

ੴ ਸਤਿਗੁਰ ਪ੍ਰਸਾਦਿ ॥



# ਗੁਰਮਤ ਮਾਰਤੰਡ

## ਭਾਗ ਪਹਿਲਾ




ਰਚਿਤ

**ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ**



ਪ੍ਰਕਾਸ਼ਕ

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

**ਸ੍ਰੀ ਅੰਮ੍ਰਿਤਸਰ ।**

੧ੴ ਸਤਿਗੁਰ ਪ੍ਰਸਾਦਿ ॥

# ਗੁਰੁਮਤ ਮਾਰਤੰਡ

## ਘਨਾਕਸ਼ਰੀ

ਏਕ ਹੀ ਉਪਾਸਜ ਨਿਰਾਕਾਰ ਗੁਣਾਧਾਰ ਪ੍ਰਭੁ,
ਖੇਲ ਮਾਤ੍ਰ ਕਰੈ ਭਰੈ ਹਰੈ ਜੌਊ ਬ੍ਰਹਮ ਅੰਡ ।
ਤਿਸ ਹੀ ਕੀ ਸੇਵਾ ਸਿਮਰਨ ਉਪਦੇਸ਼ ਦਾਤਾ,
ਜਾਤਿ ਪਾਤਿ ਭੇਦ ਭ੍ਰਮ ਕੋ ਕਰੈਯਾ ਖੰਡ ਖੰਡ ।
ਭ੍ਰਾਤ੍ਰੀਭਾਵ, ਸੇਵਾ ਜਥੇਬੰਦੀ ਕੋ ਪ੍ਰਚਾਰਕ ਹੈ,
ਗੁਰੁ ਰੀਤਿ ਪ੍ਰੀਤਿ ਪ੍ਰਦ ਸਤਜਭਾਸ਼ੀ ਹੈ ਉਦੰਡ ।
ਗੁਰੁ ਗਿਰਾ ਕਸ਼ਪੱਟੀ ਗੁਰਮਤ ਪ੍ਰਭਾਕਰ,
ਸੁਧਾਕਰ ਸਾਰ ਯਹ "ਗੁਰੁਮਤ ਮਾਰਤੰਡ" ।

"ਗੁਰੁਮਤ ਮਾਰਤੰਡ" ਵਿੱਚ ਜਿਨ੍ਹਾਂ ਗ੍ਰੰਥਾਂ ਤੋਂ ਹਵਾਲੇ ਲਏ ਗਏ ਹਨ,
ਉਨ੍ਹਾਂ ਦਾ ਅੱਖਰ ਕ੍ਰਮ ਅਨੁਸਾਰ

# ਸੂਚੀ ਪੱਤਰ



✡ ✡ ✡

ੴ ਵਾਹਿਗੁਰੂ ਜੀ ਕੀ ਫ਼ਤਹ ॥

'ਗੁਰੁਮਤ ਮਾਰਤੰਡ' ਦਾ ਅੱਖਰ ਵਾਰ

# ਸੂਚੀ ਪੱਤ੍ਰ

✡ ✡ ✡

# ਭੂਮਿਕਾ

ਗੁਰੂ ਨਾਨਕ ਪੰਥੀ ਮੇਰੇ ਪਿਆਰੇ ਗੁਰੂ ਭਾਈਓ !

ਜੋ ਗੁਰੂ ਬਾਣੀ ਦੇ ਅਭਯਾਸੀ ਅਤੇ ਕਾਵਯ ਦੇ ਗਯਾਤਾ ਹਨ, ਉਹ ਬਿਨਾ ਕਠਨਾਈ ਸਮਝ ਲੈਂਦੇ ਹਨ ਕਿ ਇਹ ਗੁਰਬਾਣੀ ਹੈ, ਜਾਂ ਗੁਰੂ ਦਾ ਨਾਉਂ ਲੈ ਕੇ ਕਿਸੇ ਹੋਰਸ ਦੀ ਰਚੀ ਹੋਈ ਬਾਣੀ ਹੈ।

ਕਬਿੱਤ—ਭਾਈ ਗੁਰਦਾਸ

ਜੈਸੇ ਅਨੁਚਰ ਨਰਪਤਿ ਕੀ ਪਛਾਨੈ ਭਾਖਾ,
ਬੋਲਤ ਬਚਨ ਖਿਨ ਬੂਝੈ ਬਿਨ ਦੇਖ ਹੀ।
ਜੈਸੇ ਜੌਹਰੀ ਪਰਖ ਜਾਨਤ ਹੈ ਰਤਨ ਕੀ,
ਦੇਖਤ ਹੀ ਕਹੈ ਖਰੋ ਖੋਟੋ ਰੂਪ ਰੇਖ ਹੀ।
ਜੈਸੇ ਖੀਰ ਨੀਰ ਕੋ ਨਿਬੇਰੋ ਕਰਿ ਜਾਨੈ ਹੰਸ,
ਰਾਖੀਐ ਮਿਲਾਇ ਭਿੰਨ ਭਿੰਨ ਕੈ ਸਰੇਖ ਹੀ।
ਤੈਸੇ ਗੁਰ ਸਬਦ ਸੁਨਤ ਪਹਿਚਾਨੈ ਸਿਖ,
ਆਨ ਬਾਨੀ ਕ੍ਰਿਤਮੀ ਨ ਗਨਤ ਹੈ ਲੇਖ ਹੀ ? ॥੫੭੦॥

ਸਾਡੇ ਮੱਤ ਦੇ ਪੁਰਾਣੇ ਅਤੇ ਨਵੇਂ ਲੇਖਕਾਂ ਨੇ ਆਪਣੀ ਆਪਣੀ ਬੁੱਧੀ ਅਰ ਨਿਸ਼ਚਯ ਅਨੁਸਾਰ, ਇਤਿਹਾਸ, ਰਹਿਤਨਾਮੇ ਅਤੇ ਸੰਸਕਾਰ ਵਿਧੀ ਆਦਿਕ ਅਨੇਕ ਪੁਸਤਕ ਰਚੇ ਹਨ, ਜਿਨ੍ਹਾਂ ਤੋਂ ਸਾਨੂੰ ਬੇਅੰਤ ਲਾਭ ਅਰ ਹਾਨੀ ਹੋ ਰਹੀ ਹੈ, ਅਰਥਾਤ ਗੁਰਮਤ ਅਨੁਸਾਰ ਵਾਕ ਲਾਭ ਅਤੇ ਗੁਰਮਤ ਵਿਰੁੱਧ ਵਚਨ ਹਾਨੀ ਦਾ ਕਾਰਣ ਬਣ ਰਹੇ ਹਨ। ਇਨ੍ਹਾਂ ਗ੍ਰੰਥਾਂ ਦੇ ਡੂੰਘੇ ਖੋਜ ਤੋਂ ਪ੍ਰਤੀਤ ਹੋਂਦਾ ਹੈ ਕਿ ਸਾਡੇ ਮੱਤ ਦੇ ਕਵੀਆਂ ਨੇ ਅਨਯਮਤੀ ਗ੍ਰੰਥਕਾਰਾਂ ਦੀ ਨਕਲ ਕਰਦੇ ਹੋਏ ਇਹ ਭਾਰੀ ਭੁੱਲ ਕੀਤੀ ਹੈ ਕਿ ਸਮਾਜ, ਨੀਤੀ ਅਤੇ ਧਰਮ ਆਦਿਕ ਦੇ ਵਿਸ਼ਯ ਇਕੱਠੇ ਕਰ ਕੇ ਸਭ ਨੂੰ ਮਜ਼ਹਬੀ ਰੰਗਤ ਦੇ ਦਿੱਤੀ ਹੈ। ਬਿਨਾ ਛਾਣ-ਬੀਣ ਕੀਤੇ ਅਨੇਕ ਪ੍ਰਸੰਗ ਐਸੇ ਲਿਖੇ ਹਨ, ਜੋ ਮੂਲੋਂ ਨਿਰਮੂਲ ਅਥਵਾ ਗੁਰਮਤ ਤੋਂ ਦੂਰ ਲੈ ਜਾਣ ਵਾਲੇ ਹਨ।

ਇਸ ਪਰ ਭੀ ਭਾਰੀ ਹੋਰ ਖੇਦ ਹੈ ਕਿ ਸਾਡੀ ਕੌਮ ਵਿੱਚ ਪਰਮਾਰਥ ਗਯਾਤਾ, ਸਤਯ ਦੇ ਖੋਜੀ ਵਿਦਵਾਨ ਬਹੁਤ ਹੀ ਘੱਟ ਹਨ, ਸਗੋਂ ਖੋਜੀਆਂ ਦੇ ਵੈਰੀ ਅਤੇ

ਯਥਾਰਥ ਲਿਖਣ ਜਾਂ ਕਹਿਣ ਵਾਲਿਆਂ ਨੂੰ ਨਾਸਤਿਕ ਆਖਣ ਵਾਲਿਆਂ ਦੀ ਗਿਣਤੀ ਬਹੁਤੀ ਹੈ।

ਇਹ ਸੁਭਾਵਿਕ ਗੱਲ ਹੈ ਕਿ ਜਦ ਅਸੀਂ ਆਪਣੇ ਮੱਤ ਦੇ ਪੁਸਤਕਾਂ ਵਿੱਚ ਵਿਰੋਧ ਦੇਖਦੇ ਹਾਂ ਤਾਂ ਮਨ ਭ੍ਰਮ-ਚੱਕ੍ਰ ਵਿੱਚ ਪੈ ਜਾਂਦਾ ਹੈ ਅਤੇ ਸਾਨੂੰ ਇਹ ਨਿਰਣਾ ਕਰਨਾ ਔਖਾ ਹੋਂਦਾ ਹੈ ਕਿ ਗੁਰਮਤ ਦਾ ਸੱਚਾ ਉਪਦੇਸ਼ਕ ਕਿਹੜਾ ਪੁਸਤਕ ਹੈ, ਪਰ ਜਦੋਂ ਅਸੀਂ ਵਿਚਾਰ-ਸ਼ਕਤੀ ਤੋਂ ਕੰਮ ਲੈਂਦੇ ਹਾਂ ਅਤੇ ਜਿਸ ਤਰ੍ਹਾਂ ਈਸਾਈ, ਹਿੰਦੂ, ਮੁਸਲਮਾਨ ਆਦਿਕਾਂ ਨੇ ਅੰਜੀਲ, ਕੁਰਾਨ ਅਤੇ ਵੇਦ ਆਦਿਕ ਧਰਮ ਪੁਸਤਕਾਂ ਨੂੰ ਆਪਣੇ ਆਪਣੇ ਮੱਤ ਵਿੱਚ ਸ਼੍ਰੋਮਣੀ ਜਾਣ ਕੇ ਉਨ੍ਹਾਂ ਦੇ ਅਨੁਸਾਰ ਵਚਨਾਂ ਨੂੰ ਪ੍ਰਮਾਣ ਅਤੇ ਵਿਰੁੱਧ ਵਚਨਾਂ ਨੂੰ ਅਪ੍ਰਮਾਣ ਮੰਨਿਆ ਹੈ। ਉਸੇ ਤਰ੍ਹਾਂ ਸਤਿਗੁਰਾਂ ਦੀ ਸ੍ਰੀ ਮੁਖਵਾਕ ਬਾਣੀ ਦੀ ਕਸੌਟੀ[1] ਨਾਲ ਸਭ ਸਿੱਖ ਮਤ ਦੇ ਪੁਸਤਕਾਂ ਦੀ ਪਰੀਖਿਆ ਕਰ ਕੇ ਗੁਰਬਾਣੀ ਦੇ ਨਿਯਮਾਂ ਤੋਂ ਵਿਰੁੱਧ ਵਚਨਾਂ ਦਾ ਤਯਾਗ ਅਤੇ ਅਨੁਕੂਲ ਵਚਨਾਂ ਦਾ ਗ੍ਰਹਿਣ ਕਰਦੇ ਹਾਂ, ਤਾਂ ਸਾਰੀਆਂ ਕਠਿਨਾਈਆਂ ਛਿਨ ਵਿੱਚ ਮਿਟ ਜਾਂਦੀਆਂ ਹਨ ਅਤੇ ਅਸੀਂ ਗੁਰਮਤ ਦਾ ਸਿੱਧਾ ਰਸਤਾ ਲੱਭ ਲੈਂਦੇ ਹਾਂ।

## ੧. ਇਸਲਾਮ ਦੀ ਤਾਲੀਮ :-

"ਕੁਰਾਨ ਪਿੱਛੋਂ ਅਜੇਹੀ ਕੇਹੜੀ ਕਿਤਾਬ ਹੈ, ਜਿਸ ਉੱਪਰ ਲੋਕ ਨਿਸ਼ਚਾ ਕਰਨਗੇ ?"

(ਕੁਰਾਨ, ਸੂਰਤ ੭੯, ਆਯਤ ੫੦)

"ਜੋ ਅੱਲਾ ਦੇ ਰਸੂਲ ਦੀਆਂ ਹੱਦਾਂ ਨੂੰ ਉਲੰਘੇਗਾ, ਉਹ ਨਿੱਤਯ ਰਹਿਣ ਵਾਲੀ ਅੱਗ ਵਿੱਚ ਪਾਇਆ ਜਾਊ।"

(ਕੁਰਾਨ, ਸੂਰਤ ੪, ਆਯਤ ੧੪)

"ਜੋ ਅੱਲਾ ਅਤੇ ਉਸ ਦੇ ਰਸੂਲ ਦੇ ਹੁਕਮ ਪਰ ਚੱਲਦੇ ਹਨ, ਉਨ੍ਹਾਂ ਦੇ ਹਾਲ ਪਰ ਅੱਲਾ ਰਹਿਮ ਕਰੇਗਾ।"

(ਕੁਰਾਨ, ਸੂਰਤ ੯, ਆਯਤ ੭੧)

## ੨. ਈਸਾਈ ਮਤ ਦੱਸਦਾ ਹੈ :-

'ਜੋ ਕੋਈ ਈਸਾ ਦੀ ਸਿਖਿਆ ਨੂੰ ਉਲੰਘਦਾ ਹੈ, ਪਰਮੇਸ਼ੁਰ ਉਸ ਦਾ ਨਹੀਂ। ਜੇ ਕੋਈ ਤੁਹਾਡੇ ਪਾਸ ਆਵੇ ਅਤੇ ਈਸਾ ਦੀ ਸਿਖਿਆ ਨਾਲ ਨਾ ਲਿਆਵੇ,

੧ ਸਿੱਖ ਧਰਮ ਵਿੱਚ ਸ੍ਰੀ ਮੁਖਵਾਕ ਦੀ ਬਾਣੀ ਬੇਦ, ਭਾਈ ਗੁਰੁਦਾਸ ਜੀ ਦੀ, ਨੰਦ ਲਾਲ ਜੀ ਦੀ ਰਚਨਾ ਸਿਮ੍ਰਤੀ ਅਤੇ ਜਨਮ ਸਾਖੀ, ਗੁਰੁ ਵਿਲਾਸ, ਗੁਰੁ ਪ੍ਰਤਾਪ ਸੂਰਜ ਆਦਿਕ ਪੁਸਤਕਾਂ ਪੁਰਾਣਾਂ ਦੀ ਥਾਂ ਹਨ।

ਤਾਂ ਉਸ ਨੂੰ ਘਰ ਨਾ ਵੜਨ ਦਿਓ ਅਤੇ ਉਸ ਨੂੰ ਸਲਾਮ ਨਾ ਕਰੋ।'

(ਅੰਜ਼ੀਲ ਯੂਹੰਨਾ ਦੀ ਚਿੱਠੀ ੨, ਅੰਕ ੯-੧੦-੧੧)

## ੩. ਹਿੰਦੂ ਧਰਮ ਉਪਦੇਸ਼ ਦਿੰਦਾ ਹੈ :-

'ਧਰਮ' ਜਾਣਨ ਦੀ ਇੱਛਾ ਵਾਲੇ ਨੂੰ ਵੇਦ ਦਾ ਪ੍ਰਮਾਣ ਸਭ ਤੋਂ ਉੱਤਮ ਹੈ।

(ਮਨੂ ਅਧਯਾਯ ੨, ਸਲੋਕ ੧੩)

ਜੋ ਸਿਮ੍ਰਿਤੀਆਂ ਵੇਦ ਤੋਂ ਵਿਰੁੱਧ ਹਨ, ਉਹ ਸਭ ਨਿਸਫਲ ਅਤੇ ਨਰਕ ਫਲ ਦੇਣ ਵਾਲੀਆਂ ਹਨ।

(ਮਨੂ ਅ: ੧੨, ਸਲੋਕ ੯੫)

'ਵੇਦ ਸਿਮ੍ਰਿਤੀ ਅਤੇ ਪੁਰਾਣਾਂ ਵਿੱਚ ਜਿਸ ਗੱਲ ਦਾ ਵਿਰੋਧ ਹੋਵੇ, ਤਾਂ ਵੇਦ ਸਭ ਤੋਂ ਮੁੱਖ ਪ੍ਰਮਾਣ ਹੈ, ਸਿਮ੍ਰਿਤੀ ਅਤੇ ਪੁਰਾਣ ਵਿੱਚ ਵਿਰੋਧ ਹੋਵੇ ਤਾਂ ਸਿਮ੍ਰਿਤੀ ਦਾ ਬਚਨ ਮੰਨਣ ਯੋਗ ਹੈ।'

(ਵਯਾਸ ਸੰਹਿਤਾ, ਅ: ੧, ਸਲੋਕ ੪)

## ੪. ਇਸੇ ਤਰ੍ਹਾਂ ਸਿੱਖਾਂ ਲਈ :-

੧-ਭਾਈ ਮਨੀ ਸਿੰਘ ਜੀ ਭਗਤ ਰਤਨਾਵਲੀ ਵਿੱਚ ਲਿਖਦੇ ਹਨ :-

ਜੋ ਵਚਨ ਆਪਣੇ ਸਤਿਗੁਰਾਂ ਦੇ ਸ਼ਬਦ ਅਨੁਸਾਰ ਹੋਵੇ, ਸੋਈ ਸੁਣੇ, ਸੋਈ ਪੜ੍ਹੇ। ਗੁਰਾਂ ਦੇ ਸਿਧਾਂਤ ਤੋਂ ਬਿਨਾਂ ਹੋਰ ਬਚਨ ਨਾ ਸੁਣੇ !

੨-ਭਾਈ ਗੁਰਦਾਸ ਜੀ ਆਗਯਾ ਕਰਦੇ ਹਨ :

ਵਿਣੁ ਗੁਰ ਬਚਨੁ ਜੁ ਮੰਨਣਾ, ਊਰਾ ਪਰਥਾਉ।

(ਵਾਰ ੨੭/੧੭)

੩-ਸ੍ਰੀ ਗੁਰੂ ਅਰਜਨ ਸਾਹਿਬ ਫੁਰਮਾਉਂਦੇ ਹਨ :-

ੳ) ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ॥

(ਆਸਾ ਮਃ ੫, ਪੰਨਾ ੩੯੭)

ਅ) ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥

(ਸੋਰਠਿ ਮਃ ੫, ਪੰਨਾ ੬੨੮)

ੲ) ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ॥

(ਸੋਰਠਿ ਮਃ ੫, ਪੰਨਾ ੬੨੮)

੪-ਸ੍ਰੀ ਸਤਿਗੁਰੂ ਰਾਮਦਾਸ ਸਵਾਮੀ ਦਾ ਵਾਕ ਹੈ :-

ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥

(ਨਟ ਅਸਟਪਦੀ ਮਃ ੪. ਪੰਨਾ ੯੮੨)

੫-ਸ੍ਰੀ ਗੁਰੂ ਅਮਰਦਾਸ ਤੀਜੇ ਪਾਤਸ਼ਾਹ ਦਾ ਮਹਾਵਾਕ ਹੈ :

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ[1] ਬਾਣੀ ॥
ਬਾਣੀ ਤ[2] ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ[3] ਬਾਣੀ ॥...
ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥ (੯੨੦)

੬-ਜਗਤ ਗੁਰੂ ਸ੍ਰੀ ਨਾਨਕ ਦੇਵ ਆਗਯਾ ਕਰਦੇ ਹਨ—

ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥
ਹੋਰ ਕਥਨੀ ਬਦਉ ਨ, ਸਗਲੀ ਛਾਰੁ ॥

(ਰਾਮਕਲੀ, ਅਸਟਪਦੀ ੪, ਪੰਨਾ ੯੦੪)

ਜੇ ਅਸੀਂ ਇਨ੍ਹਾਂ ਵਚਨਾਂ 'ਤੇ ਪੱਕਾ ਨਿਸਚਾ ਰੱਖੀਏ ਤਾਂ ਕਦੇ ਭੀ ਭ੍ਰਮ ਵਿੱਚ ਪੈ ਕੇ ਕਿਸੇ ਪੁਸਤਕ ਦੇ ਅਪ੍ਰਮਾਣ ਵਚਨ ਪਰ ਸ਼ਰਧਾ ਨਾ ਕਰੀਏ ।

ਇਸ ਪ੍ਰਕਰਣ ਨੂੰ ਚੰਗੀ ਤਰ੍ਹਾਂ ਸਮਝਾਉਣ ਲਈ ਆਪ ਨੂੰ ਕਈ ਪ੍ਰਸੰਗਾਂ ਦਾ ਹਵਾਲਾ ਦੇ ਕੇ ਦੱਸਦੇ ਹਾਂ :

੧) ਉਸੂਲ ਵਿਰੁੱਧ ।
੨) ਇਤਿਹਾਸ ਵਿਰੁੱਧ ।
੩) ਯੁਕਤੀ ਵਿਰੁੱਧ ।

## ੧—ਉਸੂਲ ਵਿਰੁੱਧ

### (੨) ਓਅੰ ਸ਼ਬਦ ਦੇ ਆਦਿ ਏਕੜਾ ਲਿਖਣ ਦਾ ਕਾਰਨ :-

ਪੰਡਿਤ ਤਾਰਾ ਸਿੰਘ ਜੀ ਗੁਰੁਮਤ ਨਿਰਣਯ ਸਾਗਰ ਦੀ ਉਰਮੀ ੨੮ ਵਿੱਚ ਲਿਖਦੇ ਹਨ—

ਗੁਰੂ ਨਾਨਕ ਜੀ ਨੇ ਸਰਬ ਬਾਣੀਓਂ ਕੇ ਆਦਿ ਮੇ ਓਅੰ ਸ਼ਬਦ ਕੇ ਆਦਿ ਮੇਂ ਏਕੜਾ ਅੰਕ ਕਿਸ ਭਾਵ ਸੇ ਸਥਾਪਨ ਕੀਆ ?

ਉੱਤਰ-ਵੇਦ ਮੇ ਲਿਖਿਆ ਹੈ ਸਭ ਵਰਣੋਂ ਕੀ ਇਸਤ੍ਰੀਆਂ ਅਰ ਸੂਦ੍ਰ ਵੇਦ ਨਾ ਪੜ੍ਹੇ ਓਅੰ ਸ਼ਬਦ ਸਰਬ ਬੇਦ ਕਾ ਸਾਰ ਹੈ । ਗੁਰੂ ਜੀ ਵੇਦ ਮਰਯਾਦਾ ਕੇ ਸਥਾਪਕ ਹੈਂ...ਵਯਵਧਾਨ (ਪਰਦੇ) ਸੇ ਉਚਾਰਣ ਕਰਨਾ ਉਲਟੇ ਉਚਾਰਨ ਵਤ ਦੋਖ

੧ ਸੱਚਾ ਉਪਦੇਸ਼ ਦੇਣ ਵਾਲੀ ਸਤਿਗੁਰਾਂ ਦੀ ਬਾਣੀ ।
੨ 'ਤ' ਦਾ ਅਰਥ ਹੈ, ਕੇਵਲ; ਅਰਥਾਤ ਕੇਵਲ ਗੁਰਬਾਣੀ ਨੂੰ ਆਪਣੇ ਧਰਮ ਦੀ ਬਾਣੀ ਮੰਨ ਕੇ ਪੜ੍ਹੋ ਅਤੇ ਗਾਓ ।
੩ ਸ਼੍ਰੋਮਣੀ ।

ਜਨਕ ਨਹੀਂ। ਜੈਸੇ ਬਾਲਮੀਕਿ ਕੋ ਰਿਖੀਓਂ ਨੇ ਵੇਦ ਮੰਤ੍ਰ ਰਾਮ ਕਾ ਉਲਟ 'ਮਰਾ ਮਰਾ' ਉਚਾਰਨ ਕੀਆ। ਕੇਹੀ ਉੱਤਮ ਦਲੀਲ ਨਾਲ ਸਿੱਖ-ਪੰਥ ਨੂੰ ਸ਼ੂਦ੍ਰ ਅਤੇ ਚੰਡਾਲ ਮੰਡਲੀ ਸਿੱਧ ਕੀਤਾ ਹੈ ! ਜੇ ਕਦੇ ਪੰਡਿਤ ਜੀ ਭਾਈ ਗੁਰੁਦਾਸ ਜੀ ਦੀਆਂ ਇਹ ਤੁਕਾਂ :-

ਏਕਾ ਏਕੰਕਾਰੁ ਲਿਖਿ ਦੇਖਾਲਿਆ।
ਊੜਾ ਓਅੰਕਾਰੁ ਪਾਸਿ ਬਹਾਲਿਆ। (ਵਾਰ ੩/੧੫)

ਪੜ੍ਹ ਲੈਂਦੇ ਤਾਂ ਕਦੇ ਅਯੋਗ ਲੇਖ ਲਿਖਣ ਦਾ ਹੌਸਲਾ ਨਾ ਕਰਦੇ।

ਗੁਰੂ ਸਾਹਿਬ ਨੇ ਓਅੰ ਦੇ ਮੁੱਢ ਇਸ ਭਾਵ ਨਾਲ ੧ ਅੰਗ ਲਿਖਿਆ ਹੈ ਕਿ ਵਾਹਗੁਰੂ ਇਕ (ਅਦੁਤੀਯ) ਹੈ, ਓ ਨੂੰ ਤਿੰਨ ਦੇਵ ਕਲਪਨਾ ਅਗ੍ਯਾਨ ਹੈ, ਇਸ ਏਕੇ ਬਿਨਾਂ ਹੀ ਤੇਤੀ ਕੋਟਿ ਦੇਵਤਾ ਉਪਾਸਯ ਬਣ ਗਏ ਸਨ।

## (੨) ਇਸਤ੍ਰੀ :-

੧-'ਵਿਮਲ ਵਿਵੇਕ ਵਾਰਿਧਿ' ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਈ ਨੰਦ ਲਾਲ ਨੂੰ ਫੁਰਮਾਉਂਦੇ ਹਨ—'ਭਾਈ ! ਇਸਤ੍ਰੀ ਜਾਮੇ ਕਾ ਵਿਸ਼ਵਾਸ ਨਹੀਂ ਕਰਨਾ, ਅੰਦਰ ਕਾ ਹਾਲ ਇਸਤ੍ਰੀ ਨੂੰ ਨਹੀਂ ਦੇਣਾ।'

ਜਿਸ ਇਸਤ੍ਰੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ 'ਆਸਾ ਦੀ ਵਾਰ' ਵਿੱਚ ਲਿਖਦੇ ਹਨ—"ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥' ਅਤੇ ਭਾਈ ਗੁਰੁਦਾਸ ਜੀ ਪੰਜਵੀਂ ਵਾਰ ਵਿੱਚ ਲਿਖਦੇ ਹਨ—

'ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ।
ਗੁਰਮੁਖਿ ਸੁਖ ਫਲ ਨਿਹਚਉ ਨਾਰੀ ॥੧੬॥'

੨-ਚਰਿਤ੍ਰੋਪਾਖ੍ਯਾਨ ਵਿੱਚ ਇਸਤ੍ਰੀ ਦੀ ਇਉਂ ਨਿੰਦਾ ਕੀਤੀ ਗਈ ਹੈ :-

ਜਿਨ ਇਹ ਕਿਯੋ ਸਗਲ ਸੰਸਾਰੋ ॥ ਵਹੈ ਪਛਾਨਿ ਭੇਦ ਤ੍ਰਿਯ ਹਾਰੋ[1] ॥੧੩॥
(ਚਰਿਤ੍ਰ ੩੧੨, ਪੰਨਾ ੧੨੬੭)

ਇਨ ਇਸਤ੍ਰਿਨ ਕੇ ਚਰਿਤ ਅਪਾਰਾ ॥
ਸਜਿ ਪਛੁਤਾਨਜੋ ਇਨ ਕਰਤਾਰਾ[2] ॥੨੫॥ (ਚਰਿੱਤ੍ਰ ੩੨੨)
ਚੰਚਲਾਨ ਕੇ ਚਰਿਤ ਕੋ ਸਕਤ ਨ ਕੋਈ ਬਿਚਾਰ ॥
ਬ੍ਰਹਮ ਬਿਸਨ ਸਿਵ ਖਟ ਬਦਨ, ਜਿਨ ਸਿਰਜੀ ਕਰਤਾਰ[3] ॥੧੨॥
(ਚਰਿਤ੍ਰ ੩੨੭, ਪੰਨਾ ੧੨੯੫)

੧ ਕਰਤਾਰ ਕਿਤਣਾ ਅਲਪਗ੍ਯ ਸਿੱਧ ਕੀਤਾ ਹੈ।
੨ ਇਸਤ੍ਰੀ ਰਚਣ ਵੇਲੇ ਕਰਤਾਰ ਨੂੰ ਪਤਾ ਨਹੀਂ ਸੀ ਕਿ ਮੈਨੂੰ ਇਸ ਨੂੰ ਰਚ ਕੇ ਪਛਤਾਉਣਾ ਪਊ।
੩ ਸਾਰੇ ਦਾਨਾ ਆਖਦੇ ਅਤੇ ਲਿਖਦੇ ਹਨ ਕਿ ਕਰਤਾਰ ਮਨ ਬੁੱਧਿ ਤੋਂ ਪਰ੍ਹੇ ਹੈ, ਪਰ ਇਸ ਕਥਨ ਅਨੁਸਾਰ ਇਸਤ੍ਰੀ ਦੇ ਚਰਿਤ੍ਰਾਂ ਦਾ ਭੇਤ ਕਰਤਾਰ ਨੂੰ ਭੀ ਨਹੀਂ ਮਿਲਦਾ।

## (੩) ਸਥਾਨ ਮਹਿਮਾ :

੧-ਗੁਰੁ ਵਿਲਾਸ ਪਾਤਸ਼ਾਹੀ ੬, ਅਧਜਾਯ ੧੭, ਵਿੱਚ ਬਾਬਾ ਅਟੱਲ ਰਾਇ ਜੀ ਦੇ ਦਾਹ ਸਥਾਨ ਦੀ ਮਹਿਮਾ ਗੁਰੂ ਹਰਿਗੋਬਿੰਦ ਸਾਹਿਬ ਇਉਂ ਫੁਰਮਾਉਂਦੇ ਹਨ :

ਜਪ ਤਪ ਕਰੈ ਮੁਕਤਿ ਨਹਿਂ ਪਾਵੈ।
ਇਹਾਂ ਦਾਹਿ ਫਿਰ ਜਨਮ ਨਾ ਆਵੈ ॥੧੦੦॥

੨—ਅਧਜਾਯ ੨੧ ਵਿੱਚ ਪਤਾਲ ਪੁਰੀ (ਕੀਰਤ ਪੁਰ) ਬਾਬਤ ਲੇਖ ਹੈ :-

ਇਹੁ ਠਾਂ ਦਾਹਿ ਜਿਸੇ ਨਰ ਹੋਈ।
ਗੁਰੂ ਧਾਮ ਜਾਏ ਹੈ ਸੋਈ[੧]। (੬੧੮)

## (੪) ਸੀਤਲਾ ਪੂਜਨ ਸੰਬੰਧੀ :

੧—ਛੇਵੀਂ ਪਾਤਿਸ਼ਾਹੀ ਦੇ ਗੁਰੁ ਵਿਲਾਸ ਦੇ ਦੂਜੇ ਅਧਜਾਯ ਵਿੱਚ ਲਿਖਿਆ ਹੈ ਕਿ ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸੀਤਲਾ (ਚੇਚਕ) ਨਿਕਲੀ, ਤਦ ਦੁਰਗਾ ਪੂਜਨ ਇਸ ਤਰ੍ਹਾਂ ਕੀਤਾ ਗਿਆ :

ਬ੍ਰਾਹਮਣ ਕੇ ਪ੍ਰਸਾਦਿ ਤੈਂ ਦੁਰਗਾ ਭਈ ਪ੍ਰਸੰਨ।
ਸਪਤ ਦਿਵਸ ਬੀਤਤ ਭਏ ਠੰਢੀ ਕਹਿ ਸੁਖ ਮੰਨ। (੭੪)

ਬਾਜ ਬਜਾਵਤਿ ਚਲੇ ਅਪਾਰਾ।
ਦੁਰਗਿਆਣੇ ਦੇਵੀ ਦਰਬਾਰਾ।
ਪੂਜਾ ਨਲੇਰ ਸੋਂ ਦਰਬ ਅਪਾਰਾ।
ਭੇਟਾ ਧਰੀ ਦੇਵਿ ਦਰਬਾਰਾ।
ਦੇਵੀ ਕੀ ਪਰਿਕ੍ਰਮਾਂ ਕੀਨੀ।
ਦੇਹੁਰੈ ਕੀ ਅਤਿਸੈ ਛਬ ਚੀਨੀ ॥੭੯॥...
ਤਬੈ ਕੜਾਹੀ ਕੀਨ ਕੰਞਕਾ ਲੀਨ ਬੁਲਾਇ ਬਹੁ।
ਗਹਿਨੇ ਚੁੰਨੀਆਂ ਦੀਨ, ਬਜੇ ਬਜੰਤ੍ਰ ਸੁ ਹਰਖ ਸੋਂ ॥੮੨॥

੨—ਭਾਈ ਸੰਤੋਖ ਸਿੰਘ ਜੀ ਇਸੇ ਪ੍ਰਸੰਗ ਦੀ ਪੁਸ਼ਟੀ ਗੁਰੁ ਪ੍ਰਤਾਪ ਸੂਰਜ ਦੀ ਰਾਸਿ ੩ ਦੇ ਅੰਸੂ ੧੨ ਵਿੱਚ ਇਉਂ ਕਰਦੇ ਹਨ :

ਜਬਿ ਭਏ ਬਰਖ ਪੰਚੇ ਬਿਤੀਤ ॥੨੭॥

---

੧ ਜਉ ਤਨੁ ਕਾਸੀ ਤਜਹਿ ਕਬੀਰਾ, ਰਮਈਐ ਕਹਾ ਨਿਹੋਰਾ ॥੧॥...
ਕਹਤੁ ਕਬੀਰੁ ਸੁਨਹੁ ਰੇ ਲੋਈ॥ ਭਰਮਿ ਨ ਭੂਲਹੁ ਕੋਈ॥
ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥੩॥੩॥
(ਧਨਾਸਰੀ ਕਬੀਰ ਜੀ, ਪੰਨਾ ੬੯੨)

ਇਕ ਦਿਨ ਚਢ੍ਯੋਸੁ ਜੁਰ ਹਰਿਗੋਵਿੰਦ।
ਤਬਿ ਰਹੇ ਪੌਢਿ, ਚਿਤ ਮਾਤ ਚਿੰਦ।
ਪੁਨਿ ਦਿਵਸ ਤੀਸਰੇ ਭੀ ਦਿਖਾਇ।
ਜਿਹ ਨਾਮ ਸੀਤਲਾ ਜਗਤ ਗਾਇ ॥੨੮॥
ਬਹੁ ਸਘਨ ਨਿਕਸਿ ਬਿਸਫੋਟ ਬ੍ਰਿੰਦ।...
ਗੁਰ ਅਰਜਨ ਤਬਿ ਦਿਜਬਰ ਬੁਲਾਇ।
ਦੁਰਗਾ ਸੁ ਪਾਠ ਪਢਿਬੇ ਲਗਾਇ।...
ਸਭਿ ਧੂਪ ਦੀਪ ਤਿਨ ਕੋ ਦਿਵਾਇ ॥੩੩॥
ਪੂਜਾ ਜੁ ਸੌਜ ਸਭਿ ਭੇਜਿ ਦੀਨਿ।
ਸੰਪਟ ਸੁ ਪਾਠ ਪਢਤੇ ਪ੍ਰਬੀਨ।...
ਸਭਿ ਚਹਿੰ ਅਰੋਗ, ਸੁਖ ਹੋਹਿ ਛਿਪ੍ਰ... ॥੩੪॥
ਬਹੁ ਕਰਤਿ ਜਤਨ ਯੁਤਿ ਚਿੰਤ ਗੰਗ।
ਨਿਤ ਹੋਮ ਹੋਤਿ ਬਹੁ ਘ੍ਰਿੱਤ ਸੰਗ ॥੩੬॥
ਸਰਕਰਾ ਡਾਰਿ ਜਵ ਤਿਲ ਮਿਲਾਇ।
ਖਾਰਕ[1] ਬਦਾਮ ਵਿਚ ਅਗਨਿ ਪਾਇ।...
ਹੁਇ ਮਾਤ ਸੀਤਲਾ ਬਹੁ ਪ੍ਰਸੰਨ।
ਮਮ ਪੁੱਤਰ ਰੱਛ ਹੋ ਸੁਖ ਸਪੰਨ। (੪੨)

ਅੰਸੂ ੧੪

ਪੁਨ ਗੰਗਾ ਮਨ ਮੋਦ ਕਰਿ ਚਹਤਿ ਸੀਤਲਾ ਪੂਜ।
ਸਭਿ ਤਯਾਰੀ ਕਰਵਾਇ ਕਰਿ ਲੇ ਸੁਤ ਜਨੁ ਸਸਿ ਦੂਜ ॥੧॥...
ਦਿਸ਼ ਪਸ਼ਚਮ ਪੁਰਿ ਤੇ ਗਮਨ ਠਾਨਿ।
ਤਹਿੰ ਦੁਰਗਿਆਣਿ ਦੁਰਗਾ ਸਥਾਨ[2] ॥੧੧॥...
ਪਟ ਪਾਟ ਕੋ ਸੁ ਚੋਲਾ ਬਿਸਾਲ।
ਧਰਿ ਚੰਡਿ ਊਪਰ ਸੁ ਰੰਗ ਲਾਲ।
ਗਨ ਪੂੰਗ ਨਾਲੀਅਰ ਸੋ ਚੜ੍ਹਾਇ।
ਹਰਖੰਤਿ ਕੀਨਿ ਸਭਿ ਜਗਤ ਮਾਇ ॥੧੬॥
ਕੀਨਸ ਕਰਾਹੁ ਤਹਿੰ ਬਾਂਟ ਦੀਨਿ।...
ਸਭਿ ਕੋ ਪ੍ਰਸੰਨ ਕਰਿ ਹ੍ਵੈ ਪ੍ਰਸੰਨ।...

੧ ਛੁਹਾਰੇ।
੨ ਦੁਰਗਿਆਣੇ ਦਾ ਬਣਨਾ ਭਾਈ ਵੀਰ ਸਿੰਘ ਜੀ ਸੰਮਤ ੧੯੦੫ ਵਿੱਚ ਲਿਖਦੇ ਹਨ, ਇਸ ਤੋਂ ਪਹਿਲਾਂ ਇਥੇ ਜੋ ਸੀਤਲਾ ਮੰਦਿਰ ਹੈ, ਉਹ ਭੀ ਬਹੁਤ ਪੁਰਾਣਾ ਨਹੀਂ।

ਕੰਨਯਾ ਹਕਾਰਿ ਦੀਨਸਿ ਅਹਾਰ।
ਸ਼ੁਭਿ ਬਸਤ੍ਰ ਬਿਭੂਖਨ ਦੇਯ ਚਾਰੁ। (੨੧)
ਦਿਜ ਘਰ ਜੁ ਪਾਠ ਕਰਤੇ ਪ੍ਰਬੀਨ।
ਤਿਨ ਕੋ ਪ੍ਰਸੰਨ ਕਰਿ ਦਰਬ ਦੀਨਿ। (੨੨)

ਹੁਣ ਵੇਖਣਾ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਪੂਜਯ ਪਿਤਾ ਗੁਰੂ ਅਰਜਨ ਦੇਵ ਜੀ ਸੀਤਲਾ ਦੇ ਸੰਬੰਧ ਵਿੱਚ ਕੀ ਲਿਖਦੇ ਹਨ :

੧—ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥
ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ ॥
ਸੀਤਲਾ ਤੇ ਰਖਿਆ ਬਿਹਾਰੀ ॥
ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥
ਨਾਨਕ ਨਾਮੁ ਜਪੈ ਸੋ ਜੀਵੈ ॥
ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥੨॥
(ਗਉੜੀ ਮਹਲਾ ੫, ਪੰਨਾ ੨੦੦)

੨—ਸਦਾ ਸਦਾ ਹਰਿ ਜਾਪੇ ॥
ਪ੍ਰਭ ਬਾਲਕ ਰਾਖੇ ਆਪੇ ॥
ਸੀਤਲਾ ਠਾਕਿ ਰਹਾਈ ॥
ਬਿਘਨ ਗਏ ਹਰਿ ਨਾਈ ॥੧॥
(ਸੋਰਠਿ ਮਹਲਾ ੫, ਪੰਨਾ ੬੨੭)

੩—ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿਗੋਵਿੰਦੁ ਨਵਾ ਨਿਰੋਆ ॥੧॥
(ਸੋਰਠਿ ਮਹਲਾ ੫, ਪੰਨਾ ੬੨੦)

ਗੁਰੂ ਗ੍ਰੰਥ ਸਾਹਿਬ ਵਿੱਚ ਸੀਤਲਾ (ਮਸਾਣੀ) ਬਾਬਤ ਹੁਕਮ :

੧—ਦੁਬਿਧਾ ਨ ਪੜਉ, ਹਰਿ ਬਿਨੁ ਹੋਰੁ ਨ ਪੂਜਉ,
ਮੜੈ ਮਸਾਣਿ ਨ ਜਾਈ ॥
(ਸੋਰਠਿ ਮਹਲਾ ੧, ਅਸਟਪਦੀ ੧, ਪੰਨਾ ੬੩੪)

੨—ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ ॥
ਮੜੀ ਮਸਾਣੀ, ਮੂੜੇ ! ਜੋਗੁ ਨਾਹਿ ॥੬॥
(ਬਸੰਤੁ ਮਹਲਾ ੧, ਅਸਟਪਦੀ ੫, ਪੰਨਾ ੧੧੯੦)

੩—ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
(ਗੋਂਡ ਨਾਮਦੇਵ, ਪੰਨਾ ੮੭੪)

(੫) ਸ਼੍ਰਾਧ :

'ਨਾਨਕ ਪ੍ਰਕਾਸ਼' ਵਿੱਚ ਲੇਖ ਹੈ ਕਿ ਗੁਰੂ ਨਾਨਕ ਦੇਵ ਨੇ ਮਰੇ ਹੋਏ ਪਿੱਤਰਾਂ ਦਾ ਸ਼੍ਰਾਧ ਕੀਤਾ, ਤਾਂ ਇਹ ਵਾਕ ਮੰਨਣ ਯੋਗ ਨਹੀਂ, ਕਯੋਂਕਿ ਸ੍ਰੀ ਮੁਖਵਾਕ ਸ਼ਬਦ ਪਾਖੰਡ ਰੂਪ ਸ਼੍ਰਾਧ ਕਰਮ ਨੂੰ ਖੰਡਨ ਕਰਦੇ ਹਨ। ਯਥਾ :

ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥

(ਆਸਾ ਮਹਲਾ ੧, ਪੰਨਾ ੩੫੮)

ਆਇਆ ਗਇਆ ਮੁਇਆ ਨਾਉ ॥
ਪਿਛੈ ਪਤਲਿ ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥
ਬਾਝੁ ਗੁਰੂ ਡੁਬਾ ਸੰਸਾਰੁ ॥੨॥

(ਵਾਰ ਮਾਝ, ਮਹਲਾ ੧, ਪੰਨਾ ੧੩੮)

(੬) ਖਾਲਸਾ ਪੰਥ ਸਾਜਣ ਦਾ ਕਾਰਨ :

ਪੰਡਿਤ ਤਾਰਾ ਸਿੰਘ ਜੀ ਗੁਰਮਤ ਨਿਰਣਯ ਸਾਗਰ ਦੀ ਉਰਮੀ ੮ ਵਿੱਚ ਇਉਂ ਲਿਖਦੇ ਹਨ :

ਗੋ ਬ੍ਰਾਹਮਣ ਹਿਤ ਰਛਿਆ, ਨਾਸ ਮਲੇਛਨ ਹੇਤ।
ਸਿੰਘ ਵੇਸ ਪਰਿਵਿਰਤਿਓ, ਪੂਜ ਦੁਰਗ ਅਸਕੇਤੁ ॥੨੦॥

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਬਚਨ ਸੁਣੋ :

ਅਕਾਲ ਪੁਰਖ ਬਾਚ :

ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥੁ ਪ੍ਰਚੁਰ ਕਰਬੇ ਕਹੁ ਸਾਜਾ ॥
ਜਾਹਿ ਤਹਾਂ ਤੈ ਧਰਮੁ ਚਲਾਇ ॥ ਕਬੁਧਿ ਕਰਨ ਤੇ ਲੋਕ ਹਟਾਇ ॥੨੯॥

ਕਬਿ ਬਾਚ :

ਦੋਹਰਾ—ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੩੦॥

(ਬਚਿਤ੍ਰ ਨਾਟਕ, ਅ: ੬, ਪੰਨਾ ੫੭)

੧—ਜਾ ਤੇ ਛੂਟਿ ਗਯੋ ਭ੍ਰਮ ਉਰ ਕਾ ॥
ਤਿਹ ਆਗੈ ਹਿੰਦੂ ਕਿਆ ਤੁਰਕਾ ॥੧੯॥

(ਚਉਬੀਸ ਅਵਤਾਰ, ਪੰਨਾ ੧੫੭)

੨. ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥
ਏਕੈ ਨੈਨ ਏਕੈ ਕਾਨ, ਏਕੈ ਦੇਂਹ, ਏਕੈ ਬਾਨ,
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥ (੮੬)

(ਅਕਾਲ ਉਸਤਤਿ, ਪੰਨਾ ੧੯)

੩. ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ[1] ਪੈ ਅਨੇਕ ਕੋ ਭ੍ਰਮਾਉ ਹੈ[2]॥

(ਅਕਾਲ ਉਸਤਤਿ, ਪੰਨਾ ੧੯)

ਮਨੁੱਖ ਮਾਤ੍ਰ ਨੂੰ ਪੁੱਤਰ ਜੇਹਾ ਪਿਆਰ ਕਰਨ ਵਾਲੇ ਸਾਡੇ ਸਤਿਗੁਰੂ, ਕੇਵਲ ਪਾਖੰਡ, ਪਾਪ ਅਤੇ ਅਨਜਾਯ ਦੇ ਵਿਰੋਧੀ ਸਨ, ਕਿਸੇ ਖ਼ਾਸ ਜਾਤੀ ਨਾਲ ਉਨ੍ਹਾਂ ਦਾ ਵੈਰ ਭਾਵ ਦੱਸਣਾ ਗੁਰੂ ਦੀ ਨਿੰਦਿਆ ਹੈ।

(੭) ਜਾਤਿ ਵਰਣ ਦੇ ਪੱਖੀਆਂ ਨੇ ਸਿੱਖੀ ਦੇ ਬੁਨਿਆਦੀ ਉਸੂਲ ਨੂੰ ਰੱਦ ਕਰਨ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ। ਪੰਡਿਤ ਤਾਰਾ ਸਿੰਘ ਗੁਰਮਤ ਨਿਰਣਯ ਸਾਗਰ ਦੀ ਉਰਮੀ ੨੮ ਵਿੱਚ ਲਿਖਦੇ ਹਨ :

"ਦੀਖਯਾ ਕਾਲ ਮੇਂ ਏਕ ਜਗ੍ਹਾ ਭੋਜਨ ਕਰਨੇ ਸੇ ਜਾਤਿ ਨਾਸ ਨਹੀਂ ਹੋਤੀ, ਬ੍ਰਾਹਮਣ, ਖੱਤ੍ਰੀ, ਬੈਸਯ ਸਿੱਖਨ ਕੀ ਜਾਤੀ ਵੋਹੀ ਰਹੇ ਹੈ ਔ ਪੁੱਤ੍ਰ ਪੁੱਤ੍ਰੀ ਵਿਵਾਹਨਾ ਜਾਤਿ ਮੇ ਰਹੇ ਹੈ, ਤੈਸੇ ਜਨੇਊ ਆਦਿਕ ਚਿੰਨ੍ਹ ਭੀ ਰਹੇਂ, ਸਿੱਖੀ ਮੇ ਜੈਸੇ ਜਾਇ ਨਹੀਂ ਰੋਕੀ, ਤੈਸੇ ਜਨੇਊ, ਤਿਲਕ, ਮਾਲਾ ਭੀ ਨਹੀਂ ਰੋਕੇ, ਯਾ ਤੇ ਰੱਖਨੇ ਯੋਗਯ ਹੈਂ।"

ਪੰਡਿਤ ਭਗਵਾਨ ਸਿੰਘ 'ਸਿੰਘ ਸੂਰਯੋਦਯ' ਰਹਤਨਾਮੇ ਵਿੱਚ ਲਿਖਦਾ ਹੈ :
ਅੰਮ੍ਰਿਤ ਛਕ ਕੇ ਵਰਣ ਜਾਤੀ ਕੀ ਰੀਤਿ ਨਾ ਤਯਾਗੇ।

## ਦੇਵੀ ਪੂਜਾ :

੧. 'ਭਵਾਨੀ—ਕਾਲੀ—ਦੁਰਗਾ' :

ਭਾਈ ਸੁੱਖਾ ਸਿੰਘ ਨੇ ਗੁਰੁ ਵਿਲਾਸ ਦੇ ਦਸਵੇਂ ਅਧਯਾਯ ਵਿੱਚ ਦੱਤਾ ਨੰਦ ਉਜੈਨ ਨਿਵਾਸੀ ਬ੍ਰਾਹਮਣ ਰਾਹੀਂ ਦੁਰਗਾ ਦਾ ਪੂਜਨ ਦਸਮੇਸ਼ ਤੋਂ ਕਰਵਾਯਾ ਲਿਖਿਆ ਹੈ :-

ਹੇ ਦੱਤਾਨੰਦ ਤਾਂ ਕੋ ਸੁ ਨਾਮ। ਉਜੈਨ ਮੱਧ ਤਾਂ ਕੋ ਸੁ ਧਾਮ। (੩੦)

੧ ਸਭ ਏਕ।
੨ ਲਿਬਾਸ, ਉਪਾਸ਼ਨਾ ਅਰੁ ਮੱਤਾਂ ਦੇ ਭਿੰਨ-ਭਿੰਨ ਹੋਣ ਦਾ ਕਾਰਣ ਦੋਸ਼ ਅਤੇ ਉਪਦੇਸ਼ ਭੇਟ ਕਰ ਕੇ ਹੈ।

ਜਪੈ ਰੈਨ ਦਿਓਸੰ ਮਹਾਂ ਚੰਡ ਮਾਈ।
ਜਲੰ ਔ ਥਲੰ ਜੋਤ ਜਾ ਕੀ ਸਮਾਈ।
ਮਧੰਕੀਟ ਹੰਤੀ ਅਨੰਤੀ ਅਪਾਰੀ।
ਸਬੈ ਬਿਸ੍ਵ ਏਸੰ ਦਿਪੈ ਜੋ ਨਿਰਾਰੀ ॥੧੦੯॥
ਸਵਾ ਪਹਿਰ ਦਿਨ ਚੜ੍ਹਤ ਲਗ ਸਵਾ ਜਾਮ ਪਛ ਰਾਤ।
ਅਖੰਡ ਪਾਠ ਯੋਂ ਕਰਤ ਹੈਂ ਸ੍ਰੀ ਕਾਲੀ ਜਗ ਮਾਤ ॥੯॥
ਬਰੰਬ੍ਰਹਿ ਮਾਤਾ ਤਬ ਕਹਾ। (੧੪੦)
ਯੌ ਸੁਨਿ ਗਦ ਗਦ ਭਯੋ ਕ੍ਰਿਪਾਲਾ।
ਸ੍ਰੀ ਮੁਖ ਸੋਂ ਕਹ ਬਚਨ ਬਿਸਾਲਾ।
ਮੈਯਾ ! ਇਹੈ ਕ੍ਰਿਪਾ ਅਬ ਕੀਜੈ।
ਖੜਗ ਪਾਨ ਦਾਹਨ ਮੁਹ ਦੀਜੈ ॥੧੪੧॥
ਨਿਸ ਦਿਨ ਬਿਜੈ ਹੋਇ ਜਗ ਮੇਰੀ।
ਅਸੁਰ ਮਲੇਛ ਮਾਰ ਕਰ ਢੇਰੀ। (੧੪੨)...
ਚਰਨਨ ਰਹੈ ਤਿਹਾਰੇ ਚਿੱਤਾ।
ਗ੍ਰਿਹ ਮਹਿ ਹੋਇ ਸੁ ਅਗਨਤੈ ਬਿੱਤਾ।
ਗ੍ਰਿਹ ਮਹਿ ਹੋਇ ਸੁ ਅਗਨਤੈ ਬਿਤਾ ॥੧੪੩॥...
ਏਵਸਤ, ਕਹਿ ਮਾਤ ਭਵਾਨੀ।
ਬਰ ਦੈ ਭਈ ਲੋਪ ਜਗ ਰਾਨੀ। (੧੪੫)...

'ਮਹਿਮਾ ਪ੍ਰਕਾਸ਼' ਦੀ ਪੱਚੀਸਵੀਂ ਸਾਖੀ ਵਿੱਚ ਲੇਖ ਹੈ :-

ਕਰ ਹੋਮ ਸਤਿਗੁਰੁ ਪੁਰਖ ਮਾਤਾ ਭਈ ਪ੍ਰਸੰਨ।
ਭਇਆ ਪ੍ਰਕਾਸ਼ ਮਾਤਾ ਪ੍ਰਗਟ ਧੰਨ ਮਾਤ ਜਗ ਧੰਨ ॥੩੩॥...
ਖੰਡਾ ਕੁੰਡ ਮਾਹਿ ਧਰ ਮਾਤਾ।
ਸੋ ਤੇ ਜਾਨਤ ਹੈ ਸਭ ਗਿਆਤਾ।
ਖੜਗ ਜੱਗ ਕਾ ਵਡ ਪਰਤਾਪ।
ਮਾਤਾ ਦੀਆ ਲੀਆ ਪ੍ਰਭ ਆਪ ॥੩੬॥...
ਲੇ ਆਏ ਖੰਡਾ ਨਿਜ ਧਾਮ।
ਖੜਗ ਜੱਗ ਪੂਰਨ ਅਭਿਰਾਮ।
ਮੰਜੀ ਵਿਛਾਯ ਤਾਂ ਪਰ ਵਹ ਰਾਖਾ।
ਸ੍ਰੀ ਸਾਹਿਬ ਨਾਮ ਖੰਡੇ ਕਾ ਭਾਖਾ ॥੩੯॥

'ਗੁਰੁ ਪ੍ਰਤਾਪ ਸੂਰਜ' ਦੀ ਰੁੱਤ ੩, ਅੰਸੂ ੪ ਵਿੱਚ ਲਿਖਿਆ ਹੈ :-

ਚਿਤਵਤ ਬਿਦਤਨਿ ਚੰਡਕਾ ਸ੍ਰੀ ਸਤਿਗੁਰ ਮਹਾਰਾਜ। (੧)...

ਤਬਿ ਏਕ ਸਿੱਖ ਗੁਰ ਨਿਕਟ ਆਇ।
ਕਰਿ ਜੋਰਿ ਅਰਜ਼ ਐਸੇ ਸੁਨਾਇ... ॥੧੦॥
ਪੁਰਿ ਮਹਾਂਦੇਵ ਕੇ ਬਸਤਿ ਜੋਇ।
ਚਲਿ ਆਇ ਬਾਗ ਮਹਿਂ ਉਤਰ ਸੋਇ।
ਕਹਿਂ ਜਾਂਹਿ ਸੁ ਕੇਸ਼ਵ ਦਾਸ ਨਾਮ।
ਬਿਧਿ ਚੰਡ ਪੂਜਿਬੇ ਗੁਨਨ ਧਾਮ ॥੧੧॥
ਸੁਨਿ ਸ਼੍ਰੌਨ ਬੈਨ ਗੁਰ ਹਰਖ ਧਾਰਿ।
ਧੰਨ ਧੰਨ ਖੜਗਕੇਤੈਂ ਉਚਾਰਿ।
ਨਿਜ ਸੇਵਕਾਨ ਕੇ ਕਰਤਿ ਕਾਜ।
ਘਟ ਘਟ ਬਿਆਪ ਰਾਜਾਨਿ ਰਾਜ ॥੧੫॥
ਸੁਨਿ ਗੁਰੂ ਬੂਝਨਾ ਕੀਨਿ ਤਾਂਹਿ।
ਜਗ ਮਾਤ ਪੂਜਿਬੇ ਹਮਹਿਂ ਚਾਹਿ।
ਜਿਸ ਤੇ ਪ੍ਰਤੱਛ ਹੁਇ ਦਰਸ ਦੇਹਿ।
ਹਮ ਹੇਰਿ ਰੂਪ ਬਰ ਮਾਂਗ ਲੇਹਿ ॥੩੭॥

ਅੰਸੂ ੫

ਪ੍ਰਿਥਮੇ ਘਨੋਂ ਦਰਬ ਹੀ ਚਾਹੀਯਹਿ। ਜਿਸ ਤੇ ਸਭਿ ਕਾਰਜ ਨਿਰਬਹੀਯਹਿ।
ਲਾਖ ਅਹੂਤੀ ਦੈਬੇ ਹੇਤੁ। ਮੋਲ ਸਮਿੱਗ੍ਰੀ ਲੇ ਧਨ ਦੇਤਿ ॥੨॥...
ਕੇਸ਼ੋ ਦਾਸ ਬਿਚਾਰੀ ਤਬੈ। ਜਿਤਿਕ ਪ੍ਰਮਾਣ ਅਹੂਤੀ ਸਬੈ।
ਤਿਸ ਅਨੁਸਾਰ ਘ੍ਰਿੱਤ ਜਵ ਤਿਲੈ।
ਤੰਦੁਲ ਮੇਵਾ ਖੰਡ ਸੁ ਮਿਲੈ ॥੩੬॥
ਪਿਸਤਾ ਗਰੀ ਬਿਦਾਮ ਸੁਪਾਰੀ। ਖਾਰਕ ਖੋਪਾ ਦਾਖ ਸੁਧਾਰੀ।
ਧੂਪ ਧੁਖਾਵਨਿ ਕੇ ਹਿਤ ਘਨੀ। ਅਨਿਕ ਸੁਗੰਧੈਂ ਚੰਦਨ ਸਨੀ ॥੩੭॥...
ਸਭਿਹਿਨਿ ਕੇ ਪ੍ਰਮਾਨ ਲਿਖਿ ਕਰਿ ਕੇ।
ਦਯੋ ਬਿੱਪ੍ਰ ਬਰ ਕਰ ਸਤਿਗੁਰ ਕੇ ॥੩੮॥

ਅੰਸੂ ੭

ਏਕ ਅਰਾਧਨ ਚੰਡਿਕਾ ਭਏ ਪਰਾਯਨ ਧੀਰ।
ਬਿਦਤਹਿ ਦੈਬੇ ਹੇਤੁ ਬਰ ਪੰਥ ਕਰਨ ਕੋ ਬੀਰ ॥੪੧॥

ਅੰਸੂ ੧੦

ਜੈ ਜੈ ਅਸਟਭੁਜ ਬਲ ਵਾਲੀ। ਜੈ ਜੈ ਭੀਮਾ, ਮੁੰਡਨਿ ਮਾਲੀ ॥੨੪॥...
ਛੁਟੇ ਸਿਰ ਪਰ ਬਾਲ ਬਿਸਾਲੀ। ਜੈ ਜੈ ਰਣ ਮਹਿਂ ਰੂਪ ਕਰਾਲੀ ॥੨੫॥

ਅੰਸੂ ੧੧

ਡੇਢ ਪਹਿਰ ਦਿਨ ਕੇ ਰਹੇ ਨੌਮੀ ਆਦਿਤ ਵਾਰ।
ਚੇਤ ਮਾਸ ਪਖ ਸੁਕਲ ਮਹਿਂ ਬਿਦਤੀ ਜਗਤ ਅਧਾਰ ॥੧॥...
ਭੀਮ ਭੇਖ ਤੇ ਭੈ ਹਰਾ ਗਿਰ ਕੇ ਸਿਰ ਪਰ ਆਇ।
ਖਰੀ ਭਈ ਬਰੰਬ੍ਰਹ ਬਚ ਊਚੇ ਕਹਜੋ ਸੁਨਾਇ ॥੧੦॥
ਦਿਹੁ ਬਰ ਮਾਤਾ ਪੰਥ ਉਪਾਵਊਂ।
ਤੁਰਕ ਰਾਜ ਕੋ ਤੇਜ ਖਪਾਵਊਂ ॥੧੫॥...
ਨਿਜ ਕਰ ਤੇ ਸਤਿਗੁਰ ਕੋ ਦਈ।
ਯਾਂ ਤੇ ਕਰਦ ਨਾਮ ਬਿਦਤਈ।
'ਇਹ ਲੇ ਕਰਿ ਜਲ ਜੁਤਿ ਮਿਸ਼ਟਾਨ।
ਫੇਰਨ ਕਰਹੁ ਆਪਨੇ ਪਾਨ ॥੨੧॥
ਅਬਿ ਦੀਜਹਿ ਕੁਛ ਭੇਟ ਹਮਾਰੀ।
ਹੇ ਸੁਤ ! ਜਿਸ ਤੇ ਹੁਇ ਸੁਖ ਭਾਰੀ' ॥੨੨॥
ਸੁਨਿ ਗੁਰ ਕਰਦ ਕਰੀ ਕਰ ਧਾਰਨ।
ਹਤ ਨਿਜ ਤਨ ਕਿਯ ਰਕਤ ਨਿਕਾਰਨਿ।
ਸੋ ਲੇ ਕਰਿ ਜਗ ਮਾਤ ਪ੍ਰਸੰਨ।
ਪੁਨ ਗੁਰ ਦੇਨਿ ਭੇਟ ਕਰ ਅੰਨ ॥੨੩॥
ਸ਼ਸਤ੍ਰਨਿ ਸੋਂ ਹਤਿ ਹੁਇਂ ਬਿਚ ਬਾਦੇ।
ਚਾਰਹੁੰ ਦੀਨੇ ਸਾਹਿਬਜ਼ਾਦੇ।
ਲਾਖਹੁੰ ਸਿੰਘ ਧਰਹਿਂ ਉਰ ਕ੍ਰੁੱਧ।
ਹੁਇ ਤੁਮ ਭੇਟ ਮ੍ਰਿਤਕ ਬਿਚ ਯੁੱਧ ॥੨੪॥...
ਅੰਤਰਧਯਾਨ ਭਈ ਜਗ ਮਾਈ।
ਤਬਿ ਲੰਕੁੜੀਏ ਗਿਰਾ ਅਲਾਈ ॥੨੫॥
'ਮਮ ਬਾਨਾ ਕਛਨੀ ਇਹੁ ਲੀਜੈ।
ਅਪਨੇ ਸਰਬ ਪੰਥ ਮੈਂ ਦੀਜੈ।' (੨੬)

ਗੁਰੂ ਸਾਹਿਬ ਕੇਸ਼ਵ ਦਾਸ ਨੂੰ ਆਖਦੇ ਹਨ :

ਬ੍ਰਿੱਪ ਤੁਹਾਰੀ ਕਰੁਨਾ ਪਾਇ।
ਕਾਰਜ ਸਿੱਧ ਭਏ ਸਮੁਦਾਇ। (੩੬)

ਅੰਸੂ ੧੨

ਸਾਦਰ ਬਹੁਰ ਅਹਾਰ ਖਵੱਯਾ।
ਦਖਨਾ ਲੱਛ ਸਵਾ ਸੁ ਰੁਪੱਯਾ। (੪੫)

ਗੁਰ ਪਦ ਪ੍ਰੇਮ ਪ੍ਰਕਾਸ਼ ਵਿੱਚ ਬਾਵਾ ਸੁਮੇਰ ਸਿੰਘ ਲਿਖਦਾ ਹੈ :
ਮਹਾਂ ਬੀਰ ਸ੍ਰੀ ਹਨੂੰਮਾਨ ਜੀ ਪ੍ਰਗਟ ਕੱਛ ਤਬ ਦੀਨੀ।
ਲੀਜੈ ਮਹਾਰਾਜ ਮਮ ਭੇਟਾ ਮਰਯਾਦਾ ਅਤਿ ਚੀਨੀ।

ਦੇਵੀ ਤੋਂ ਵਰ ਲੈਣ ਪਿੱਛੋਂ ਦਸਮੇਸ਼ ਨੇ ਕਾਲਿਦਾਸ ਬ੍ਰਾਹਮਣ ਨੂੰ, ਜਿਸ ਨੇ ਜੱਗ ਕਰਵਾਇਆ ਸੀ, ਸੰਬੋਧਨ ਕਰ ਕੇ ਆਖਿਆ :
ਕਾਲਿ ਦਾਸ ਪਹਿਰਾਇ ਸਗਲ ਬਿਧਿ ਜੋਰਿ ਹਾਥ ਗੁਰੁ ਗਾਈ।...
ਸਭ ਪ੍ਰਸਾਦ ਰਾਵਰੇ ਵਿਪ੍ਰ ਵਰ ! ਮਾਤਾ ਦਰਸ਼ਨ ਪਾਯੋ।
ਸਦਾ ਰਿਣੀ ਮੈਂ ਅਹੋ ਤਿਹਾਰੋ, ਕ੍ਰਿਪਾ ਕਰੋ ਗੁਨ ਗਾਯੋ।...

"ਛੱਕੇ ਭਗਉਤੀ ਕੇ" ਇਕ ਸਤੋਤ੍ਰ ਦਸਮੇਸ਼ ਵਲੋਂ ਲਿਖਿਆ ਗਿਆ ਹੈ, ਜਿਸ ਦਾ ਕੁਛ ਕੁ ਇਹ ਪਾਠ ਹੈ :-

ਸੁਨੋ ਤੁਮ ਭਵਾਨੀ ਹਮਨ ਕੀ ਪੁਕਾਰੇ॥...
ਦ੍ਵਾਰ ਤੁਮਾਰੇ ਠਾਢ ਹਉ ਇਕ ਵਾਰ ਦੀਜੈ ਮੋਹਿ॥
ਪੰਥ ਚਲੈ ਤਬ ਜਗਤ ਮੇਂ ਦੁਸ਼ਟ ਖਪਾਵੋਂ ਤੋਹਿ॥...
ਤੁਮਨ ਦ੍ਵਾਰ ਪਰ ਸੀਸ ਅਪਨਾ ਘਸਾਵੋਂ॥...
ਸਕਲ ਛੋਡਿ ਕਰ ਓਟ ਪਕੜੀ ਤਿਹਾਰੀ॥...
ਮੜੀ ਗੋਰ ਦੇਵਲ ਮਸੀਤਾਂ ਗਿਰਾਯੰ॥...
ਮਿਟੈ ਬੇਦ ਸ਼ਾਸਤ੍ਰ ਅਠਾਰਹਿ ਪੁਰਾਨਾ॥
ਮਿਟੈ ਬਾਂਗ ਸਲਵਾਤ ਸੁੰਨਤ ਕੁਰਾਨਾ॥...
ਯਹੀ ਦੇਹੁ ਆਗਜਾ ਤੁਰਕਣ ਗਹਿ ਖਪਾਊਂ॥
ਗਊ ਘਾਤ ਕਾ ਦੋਖ ਜਗ ਸੇ ਮਿਟਾਊਂ॥
ਯਹੀ ਆਸ ਪੂਰਨ ਕਰੋ ਤੁਮ ਹਮਾਰੀ॥
ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ॥

ਉਪਰਲੀ ਸਾਰੀ ਕਪੋਲ ਰਚਨਾ ਦਾ ਪੋਲ ਸ੍ਰੀ ਕਲਗੀਧਰ ਜੀ ਦੇ ਉਚਾਰਨ ਕੀਤੇ ਵਾਕ ਚੰਗੀ ਤਰ੍ਹਾਂ ਖੋਲ੍ਹਦੇ ਹਨ :

## ੧ੴ ਪਾਤਿਸ਼ਾਹੀ ੧੦॥

ਸਵੈਯਾ॥

ਜੋ ਕਿਛੁ ਲੇਖੁ ਲਿਖਿਓ ਬਿਧਨਾ
ਸੋਈ ਪਾਯਤੁ ਮਿਸ੍ਰ ਜੂ ਸੋਕ ਨਿਵਾਰੋ॥ (੧)...

ਦੋਹਰਾ :

**ਚਟਪਟਾਇ ਚਿਤ ਮੈ ਜਰਜੋ ਤ੍ਰਿਣ ਜਯੋਂ ਕ੍ਰੁੱਧਤ ਹੋਇ ॥**
**ਖੋਜ ਰੋਜ ਕੇ ਹੇਤ ਲਗ ਦਯੋ ਮਿਸ੍ਰ ਜੁ ਰੋਇ ॥੪॥**

(ਸ੍ਰੀ ਦਸਮ ਗ੍ਰੰਥ ਸਾਹਿਬ, ਪੰਨਾ ੭੧੭)

## (੯) ਨਸ਼ਿਆਂ ਦਾ ਸੇਵਨ :-

**੧. ਛੇਵੀਂ ਪਾਤਿਸ਼ਾਹੀ ਦੇ ਗੁਰੁ ਵਿਲਾਸ ਦੇ ਅਧਯਾਯ ੧੮ ਵਿੱਚ ਗੁਰੂ ਹਰਿਗੋਬਿੰਦ ਜੀ ਦਾ ਭੰਗ ਪੀਣਾ ਲਿਖਿਆ ਹੈ :**

**ਜਬੈ ਜਾਮ ਦਿਨ ਆਨਿ ਰਹਾਯੋ।**
**ਸ੍ਰੀ ਗੁਰ ਬਿਜੀਆ ਪਾਨ ਕਰਾਯੋ। (੨੧੯)**

**੨. ਭਾਈ ਸੁੱਖਾ ਸਿੰਘ ੧੦ਵੇਂ ਗੁਰੁ ਵਿਲਾਸ ਦੇ ੧੦ਵੇਂ ਅਧਯਾਯ ਵਿੱਚ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ :**

**ਬਿਜਯਾ ਧਰਛਤ[1] ਅਮਲ ਮੰਗਾਵੈ।**
**ਆਪ ਅਚੇ ਪੁਨ ਅਵਰ ਦਿਆਵੈ ॥੧੦॥**

**੩. ਫੇਰ ਗੁਰੁ ਵਿਲਾਸ ਦੇ ੧੬ਵੇਂ ਅਧਯਾਯ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਨਵਰਾਤ੍ਰ ਅੰਸੂ ਦੇ ਪੂਜਨ ਪ੍ਰਸੰਗ ਵਿੱਚ ਲਿਖਦਾ ਹੈ :**

**ਮਦਿਰਾ ਬਿਜੀਆ ਖਾਂਡ ਮਿਲਾਈ।**
**ਕਰ ਚਰਨਾਮਿਤ ਗਾਗਰ ਪਾਈ[2]।**
**ਲੈ ਨਿਜ ਭੇਟ ਕਾਲਕਾ ਦੀਨੇ।**
**ਜੈ ਭਵਾਨਿ ਕੀ ਉਚਰਤ ਪਰਬੀਨੇ ॥੧੩੭॥**

**੪. ਗੁਰੁ ਪ੍ਰਤਾਪ ਸੂਰਜ ਦੀ ਰੁਤ ੩, ਅੰਸੂ ੪ ਵਿੱਚ ਅਸੀਂ ਪੜ੍ਹਦੇ ਹਾਂ :**

**ਅਧਿਕੇ ਸੁਗੰਧਿ ਮਹਿਕਾਰ ਸੰਗ।**
**ਬਹੁ ਰਗੜ ਬਿਦਾਮਨ ਸਹਿਤ ਭੰਗ।**
**ਏਲਾ[3] ਲਵੰਗ੍ਰ[4] [5]ਮਿਰਚਾਂਨਿ ਕਾਰਿ।**
**ਮੇਲਯੋ ਗੁਲਾਬ ਬਿਚ ਸਰਦ ਬਾਰਿ ॥੭॥...**
**ਜੁਤਿ ਛੱਤ੍ਰਧਾਰਿ[6] ਸਤਿਗੁਰ ਛਕਾਇ ॥੮॥**

---

੧ ਛਤ੍ਰਧਾਰ, ਅਫ਼ੀਮ।

੨ ਸ਼ਰਾਬ ਮਿਲੀ ਭੰਗ ਦਾ ਕੇਹਾ ਸੁੰਦਰ ਚਰਨਾਮ੍ਰਿਤ ਸੁੱਖਾ ਸਿੰਘ ਨੇ ਦਸਮੇਸ਼ ਵਲੋਂ ਤਿਆਰ ਕਰਨਾ ਲਿਖਿਆ ਹੈ।

੩ ਇਲਾਇਚੀ।

੪ ਲੌਂਗ। ੫ ਕਾਲੀਆਂ ਮਿਰਚਾਂ। ੬ ਅਫ਼ੀਮ।

੫. ਗੁਰੁ ਪ੍ਰਤਾਪ ਸੂਰਜ ਦੀ ਰੁੱਤ ੩ ਦੇ ਅੰਸੂ ੨੧ ਵਿੱਚ ਭਾਈ ਸੰਤੋਖ ਸਿੰਘ ਲਿਖਦਾ ਹੈ ਕਿ ਦਸਮੇਸ਼ ਨੇ ਆਖਿਆ :

‘ਸੋਫੀ ਸੂੰਮ ਪੰਥ ਨਹਿੰ ਰਾਖਨ।’(੩੮)...
ਯਾਂ ਤੇ ਸ੍ਰੀ ਮੁਖਬਾਕ ਉਚਾਰਾ।
ਹੁਇ ਸੁੱਖੇ ਕੀ ਦੇਗ ਉਦਾਰਾ।
ਸਿੰਘ ਹੋਇ ਜਬਿ ਆਯੁਧ ਧਾਰੀ।
ਮਾਦਕ[1] ਚਾਹੀਯਤਿ ਅਨੰਦ ਮਝਾਰੀ ॥੩੯॥
ਸਭਿ ਮਾਦਿਕ[2] ਤੇ ਬਿਜੀਆ[3] ਆਛੀ।
ਕਯੋਂਕਿ ਮਹੇਸ਼ ਆਦਿ ਇਹੁ ਬਾਛੀ। (੪੦)

੬. ਰੁਤ ੬, ਅੰਸੂ ੪੪ ਵਿੱਚ ਪ੍ਰਸੰਗ ਹੈ ਕਿ ਦਸਮੇਸ਼ ਨੇ ਗੁਲਾਬੇ ਮਸੰਦ ਨੂੰ ਫੁਰਮਾਯਾ:

ਸੁੱਖਾ ਮਿਰਚਾਂ ਆਨਿ ਉਦਾਰਾ ॥੩੯॥...
ਪਾਨ ਕਰੈਂ ਹੁਲਸੈਂ ਤਬਿ ਚੀਤਾ। (੪੦)
ਮਾਨ ਸਿੰਘ ਕੇ ਥੇ ਕੁਛ ਪਾਲੇ। (੪੨)
ਥੋਰਾ ਹੁਤੋ ਤਯਾਰ ਕਰ ਦਯੋ।
ਤਿਖਾ ਸਹਿਤ ਸੋਂ ਪੀਵਨ ਕਯੋ।
ਹੁਇ ਪ੍ਰਸੰਨ ਬਰ ਦੇਵਤਿ ਜੋਵੈਂ।
ਪੰਥ ਖਾਲਸੇ ਮਹਿੰ ਤੁਮ ਹੋਵੈਂ ॥੪੩॥
ਤੁਝ ਸਮ ਵੇਸ ਸੁਭਾਉ ਬਿਸਾਲੀ।
ਨਾਮ ਨਿਹੰਗ ਅਨੇਕ ਅਕਾਲੀ[4]। (੪੪)

੭. ‘ਵਿਮਲ ਬਿਬੇਕ ਵਾਰਧਿ’ ਵਿੱਚ ਭਗਵਾਨ ਸਿੰਘ ਰਹਤਨਾਮੀਆ, ਚੈਨ ਪੁਰ ਭਭੂਆ ਤੋਂ ਖੱਤ੍ਰੀ ਸਿੰਘਾਂ ਦੇ ਘਰੋਂ ਪ੍ਰਾਪਤ ਹੋਏ ਰਹਤਨਾਮੇ ਦੇ ਵਾਕ ਲਿਖਦਾ ਹੈ :

ਅਚੀਐ ਸੁੱਖਾ ਛੱਤਰਧਾਰ[5]।
ਰਨ ਮੇਂ ਜੂਝੈ ਅਪਰ ਅਪਾਰ।

ਫੇਰ ਭਾਈ ਮਨੀ ਸਿੰਘ ਜੀ ਦਾ ਹਵਾਲਾ ਦੇ ਕੇ ਲਿਖਿਆ ਹੈ :
‘ਗੁਰੂ ਜੀ ਸਭ ਸੰਗਤ ਕੋ ਅੰਮ੍ਰਿਤ ਛਕਾ ਕਰ ਸ਼ਸਤ੍ਰ ਪਕੜਾ

੧ ਭੰਗ ਦੇ ਉੱਤਮ ਹੋਣ ਦੀ ਦਲੀਲ ਹੈ ਕਿ ਇਹ ਸ਼ਿਵ ਨੇ ਪਸੰਦ ਕੀਤੀ ਹੈ, ਸ਼ਿਵ ਨੇ ਤਾਂ ਭੰਗ ਨਾਲੋਂ ਹਲਾਹਲ ਅਧਿਕ ਪਸੰਦ ਕੀਤੀ ਹੈ।
੨ ਨਸ਼ਾ। ੩ ਭੰਗ। ੪ ਅਫ਼ੀਮ।
੫ ਇਸ ਕਥਾ ਤੋਂ ਸਿੱਧ ਕੀਤਾ ਹੈ ਕਿ ਨਿਹੰਗ ਪੰਥ ਦੀ ਨੀਂਹ ਸੁੱਖੇ 'ਤੇ ਰੱਖੀ ਗਈ ਹੈ।

ਕਰ ਸਿੰਘ ਸਜਾ ਕਰ ਵਿਦਾ ਕਰਾ, ਤਾਂ ਸਿੱਖਾਂ ਨੂੰ ਕਹਿਆ ਜੋ ਤੁਸੀਂ ਕੁਛ ਅਮਲ ਛਕਿਆ ਕਰੋ, ਤਾਂ ਸਿੱਖ ਅਮਲ ਖਾਨੇ ਲੱਗੇ, ਤਾਂ ਕਿਤਨਿਆਂ ਦੀ ਬ੍ਰਿਤੀਆਂ ਠਹਿਰ ਗਈਆਂ[1] ।'

੮. ਚਰਿੱਤ੍ਰ ੨੬੬ ਤੋਂ ਸਿੱਧ ਹੈ ਕਿ ਮਹਾਕਾਲ ਦੇ ਉਪਾਸ਼ਕਾਂ ਨੂੰ ਸ਼ਰਾਬ ਅਤੇ ਭੰਗ ਦਾ ਵਰਤਣਾ ਜ਼ਰੂਰੀ ਹੈ, ਕਥਾ ਇਉਂ ਹੈ :

੧. ਰਾਜਾ ਸੁਮਤਿ ਸੈਨ ਦੇ ਘਰ ਸਮਰਪਤੀ ਰਾਣੀ ਦੇ ਪੇਟੋਂ ਰਨਖੰਭਕਲਾ ਰਾਜ-ਕੁਮਾਰੀ ਹੋਈ । ਯੋਗਜ ਸਮੇਂ ਵਿਦਜਾ ਪ੍ਰਾਪਤੀ ਵਾਸਤੇ ਇਕ ਪੰਡਿਤ ਨੂੰ ਸੌਂਪੀ ਗਈ। ਬ੍ਰਾਹਮਣ ਸ਼ਿਵਲਿੰਗ ਅਤੇ ਸ਼ਾਲਗ੍ਰਾਮ ਦਾ ਪੁਜਾਰੀ ਸੀ । ਰਾਜਕੁਮਾਰੀ ਮਹਾਕਾਲ ਦੀ ਉਪਾਸ਼ਕ ਸੀ । ਮਤਭੇਦ ਕਰ ਕੇ ਦੋਹਾਂ ਦਾ ਵਿਵਾਦ ਹੋ ਗਿਆ । ਜਦ ਬ੍ਰਾਹਮਣ ਨੂੰ ਹਠੀਆ ਵੇਖ ਕੇ ਰਾਜਕੁਮਾਰੀ ਆਪਣੇ ਮਤ ਵਿੱਚ ਨਾ ਲਿਆ ਸਕੀ, ਤਾਂ ਰਨਖੰਭਕਲਾ ਨੇ ਪੰਡਿਤ ਨੂੰ ਆਖਿਆ ਕਿ ਜੇ ਤੂੰ ਮੇਰੇ ਮਤ ਨੂੰ ਅੰਗੀਕਾਰ ਨਹੀਂ ਕਰਦਾ ਤਦ ਮੈਂ ਪਿਤਾ ਨੂੰ ਆਖਾਂਗੀ ਕਿ ਤੂੰ ਮੇਰੀ ਬੇਪਤੀ ਕਰਨ ਲਈ ਹੱਥ ਪਾਇਆ ਹੈ । ਇਹ ਸੁਣ ਕੇ ਬ੍ਰਾਹਮਣ ਡਰ ਗਿਆ ਅਤੇ ਰਾਜਕੁਮਾਰੀ ਦਾ ਮਤ ਅੰਗੀਕਾਰ ਕੀਤਾ :

ਇਹ ਛਲ ਸੋਂ ਮਿਸਰਹਿ ਛਲਾ ਪਾਹਨ ਦਏ ਬਹਾਇ ॥
ਮਹਾ ਕਾਲ ਕੋ ਸਿੱਖਜ ਕਰਿ ਮਦਰਾ ਭਾਂਗ ਪਿਵਾਇ ॥੧੨੫॥

(ਪੰਨਾ ੧੨੧੦)

ਚਰਿੱਤ੍ਰ ੨੪੫ ਵਿੱਚ ਉਪਦੇਸ਼ ਹੈ :

ਜੇ ਅਮਲਨ ਕਹੱ ਖਾਹਿ ਖਤਾ ਕਬਹੂ ਨਹਿ ਖਾਵੈਂ ॥
ਮੂੰਡਿ ਅਵਰ ਨਹਿ ਜਾਹਿ ਆਪੁ ਕਬਹੂੰ ਨ ਮੁੰਡਾਵੈਂ ॥
ਚੰਚਲਾਨ ਕੇ ਚਿੱਤ ਚੋਰ ਛਿਨ ਇਕ ਮਹਿਂ ਲੇਹੀਂ ॥
ਭਾਂਤਿ ਭਾਂਤਿ ਭਾਮਿਨਨਿ ਭੋਗ ਭਾਵਤ ਮਨ ਦੇਹੀਂ ॥੨੩॥...
ਅਮਲ ਪਾਨ ਸੁਭ ਅੰਗ ਧਨਖਸਰ ਜਿਨ ਲਯੋ ॥
ਹੋ ! ਸੋ ਨਰ ਜੀਵਤ ਮੁਕਤਿ ਜਗਤ ਭੀਤਰ ਭਯੋ[2] ॥੨੭॥

(ਪੰਨਾ ੧੧੬੨-੬੩)

੧ ਵ੍ਰਿਤਿ ਠਹਿਰਾਣ ਦਾ ਕੇਹਾ ਸੁੰਦਰ ਉਪਾਉ ਦੱਸਿਆ ਹੈ। ਸਿੱਖਾਂ ਦੀ ਵ੍ਰਿਤੀ, ਸੇਵਾ, ਗੁਰੁਬਾਣੀ ਦਾ ਅਭਜਾਸ, ਪਰੋਪਕਾਰ, ਸ਼ਸਤ੍ਰ ਅਤੇ ਸ਼ਾਸਤ੍ਰ ਦੇ ਅਭਜਾਸ ਨਾਲ ਠਹਿਰਦੀ ਹੈ, ਨਾ ਕਿ ਨਸ਼ੇ ਵਿੱਚ ਗੁੜੂੰਦ ਹੋ ਕੇ ਉੱਲੂ ਬਣਨ ਨਾਲ।

੨ ਅਸੀਂ ਏਥੇ ਜੀਵਤ ਮੁਕਤ ਦਾ ਅਰਥ ਸਮਝਿਆ ਹੈ ਕਿ ਜ਼ਿੰਦਗੀ ਤੋਂ ਛੇਤੀ ਛੁਟਕਾਰਾ ਪਾਉਣ ਵਾਲਾ।

ਉੱਪਰ ਲਿਖੇ ਵਾਕਾਂ ਦੇ ਮੁਕਾਬਲੇ ਅੱਗੇ ਲਿਖੇ ਵਾਕ ਪੜ੍ਹਨ ਤੋਂ ਪ੍ਰਗਟ ਹੋ ਜਾਵੇਗਾ ਕਿ ਸਿੱਖ ਧਰਮ ਵਿੱਚ ਨਸ਼ਿਆਂ ਦਾ ਸੇਵਨ ਨਿਸ਼ੇਧ ਕੀਤਾ ਗਿਆ ਹੈ :

ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥...
ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ ॥੨॥

(ਸਿਰੀਰਾਗੁ ਮ: ੧, ਪੰਨਾ ੧੫)

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥੧॥...
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ? ॥

(ਆਸਾ ਮ: ੧, ਪੰਨਾ ੩੬੦)

ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥

(ਵਾਰ ਬਿਹਾਗੜਾ, ਮਰਦਾਨਾ, ਪੰਨਾ ੫੫੩)

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥...
ਤਉ ਦਰਸਨ ਕੀ ਕਰਉ ਸਮਾਇ ॥

(ਤਿਲੰਗ ਮ: ੧, ਪੰਨਾ ੭੨੧)

ਗੋਯਾ ਨਿਗਾਰੇ ਯਾਰ ਕਿ ਮਖ਼ਮੂਰ ਗਸ਼ਤਹ ਏਮ।
ਕਿ ਖ਼੍ਵਾਹਸ਼ੇ ਮਯ ਰੰਗੀਨ ਪੁਰ ਅਸਰਾਰ ਮੇ ਕੁਨੇਮ।

(ਦੀਵਾਨਿ ਗੋਯਾ)

ਅਮਲ ਕੋਈ ਖਾਏ ਨਹੀਂ, ਅਮਲ ਖਾਣਾ ਇਸ ਵਾਸਤੇ ਮਨ੍ਹਾਂ ਹੈ ਜੋ ਦੇਹ ਨੂੰ ਸੁਸਤੀ ਕਰਦਾ ਹੈ, ਸਿਮਰਨ ਤੇ ਦੁਨੀਆਂ ਦੀ ਕਿਰਤ ਸੇ ਫੇਰ ਰੱਖਦਾ ਹੈ ਅਰੁ ਬਦ-ਅਮਲਾਂ ਨੂੰ ਦੌੜਾਉਂਦਾ ਹੈ, ਸਵਾਦਾਂ ਨੂੰ ਚਾਂਹਦਾ ਹੈ, ਸਵਾਦ ਕਰ ਕੈ ਬਦ-ਅਮਲ ਹੋਂਦੇ ਹਨ।

(ਪ੍ਰੇਮ ਸੁਮਾਰਗ)

## (੧੧) ਲੋਕ ਰੀਤਿ ਅਤੇ ਗੁਰਮਤਿ :

[੧]ਸਗਨ, [੨]ਸਾਹਾ ਸੋਧਣਾ, [੩]ਗ੍ਰਹਣ, [੪]ਗ੍ਰਹ ਪੂਜਾ, [੫]ਮੁਹੂਰਤ ਅਤੇ ਵਿਆਹਾਂ 'ਤੇ ਗੰਦੀਆਂ ਗਾਲ੍ਹਾਂ, ਫ਼ਜ਼ੂਲ ਖਰਚ ਆਦਿਕ ਸਾਰੇ ਕਰਮ ਸਤਿਗੁਰਾਂ ਦੀ ਕਥਾ ਨਾਲ ਜੋੜ ਕੇ ਗੁਰਸਿੱਖਾਂ ਨੂੰ ਗੁਮਰਾਹ ਕਰਨ ਦਾ ਪੂਰਾ ਯਤਨ ਕੀਤਾ ਗਿਆ ਹੈ।

੧ ਸਗਨ ਗੁਰੁ ਵਿਲਾਸ ਪਾਤਿਸ਼ਾਹੀ ੬ ਦੇ ਅਧਯਾਯ ੫ ਵਿੱਚ ਪਾਠ ਹੈ :

ਗੁਰੁ ਅਰਜਨ ਮਨ ਹਰਖ ਸੁ ਧਾਰੇ।...
ਸਾਤ ਘੜੀ ਦਿਨ ਚੜ੍ਹੇ ਨਿਹਾਰੋ।
ਝੋਲੀ ਸਗਨ ਤਬੈ ਤੁਮ ਧਾਰੋ। (੭੭)

੨ ਸਾਹਾ ਸ੍ਰੀ ਗੁਰੁ ਦਿਜ ਕੋ ਕਹਾ ਸੁਨਾਏ।
ਸੋਧਹੁ ਸਾਹਾ ਅਬੈ ਬਨਾਏ। (੧੦੧)

ਰਤਨਮਾਲ :

੩ ਗ੍ਰਹਣ ਗ੍ਰਹਣ ਬੇਲ ਪੂਜਾ ਜਪੇ ਹੋਮ ਤਰਪਣ ਇਸਨਾਨ।
ਛੂਟੇ ਗ੍ਰਹਣ ਦੇ ਦਾਨ ਮਮ ਸਿੱਖ ਭਲਾਈ ਜਾਨ।

ਗੁਰੁ ਪ੍ਰਤਾਪ ਸੂਰਜ ਦੀ ਰਾਸ਼ਿ ੬, ਅੰਸੂ ੧੮ ਵਿੱਚ ਪਾਠ ਹੈ—ਬੀਬੀ ਵੀਰੋ ਜੀ ਦੇ ਵਿਆਹ ਸਮੇਂ ਦਾ ਪ੍ਰਸੰਗ :

੪ ਗ੍ਰਹ ਪੂਜਾ ਗਣਪਤਿ ਨੌ ਗ੍ਰੈਹ ਕੋ ਪੁਜਵਾਇ।
ਅਗਨਿ ਕਰੀ ਅਭਿਸੇਚਨ ਲਯਾਇ ॥੪॥

ਗੁਰੁ ਪ੍ਰਤਾਪ ਸੂਰਜ ਦੀ ਰੁਤ ੧, ਅੰਸੂ ੧੩ ਵਿੱਚ ਦਸਮੇਸ਼ ਦਾ ਸ੍ਰੀ ਜੀਤੋ ਜੀ ਨਾਲ ਵਿਆਹ ਹੋਣ ਸਮੇਂ ਲਿਖਿਆ ਹੈ :

ਪੂਜਤਿ ਨਵ ਗ੍ਰਿਹ ਗਣਪਤਿ ਸਾਥ।
ਕਹੈਂ ਕ੍ਰਿਤ ਠਾਨਹਿਂ ਗੁਰੁ ਨਾਥ।
ਪੁਨ ਬੇਦੀ ਮਹਿਂ ਰਾਖਿ ਹੁਤਾਸਨ।
ਡਾਰਤਿ ਸਰਪੀ ਕੀਨਿ ਪ੍ਰਕਾਸ਼ਨਿ ॥੨੭॥

੫ ਮਹੂਰਤ ਤੀਜੇ ਸਤਿਗੁਰਾਂ ਵਲੋਂ ਇਹ ਹੁਕਮ ਦੱਸਿਆ ਗਿਆ ਹੈ—
ਬੋਲਣਾ ਗੁਰੂ ਅਮਰਦਾਸ ਕਾ :
'ਐਤਵਾਰ ਕਿਤੇ ਜਾਣਾ ਹੋਵੇ ਤਾਂ ਪਾਨ ਖਾਵਣੇ। ਸੋਮਵਾਰ ਦਰਪਣ ਦੇਖ ਕੇ ਤੁਰਨਾ। ਮੰਗਲਵਾਰ ਲੌਂਗ ਖਾਵਣੇ। ਬੁਧਵਾਰ ਮਧੂ ਖਾਵਣਾ। ਵੀਰਵਾਰ ਦਹੀਂ ਖਾਣਾ। ਸ਼ੁਕਰਵਾਰ ਰੋਟੀ ਰਾਈ ਖਾਇ ਜਾਵਣਾ। ਛਨਿੱਛਰ ਵਾਰ ਕਿਤੇ ਜਾਣਾ ਹੋਵੇ ਤਾਂ ਸੰਧਾ ਲੂਣ ਖਾਇ ਜਾਣਾ।'

ਕੇਸੀਂ ਇਸ਼ਨਾਨ ਐਤਵਾਰ ਕੇਸੀ ਨ੍ਹਾਵੈ ਤਿਸ ਕੀ ਉਮਰ ਘਟ ਜਾਇ।
ਸੋਮਵਾਰ ਨ੍ਹਾਵੈ ਤਾਂ ਜਹਮਤ ਹੋਇ।
ਮੰਗਲਵਾਰ ਕੇਸੀ ਨ੍ਹਾਵੈ ਤਾਂ ਜਹਮਤ ਭੀ ਹੋਇ ਤੇ ਦਾਰੂ ਨਾ ਮਿਲੇ।
ਬੁੱਧਵਾਰ ਨ੍ਹਾਵੇ ਤਾਂ ਦੌਲਤ ਬਹੁਤ ਹੋਵੇ।
ਵੀਰਵਾਰ ਕੇਸੀਂ ਨ੍ਹਾਵੇ ਤਾਂ ਨੁਕਸਾਨ ਬਹੁਤ ਹੋਇ।...

ਸ਼ਸਤ੍ਰ ਧਾਰਣ ਦਾ ਮੁਹੂਰਤ ਇਹ ਲਿਖਿਆ ਹੈ—

ਪੁਨਰ ਵਸੂ ਮੁਖ ਨਖਤ੍ਰ ਅਰੁ ਹਸਤ ਚਿਤ੍ਰ ਪਹਿਚਾਨ।
ਰੋਹਣਿ ਮ੍ਰਿਗ ਸਿਰ ਤਿਉਂ ਸੁਮਤਿ ਨਖਤ੍ਰ ਵਿਸਾਖਾ ਮਾਨ।
ਅਨੁਰਾਧਾ ਜੇਸ਼ਟਾ ਕਹੀ ਉਤ੍ਰਾ ਫਲਗੁਨਿ ਜਾਨ।
ਉਤ੍ਰ ਭਾਦ੍ਰੋ ਪਦਾ ਬਹੁਰ ਉਤ੍ਰਾ ਖਾੜਾ ਪ੍ਰਮਾਨ।

"ਸਿੰਘ ਸੂਰਯੋਦਯ" ਵਿੱਚ ਸਿੱਖਾਂ ਲਈ ਘੋੜੇ 'ਤੇ ਚੜ੍ਹਨ ਦਾ ਮੁਹੂਰਤ ਦੱਸਿਆ ਹੈ :

ਸ਼ੁਭ ਦਿਨ ਧਨੇਸਟਾ ਰੇਵਤਿ ਅਸੂਨੀ ਜਾਨ।
ਪੁਨਰਭਸੂ ਪੁਖ ਸ੍ਵਾਤਿ ਪੁਨ ਮ੍ਰਿਗ ਸਿਰ ਸਤਭਿਖ ਮਾਨ।

ਬਿਆਹ ਸਮੇਂ ਗਾਲ੍ਹੀਆਂ :

੧. ਗੁਰੁ ਵਿਲਾਸ ਪਾਤਿਸ਼ਾਹੀ ੬, ਅਧਿਆਏ ੫—

ਮਧੁਰ ਮਧੁਰ ਸੁਰ, ਨਾਰੀ ਗਾਰੀ।
ਦੇਨਿ, ਸੁਨੈ ਗੁਰੁ ਹਰਖ ਅਪਾਰੀ ॥੧੮੪॥

੨. ਗੁਰੁ ਵਿਲਾਸ ਪਾਤਿਸ਼ਾਹੀ ੬, ਅਧ੍ਯਾਯ ੨੦ ਵਿੱਚ ਗੁਰੂ ਤੇਗ ਬਹਾਦਰ ਜੀ ਦੀ ਸ਼ਾਦੀ ਦਾ ਜ਼ਿਕਰ ਹੈ :

ਜੁਤ ਬਰਾਤ ਬੈਠੇ ਗੁਰੁ ਜਾਇ।
ਖਟ ਰਸ ਭੋਜਨ ਭਯੋ ਮਹਾਇ।
ਭੋਜਨ ਲਾਗੀ ਕਰਨ ਬਰਾਤਾ।
ਗਾਰੀ ਦੇਤ ਤਿਯਾ ਲਖ ਘਾਤਾ ॥੨੦੨॥
ਸਨੇ ਸਨੇ ਸਭ ਭੋਜਨ ਕਰਹੀਂ।
ਦਯਾਸਿੰਧੁ ਮਨ ਆਨੰਦ ਭਰਹੀਂ। (੨੦੩)

੮. ਗੁਰੁ ਪ੍ਰਤਾਪ ਸੂਰਜ ਦੀ ਰੁਤ ੧. ਅੰਸੂ ੧੩ ਵਿੱਚ ਦਸਮੇਸ਼ ਦਾ ਸ੍ਰੀ ਜੀਤੋ ਜੀ ਨਾਲ ਵਿਆਹ ਹੋਣ ਸਮੇਂ ਲਿਖਿਆ ਹੈ :

ਤੁਰਤ ਪਰੋਸਜੋ ਚਤੁਰਨ ਚਾਰੂ।
ਖਾਨ ਲਗੇ ਬਰ ਸ੍ਵਾਦ ਅਹਾਰੂ।
ਨਾਰੀ ਦੇਤਿ ਗਾਰਿ ਬਿਚ ਗੀਤ।
ਸਭਿਨਿ ਸੁਨਾਵਤ ਸੁੰਦਰ ਰੀਤਿ ॥੪੨॥

ਖੱਟ ਗੁਰੁ ਵਿਲਾਸ ਪਾਤਿਸ਼ਾਹੀ ੬, ਅਧ੍ਯਾਯ ੫ :

ਨਿਰਖ ਖੱਟ ਸਭ ਹਰਖਤਿ ਭਏ।
ਦੇਖ ਖੱਟ ਸਭ ਊਚ ਸੁਨਏ।
ਸਭੀ ਖੱਟਿ ਇਕੱਠੀ ਕਰੀ ਕੰਨਯਾ ਵਰ ਇਕ ਠਾਇ।
ਪੁਨਹਿ ਮਣਸ ਰੋਦਨ ਕਰਾ ਸਭ ਨਰ ਨਾਰਿ ਹਿਤਾਇ ॥੧੯੯॥

ਗੁਰੁ ਪ੍ਰਤਾਪ ਸੂਰਜ ਰਾਸਿ ੬, ਅੰਸੂ ੧੮ ਬੀਬੀ ਵੀਰੋ ਜੀ ਦੇ ਵਿਆਹ 'ਤੇ ਦਾਜ :

ਭਈ ਪ੍ਰਭਾਤਿ ਦਾਜ ਕੀ ਤਯਾਰੀ।
ਕਹਿ ਸਤਿਗੁਰੁ ਕਰਵਾਇਸਿ ਸਾਰੀ ॥੧੮॥

ਰੋਣਾ ਗੁਰੁ ਵਿਲਾਸ ਪਾਤਸ਼ਾਹੀ ੬, ਅਧਯਾਯ ੭ :

ਤਬ ਹੀ ਮਾਤਾ ਗੰਗਾ ਆਈ।
ਸੁਨਤ ਬਾਤ ਤਬ ਬਹੁ ਰੁਦਨਾਈ।
ਸੁਧਾ ਸਰੋਵਰ ਪੁਨਿ ਸਭ ਅਏ।
ਕਰ ਇਸ਼ਨਾਨ ਤਿਲਾਂਜਲੀ ਦਏ।
ਹਰਿਗੋਬਿੰਦ ਪੁਨ ਰੋਦਿ ਸੁਨਾਯੋ।
ਹੇ ਪਿਤ ਹਮ ਕੋ ਤਿਆਗ ਸਿਧਾਯੋ।
ਗੁਰੂ ਗ੍ਰੰਥ ਕੀ ਕੋਠੀ ਆਏ।
ਅਤਿ ਹੀ ਰੁਦਨ ਭਯੋ ਤਿਹ ਠਾਂਏ ॥੨੨੫॥

ਗੁਰੁਮਤ ਵਿੱਚ ਐਸੇ ਕਰਮ ਬਹੁਤ ਹੀ ਨਿੰਦਿਤ ਕਥਨ ਕੀਤੇ ਹਨ :

ੳ) ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ॥

(ਸਿਰੀਰਾਗੁ ਮ: ੧, ਪੰਨਾ ੧੫)

ਅ) ਓਹੀ ਓਹੀ ਕਿਆ ਕਰਹੁ? ਹੈ ਹੋਸੀ ਸੋਈ॥
ਤੁਮ ਰੋਵਹੁਗੇ ਓਸ ਨੋ, ਤੁਮ੍ ਕਉ ਕਉਣੁ ਰੋਈ? ॥੩॥
ਧੰਧਾ ਪਿਟਿਹੁ ਭਾਈਹੋ! ਤੁਮ੍ ਕੂੜੁ ਕਮਾਵਹੁ॥
ਓਹੁ ਨ ਸੁਣਈ ਕਤ ਹੀ, ਤੁਮ੍ ਲੋਕ ਸੁਣਾਵਹੁ ॥੪॥

(ਆਸਾ ਮਹਲਾ ੧, ਪੰਨਾ ੪੧੮)

ਗੁਰੁ ਵਿਲਾਸ ਪਾਤਸ਼ਾਹੀ ੧੦ :

ਜੋ ਹਮ ਕੋ ਰੋਵੈਗਾ ਕੋਈ।
ਈਤ ਊਤ ਤਾਂ ਕੋ ਦੁਖ ਹੋਈ।
ਕੀਰਤਨ ਕਥਾ ਸੁ ਗਾਵਹੁ ਬਾਨੀ।
ਇਹੈ ਮੋਰ ਸਿਖਯਾ ਸੁਨ ਕਾਨੀ।
ਤਜੇ ਸ਼ੋਕ ਸਭ ਅਨਦ ਬਢਾਇ।
ਨਹਿ ਪੀਟਹਿ ਤ੍ਰਿਯ ਮਿਲ ਸਮੁਦਾਇ।

## (੧੧) ਵਰੁਣ ਦੀ ਪੂਜਾ :

ਗੁਰੁ ਦਰੀਆਉ ਸਦਾ ਜਲੁ ਨਿਰਮਲੁ,
ਮਿਲਿਆ ਦੁਰਮਤਿ ਮੈਲੁ ਹਰੈ॥ (ਪੰਨਾ ੧੩੨੯)

ਪੜ੍ਹ ਕੇ ਜਲਪਤਿ ਵਰੁਣ ਦੀ ਪੂਜਾ ਸਿੱਖਾਂ ਨੇ ਆਰੰਭ ਦਿੱਤੀ ਅਰੁ ਕੜਾਹ ਪ੍ਰਸ਼ਾਦ ਦਾ ਛਾਂਦਾ ਦੇਣ ਲੱਗ ਪਏ। ਇਸ ਸੰਬੰਧ ਵਿੱਚ ਅਗਯਾਨੀ ਸਿੱਖ ਹੀ ਨਹੀਂ, ਵਿਦਵਾਨਾਂ ਦੀ ਬੁੱਧਿ ਭੀ ਭ੍ਰਮ-ਜਾਲ ਵਿੱਚ ਫਸ ਗਈ।

ਦੇਖੋ 'ਮਹਿਮਾ ਪ੍ਰਕਾਸ਼' ਵਿੱਚ ਦੂਜੇ ਸਤਿਗੁਰੂ ਜੀ ਦੀ ਕਥਾ ਵਿੱਚ ਲਿਖਿਆ ਹੈ :

ਹੇ ਪੁਰਖਾ! ਜਬ ਬਟੈ ਪ੍ਰਸਾਦ।
ਗੁਰੁ ਦਰਿਆਉ ਮੇ ਦੇਨੋ ਆਦ[੧]।

ਪੰਡਿਤ ਤਾਰਾ ਸਿੰਘ ਨਰੋਤਮ ਗੁਰਮਤ ਨਿਰਣਯ ਸਾਗਰ ਦੀ ਉਰਮੀ ੫ ਵਿੱਚ ਲਿਖਦੇ ਹਨ :

ਜਿਹਵਾ ਈਸੁਰ ਕੀ ਲਿਖੀ ਜਲਹੀ ਵਜਾਸ ਅਛਾਨ[੨]। (੫੯)
ਅਨਜ ਜਨੋ ਸੇ ਪ੍ਰਥਮ ਹੀ ਦੇਵੇ ਗੁਰੂ ਦਰਿਆਉ। (੬੧)

ਫੇਰ ਉਰਮੀ ੨੫ ਵਿੱਚ ਪਾਠ ਹੈ :

ਵਰਣ ਕੌ ਭੋਗ ਲਗਾਵਨੇ ਮੇ ਕਿਆ ਨਿਮਿੱਤ ਹੈ?

ਉੱਤਰ—'ਵਰੁਣ ਵਿਸ਼ਨੂ ਕਾ ਨਾਮ ਹੈ, ਇਸ ਮੇ ਸਾਖੀ ਔਰ ਗੁਰੂ ਗ੍ਰੰਥ ਕਾ ਅਵਿਰੋਧ ਹੈ[੩] ਵਰੁਣ ਕੋ ਵਿਸ਼ਨੂ ਕੀ ਜਿਹਵਾ ਜਾਨ ਨਿਵੇਦਨ ਹੈ।'

## (੧੨) ਵਿਸ਼ਨੂ ਭਗਤੀ :

ਗੁਰੁਮਤ ਨਿਰਣਯ ਸਾਗਰ ਦੀ ਉਰਮੀ ੯ ਵਿੱਚ ਪੰਡਿਤ ਤਾਰਾ ਸਿੰਘ ਜੀ ਦਾ ਲੇਖ ਹੈ :

ਇਸ਼ਟ ਵਿਸ਼ਨੂ ਹੀ ਗੁਰੂ ਕੋ ਜਾਂ ਤੇ ਭਾਸਤ ਪਾਕ। (੫)
ਤਾ ਹੋਨੇ ਮੇ ਚਿੰਨ੍ਹ ਯੇ ਸੁਨੋ ਮਹਾਤਮ ਲੋਕ।
ਕੀਓ ਗ੍ਰੰਥ ਯਹ ਗੁਰੋਂ ਜਗ ਨਿਖਲ ਨਿਵਾਰਨ ਸ਼ੋਕ। (੬)
ਜਾ ਮੇ ਯਾਵਤ ਕਹੇ ਹੈਂ ਭਗਤ ਜਨੋ ਹਿਤ ਨਾਮ।
ਵਿਸ਼ਨੂ ਹੀ ਕੇ ਮਿਲੇ ਵਰ ਨਾਹਿ ਔਰ ਸੇ ਕਾਮ। (੭)
ਵਹੀ ਕਹੌਂ ਕੁਛ ਸੁਨੋ ਅਬ ਹਰਿ ਪਰਮੇਸੁਰ ਰਾਮ।
ਜਗੰਨਾਥ ਜਗਦੀਸਰੋ ਮੁਰਲਿ ਮਨੋਹਰ ਸ਼ਯਾਮ। (੮)

੧ ਇਹ ਆਗਯਾ ਗੁਰੂ ਨਾਨਕ ਦੇਵ ਦੇ ਮੂੰਹੋਂ ਕਢਵਾਈ ਹੈ।੨ ਪ੍ਰਗਟ ਖੁੱਲੇ ਤੌਰ 'ਤੇ।
੩ ਕਿਸੇ ਤੁਕ ਦਾ ਪ੍ਰਮਾਣ ਨਹੀਂ ਦਿੱਤਾ ਜਿਸ ਤੋਂ ਅਸੀਂ ਸਮਝੀਏ ਕਿ ਵਰੁਣ ਨਾਮ ਦਾ ਵਿਸ਼ਨੂ ਹੈ ਅਤੇ ਗੁਰੂ ਜੀ ਵਰੁਣ ਆਦਿਕ ਸਾਰਿਆਂ ਦੇਵਤਿਆਂ ਬਾਬਤ ਆਪਣੀ ਬਾਣੀ ਵਿੱਚ ਫੁਰਮਾਉਂਦੇ ਹਨ :
ੳ) ਮਾਇਆ ਮੋਹੇ ਦੇਵੀ ਸਭਿ ਦੇਵਾ॥ (ਗਉੜੀ ਅਸਟਪਦੀ, ਮਹਲਾ ੧, ਪੰਨਾ ੨੨੭)
ਅ) ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥ (ਸੋਰਠਿ ਅਃ ਮਹਲਾ ੧, ਪੰਨਾ ੬੩੭)
ੲ) ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ॥
ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ॥(ਮਾਰੂ ਸੋਲਹੇ, ਮਃ ੧, ਪੰਨਾ ੧੦੩੪)
ਜਿਸ ਵਿਸ਼ਨੂ ਦੀ ਜੀਭ ਨੂੰ ਪੰਡਿਤ ਜੀ ਕੜਾਹ ਪ੍ਰਸ਼ਾਦ ਚਟਾਉਣਾ ਚਾਹੁੰਦੇ ਹਨ, ਉਸ ਬਾਬਤ ਗੁਰੂ ਨਾਨਕ ਦੇਵ ਜੀ ਦਾ ਵਾਕ ਹੈ :
ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ॥
ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ॥ (ਭੈਰਉ ਅਸਟਪਦੀ ਮਹਲਾ ੧, ਪੰਨਾ ੧੧੫੩)
ਵਰੁਣ ਦੇ ਭਗਤਾਂ ਨੇ ਕੜਾਹ ਪ੍ਰਸ਼ਾਦ ਪਾ ਕੇ ਅਨੇਕ ਖੂਹਾਂ ਅਤੇ ਤਾਲਾਂ ਦਾ ਨਿਰਮਲ ਜਲ ਰੋਗਾਂ ਦਾ ਕਾਰਣ ਬਣਾਇਆ ਹੈ।

ਜਿਸ ਵਿਸ਼ਨੂ ਨੂੰ ਗੁਰੂ ਨਾਨਕ ਦੇਵ ਭੈਰਉ ਅਸਟਪਦੀ ਵਿੱਚ ਲਿਖਦੇ ਹਨ— "ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ"

ਉਹ ਸਤਿਗੁਰੁ ਦਾ ਇਸ਼ਟ ਦੱਸਿਆ ਹੈ, ਦਲੀਲ ਇਹ ਦਿੱਤੀ ਹੈ ਕਿ ਗੁਰੂ ਸਾਹਿਬ ਨੇ ਵਿਸ਼ਨੂ ਦੇ ਹੀ ਨਾਮ ਵਰਤੇ ਹਨ। ਭਾਵੇਂ ਪੰਡਿਤ ਜੀ ਦੇ ਦੱਸੇ ਨਾਮ ਕਰਤਾਰ ਤੋਂ ਛੁੱਟ ਕਿਸੇ ਹੋਰ ਦੇਵਤਾ ਦੇ ਨਹੀਂ ਅਰੁ ਉਨ੍ਹਾਂ ਨੂੰ ਵਿਸ਼ਨੂ ਦੇ ਸਮਝਣਾ ਭੁੱਲ ਹੈ[1], ਪਰ ਅਸੀਂ ਪੁੱਛਦੇ ਹਾਂ ਕਿ ਗੁਰਬਾਣੀ ਵਿੱਚ ਅਲਾਹ, ਕਬੀਰ, ਕਰੀਮ, ਕਾਦਿਰ, ਖ਼ੁਦਾ, ਪਰਵਦਗਾਰ ਅਤੇ ਰਹੀਮ ਆਦਿਕ ਨਾਮ ਕਿਸ ਦੇ ਹਨ ?

✡ ✡ ✡

## ੨—ਇਤਿਹਾਸ ਵਿਰੁੱਧ

੧. ਛੇਵੀਂ ਪਾਤਿਸ਼ਾਹੀ ਦੇ ਗੁਰੁ ਵਿਲਾਸ ਦੇ ਸੱਤਵੇਂ ਅਧਯਾਯ ਵਿੱਚ ਕਥਾ ਹੈ ਕਿ ਗੁਰੂ ਨਾਨਕ ਦੇਵ ਨੇ 'ਤਿਮਰ' ਗਡਰੀਏ ਨੂੰ ਆਖਿਆ :

ਕਛੂ ਭਾਂਗ ਹਮ ਕੋ ਲਜਾ ਦੇਵੋ।
ਪਾਛੇ ਜੋ ਮਾਂਗੋ ਸੋ ਲੇਵੋ। (੧੧੧)...
ਐਸੇ ਮੁਸ਼ਟਾਂ ਭਾਂਗ ਕੀ ਤਿਮਰ ਸਾਤ ਜਬ ਪਾਇ।
ਸਤਿ ਪਤਿਸ਼ਾਹੀ ਸਾਥ ਹੀ ਸ੍ਰੀ ਗੁਰੂ ਮੁਖੋਂ ਅਲਾਇ[2] ॥੧੧੪॥...
ਤੈਸੇ ਸਾਤ ਸੀਸ ਨਿਜ ਦੇਵੋਂ।
ਤੌ ਪਤਿਸ਼ਾਹੀ ਇਨ ਤੇ ਲੇਵੋਂ[3]। (੧੨੩)

੨. ਭਾਈ ਸੰਤੋਖ ਸਿੰਘ ਲਿਖਦਾ ਹੈ ਕਿ ਜਿਸ ਵੇਲੇ ਗੁਰੁ ਅਰਜਨ ਦੇਵ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾ ਰਹੇ ਸਨ, ਤਦ ਗੁਪਤ ਰੂਪ ਵਿੱਚ ਭਗਤ ਆਪਣੀ ਬਾਣੀ ਦਰਜ ਕਰਾਣ ਲਈ ਆਏ, ਜਿਨ੍ਹਾਂ ਨੂੰ ਭਾਈ ਗੁਰੁਦਾਸ ਜੀ ਭੀ ਨਹੀਂ ਦੇਖ ਸਕੇ[4]। ਜੇ ਕਵੀ ਜੀ ਉਹ ਪੋਥੀਆਂ, ਜੋ ਮੋਹਨ ਜੀ ਪਾਸੋਂ ਪੰਜਵੇਂ ਸਤਿਗੁਰੂ ਲੈ ਕੇ ਆਏ, ਵੇਖ ਲੈਂਦੇ ਤਾਂ ਇਹ ਕਲਪਨਾ ਕਦੇ ਨਾ ਕਰਦੇ, ਕਿਉਂਕਿ ਉਨ੍ਹਾਂ ਪੋਥੀਆਂ ਵਿੱਚ ਭਗਤ ਬਾਣੀ ਮੌਜੂਦ ਹੈ।

੧ ਦੇਖੋ, ਨਾਮ ਸਿਰਲੇਖ ਹੇਠ ਲਿਖੀ ਵਯਾਖਯਾ। ੨ ਜਨਮ ਸਾਖੀ ਵਾਲਿਆਂ ਨੇ ਇਹ ਕਥਾ ਬਾਬਰ ਦੇ ਨਾਲ ਘੜ ਲਈ ਹੈ, ਜੋ ਤੈਮੂਰ ਤੋਂ ਛੇਵੀਂ ਪੀੜ੍ਹੀ ਸੀ।
੩ ਕੇਹੀ ਦਾਨਾਈ ਅਤੇ ਦੂਰੰਦੇਸ਼ੀ ਹੈ, ਪਹਿਲਾਂ ਭੰਗ ਦੇ ਭਾੜੇ ਬਾਦਸ਼ਾਹੀ ਦੇਣੀ, ਫੇਰ ਸੱਤ ਸਿਰ ਦੇ ਕੇ ਵਾਪਿਸ ਲੈਣੀ।
੪ ਦੇਖੋ, ਗੁਰੁ ਪ੍ਰਤਾਪ ਸੂਰਜ, ਰਾਸਿ ੩, ਅਧਯਾਯ ੪੨।
ਅਤੇ— ਗੁਰੁ ਵਿਲਾਸ ਪਾਤਿਸ਼ਾਹੀ ੬, ਅਧਯਾਯ ੪।

ਗੁਰੁ ਪ੍ਰਤਾਪ ਸੂਰਜ ਵਿੱਚ ਜ਼ਿਕਰ ਹੈ ਕਿ ਬ੍ਰਹਮਾ ਅਤੇ ਵੇਦ, ਸਰਾਪ ਦੇ ਕਾਰਣ ਮਨੁੱਖ ਦੇਹ ਵਿੱਚ ਭੱਟ ਹੋ ਕੇ ਗੁਰੂ ਅਰਜਨ ਦੇਵ ਜੀ ਪਾਸ ਆਏ, ਜਿਨ੍ਹਾਂ ਦੀ ਬਾਣੀ ਭੱਟਾਂ ਦੇ ਸਵੈਯੇ[1] ਹੈ।

ਇਸੇ ਤਰ੍ਹਾਂ ਕਈ ਵਿਦਯਾ ਸਮੁੰਦ੍ਰਾਂ ਨੇ ਲਿਖਿਆ ਹੈ ਕਿ ਰਾਗ ਇਕੱਠੇ ਹੋ ਕੇ ਗੁਰੂ ਜੀ ਪਾਸ ਆਏ, ਉਨ੍ਹਾਂ ਦੀ ਬੇਨਤੀ ਮੰਨ ਕੇ 'ਰਾਗ ਮਾਲਾ' ਰਚੀ ਗਈ[2]। ਲੇਖਕਾਂ ਨੇ ਇਹ ਨਹੀਂ ਸੋਚਿਆ ਕਿ ਪੋਥੀਆਂ ਨੂੰ ਵਰ ਸਰਾਪ ਦਾ ਕੋਈ ਅਸਰ ਨਹੀਂ ਹੋਂਦਾ ਅਰ ਨਾ ਗਰਭ ਪੈ ਕੇ ਜਨਮ ਧਾਰ ਸਕਦੀਆਂ ਹਨ, ਇਸੇ ਤਰ੍ਹਾਂ ਰਾਗ ਭੀ ਦੇਹ ਧਾਰੀ ਨਹੀਂ, ਸੁਰ ਰਚਨਾ ਰਾਗ ਦਾ ਸਰੂਪ ਹੈ।

ਸ੍ਰੀ ਬੀਬੀ ਵੀਰੋ ਜੀ ਦਾ ਵਿਆਹ ਹੋਣਾ ਲਿਖਿਆ ਹੈ :

੧. ਛੇਵੀਂ ਪਾਤਿਸ਼ਾਹੀ ਦੇ ਗੁਰੁ ਵਿਲਾਸ ਦੇ ਗਯਾਰਵੇਂ ਅਧਯਾਯ ਵਿੱਚ ਬੀਬੀ ਵੀਰੋ ਜੀ ਦਾ ਝਬਾਲ ਵਿਆਹ ਹੋਣਾ ਲਿਖਿਆ ਹੈ :

ਸੋਰਹ ਸੈ ਉਨੀਸ ਮਝਾਰਾ। (੧੪੦)

੨. ਭਾਈ ਸੰਤੋਖ ਸਿੰਘ ਗੁਰੁ ਪ੍ਰਤਾਪ ਸੂਰਜ ਦੀ ਰਾਸਿ ੬, ਅੰਸੂ ੧੮ ਵਿੱਚ ਲਿਖਦਾ ਹੈ :

ਸੰਮਤ ਸੋਰਹ ਸਹਿਸ ਉਨਾਸੀ।
ਸੁਤਾ ਬਯਾਹ ਕਿਯ ਗੁਰੁ ਅਬਿਨਾਸੀ। (੩੧)

੩. ਭਾਈ ਸੰਤੋਖ ਸਿੰਘ ਕਾਮ ਰੂਪ 'ਤੇ ਚੜ੍ਹਾਈ ਦੇ ਪ੍ਰਸੰਗ ਵਿੱਚ ਲਿਖਦਾ ਹੈ :

ਸਤਿਗੁਰ ਕੀ ਮਰਜ਼ੀ ਲਈ ਬਿਸ਼ਨ ਸਿੰਘ ਮਹਿਪਾਲ।
ਕਰਯੋ ਕੂਚ ਆਗੇ ਚਲਯੋ ਲਖਹਿ ਮੁਹਿੰਮ ਬਿਸਾਲ॥੧॥
(ਗੁਰੁ ਪ੍ਰਤਾਪ ਸੂਰਜ ਰਾਸਿ ੧੨, ਅੰਸੂ ੪)

ਪਰ ਇਹ ਭਾਰੀ ਭੁੱਲ ਹੈ, ਰਾਜਾ ਬਿਸ਼ਨ ਸਿੰਹ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦੇ ਕਾਮ ਰੂਪ ਜਾਣ ਸਮੇਂ ਜੰਮਿਆ ਭੀ ਨਹੀਂ ਸੀ।

---

੧ ਇਕ ਇਕ ਬੇਦ ਚਤੁਰ ਬਪੁ ਧਾਰੇ, ਪ੍ਰਗਟ ਨਾਮ ਕਹੌਂ ਅਸੰਸ :
ਪੂਰਬ ਸ਼ਯਾਮ ਬੇਦ ਕੇ ਇਹ ਭੇ—ਮਥੁਰਾ, ਜਾਲਪ, ਬੱਲ, ਹਰਬੰਸ।
ਪੁਨ ਰਿਗਵੇਦ—ਕਲਯ, ਜੱਲ, ਨੱਲ, ਤ੍ਰੈ, ਕਲਸਹਾਰ ਚੌਥੋ ਗਿਨਿ ਅੰਸ।
ਭਏ ਜੁਜਰ ਕੇ—ਟੱਲਯ, ਸੱਲਯ ਪੁਨਿ ਮੱਲਯ, ਭੱਲਯ ਉਪਜੇ ਦਿਜ ਬੰਸ॥੧੦॥
ਬਹੁਰ ਅਥਰਬਣ—ਦਾਸ ਰੁ ਕੀਰਤਿ, ਮਨਿ ਗਇੰਦ ਸਦਰੰਗ ਸੁ ਚਾਰ।
ਕਮਲਾਸਨ ਕੋ ਭਿੱਖਾ ਨਾਮ ਸੁ ਇਹ ਸਭਿ ਤੇ ਭਾ ਅਧਿਕ ਉਦਾਰ।
(ਗੁ: ਪ੍ਰ: ਸੂ: ਰਾਸ਼ਿ ੩, ਅੰਸੂ ੪੮)
ਇਹੀ ਪ੍ਰਸੰਗ ਛੇਵੇਂ ਪਾਤਸ਼ਾਹੀ ਦੇ ਗੁਰੂ ਵਿਲਾਸ ਦੇ ਚੌਥੇ ਅਧਯਾਯ ਵਿੱਚ ਹੈ।

੨ ਰਾਗਨ ਕੀ ਬਿਨਤੀ ਸੁਨੀ ਗੁਰ ਅਰਜਨ ਸੁਖ ਖਾਨ।
ਰਾਗਮਾਲ ਤਬ ਹੀ ਲਿਖੀ, ਭੋਗ ਤਾਂਹਿ ਪਰ ਠਾਨ॥੩੮੯॥
(ਗੁਰੁ ਵਿਲਾਸ ਪਾਤਿਸ਼ਾਹੀ ੬, ਅ: ੪)

ਮਿਰਜ਼ਾ ਜੈ ਸਿੰਹ ਪਿੱਛੋਂ ਰਾਮ ਸਿੰਹ ਗੱਦੀ 'ਤੇ ਬੈਠਾ, ਬਾਦਸ਼ਾਹ ਵਲੋਂ ਇਸ ਨੂੰ 'ਚਾਰ ਹਜ਼ਾਰੀ' ਦਾ ਖ਼ਿਤਾਬ ਮਿਲਿਆ ਅਤੇ ਅਸਾਮ ਦੀ ਮੁਹਿੰਮ 'ਤੇ ਭੇਜਿਆ। ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਨੂੰ ਇਹ ਨਾਲ ਲੈ ਗਿਆ, ਰਾਜਾ ਰਾਮ ਸਿੰਹ ਦੇ ਮਰਣ ਪਿੱਛੋਂ ਬਿਸ਼ਨ ਸਿੰਹ ਗੱਦੀ 'ਤੇ ਬੈਠਾ (ਕਰਨਲ ਜੇਮਲ ਟਾਡ, ਅੰਬਰ ਦੇ ਇਤਿਹਾਸ ਵਿੱਚ ਲਿਖਦਾ ਹੈ)।

੪. ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ ਆਦਿਕ ਕਈ ਲੇਖਕਾਂ ਨੇ ਭੁੱਲ ਨਾਲ ਵਜ਼ੀਰ ਖਾਂ ਦੀ ਥਾਂ ਵਜ਼ੀਦ ਖ਼ਾਨ ਦਸਮੇਸ਼ ਦੇ ਦੋ ਛੋਟੇ ਸਾਹਿਬਜ਼ਾਦਿਆਂ ਦਾ ਕਾਤਲ ਲਿਖਿਆ ਹੈ :

ਖਾਨ ਵਜੀਦੇ ਨੈਨ ਤਰੇਰੇ।
ਡਰਤਿ ਨਹੀਂ ਕਿਮ ਕਹੈਂ ਕਰੇਰੇ।
ਇਨ ਕੋ ਅਬਿ ਦੈਹੈਂ ਮਰਿਵਾਇ।...

(ਗੁਰੁ ਪ੍ਰਤਾਪ ਸੂਰਜ ਰੁਤਿ ੬, ਅੰਸੂ ੫੧)

ਅਸਲ ਵਿੱਚ ਇਸ ਭਾਣਾ ਬੀਤਣ ਸਮੇਂ ਵਜ਼ੀਰ ਖਾਂ ਕੁੰਜਪੁਰੇ ਦਾ ਵਸਨੀਕ ਸਰਹਿੰਦ ਦਾ ਸੂਬਾ ਸੀ। ਜਿਸ ਨੇ ੧੩ ਪੋਹ ਸੰਮਤ ੧੭੬੧ ਨੂੰ ਦਸਮੇਸ਼ ਦੇ ਦੋ ਛੋਟੇ ਸਾਹਿਬਜ਼ਾਦਿਆਂ ਦੇ ਜ਼ੁਲਮ ਨਾਲ ਪ੍ਰਾਣ ਲਏ ਸਨ। ਬੰਦਾ ਬਹਾਦੁਰ ਨੇ ੧ ਹਾੜ ਸੰਮਤ ੧੭੬੭ ਨੂੰ ਚਪੜਚਿੜ ਦੇ ਮੈਦਾਨ ਵਿੱਚ ਵਜ਼ੀਰ ਖਾਂ ਨੂੰ ਕਤਲ ਕਰ ਕੇ ਸਰਹਿੰਦ ਫ਼ਤ੍ਹੇ ਕੀਤੀ ਅਤੇ ਸੁੱਚਾ ਨੰਦ ਆਦਿਕ ਪਾਪੀਆਂ ਨੂੰ ਭੀ ਉਨ੍ਹਾਂ ਦੇ ਨੀਚ ਕਰਮਾਂ ਦਾ ਫਲ ਭੁਗਾਇਆ।

੫. ਪ੍ਰਹਿਲਾਦ ਸਿੰਘ ਲਿਖਦਾ ਹੈ :

ਸਾਲ ੧੭੬੨ ਵਿੱਚ ਏਹ ਰਹਿਤਨਾਮਾ ਅਵਿਚਲ ਨਗਰ ਬੈਠ ਕੇ ਸਤਿਗੁਰਾਂ ਨੇ ਸਿੱਖਾਂ ਨੂੰ ਉਪਦੇਸ਼ ਕੀਤਾ, ਪਰ ਇਸ ਨੂੰ ਏਹ ਪਤਾ ਨਹੀਂ ਕਲਗੀਧਰ ਸੁਾਮੀ ੧੭੬੫ ਤੋਂ ਪਹਿਲਾਂ ਕਦੇ ਅਵਿਚਲ ਨਗਰ ਨਹੀਂ ਗਏ।

ਹਜ਼ੂਰ ਸਾਹਿਬ ਤਥਾ ਅਵਿਚਲ ਨਗਰ ਗੁਰੁਧਾਮ ਦੇ ਨਾਮ ਭੀ ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਪਿੱਛੋਂ ਪੰਥ ਨੇ ਥਾਪੇ ਹਨ।

ਰਤਨ ਮਾਲ, ਪ੍ਰਸਿੱਧ ਸੌ ਸਾਖੀ :-

੧. ਪਾਂਡਵਾਂ ਵੇਲੇ ਸੈਯਦਾਂ ਦੀ ਉਤਪਤੀ ਹੋਈ ਔਰ ਮੁਗ਼ਲ ਬ੍ਰਾਹਮਣਾਂ ਦੀ ਔਲਾਦ ਹਨ। (ਸਾਖੀ ੧)
੨. ਅਫਲਾਤੂ ਅਤੇ ਸਿਕੰਦਰ ਹਿੰਦੋਸਤਾਨ ਇਕੱਠੇ ਆਏ। (ਸਾਖੀ ੪੧)

✡ ✡ ✡

# ੩—ਯੁਕਤਿ ਵਿਰੁੱਧ

ੳ) ਗੁਰੂ ਨਾਨਕ "ਕੀੜ ਨਗਰ" ਵਿੱਚ ਗਏ, ਓਥੇ ਕੀੜਿਆਂ ਦਾ ਹੀ ਰਾਜ ਸੀ, ਉਨ੍ਹਾਂ ਪਰਥਾਇ ਗੁਰੂ ਸਾਹਿਬ ਨੇ ਸ਼ਬਦ ਉਚਾਰਿਆ :

ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥ (੧੪੪)

ਅ) ਗੁਰੂ ਜੀ ਤੋਂ ਸਿੱਖਾਂ ਨੇ ਕੁੰਭ ਮੇਲੇ ਦਾ ਮਹਾਤਮ ਪੁੱਛਿਆ, ਤਾਂ ਸਤਿਗੁਰਾਂ ਨੇ ਸ਼ਬਦ ਕਥਨ ਕੀਤਾ :

ਕੁੰਭੇ ਬਧਾ ਜਲੁ ਰਹੈ, ਜਲ ਬਿਨੁ ਕੁੰਭੁ ਨ ਹੋਇ ॥ (੪੬੯)

ੲ) ਮੱਕੇ ਵਿੱਚ ਇਕ ਵਿਸ਼ਨੂ ਦੀ ਮੂਰਤਿ ਮੂਧੀ ਪਈ ਸੀ, ਜੋ ਗੁਰੂ ਸਾਹਿਬ ਨੇ ਸਿੱਧੀ ਕੀਤੀ, ਇਸ ਤੋਂ ਸਿੱਧ ਕੀਤਾ ਹੈ ਕਿ ਗੁਰੂ ਜੀ ਮੂਰਤੀ ਉਪਾਸ਼ਕ ਸਨ ਅਰ ਮੂਰਤੀਆਂ ਨੂੰ ਸੁਧਾਰਦੇ ਫਿਰਦੇ ਸਨ। ਹੁਣ ਪਤਾ ਨਹੀਂ, ਓਹ ਮੂਰਤਿ ਇਸ ਕਵੀ ਦੇ ਘਰ ਹੈ ਜਾਂ ਮੱਕੇ ਵਿੱਚ ਹੀ ਫੇਰ ਮੂਧੀ ਪਈ ਹੈ।

ਸ) ਗੁਰੂ ਸਾਹਿਬ ਨੇ ਕਹਿਆ ਕਿ ਮੁਸਲਮਾਨ ਸੂਰ ਇਸ ਕਰ ਕੇ ਨਹੀਂ ਖਾਂਦੇ ਕਿ ਵਿਸ਼ਨੂੰ ਨੇ ਵੈਰਾਹ ਅਵਤਾਰ ਧਾਰਿਆ ਸੀ। ਕਵੀ ਜੀ ਨੇ ਇਸ ਗੱਲ ਦਾ ਨਿਰਣਾ ਨਹੀਂ ਕੀਤਾ ਕਿ ਵਿਸ਼ਨੂੰ ਦੇ ਮੱਛ ਅਵਤਾਰ ਧਾਰਨ ਪਰ ਭੀ ਹਿੰਦੂ ਮੁਸਲਮਾਨ ਮੱਛੀਆਂ ਖਾਣੋਂ ਕਯੋਂ ਨਹੀਂ ਹੱਟਦੇ।

ਭਾਈ ਸੁੱਖਾ ਸਿੰਘ ਗੁਰੁ ਵਿਲਾਸ ਦੇ ਸੱਤਵੇਂ ਅਧਯਾਯ ਵਿੱਚ ਖਾਲਸੇ ਦੀਆਂ ਵਧੀਕੀਆਂ ਲਿਖਦਾ ਹੈ :

ਜਹਾਂ ਅੰਨ ਦਾਨੋ ਲਹੈ ਬੀਰ ਭਾਰੀ।
ਲਹੈ ਲੂਟ ਤਾਂ ਕੋ ਪ੍ਰਜਾ ਕੋ ਪ੍ਰਹਾਰੀ।
ਜਹਾਂ ਘਾਸ ਛੀਰੰ ਅਜਾਨੰਦ ਪਾਵੈ।
ਤਿਸੈ ਮਾਰ ਕੂਟੇ ਲਏ ਡੇਰ ਆਵੈ ॥੧੦॥

ਫੇਰ ਅਧਯਾਯ ੧੩ ਵਿੱਚ :

ਕਿਰਸਾ ਕਹੂੰ ਰਹਨ ਨਹਿ ਦੇਹੀਂ।
ਮਾਰ ਕੂਟ ਕੈ ਲੂਟ ਸੁ ਲੇਹੀਂ ॥੯॥

ਗੁਰੁ ਵਿਲਾਸ ਪਾਤਿਸ਼ਾਹੀ ੬, ਅਧਯਾਯ ੪ :

ਜਬ ਲਗ ਵਰਤਤ ਰਹੈ ਕੜਾਹਿ।
ਤਬ ਲੌ ਵਾਸ ਕਰੋ ਤੁਮ ਤਾਂਹਿ।
ਕੜਾਹ ਸਾਥ ਕਲਜੁਗ ਚਲਿ ਆਵੈ।
ਸੰਗਤਿ ਮੈਂ ਗ਼ੌਗ਼ਾ ਪੜ ਜਾਵੈ ॥੩੯੩॥

ਗੁਰੁ ਵਿਲਾਸ ਪਾਤਸ਼ਾਹੀ ੬, ਅਧਯਾਯ ੮ ਇਸੇ ਦੀ ਪੁਸ਼ਟੀ ਦਸਵੇਂ ਅਧਯਾਯ ਦੇ ਦਸਵੇਂ ਅੰਗ ਵਿੱਚ ਹੈ, ਗੁਰੂ ਹਰਿਗੋਬਿੰਦ ਸਾਹਿਬ ਨੇ ਕਲਹ ਨੂੰ ਹੁਕਮ ਦਿੱਤਾ ਕਿ ਸ਼ਾਹਜਹਾਂ ਦੇ ਦਿਲ ਵਿੱਚ ਵਸੇ ਜਿਸ ਤੋਂ ਯੁੱਧ ਹੋਵੇ :

ਸ੍ਰੀ ਮੁਖ ਕਹਿੰ, ਬਾਸਾ ਕਰੋ,
ਸ਼ਾਹਜਹਾਂ ਰਿਦ ਜਾਇ ॥੮੧੬॥
ਜਾਹਿ ਬਿਰੋਧ ਬਸੈ ਸੁਇ ਕਾਜ ਕਰੋ,
ਤੁਹਿ ਜੁੱਧ ਅੰਘਾਂਉ ॥੮੧੭॥

ਦਸਮ ਪਾਤਸ਼ਾਹ ਦੇ ਗੁਰੁ ਵਿਲਾਸ ਦੇ ਪੰਜਵੇਂ ਅਧਯਾਯ ਵਿੱਚ ਲਿਖਿਆ ਹੈ ਕਿ ਭੀਮ ਚੰਦ ਗੁਰੂ ਦਾ ਸਿੱਖ ਬਣਨਾ ਚਾਹੁੰਦਾ ਸੀ :

ਤਬ ਤਾਂ ਕੇ ਮਨ ਮੈ ਯੌ ਆਈ।
ਹਮਹੂੰ ਇਨ ਸਿੱਖ ਹੂਜੈ ਧਾਈ ॥੨੬੭॥

ਇਸ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੋਚਿਆ :

ਜੋ ਇਹ ਭਯੋ ਸਿੱਖ ਨਿਜ ਆਈ।
ਤੌ ਕਰਿਹੈ ਕਾ ਸੰਗ ਲਰਾਈ ॥੨੭੦॥
ਤਾਂ ਤੇ ਕਛੂ ਜਤਨ ਅਬ ਕੀਜੈ।
ਨਿਸ਼ਚਾ ਯਦਿ ਫੇਰ ਕਰ ਦੀਜੈ। (੨੭੧)

ਗੁਰੁ ਵਿਲਾਸ ਪਾਤਿਸ਼ਾਹੀ ੧੦ਵੀਂ ਦੇ ਅਧਯਾਯ ੨੯ ਵਿੱਚ ਭਾਈ ਸੁੱਖਾ ਸਿੰਘ ਲਿਖਦਾ ਹੈ :

ਬੂਕ ਤਾਸੁ ਜਨਨੀ ਕਹਿ ਹੋਈ।
ਬੈਰੁ ਨ ਲਏ ਤਾਤ ਕਾ ਜੋਈ।
ਤਾਤ ਪਿਤਾ ਕੋ ਮਾਰਨ ਵਾਰੋ।
ਹਾਜ਼ਰ ਆਗੇ ਹੋਇ ਨਿਹਾਰੋ ॥੨੧॥

ਇਸੇ ਸੰਬੰਧ ਵਿੱਚ ਭਾਈ ਸੰਤੋਖ ਸਿੰਘ ਲਿਖਦਾ ਹੈ, ਦੇਖੋ ਗੁਰੁ ਪ੍ਰਤਾਪ ਸੂਰਜ ਦਾ ਐਨ ੨, ਅੰਸੂ ੧੭ :

ਪੁੱਤ੍ਰ ਪਠਾਨ ਤਬੈ ਚਲਿ ਆਯੋ।
ਕਰਿ ਸਲਾਮ ਕੋ ਸੀਸ ਨਿਵਾਯੋ ॥੧੨॥
ਕੌਨ ਨਾਮ ਹੈ ਪਿਤਾ ਪਿਤਾਮਾ ?...
ਸੁਨਿ ਪਠਾਨ ਕੇ ਪੂਤ ਉਚਾਰਾ।
ਹੁਤੇ ਪੈਂਦ ਖਾਂ ਦਾਦ ਹਮਾਰਾ ॥੧੫॥

ਨਾਮ ਪਦਰ ਕੋ ਸੰਦੇ ਖਾਨਾ।
ਗੁਲ ਖਾਂ ਮੇਰੋ ਨਾਮ, ਬਖਾਨਾ।(੧੬)
ਪੰਚ ਅਸ਼ਰਫ਼ੀ ਬਖ਼ਸ਼ਨ ਕੀਨਿ।
ਲੇ ਕਰਿ ਗੁਲ ਖ਼ਾਂ ਹਰਖਜੋ ਪੀਨ॥੨੧॥
ਚੌਪਰ ਖੇਲਤਿ ਦੇਤਿ ਇਨਾਮੁ।
ਰੁਖ਼ ਕਰਿ ਮਾਨਹੁੰ ਤਾਂਹਿ ਸਲਾਮੁ।
ਸੰਸੇ ਸਭਿ ਸਿੰਘਨ ਕੈ ਹੋਵਾ।
ਨਯੋ ਸੁਭਾਵ ਆਪ ਕੋ ਜੋਵਾ॥੩੪॥
ਸੁਨਹੁ ਖਾਲਸਾ ! ਕਾਮ ਹਮਾਰਾ।
ਪਰਜੋ ਇਸੀ ਕੇ ਹਾਥ ਉਦਾਰਾ॥੩੫॥

ਅੰਸੂ ੧੮

ਪਰਹਿ ਦਾਵ ਕੋ ਨਰਦ ਉਠਾਵੈ।
ਮਾਰਤਿ, ਮੁਖ ਤੇ ਬਾਕ ਅਲਾਵੈ।
'ਪਿਤਾ ਪਿਤਾਮਾ ਪਲਟਾ ਲੇਯ ਨ।
ਥੂਕ ਜਨਮ ਤਿਸ ਕੇ ਸੁਤ ਗੇਯ ਨ॥੯॥
ਹਾਥ ਸ਼ਸਤ੍ਰ ਸ਼ੱਤ੍ਰ ਢਿਗ ਹੋਇ।
ਮਾਰਹਿ ਨਹਿਂ ਕਪੂਤ ਹੈ ਸੋਇ'। (੧੦)
ਖਿਰੇ ਪ੍ਰਯੰਕ ਊਪਰੇ ਫੇਰ।
ਇਕ ਜਮਧਰ ਲੀਨੀ ਕਰ, ਹੇਰ।
ਗੁਲ ਖ਼ਾਂ ! ਨਿਕਟ ਹੋਇ ਇਸ ਦੇਖਿ।(੩੫)
ਕਰਿ ਕੈ ਨਗਨ ਦਈ ਤਿਸ ਹਾਥ।
ਪੁਨ ਪ੍ਰੇਰਨ ਲਾਗੇ ਕਹਿ ਨਾਥ।(੩੬)
'ਰਹੈ ਬਿਸੂਰਤਿ ਗੀਦੀ ਹੋਇ।
ਥੂਕ ਜਨਮ ਲਾਨਤ ਲੇ ਸੋਇ'॥੪੧॥
ਜਮਧਰ ਨਗਨ ਹਾਥ ਮਹਿਂ ਧਰੀ।
ਪ੍ਰਭੁ ਕੋ ਤਾਕਿ ਪ੍ਰਹਾਰਨ ਕਰੀ॥੪੨॥...
ਲਾਗ ਉਦਰ ਮਹਿਂ ਕੇਤਕਿ ਫਾਰਾ।
ਲਗੇ ਘਾਵ ਤੇ ਕੋਪ ਬਿਸਾਲੇ।
ਜਸਧਰ ਦੂਜੀ ਧਰੀ ਸੰਭਾਲੇ ।
ਤਤਛਿਨ ਸ੍ਰੀ ਪ੍ਰਭੁ ਵਾਰ ਪ੍ਰਹਾਰਜੋ।
ਉਦਰ ਪਠਾਨ ਸ਼ੱਤ੍ਰ ਕੋ ਫਾਰਜੋ॥੪੬॥

ਉੱਤੇ ਲਿਖੇ ਪ੍ਰਸੰਗਾਂ ਰਾਹੀਂ ਦੋਹਾਂ ਲੇਖਕਾਂ ਨੇ ਪਠਾਣ ਨੂੰ ਉਕਸਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ 'ਤੇ ਖ਼ੁਦਕਸ਼ੀ ਦਾ ਕਲੰਕ ਲਾਇਆ ਹੈ।

ਅਸਾਡੇ ਵਿੱਚ ਵਿਚਾਰ ਸ਼ਕਤਿ ਬਹੁਤ ਘੱਟ ਹੈ, ਬਿਨਾਂ ਸਿਧਾਂਤ ਸੋਚੇ ਹੀ ਤੁੱਛ ਬਾਤ 'ਤੇ ਵਿਤੰਡਾਵਾਦ ਕਰਨ ਲੱਗ ਜਾਨੇ ਹਾਂ। ਕੁਛ ਸਮਾਂ ਹੋਇਆ ਕਿ "ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ" ਨੇ ਕਿਸੇ ਵਿਦੇਸ਼ ਗਏ ਸਿੱਖ ਦੇ ਪ੍ਰਸ਼ਨ ਦਾ ਉੱਤਰ ਦੇਂਦੇ ਹੋਏ ਰਾਇ ਦਿੱਤੀ ਸੀ ਕਿ ਗੁਰੂ ਗ੍ਰੰਥ ਸਾਹਿਬ ਦਾ ਸਿੰਘਾਸਨ ਉੱਚਾ ਰੱਖ ਕੇ ਗੁਰਦੁਆਰਾ ਬਣਾਨਾ ਅਤੇ ਕੁਰਸੀਆਂ 'ਤੇ ਬੈਠਣਾ ਨਾ ਮੁਨਾਸਿਬ ਨਹੀਂ, ਇਸ ਸੰਬੰਧ ਵਿੱਚ ਹੱਦੋਂ ਵਧ ਕੇ ਵਿਰੋਧ ਹੋਇਆ, ਪਰ ਕਿਸੇ ਨੇ ਇਹ ਵਿਚਾਰ ਨਹੀਂ ਕੀਤਾ ਕਿ ਇਸ ਵਿੱਚ ਸਿੱਖ ਧਰਮ ਦੇ ਕਿਸ ਨਿਯਮ ਦਾ ਭੰਗ ਹੁੰਦਾ ਹੈ, ਗੁਰੂ ਗ੍ਰੰਥ ਸਾਹਿਬ ਦਾ ਪੂਰਾ ਅਦਬ ਰੱਖ ਕੇ ਕੋਈ ਨਿਸ਼ਚਤ ਨਿੰਦਿਤ ਨਹੀਂ[1]।

ਕਿਸੇ ਸਮੇਂ ਮਹਾਰਾਜਿਆਂ ਅਤੇ ਬਾਦਸ਼ਾਹਾਂ ਦੇ ਦਰਬਾਰ ਵਿੱਚ ਲੋਕ ਖਲੋਤੇ ਰਹਿੰਦੇ ਸਨ, ਪਰ ਸਮੇਂ ਦੇ ਫੇਰ ਨਾਲ ਮਾਮੂਲੀ ਆਦਮੀਆਂ ਨੂੰ ਭੀ ਬੈਠਣ ਦਾ ਅਧਿਕਾਰ ਮਿਲ ਗਿਆ ਹੈ।

ਗੁਰੂ ਸਾਹਿਬਾਂ ਨੇ ਪ੍ਰਚਾਰਕਾਂ ਨੂੰ ਆਪ ਮੰਜੀਆਂ ਬਖ਼ਸ਼ੀਆਂ, ਦਸਮੇਸ਼ ਨੇ ਪੰਜ ਪਿਆਰਿਆਂ ਅੱਗੇ ਖਲੋ ਕੇ ਅੰਮ੍ਰਿਤ ਛਕਿਆ ਅਤੇ ਚਮਕੌਰ ਵਿੱਚ ਗੁਰਤਾ ਅਰਪਨ ਕੀਤੀ।

ਉੱਪਰ ਦੱਸੇ ਨਿਯਮਾਂ ਨੂੰ ਮੁੱਖ ਰੱਖ ਕੇ ਸਮੇਂ ਸਮੇਂ ਸਿਰ, ਸਿੱਖ ਧਰਮ ਸੰਬੰਧੀ ਪੁਸਤਕਾਂ ਵਿੱਚੋਂ ਜੋ ਵਚਨ ਮੈਂ ਸੰਚਯ ਕਰਦਾ ਰਹਿਆ ਹਾਂ, ਉਨ੍ਹਾਂ ਨੂੰ ਇਸ "ਗੁਰੁਮਤ ਮਾਰਤੰਡ" ਵਿੱਚ ਇਕੱਤ੍ਰ ਕਰ ਕੇ ਵ੍ਯਾਖ੍ਯਾ ਸਹਿਤ ਆਪ ਦੀ ਭੇਟਾ ਕਰਦਾ ਹਾਂ, ਭਰੋਸਾ ਹੈ ਕਿ ਆਪ ਇਸ ਤੁੱਛ ਸੇਵਾ ਨੂੰ ਅੰਗੀਕਾਰ ਕਰਦੇ ਹੋਏ ਮੇਰੀਆਂ ਭੁੱਲਾਂ ਨੂੰ ਛਿਮਾ ਕਰੋਗੇ।

ਵ੍ਿਜੇਸ਼ ਭਵਨ
ਨਾਭਾ
ਨਵੰਬਰ ੧੯੩੮



ਗੁਰੂ-ਪੰਥ ਦਾ ਸੇਵਕ-
ਕਾਨ੍ਹ ਸਿੰਘ
ਨਾਭਾ ਨਿਵਾਸੀ

✡ ✡ ✡

੧ ਜੇ ਗੁਰੂ ਅਰਜਨ ਦੇਵ ਜੀ ਹਰਿਮੰਦਿਰ ਆਪ ਨਾ ਬਣਾ ਜਾਂਦੇ, ਤਾਂ ਉੱਪਰਲੀ ਛੱਤ ਅਤੇ ਗੈਲਰੀਆਂ ਵਿੱਚ ਬੈਠਣ ਵਾਲਿਆਂ ਦੀ ਕਪਾਲ ਕ੍ਰਿਯਾ, ਬਿਨਾਂ ਸੰਸੇ ਹੋ ਜਾਂਦੀ।

ੴ ਵਾਹਿਗੁਰੂ ਜੀ ਕੀ ਫ਼ਤਹ ॥

# ਗੁਰੁਮਤ ਮਾਰਤੰਡ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

## ੧. ਉਸਤਤਿ

**ਜਗਨ ਨਾਥ ਕਰਤਾਰ ਦੀ ਪੂਰੀ ਸੁਤਿ ਕੋਈ ਨਹੀਂ ਕਰ ਸਕਦਾ, ਪਰ ਕ੍ਰਿਤਗਜਤਾ ਗੁਣ ਨੂੰ ਮਨ ਵਿੱਚ ਵਸਾ ਕੇ, ਅਤੇ "ਗੁਣ ਕਹਿ ਗੁਣੀ ਸਮਾਵਣਿਆ" ਦੇ ਮਹਾ ਵਾਕ ਅਨੁਸਾਰ ਆਪਣੇ ਪਜਾਰੇ ਪ੍ਰਭੂ ਦੇ ਮਿਲਾਪ ਅਰ ਆਪਣਾ ਉੱਚ ਆਚਰਣ ਬਣਾਣ ਲਈ[1] ਅਤੇ ਵਿਦਜਾ ਬੁੱਧਿ ਬਾਣੀ ਨੂੰ ਸਫਲ ਕਰਨ ਵਾਸਤੇ ਸਰਬ ਸ਼ਕਤੀਮਾਨ ਸਿਰਜਨਹਾਰ ਸ੍ਵਾਮੀ ਦੀ ਉਸਤਤਿ, ਅਰਥਾਤ ਯਥਾਰਥ ਮਹਿਮਾ ਕਰੀਏ ।**

[੨੨੮] ਗਉੜੀ ਬੈਰਾਗਣਿ ਅਸਟਪਦੀ ਮਹਲਾ ੧ (੧੭)

**ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ[2] ॥**

[੨੬੦] ਗਉੜੀ ਬਾਵਨ ਅਖਰੀ ਮਹਲਾ ੫ (੪੯)

**ਖਖਾ ਖਰਾ ਸਰਾਹਉ ਤਾਹੂ ॥ ਜੋ ਖਿਨ ਮਹਿ ਊਨੇ ਸੁਭਰ ਭਰਾਹੂ[3] ॥**

[੪੬੬] ਵਾਰ ਆਸਾ ਸਲੋਕ ਮਹਲਾ ੧ (੬)

**ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥**
**ਸਦਾ ਅਨੰਦਿ ਰਹਹਿ ਦਿਨੁ ਰਾਤੀ, ਗੁਣਵੰਤਿਆ ਪਾ ਛਾਰੁ ॥੧॥**

[੫੦੭] ਗੂਜਰੀ ਮਹਲਾ ੫ ਘਰੁ ੨ (੮)

**ਰਾਜਨ ਮਹਿ ਤੂੰ ਰਾਜਾ ਕਹੀਅਹਿ, ਭੂਮਨ ਮਹਿ ਭੂਮਾ[4] ॥**
**ਠਾਕੁਰ ਮਹਿ ਠਕੁਰਾਈ ਤੇਰੀ, ਕੋਮਨ ਸਿਰਿ ਕੋਮਾ ॥੧॥**
**ਪਿਤਾ ਮੇਰੋ ਬਡੋ ਧਨੀ ਅਗਮਾ[5] ॥**

---

੧ ਨਿਰਭਉ ਨਿਰਵੈਰੁ ਨਿਰਦੋਸ ਨਿਰਵਿਕਾਰ ਕ੍ਰਿਪਾਨਿਧਿ ਦਾਤਾਰ ਕਮੀ ਆਦਿਕ ਗੁਣ ਗਾਉਂਦੇ ਹੋਏ ਆਪਣੇ ਆਚਰਣ ਵਿੱਚ ਇਨ੍ਹਾਂ ਗੁਣਾਂ ਦਾ ਸ਼ਕਤਿਭਰ ਵਸਾਣ ਦਾ ਯਤਨ ਕਰਨਾ, ਯਥਾਰਥ ਅਰਥਾਂ ਵਿੱਚ ਉਸਤਤਿ ਕਰਨੀ ਹੈ । *[ਉਸਤਤਿ]*

੨ ਮਨ ਦੀ ਮਲੀਨਤਾ ਅਤੇ ਵਿਸ਼੍ਵਰਚਨਾ ਸੰਬੰਧੀ ਅਗਜਾਨਤਾ ।

੩ ਜੋ ਖਾਲੀਆਂ ਨੂੰ ਚੰਗੀ ਤਰ੍ਹਾਂ ਭਰਦਾ ਹੈ ।

੪ ਵਡਿਆਂ ਤੋਂ ਵੱਡਾ, ਪ੍ਰਿਥਵੀ ਪਤੀਆਂ ਵਿੱਚੋਂ ਸ਼ਿਰੋਮਣੀ ।

੫ ਜਿਸ ਵਿੱਚ ਮਨ ਬਾਣੀ ਦੀ ਪੂਰਣ ਗਮਯਤਾ ਨਹੀਂ ।

ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ[1] ॥੧॥ ਰਹਾਉ ॥
ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ, ਦਾਤਨ ਸਿਰਿ ਦਾਤਾ ॥
ਤੇਜਨ ਮਹਿ ਤੇਜਵੰਸੀ[2] ਕਹੀਅਹਿ, ਰਸੀਅਨ ਮਹਿ ਰਾਤਾ[3] ॥੨॥
ਸੂਰਨ ਮਹਿ ਸੂਰਾ ਤੂੰ ਕਹੀਅਹਿ, ਭੋਗਨ ਮਹਿ ਭੋਗੀ ॥
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ, ਜੋਗਨ ਮਹਿ ਜੋਗੀ ॥੩॥
ਕਰਤਨ ਮਹਿ ਤੂੰ ਕਰਤਾ ਕਹੀਅਹਿ, ਆਚਾਰਨ ਮਹਿ ਆਚਾਰੀ ॥
ਸਾਹਨ ਮਹਿ ਤੂੰ ਸਾਚਾ ਸਾਹਾ, ਵਾਪਾਰਨ ਮਹਿ ਵਾਪਾਰੀ ॥੪॥
ਦਰਬਾਰਨ ਮਹਿ ਤੇਰੋ ਦਰਬਾਰਾ, ਸਰਨ ਪਾਲਨ ਟੀਕਾ[4] ॥
ਲਖਿਮੀ ਕੇਤਕ ਗਨੀ ਨ ਜਾਈਐ, ਗਨਿ ਨ ਸਕਉ ਸੀਕਾ[5] ॥੫॥
ਨਾਮਨ ਮਹਿ ਤੇਰੋ ਪ੍ਰਭ ਨਾਮਾ, ਗਿਆਨਨ ਮਹਿ ਗਿਆਨੀ ॥
ਜੁਗਤਨ ਮਹਿ ਤੇਰੀ ਪ੍ਰਭ ਜੁਗਤਾ, ਇਸਨਾਨਨ ਮਹਿ ਇਸਨਾਨੀ ॥੬॥
ਸਿਧਨ ਮਹਿ ਤੇਰੀ ਪ੍ਰਭ ਸਿਧਾ, ਕਰਮਨ ਸਿਰਿ ਕਰਮਾ ॥
ਆਗਿਆ ਮਹਿ ਤੇਰੀ ਪ੍ਰਭ ਆਗਿਆ, ਹੁਕਮਨ ਸਿਰਿ ਹੁਕਮਾ ॥੭॥

[੭੯੫] ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ (੧)

ਤੂ ਸੁਲਤਾਨੁ ਕਹਾ ਹਉ ਮੀਆ, ਤੇਰੀ ਕਵਨ ਵਡਾਈ[6] ॥

[੧੦੧੨] ਮਾਰੂ ਅਸਟਪਦੀਆ ਮਹਲਾ ੧ ਘਰੁ ੧ (੬)

ਕੀਤਾ ਕਿਆ ਸਾਲਾਹੀਐ, ਕਰਿ ਦੇਖੈ ਸੋਈ ॥
ਜਿਨਿ ਕੀਆ ਸੋ ਮਨਿ ਵਸੈ, ਮੈ ਅਵਰੁ ਨ ਕੋਈ ॥
ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ[7] ॥੩॥

[੧੧੪੪] ਭੈਰਉ ਮਹਲਾ ੫ (੩੨)

ਸਭ ਤੇ ਊਚ ਜਾ ਕਾ ਦਰਬਾਰੁ ॥ ਸਦਾ ਸਦਾ ਤਾ ਕਉ ਜੋਹਾਰੁ[8] ॥...
ਦੇਦੇ ਤੋਟਿ ਨਹੀ ਭੰਡਾਰ ॥ ਖਿਨ ਮਹਿ ਥਾਪਿ ਉਥਾਪਨਹਾਰ[9] ॥
ਜਾ ਕਾ ਹੁਕਮੁ ਨ ਮੇਟੈ ਕੋਇ ॥ ਸਿਰਿ ਪਾਤਿਸਾਹਾ ਸਾਚਾ ਸੋਇ ॥੩॥

---

੧ ਆਸ਼ਚਰਜ, ਹੈਰਾਨ । ੨ ਤੇਜਸ੍ਵੀ, ਪ੍ਰਤਾਪੀ ।
੩ ਰਸ ਦੇ ਪ੍ਰੇਮੀਆਂ ਵਿੱਚ ਤੂੰ ਰਸਾਂ ਦਾ ਅਧਿਸ਼ਠਾਨ ਰੂਪ ਹੈਂ ।
੪ ਸ਼ਰਣਾਗਤਾਂ ਦੀ ਪਾਲਣਾ ਕਰਨ ਵਿੱਚ ਮੁੱਖ ।
੫ ਤੇਰੇ ਪ੍ਰਚਲਿਤ ਸਿੱਕੇ ਗਿਣਨ ਵਿੱਚ ਨਹੀਂ ਆ ਸਕਦੇ ।
੬ ਹੇ ਵਾਹਿਗੁਰੂ ! ਤੂੰ ਚੱਕ੍ਰਵਰਤੀ ਮਹਾਰਾਜਾ ਹੈਂ, ਜੇ ਮੈਂ ਤੈਨੂੰ "ਮੀਆਂ" ਆਖਾਂ, ਤਾਂ ਤੇਰੀ ਕੀ ਵਡਿਆਈ ਹੈ ? ਸਗੋਂ ਛੁਟਿਆਈ ਹੈ । ਭਾਵ ਇਹ ਹੈ ਕਿ ਜੋ ਸਰਬ ਸ਼ਕਤੀਮਾਨ ਕਰਤਾਰ ਨੂੰ ਗੋਵਰਧਨ ਧਾਰੀ ਰਾਵਣਾਰੀ ਆਦਿ ਨਾਮਾਂ ਨਾਲ ਵਡਿਆਉਂਦੇ ਹਨ, ਉਹ ਵਾਸਤਵ ਵਿੱਚ ਉਸ ਦੇ ਮਹਤੱਵ ਤੋਂ ਅਗਯਾਤ ਹਨ ।
੭ ਸ਼ਬਦ ਦਾ ਭਾਵ ਇਹ ਹੈ ਕਿ ਕਰਤਾਰ ਦੀ ਸ਼ਲਾਘਾ ਕਰੋ, ਉਸ ਦੇ ਕੀਤੇ ਹੋਏ ਨੂੰ ਉਸ ਦੀ ਥਾਂ ਸਮਝ ਕੇ ਨਾ ਸਲਾਹੋ । ੮ ਨਮਸਕਾਰ ਕਰ । ੯ ਉਤਪੰਨ ਅਤੇ ਲਯ ਕਰਨ ਵਾਲਾ ।

**ਜਿਸ ਕੀ ਓਟ ਤਿਸੈ ਕੀ ਆਸਾ ॥ ਦੁਖੁ ਸੁਖੁ ਹਮਰਾ ਤਿਸ ਹੀ ਪਾਸਾ ॥**
**ਰਾਖਿ ਲੀਨੋ ਸਭੁ ਜਨ ਕਾ ਪੜਦਾ[1] ॥ ਨਾਨਕੁ ਤਿਸ ਕੀ ਉਸਤਤਿ ਕਰਦਾ ॥੪॥**

[੧੩੭੮] ਸਲੋਕ—ਕਬੀਰ

**ਕਬੀਰ ਸਾਤ ਸਮੁੰਦਹਿ ਮਸੁ[2] ਕਰਉ, ਕਲਮ ਕਰਉ ਬਨਰਾਇ[3] ॥**
**ਬਸੁਧਾ ਕਾਗਦੁ[4] ਜਉ ਕਰਉ, ਹਰਿ ਜਸੁ ਲਿਖਨੁ ਨ ਜਾਇ ॥੮੧॥**

[ਪੰਨਾ ੪੬] ਪਾਤਸ਼ਾਹੀ ੧੦, ਬਚਿੱਤ੍ਰ ਨਾਟਕ, ਅ: ੧

**ਕਾਗਦ ਦੀਪ[5] ਸਭੈ ਕਰਿ ਕੈ,**
**ਅਰੁ ਸਾਤ ਸਮੁੰਦ੍ਰਨ ਕੀ ਮਸੁ[6] ਕੈ ਹੋ ॥**
**ਕਾਟ ਬਨਾਸਪਤੀ ਸਗਰੀ,**
**ਲਿਖਬੇ ਹੂ ਕੇ ਲੇਖਨ[7] ਕਾਜ ਬਨੈ ਹੋ ॥**
**ਸਾਰਸੁਤੀ ਬਕਤਾ ਕਰਿ ਕੈ,**
**ਜੁਗਿ ਕੋਟਿ ਗਨੇਸਿ[8] ਕੈ ਹਾਥ ਲਿਖੈ ਹੋ ॥**
**ਕਾਲ ਕ੍ਰਿਪਾਨ[9] ਬਿਨਾ ਬਿਨਤੀ,**
**ਨ ਤਊ ਤੁਮ ਕੌ ਪ੍ਰਭ ! ਨੈਕ ਰਿਝੈ ਹੋ ॥੧੦੧॥**

ਕਬਿੱਤ ਭਾਈ ਗੁਰੁਦਾਸ[10]

**ਜਾ ਕੇ ਅਨਿਕ ਫਨੈਗ ਫਨਗ੍ਰ ਭਾਰ ਧਰਨਿ ਧਾਰੀ,**

---

੧ ਜੋ ਦੋਸ਼ ਅਤੇ ਅਪਰਾਧਾਂ ਨੂੰ ਨਜ਼ਰ ਵਿੱਚ ਨਹੀਂ ਲਿਆਉਂਦਾ ।
੨ ਸੱਤ ਸਮੁੰਦਰਾਂ ਦੀ ਸਿਆਹੀ । ੩ ਸਾਰੀ ਵਨਸਪਤੀ ਕਲਮ । ੪ ਸਾਰੀ ਪ੍ਰਿਥਵੀ ਕਾਗਜ਼ ।
੫ ਦ੍ਵੀਪ । ਭਾਗਵਤ ਆਦਿ ਪੁਰਾਣਾਂ ਵਿੱਚ ਸਮੁੰਦਰ ਤੋਂ ਘਿਰੇ ਹੋਏ ਸੱਤ ਦੀਪ ਇਹ ਲਿਖੇ *[ਸੱਤ ਦੀਪ]* ਹਨ—ਜੰਬੁ, ਪਲਕ, ਸ਼ਾਲਮਲੀ, ਕੁਸ਼, ਕ੍ਰੌਚ, ਸਾਕ, ਪੁਸ਼ਕਰ ।
੬ ਸਿਆਹੀ । ਰੋਸ਼ਨਾਈ ਸੱਤ ਸੁਮੰਦਰਾਂ ਦੀ । ਸੱਤ ਸਮੁੰਦਰ ਪੁਰਾਣਾਂ ਵਿੱਚ ਇਹ *[ਸੱਤ ਸਮੁੰਦਰ]* ਲਿਖੇ ਹਨ—ਦੁੱਧ ਦਾ, ਦਹੀਂ ਦਾ, ਘੀ ਦਾ, ਇੱਖ (ਗੰਨੇ) ਦੇ ਰਸ ਦਾ, ਸ਼ਹਿਦ ਦਾ, ਮਿੱਠੇ ਪਾਣੀ ਦਾ, ਖਾਰੇ ਪਾਣੀ ਦਾ । ੭ ਕਲਮ, ਲੇਖਣੀ । ੮ ਪੁਰਾਣਾਂ ਵਿੱਚ ਗਣੇਸ਼ ਬਹੁਤ ਛੇਤੀ ਲਿਖਣ ਵਾਲਾ ਮੰਨਿਆ ਹੈ । ਆਖਦੇ ਹਨ ਕਿ ਸਰਸ੍ਵਤੀ ਦੇ ਮੂੰਹੋਂ ਨਿਕਲੇ ਵਚਨ ਬਿਨਾਂ ਰੁਕਾਵਟ ਗਣੇਸ਼ ਲਿਖ ਲੈਂਦਾ ਹੈ । ੯ ਕਾਲ ਰੂਪ ਹੈ ਜਿਸ ਦੀ ਤਲਵਾਰ, ਭਾਵ—ਕਾਲ ਦਾ ਭੀ ਕਾਲ ।
੧੦ ਭਾਈ ਗੁਰੁਦਾਸ ਜੀ ਸਤਿਗੁਰੂ ਦੇ ਸੱਚੇ ਸਿੱਖ, ਬੀਬੀ ਭਾਨੀ ਜੀ ਦੇ ਨੇੜਿਓਂ ਭਾਈ ਸਨ । ਇਨ੍ਹਾਂ ਨੇ ਚੌਥੇ ਸਤਿਗੁਰਾਂ ਤੋਂ ਸੰਮਤ ੧੬੩੬ ਵਿੱਚ ਸਿੱਖ ਧਰਮ ਧਾਰਣ ਕੀਤਾ, ਅਰ ਗੁਰਬਾਣੀ ਦਾ ਵਿਸ਼ੇਸ਼ ਸਿਧਾਂਤ ਪੰਜਵੇਂ ਸਤਿਗੁਰਾਂ ਤੋਂ ਸਮਝਿਆ, ਅਰ ਸਿੱਖ ਮੱਤ ਦੇ ਪ੍ਰਚਾਰਕ ਹੋ ਕੇ ਧਰਮ ਦੇ ਨਿਯਮ ਚੰਗੀ ਤਰ੍ਹਾਂ ਫੈਲਾਏ । ਅੰਮ੍ਰਿਤਸਰ, ਲਾਹੌਰ, ਆਗਰਾ, ਕਾਂਸ਼ੀ ਆਦਿਕ ਅਸਥਾਨਾਂ ਵਿੱਚ ਸਿੱਖ ਧਰਮ ਦਾ ਉੱਤਮ ਪ੍ਰਚਾਰ ਕਰਦੇ ਰਹੇ । ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਸਭ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੋ ਗੁਰੂ ਅਰਜਨ ਦੇਵ ਜੀ ਨੇ ਲਿਖਵਾਇਆ, ਉਹ ਇਨ੍ਹਾਂ ਦੀ ਕਲਮ ਤੋਂ ਹੀ ਲਿਖਿਆ ਗਿਆ ਹੈ । ਭਾਈ ਸਾਹਿਬ ਦੀ ਬਾਣੀ ਅਤਿ ਮਨੋਹਰ ਸਿੱਖ ਧਰਮ ਦੇ ਨਿਯਮਾਂ ਦਾ ਭੰਡਾਰ ਹੈ । ਇਹ ਆਖਣਾ ਕੁਝ ਅਤਿ ਉਕਤਿ ਨਹੀਂ ਹੋਊ ਕਿ ਸਿੱਖੀ ਦਾ ਰਹਿਤਨਾਮਾ ਭਾਈ ਸਾਹਿਬ ਦੀ ਬਾਣੀ ਤੋਂ ਵੱਧ ਕੇ ਕੋਈ ਨਹੀਂ । ਸ੍ਰੀ ਗੁਰੂ ਅਰਜਨ ਸਾਹਿਬ ਦਾ ਬਚਨ ਹੈ ਕਿ ਭਾਈ ਗੁਰਦਾਸ ਦੀ ਬਾਣੀ ਪੜ੍ਹਨ ਤੋਂ ਸਿੱਖੀ ਪ੍ਰਾਪਤ ਹੁੰਦੀ ਹੈ, ਅਰ ਇਹ ਬਾਣੀ ਗੁਰਬਾਣੀ ਦੀ ਟਿੱਪਣੀ ਹੈ । ਸ੍ਰੀ ਮਾਨ ਭਾਈ ਗੁਰੁਦਾਸ ਜੀ ਦਾ ਛੇਵੇਂ ਸਤਿਗੁਰਾਂ ਦੇ ਸਮੇਂ ਭਾਦੋਂ ਸੁਦੀ *[ਗੁਰੁਦਾਸ ਭਾਈ]* ੮ ਸੰਮਤ ੧੬੯੪ ਨੂੰ ਗੋਇੰਦਵਾਲ ਦੇਹਾਂਤ ਹੋ ਗਿਆ ।

ਤਾਹਿ 'ਗਿਰਧਰ' ਕਹੇ ਕਉਨ ਸੀ ਬਡਾਈ ਹੈ[੧] ?
ਜਾ ਕੋ ਏਕ ਬਾਵਰੋ 'ਬਿਸ੍ਵਨਾਥ' ਨਾਮ ਕਹਾਵੈ,
ਤਾਹਿ 'ਬ੍ਰਿਜਨਾਥ' ਕਹੇ ਕਉਨ ਅਧਿਕਾਈ ਹੈ ?
ਅਨਿਕ ਅਕਾਰ ਓਅੰਕਾਰ ਕੇ ਬਿਥਾਰੇ ਜਾਹਿ,
ਤਾਹੀ, 'ਨੰਦ ਨੰਦਨ' ਕਹੇ, ਕਉਨ ਸੋਭਤਾਈ ਹੈ ?
ਜਾਨਤ ਉਸਤਤਿ ਕਰਤ ਨਿੰਦਿਆ ਅੰਧ ਮੂੜ[੨],
ਐਸੇ ਅਰਾਧਬੇ ਤੇ ਮੋਨਿ ਸੁਖਦਾਈ ਹੈ[੩] ॥੫੫੫॥

# ੨. ਉਸਤਤਿ ਨਿੰਦਾ

ਨਿੰਦਿਆ ਪਦ ਨਾਲ ਮਿਲਿਆ ਹੋਇਆ ਜਦ ਉਸਤਤਿ ਪਦ ਆਉਂਦਾ ਹੈ, ਤਦ ਇਸ ਦੇ ਅਰਥ ਹੋਂਦੇ ਹਨ, ਔਗੁਣਾਂ ਵਿੱਚ ਗੁਣ ਅਰੋਪਣੇ। ਐਸੇ ਹੀ ਨਿੰਦਾ ਦਾ ਅਰਥ ਗੁਣਾਂ ਵਿੱਚ ਦੋਸ਼ ਥਾਪਣੇ ਹੋਂਦਾ ਹੈ, ਗੁਰੁਮਤ ਵਿੱਚ ਐਸੀ ਉਸਤਤਿ ਅਤੇ ਨਿੰਦਾ ਦਾ ਤਯਾਗ ਕੀਤਾ ਗਿਆ ਹੈ। ਝੂਠੀ ਉਸਤਤਿ ਕਰਨ ਵਾਲੇ ਖੁਸ਼ਾਮਦੀ ਔਰ ਪਰਦੋਸ਼ ਅਤੇ ਛਿਦ੍ਰ ਦੇਖਣ ਵਾਲੇ ਨਿੰਦਕ, ਨਿਰਾਰਥਕ ਪਾਪ ਸਿਰ ਲੈ ਕੇ ਕਲੰਕਿਤ ਹੋਂਦੇ ਹਨ।

[੨੧੯] ਗਉੜੀ ਮਹਲਾ ੯ (੧)

**ਉਸਤਤਿ ਨਿੰਦਾ ਦੋਊ ਤਿਆਗੈ, ਖੋਜੈ ਪਦੁ ਨਿਰਬਾਨਾ[੪] ॥**

[੬੩੩] ਸੋਰਠਿ ਮਹਲਾ ੯ (੧੧)

**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥**

---

੧ ਪੁਰਾਣ ਕਥਾ ਹੈ ਕਿ ਵਿਸ਼ਨੂੰ ਸ਼ੇਸ਼ਨਾਗ ਪੁਰ ਸੌਂਦਾ ਹੈ ਅਤੇ ਨਾਗ ਉਸ ਦਾ ਹਜ਼ਾਰ ਨਵਾਂ ਨਾਉਂ ਲੈ ਕੇ ਨਿੱਤਨੇਮ ਪੂਰਾ ਕਰਦਾ ਹੈ ਅਤੇ ਸ਼ੇਸ਼ਨਾਗ ਅਜਿਹਾ ਬਲੀ ਹੈ ਕਿ ਆਪਣੇ ਹਜ਼ਾਰ ਫਣਾਂ ਵਿੱਚੋਂ ਇੱਕ ਫਣ ਉੱਪਰ ਸਾਰੀ ਪ੍ਰਿਥਵੀ ਚੁੱਕੀ ਖੜਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਜਿਸ ਦੇ ਨਾਗ ਨੇ ਸਾਰੀ ਜ਼ਮੀਨ ਚੁੱਕੀ ਹੋਈ ਹੈ, ਉਸ ਵਿਸ਼ਨੂੰ ਦੇ ਅਵਤਾਰ ਕ੍ਰਿਸ਼ਨ ਨੂੰ ਇਕ ਗੋਵਰਧਨ ਪਹਾੜੀ ਚੁੱਕਣ ਵਾਲਾ ਕਹਿਣਾ, ਕੀ ਵਡਿਆਈ ਹੈ ?

੨ ਮੂੜ੍ਹਾਂ ਦੀ ਗਿਣਤੀ ਸਾਡੇ ਵਿੱਚ ਘੱਟ ਨਹੀਂ, ਜੋ ਆਖਦੇ ਹਨ ਕਿ—ਗੁਰੂ ਨਾਨਕ ਜੀ ਨੇ ਵਰੁਣ ਤੋਂ ਪਾਣੀ, ਸ਼ਿਵ ਤੋਂ ਮੈਦਾ.........ਲੈ ਕੇ ਕੜਾਹ ਪ੍ਰਸ਼ਾਦ ਬਣਾਇਆ, ਖ਼ਵਾਜੇ ਪੀਰ ਤੋਂ ਅੰਮ੍ਰਿਤ ਵੇਲੇ ਦਾ ਸ਼ਨਾਨ ਲਿਆ। ਦਸਵੇਂ ਗੁਰੂ ਨੇ ਦੇਵੀ ਤੋਂ ਕੇਸ਼ ਅਤੇ ਲੰਕੁੜੀਏ ਤੋਂ ਕੱਛਨੀ ਲੈ ਕੇ ਖ਼ਾਲਸਾ ਰਚਿਆ............ਚਾਰੇ ਸਾਹਿਬਜ਼ਾਦੇ ਅਤੇ ਇੱਕ ਲੱਖ ਸਿੱਖ ਦਾ ਲਹੂ ਦੇਵੀ ਨੂੰ ਦੇਣਾ ਕੀਤਾ............ਅਰ ਕ੍ਰੋਧ ਵਸਿ ਹੋ ਕੇ ਅਵਗਯਾ ਕਰਨ ਵਾਲਿਆਂ ਨੂੰ ਸਰਾਪ ਦੇ ਕੇ ਸੁਖ ਸੰਪਦਾ ਦਾ ਨਾਸ਼ ਕਰ ਦਿੱਤਾ............ਆਦਿਕ। ਕੀ ਉਹ ਅਕਲ ਵਾਲੇ ਕਹੇ ਜਾ ਸਕਦੇ ਹਨ ? ਸਾਡੀ ਸਮਝ ਵਿੱਚ "ਮੂੜ ਰਾਜ" ਦੀ ਪਦਵੀ ਜੇ ਉਨ੍ਹਾਂ ਨੂੰ ਦਿੱਤੀ ਜਾਵੇ, ਤਾਂ ਕੁਛ ਅਯੋਗ ਨਹੀਂ।

*[ਮੂੜ੍ਹ]* ਕੇਹਾ ਚੰਗਾ ਹੁੰਦਾ ਜੇ ਅਜੇਹੇ ਮੂੜ੍ਹ ਆਪਣੀ ਪੰਡਿਤਾਈ ਸਿੱਧ ਕਰਨ ਲਈ ਪੋਥੀਆਂ ਨਾ ਲਿਖਦੇ।

੩ ਐਸੀ ਮਹਿਮਾ ਕਰਨ ਨਾਲੋਂ ਚੁੱਪ ਕਰਨਾ ਹੀ ਭਲਾ ਹੈ, (ਸਾਰੁਕਤਾਵਲੀ)
"ਮੂਢ ਸੋਭੈ ਕਰੈ ਮੌਨ।"

੪ ਅਚਲ ਅਰ ਅਵਿਨਾਸ਼ੀ ਪਦ।

ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ॥
ਆਸਾ ਮਨਸਾ ਸਗਲ ਤਿਆਗੈ, ਜਗ ਤੇ ਰਹੈ ਨਿਰਾਸਾ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ, ਤਿਹ ਘਟਿ ਬ੍ਰਹਮੁ ਨਿਵਾਸਾ॥

[੬੮੫] ਧਨਾਸਰੀ ਮਹਲਾ ੯ (੩)

ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥
ਹਰਖ ਸੋਗ ਤੇ ਰਹੈ ਅਤੀਤਾ[1] ਜੋਗੀ ਤਾਹਿ ਬਖਾਨੋ॥

[੧੦੪੧] ਮਾਰੂ ਸੋਲਹੇ ਮਹਲਾ ੧ (੨੦)

ਗੁਰਮੁਖਿ ਬੂਝੈ ਸਬਦਿ ਪਤੀਜੈ॥ ਉਸਤਤਿ ਨਿੰਦਾ ਕਿਸ ਕੀ ਕੀਜੈ॥
ਚੀਨਹੁ ਆਪੁ[2], ਜਪਹੁ ਜਗਦੀਸਰੁ, ਹਰਿ ਜਗੰਨਾਥੁ ਮਨਿ ਭਾਇਆ॥੧੩॥

## ੩. ਉਜਾੜ

[੧੦੫] ਮਾਝ ਮਹਲਾ ੫ (੩੭)

ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ[3], ਸੇਈ ਨਗਰ ਉਜਾੜੀ ਜੀਉ॥

[੭੦੭] ਵਾਰ ਜੈਤਸਰੀ ਮਃ ੫ (੯)

ਕਉਤਕ ਕੋਡ[4] ਤਮਾਸਿਆ ਚਿਤਿ ਨ ਆਵਸੁ ਨਾਉ॥
ਨਾਨਕ ਕੋੜੀ[5] ਨਰਕ ਬਰਾਬਰੇ ਉਜੜੁ ਸੋਈ ਥਾਉ॥

## ੪. ਉੱਥਾਨਿਕਾ

ਸੰਪ੍ਰਦਾਈ ਗਿਆਨੀਆਂ ਨੇ ਮਨ-ਕਲਪਿਤ ਉੱਥਾਨਿਕਾ ਗ੍ਰੰਥ ਲਿਖ ਕੇ, ਉਸ ਦਾ ਕਰਤਾ ਗੁਰੂ ਅਰਜਨ ਦੇਵ ਜੀ ਅਤੇ ਦਸਮੇਸ਼ ਜੀ ਨੂੰ ਮੰਨਿਆਂ ਹੈ, ਅਰ ਭਾਈ ਗੁਰਦਾਸ ਅਤੇ ਭਾਈ ਮਨੀ ਸਿੰਘ ਜੀ ਹੱਥੀਂ ਉੱਥਾਨਿਕਾ ਦਾ ਲਿਖੇ ਜਾਣਾ ਕਲਪਿਆ ਹੈ[6] ਪਰ ਬਹੁਤੇ ਸ਼ਬਦਾਂ ਦੀ ਉੱਥਾਨਿਕਾ ਮੂਲੋਂ ਅਸੰਗਤ ਹੈ, ਜਿਵੇਂ—

"ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥"

ਦੀ ਉੱਥਾਨਿਕਾ ਘੜੀ ਹੈ ਕਿ ਮਸਕੀਨੀਆ ਪਹਿਲਵਾਨ ਉਪਕਾਰ ਵਾਸਤੇ ਮੱਲ ਅਖਾੜੇ ਵਿੱਚ ਢਹਿ ਪਿਆ। "ਕੀੜਾ ਥਾਪਿ ਦੇਇ ਪਾਤਿਸਾਹੀ" ਦੀ ਉੱਥਾਨਿਕਾ ਲਿਖੀ ਹੈ ਕਿ ਗੁਰੂ ਨਾਨਕ ਦੇਵ ਕੀਟ ਨਗਰ ਗਏ, ਉਥੇ ਕੀੜਿਆਂ ਦਾ ਰਾਜ ਸੀ, ਇਕ ਰਾਜੇ ਦੀ ਸਾਰੀ ਫ਼ੌਜ ਕੀੜਿਆਂ ਨੇ ਪਾਤਾਲੋਂ ਜ਼ਹਿਰ ਲਿਆ ਕੇ ਮਾਰ ਮੁਕਾਈ, ਆਦਿ।

---

੧ ਲੰਘਿਆ ਹੋਇਆ, ਹਰਖ ਸ਼ੋਕ ਦੇ ਅਸਰ ਤੋਂ ਬਿਨਾਂ।
੨ ਭਾਵ ਆਪਣੇ ਅੰਦਰ ਝਾਤੀ ਪਾਓ, ਦੂਜਿਆਂ ਲਈ ਜੋ ਕਰਮ ਨਿੰਦਾ ਦਾ ਕਾਰਣ ਸਮਝਦੇ ਹੋ, ਉਹ ਕਿਤੇ ਆਪਣੇ ਹੀ ਵਿੱਚ ਤਾਂ ਨਹੀਂ ? ੩ ਮੇਰੇ ਗੋਵਿੰਦ ਦਾ। ੪ ਕ੍ਰੋੜਾਂ ਹੀ।
੫ ਬੀਸੋਂ, ਭਾਵ ਅਨੰਤ। ੬ ਪੰਡਿਤ ਤਾਰਾ ਸਿੰਘ ਜੀ ਦੇ ਲਿਖੇ ਅਨੁਸਾਰ ਇਹ ਪੋਥੀ ਭਦੌੜ ਨਿਵਾਸੀ ਰਣ ਸਿੰਘ ਨੇ ਲਿਖੀ ਹੈ।

ਜੋ ਉੱਥਾਨਿਕਾ ਇਤਿਹਾਸ ਨਾਲ ਸੰਬੰਧ ਰੱਖਦੀ ਹੈ ਅਤੇ ਯੁਕਤਿ ਵਿਰੁੱਧ ਨਹੀਂ ਉਹ ਮੰਨਣੀ ਚਾਹੀਏ, ਜਿਵੇਂ ਜਗੰਨਾਥ ਜਾ ਕੇ ਗੁਰੂ ਸਾਹਿਬ ਨੇ "ਗਗਨ ਮੈ ਥਾਲੁ" ਸ਼ਬਦ ਉਚਾਰਿਆ, ਗਯਾ ਤੀਰਥ ਤੇ 'ਪਿੰਡੁ ਪਤਲਿ ਮੇਰੀ ਕੇਸਉ ਕਿਰਿਆ' ਕਥਨ ਕੀਤਾ, ਇਤਯਾਦਿ।

ਸਾਰੇ ਸ਼ਬਦਾਂ ਦੀ ਉੱਥਾਨਿਕਾ ਤਯਾਗਣ ਯੋਗ ਨਹੀਂ, ਕਈ ਉੱਥਾਨਿਕਾ ਅਜਿਹੀਆਂ ਹਨ ਕਿ ਜਿਨ੍ਹਾਂ ਦੇ ਜਾਣੇ ਬਿਨਾਂ ਸ਼ਬਦ ਦਾ ਭਾਵ ਚੰਗੀ ਤਰ੍ਹਾਂ ਨਹੀਂ ਸਮਝਿਆ ਜਾਂਦਾ, ਜਿਵੇਂ—

"ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥ (ਮः ੧, ਵਾਰ ਮਾਝ)

ਇਸ ਦੀ ਉੱਥਾਨਿਕਾ ਹੈ ਕਿ ਇਕ ਮੁਸਲਮਾਨ ਸਰਕਾਰੀ ਕਰਮਚਾਰੀ, ਖ਼ੂਨ ਆਲੂਦਾ ਵਸਤ੍ਰ ਧੋ ਰਿਹਾ ਸੀ ਤਾਂਕਿ ਉਹ ਨਮਾਜ਼ ਪੜ੍ਹਨ ਲਈ ਤਿਆਰ ਹੋ ਸਕੇ, ਕਿਉਂਕਿ ਲੋਹੁ ਪੇਸ਼ਾਬ ਆਦਿ ਨਾਲ ਪਲੀਤ ਹੋਇਆ ਵਸਤ੍ਰ ਪਹਿਨ ਕੇ ਨਮਾਜ਼ ਪੜ੍ਹਨਾ ਸ਼ਰ੍ਹਾ ਵਿਰੁੱਧ ਹੈ, ਉਸ ਨੂੰ ਵੇਖ ਕੇ ਗੁਰੂ ਨਾਨਕ ਦੇਵ ਉਪਦੇਸ਼ ਦੇਂਦੇ ਹਨ ਕਿ ਜੇ ਪਸ਼ੂ ਦਾ ਖ਼ੂਨ ਅਜੇਹਾ ਅਪਵਿੱਤ੍ਰ ਕਰਦਾ ਹੈ, ਤਦ ਉਹ ਲੋਕ ਪਵਿੱਤ੍ਰ-ਮਨ ਕਿਵੇਂ ਹੋ ਸਕਦੇ ਹਨ, ਜੋ ਮਨੁੱਖਾਂ ਦਾ ਲਹੂ ਪੀਂਦੇ, ਭਾਵ ਜ਼ੁਲਮ ਕਰ ਕੇ ਰਿਸ਼ਵਤ ਆਦਿ ਲੈਂਦੇ ਹਨ ?

ਵਿਚਾਰਵਾਨਾਂ ਨੂੰ ਵਿਵੇਕ ਬੁੱਧਿ ਨਾਲ ਯੋਗਯ ਅਤੇ ਅਯੋਗਯ ਉੱਥਾਨਿਕਾ ਦਾ ਨਿਰਣਯ ਕਰ ਲੈਣਾ ਚਾਹੀਏ।

## ੫. ਉਦਾਸੀ

ਜਗਤ ਤੋਂ ਉਦਾਸੀਨ ਹੋ ਕੇ ਘਰ-ਬਾਰ ਤਯਾਗਣ ਵਾਲੇ ਦਾ ਨਾਮ ਉਦਾਸੀ ਨਹੀਂ, ਸਗੋਂ ਸਭ ਕੁਛ ਕਰਦਾ ਹੋਇਆ ਭੀ ਜੋ ਮਨ ਨੂੰ ਮਾਇਆ ਵਿੱਚ ਖੱਚਿਤ ਨਹੀਂ ਕਰਦਾ, ਗੁਰਮਤ ਵਿੱਚ ਉਸ ਦੀ ਉਦਾਸੀ ਸੰਗਯਾ ਹੈ[੧]।

੧ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦ ਜਗਤ ਜਲੰਦੇ ਨੂੰ ਸ਼ਾਂਤਿ ਦੇਣ ਲਈ ਦੇਸ਼ਾਂਤਰੀ ਵਿਚਰਣ ਵਾਸਤੇ ਸੰਤ ਬਾਣਾ ਧਾਰਨ ਕੀਤਾ, ਅਰ ਜਿਸ ਲਿਬਾਸ ਨੂੰ ਬਾਬਾ ਸ੍ਰੀ ਚੰਦ ਜੀ ਨੇ ਅੰਗੀਕਾਰ ਕਰ ਕੇ ਪ੍ਰਚਾਰਕਾਂ ਦੀ [ਉਦਾਸੀ] ਜਮਾਤ ਬਣਾਈ, ਉਸ ਦੀ ਭੀ "ਉਦਾਸੀ" ਸੰਗਯਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ—
"ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।" (ਵਾਰ ੧/੨੪)
ਇਹ ਭੇਖ ਕਿਸੇ ਸਿੱਖ ਸੰਪਰਦਾ ਦਾ ਹਮੇਸ਼ਾ ਲਈ ਬਾਣਾ ਹੀ ਨਾ ਸਮਝਿਆ ਜਾਵੇ, ਇਹ ਦੱਸਣ ਲਈ ਭਾਈ ਸਾਹਿਬ ਲਿਖਦੇ ਹਨ—
ਫਿਰਿ ਬਾਬਾ ਆਇਆ ਕਰਤਾਰ ਪੁਰਿ ਭੇਖੁ ਉਦਾਸੀ ਸਗਲ ਉਤਾਰਾ। (ਵਾਰ ੧/੩੮)
ਯੋਗਿਰਾਜ ਸ੍ਰੀ ਬਾਬਾ ਸ੍ਰੀ ਚੰਦ ਜੀ ਨੇ ਬਾਬਾ ਗੁਰਦਿੱਤਾ ਜੀ ਨੂੰ ਆਪਣਾ ਚੇਲਾ ਬਣਾਇਆ, ਉਨ੍ਹਾਂ ਦੇ ਚਾਰ ਚੇਲੇ ਪ੍ਰਸਿੱਧ ਹੋਏ, ਜਿਨ੍ਹਾਂ ਦੇ ਚਾਰ ਧੂੰਏ (ਧੂਣੇ) ਉਦਾਸੀਆਂ ਵਿੱਚ ਮੁੱਖ ਹਨ।
"ਬਾਲੂ ਹਸਨਾ, ਫੂਲ, ਪੁਨ, ਗੋਂਦਾ, ਅਰੁ ਅਲਮਸਤ।
ਮੁੱਖ ਉਦਾਸੀ ਏ ਭਏ ਬਹੁਰੋ ਸਾਧੁ ਸਮਸਤ। (ਗੁ: ਪ੍ਰ: ਸੂਰਜ)
ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ, ਗੁਰੂ ਤੇਗ ਬਹਾਦੁਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਛੀ ਬਖ਼ਸ਼ਿਸ਼ਾਂ ਮਿਲਾ ਕੇ ਦਸ ਨਾਮੀ ਉਦਾਸੀ ਸਾਧੁ ਆਖੇ ਜਾਂਦੇ ਹਨ। ਉਦਾਸੀ ਸੰਤਾਂ ਨੇ ਦੇਸ਼ ਦੇਸ਼ਾਂਤਰਾਂ ਵਿੱਚ ਜੋ ਗੁਰਮਤ ਦਾ ਪ੍ਰਚਾਰ ਕੀਤਾ ਹੈ, ਉਹ ਬਹੁਤ ਹੀ ਸ਼ਲਾਘਾ ਯੋਗਯ ਹੈ। [ਦਸ ਨਾਮ ਉਦਾਸੀ]

[੪੩੭] ਆਸਾ ਮਹਲਾ ੧ ਛੰਤ (੩)

**ਹਰਿ ਕੀ ਭਗਤਿ ਰਤੇ ਬੈਰਾਗੀ, ਚੂਕੇ ਮੋਹ ਪਿਆਸਾ ॥**
**ਨਾਨਕ, ਹਉਮੈ ਮਾਰਿ ਪਤੀਣੇ, ਵਿਰਲੇ ਦਾਸ ਉਦਾਸਾ ॥**

[੯੯੨] ਮਾਰੂ ਮਹਲਾ ੧ (੧੧)

**ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥**

[੧੦੭੦] ਮਾਰੂ ਸੋਲਹੇ ਮਹਲਾ ੪ (੨)

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥**

[੧੩੩੨] ਪ੍ਰਭਾਤੀ ਮਹਲਾ ੧ (੧੭)

**ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ[੧] ॥**
**ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ ॥੫॥**

ਕਬਿੱਤ—ਭਾਈ ਗੁਰਦਾਸ

**ਜੀਵਨ ਮੁਕਤਿ ਜਗ-ਜੀਵਨ ਜੁਗਤਿ ਜਾਨੀ**
**ਸਲਿਲ[੨] ਕਮਲ ਗਤਿ ਮਾਇਆ ਮੈ ਉਦਾਸੀ ਹੈ ॥੨੪੮॥**

## ੬. ਉਦਾਰ

**ਉਦਾਰ ਹੋਣਾ, ਅਰਥਾਤ ਦਾਨੀ ਬਣਨਾ, ਸਿੱਖੀ ਦਾ ਨਿਯਮ ਹੈ। ਜੋ ਧਰਮ ਕਿਰਤ ਨਾਲ ਪਦਾਰਥ ਪੈਦਾ ਕਰਦੇ ਅਤੇ ਉਸ ਨੂੰ ਸ਼ੁਭ ਕੰਮਾਂ ਵਿੱਚ ਯੋਗ ਰੀਤਿ ਨਾਲ ਖਰਚਦੇ ਹਨ, ਉਹ ਉਦਾਰ ਗਿਣੇ ਜਾਂਦੇ ਹਨ।**

**ਪਾਠਕਾਂ ਨੂੰ ਮਾਲੂਮ ਰਹੇ ਕਿ ਫਜ਼ੂਲ ਖ਼ਰਚੀ ਦਾ ਨਾਉਂ ਉਦਾਰਤਾ ਅਤੇ ਬਿਤ ਅਨੁਸਾਰ[੩] ਜੁਗਤ ਨਾਲ ਵਰਤਣ ਦਾ ਨਾਉਂ ਕਿਰਪਣਤਾ ਨਹੀਂ ਹੈ।**

[੨੭੩] ਗਉੜੀ ਸੁਖਮਨੀ ਮਹਲਾ ੫ (੮)

**ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥**
**ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ[੪] ॥**

[੧੨੪੫] ਮਹਲਾ ੧ ਵਾਰ ਸਾਰੰਗ (੨੨)

**ਘਾਲਿ ਖਾਇ[੫] ਕਿਛੁ ਹਥਹੁ ਦੇਇ ॥ ਨਾਨਕ, ਰਾਹੁ[੬] ਪਛਾਣਹਿ ਸੇਇ ॥**

੧ ਆਪਣੀ ਅਸਲਿਯਤ ਸਮਝੀ ਹੈ।
੨ ਪਾਣੀ।
੩ "ਜੈਸਾ ਬਿਤੁ ਤੈਸਾ ਹੋਇ ਵਰਤੈ, ਅਪੁਨਾ ਬਲੁ ਨਹੀ ਹਾਰੈ ॥" (ਧਨਾਸਰੀ ਮਹਲਾ ੫, ਪੰਨਾ ੬੭੯)
੪ ਕਰਤਾਰ ਦੇ ਨਿਯਮਾਂ ਦੇ ਗਯਾਤਾ ਤਤ੍ਵੇਤਾ ਦਾ ਹੱਥ, ਸਭ ਦੇ ਹੱਥ ਉੱਤੇ ਰਹਿੰਦਾ ਹੈ, ਭਾਵ ਉਹ ਦਾਨ ਕਰਦਾ ਹੈ। ਉਸ ਦਾ ਹੱਥ, ਲੈਣ ਵਾਸਤੇ ਕਿਸੇ ਦੇ ਹੱਥ ਹੇਠ ਨਹੀਂ ਆਉਂਦਾ।
੫ ਮੇਹਨਤ ਮੁਸ਼ੱਕ੍ਤ ਨਾਲ ਕਮਾ ਕੇ।
੬ ਸੁਮਾਰਗ, ਰਾਹੇ ਰਾਸਤ।

# ੭. ਉੱਦਮ

ਸਿੱਖ ਮੱਤ ਵਿੱਚ ਉੱਦਮ (ਪੁਰੁਸ਼ਾਰਥ) ਦੀ ਭਾਰੀ ਮਹਿਮਾ ਹੈ। ਜੋ ਧਰਮ ਕਿਰਤ ਨਾਲ ਨਿਰਵਾਹ ਨਹੀਂ ਕਰਦੇ ਅਤੇ ਆਲਸੀ ਹੋ ਕੇ ਜੀਵਨ ਬਿਤਾਉਂਦੇ ਹਨ, ਉਹ ਸਿੱਖ ਧਰਮ ਦੇ ਨਿਯਮ "ਦਾਨ" ਦੀ ਪਾਲਨਾ ਨਹੀਂ ਕਰ ਸਕਦੇ, ਅਰ ਨਾ ਉਨ੍ਹਾਂ ਦਾ ਜੀਵਨ ਸੁਖ ਪੂਰਵਕ ਵਿਤੀਤ ਹੋਂਦਾ ਹੈ।

[੫੨੨] ਮਹਲਾ ੫ ਵਾਰ ਗੂਜਰੀ ੨ (੧੭)

**ਉਦਮੁ ਕਰੇਦਿਆ ਜੀਉ ਤੂੰ[੧], ਕਮਾਵਦਿਆ ਸੁਖ ਭੁੰਚੁ[੨] ॥**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ[੩] ॥**

[੧੦੯੬] ਮਹਲਾ ੫ ਵਾਰ ਮਾਰੂ ੨ (੭)

**ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ[੪] ॥**

[੧੩੭੧] ਸਲੋਕ ਕਬੀਰ (੧੩੮)

**ਕਬੀਰ ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁ ਇਤਾਲ[੫] ॥**

# ੮. ਉਦਿਆਨ ਭ੍ਰਮਣ

ਗੁਰੁਮਤ ਦੇ ਸੱਚੇ ਮਾਰਗ ਤੋਂ ਭੁੱਲ ਕੇ ਅੰਧ ਵਿਸ਼੍ਵਾਸੀ, ਜੋ ਅਗਜਾਨ ਕਰਮਾਂ ਵਿੱਚ ਪ੍ਰਵ੍ਰਿਤਦੇ ਹਨ, ਗੁਰੂ ਸਾਹਿਬ ਉਨ੍ਹਾਂ ਨੂੰ ਔਝੜ ਭ੍ਰਮਣ ਸੱਦਦੇ ਹੈਨ।

[੭੦੭] ਸਲੋਕ ਮਹਲਾ ੫, ਵਾਰ ਜੈਤਸਰੀ (੯)

**ਬਸੰਤਿ ਸੁਰਗ ਲੋਕਹ, ਜਿਤਤੇ ਪ੍ਰਿਥਵੀ ਨਵ ਖੰਡਣਹ[੬] ॥**
**ਬਿਸਰੰਤ ਹਰਿ ਗੋਪਾਲਹ ਨਾਨਕ, ਤੇ ਪ੍ਰਾਣੀ ਉਦਿਆਨ ਭਰਮਣਹ ॥੧॥**

[੭੭੩] ਸੂਹੀ ਮਹਲਾ ੪, ਛੰਤ (੧)

**ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ, ਵਿਣੁ ਸਤਿਗੁਰ ਮਗੁ ਨ ਪਾਇਆ ॥**
**ਉਝੜ ਪੰਥਿ ਭ੍ਰਮੈ ਗਾਵਾਰੀ, ਖਿਨੁ ਖਿਨੁ ਧਕੇ ਖਾਇਆ ॥**

---

੧ ਤੂੰ ਆਪਣਾ ਜੀਵਨ ਉੱਦਮ ਕਰਦਾ ਹੋਇਆ ਵਿਤੀਤ ਕਰ।
੨ ਧਰਮ ਕਿਰਤ ਨਾਲ ਧਨ ਪਦਾਰਥ ਕਮਾ ਕੇ ਸੁਖ ਭੋਗ, ਭਾਵ-ਕ੍ਰਿਪਣਤਾ ਕਰਕੇ ਦੁਖੀ ਜੀਵਨ ਨਾ ਬਿਤਾ।
੩ ਪ੍ਰਭੂ ਨੂੰ ਸਿਮਰਣ ਕਰਦਾ ਹੋਇਆ ਉਸ ਨੂੰ ਮਿਲ। ਐਸਾ ਕਰਨ ਤੋਂ ਤੂੰ ਦੋਹਾਂ ਲੋਕਾਂ ਵਿੱਚ ਨਿਸਚਿੰਤ ਹੋ ਜਾਵੇਂਗਾ।
੪ ਤਰੱਕੀ ਲਈ ਅੱਗੇ ਵਧ, ਪਿੱਛੇ ਨੂੰ ਪਾਸਾ ਨਾ ਪਰਤ।
੫ ਤੁਰਤ, ਇਸੇ ਕਾਲ, ਫੌਰਨ।
੬ ਪ੍ਰਾਚੀਨ ਵਿਦਵਾਨਾਂ ਨੇ ਪ੍ਰਿਥਵੀ ਨੂੰ ਇਨ੍ਹਾਂ ਨੌਂ ਹਿੱਸਿਆਂ ਵਿੱਚ ਵੰਡਿਆ ਹੈ—ਕੁਰੁ, ਹਿਰੰਨਯਮਯ, ਇਲਾਵ੍ਰਤ, ਕੇਤੁਮਾਲ, ਹਰਿਵਰਸ, ਰੈਮਯਕ [ਨੌਂ ਖੰਡ] ਕਿੰਪੁਰੁਸ਼, ਭਦ੍ਰ ਅਤੇ ਭਾਰਤ।

# ੯. ਉਪਦੇਸ਼

ਸਾਡੇ ਹਿੱਤ ਲਈ ਜਗਤ ਗੁਰੂ ਨੇ ਆਪਣੀ ਪਵਿੱਤ੍ਰ ਬਾਣੀ ਦੇ ਪਦ-ਪਦ ਵਿੱਚ ਜੋ ਉਪਦੇਸ਼ ਕੀਤੇ ਹਨ, ਉਨ੍ਹਾਂ ਦੀ ਗਿਣਤੀ ਕਰਨੀ ਅਸੰਭਵ ਹੈ, ਪਰ ਪ੍ਰੇਮੀਆਂ ਦੇ ਹਿੱਤ ਵਾਸਤੇ ਕੁਛ ਇਕ ਉਪਦੇਸ਼-ਪੂਰਤ ਸ਼ਬਦ ਲਿਖਦੇ ਹਾਂ, ਜਿਨ੍ਹਾਂ ਤੇ ਅਮਲ ਕਰਦੇ ਹੋਏ ਅਸੀਂ ਭੋਗ ਮੋਖ ਦਾ ਆਨੰਦ ਪ੍ਰਾਪਤ ਕਰਦੇ ਹਾਂ ।

[੫੧] ਸਿਰੀਰਾਗੁ ਮਹਲਾ ੫ (੨੫)

**ਸੰਚਿ ਹਰਿ ਧਨੁ, ਪੂਜਿ ਸਤਿਗੁਰੁ, ਛੋਡਿ ਸਗਲ ਵਿਕਾਰ ॥**
**ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ, ਹੋਇ ਉਧਾਰੁ ॥...**
**ਸਤੁ ਸੰਤੋਖੁ ਦਇਆ ਕਮਾਵੈ, ਏਹ ਕਰਣੀ ਸਾਰ ॥**
**ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ ॥**

[੧੪੧] ਮਹਲਾ ੪ ਵਾਰ ਮਾਝ (੮)

**ਪਰਹਰਿ[1] ਕਾਮ ਕ੍ਰੋਧੁ ਝੂਠੁ ਨਿੰਦਾ, ਤਜਿ ਮਾਇਆ, ਅਹੰਕਾਰੁ ਚੁਕਾਵੈ ॥**
**ਤਜਿ ਕਾਮੁ, ਕਾਮਿਨੀ ਮੋਹੁ ਤਜੈ, ਤਾ ਅੰਜਨ ਮਾਹਿ ਨਿਰੰਜਨੁ ਪਾਵੈ[2] ॥**

[੧੫੪] ਗਉੜੀ ਮਹਲਾ ੧ (੧੩)

**ਸੁਣਿ ਸੁਣਿ, ਸਿਖ ਹਮਾਰੀ ॥**
**ਸੁਕ੍ਰਿਤੁ[3] ਕੀਤਾ ਰਹਸੀ, ਮੇਰੇ ਜੀਅੜੇ, ਬਹੁੜਿ ਨ ਆਵੈ ਵਾਰੀ ॥**

[੨੦੯] ਗਉੜੀ ਮਹਲਾ ੫ (੧੩੭)

**ਪਾਰਬ੍ਰਹਮ ਪੂਰਨ ਪਰਮੇਸੁਰ, ਮਨ ਤਾ ਕੀ ਓਟ ਗਹੀਜੈ ਰੇ ॥**
**ਜਿਨਿ ਧਾਰੇ ਬ੍ਰਹਮੰਡ ਖੰਡ ਹਰਿ, ਤਾ ਕੋ ਨਾਮੁ ਜਪੀਜੈ ਰੇ ॥੧॥ ਰਹਾਉ ॥**
**ਮਨ ਕੀ ਮਤਿ ਤਿਆਗਹੁ ਹਰਿ ਜਨ, ਹੁਕਮੁ ਬੂਝਿ ਸੁਖੁ ਪਾਈਐ ਰੇ ॥**
**ਜੋ ਪ੍ਰਭੁ ਕਰੈ ਸੋਈ ਭਲ ਮਾਨਹੁ, ਸੁਖਿ ਦੁਖਿ ਓਹੀ ਧਿਆਈਐ ਰੇ ॥੧॥**
**ਕੋਟਿ ਪਤਿਤ ਉਧਾਰੇ ਖਿਨ ਮਹਿ, ਕਰਤੇ ਬਾਰ ਨ ਲਾਗੈ ਰੇ[4] ॥**
**ਦੀਨ ਦਰਦ ਦੁਖ ਭੰਜਨ ਸੁਆਮੀ; ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥**
**ਸਭ ਕੋ ਮਾਤ ਪਿਤਾ ਪ੍ਰਤਿਪਾਲਕ, ਜੀਅ ਪ੍ਰਾਨ ਸੁਖ ਸਾਗਰੁ ਰੇ ॥**
**ਦੇਂਦੇ ਤੋਟਿ ਨਾਹੀ ਤਿਸੁ ਕਰਤੇ, ਪੂਰਿ ਰਹਿਓ ਰਤਨਾਗਰੁ[5] ਰੇ ॥੩॥**
**ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ, ਘਟ ਘਟ ਅੰਤਰਿ ਸੋਈ ਰੇ ॥**
**ਨਾਨਕੁ ਦਾਸੁ ਤਾ ਕੀ ਸਰਣਾਈ, ਜਾ ਤੇ ਬ੍ਰਿਥਾ[6] ਨ ਕੋਈ ਰੇ ॥੪॥੧੬॥**

---

੧ ਤਜਾਗ ਕੇ । ੨ ਮਾਯਾ ਰੂਪ ਪ੍ਰਪੰਚ ਵਿੱਚ ਵਰਤਦਾ ਹੋਇਆ, ਸ਼ੁੱਧ ਨਿਰਵਿਕਾਰ ਕਰਤਾਰ ਨੂੰ ਪਾਉਂਦਾ ਹੈ । ੩ ਸ਼ੁਭ ਕਰਮ । ੪ ਪਵਿੱਤ੍ਰ ਕਰਦੇ ਅਤੇ ਨੀਚੋਂ ਊਚ ਬਣਾਉਂਦੇ ਚਿਰ ਨਹੀਂ ਲੱਗਦਾ । ੫ ਰਤਨਾਂ ਦੀ ਖਾਨਿ, ਗੁਣ ਸਮੁੰਦਰ । ੬ ਖਾਲੀ, ਨਿਰਾਸ ।

[੨੧੯] ਗਉੜੀ ਮਹਲਾ ੯ (੧)

**ਸਾਧੋ, ਮਨ ਕਾ ਮਾਨੁ ਤਿਆਗਉ ॥[੧]**
**ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥੧॥ ਰਹਾਉ ॥**
**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥**
**ਹਰਖ ਸੋਗ ਤੇ ਰਹੈ ਅਤੀਤਾ, ਤਿਨਿ ਜਗਿ ਤਤੁ ਪਛਾਨਾ ॥੧॥**

[੨੨੦] ਗਉੜੀ ਮਹਲਾ ੯ (੮)

**ਮਨ ਰੇ ਕਹਾ ਭਇਓ ਤੈ ਬਉਰਾ ॥**
**ਅਹਿਨਿਸਿ ਅਉਧ ਘਟੈ ਨਹੀ ਜਾਨੈ, ਭਇਓ ਲੋਭ ਸੰਗਿ ਹਉਰਾ[੨] ॥**

[੨੫੯] ਗਉੜੀ ਬਾਵਨ ਅਖਰੀ ਮਹਲਾ ੫ (੪)

**ਰੋਸੁ ਨ ਕਾਹੂ ਸੰਗ ਕਰਹੁ, ਆਪਨ ਆਪੁ ਬੀਚਾਰਿ ॥[੩]**
**ਹੋਇ ਨਿਮਾਨਾ[੪] ਜਗਿ ਰਹਹੁ, ਨਾਨਕ ਨਦਰੀ ਪਾਰਿ ॥[੫]**

[੩੨੨] ਮਹਲਾ ੫, ਵਾਰ ਗਉੜੀ (੧੭)

**ਜਿਸੁ ਸਰਬ ਸੁਖਾ ਫਲ ਲੋੜੀਅਹਿ, ਸੋ ਸਚੁ ਕਮਾਵਉ ॥**
**ਨੇੜੈ ਦੇਖਉ ਪਾਰਬ੍ਰਹਮੁ[੬], ਇਕੁ ਨਾਮੁ ਧਿਆਵਉ ॥**
**ਹੋਇ ਸਗਲ ਕੀ ਰੇਣੁਕਾ, ਹਰਿ ਸੰਗਿ ਸਮਾਵਉ ॥**
**ਦੂਖੁ ਨ ਦੇਈ ਕਿਸੈ ਜੀਅ, ਪਤਿ ਸਿਉ ਘਰਿ ਜਾਵਉ ॥**

[੩੯੭] ਆਸਾ ਮਹਲਾ ੫ (੧੦੭)

**ਸੋਈ ਕੰਮੁ ਕਮਾਇ, ਜਿਤੁ ਮੁਖੁ ਉਜਲਾ[੭] ॥**

[੮੮੩] ਰਾਮਕਲੀ ਮਹਲਾ ੫ (੨)

**ਭਰਮੁ ਚੁਕਾਵਹੁ, ਗੁਰਮੁਖਿ ਲਿਵ ਲਾਵਹੁ, ਆਤਮੁ ਚੀਨਹੁ[੮] ਭਾਈ ॥**

---

੧ ਆਪਣੇ ਆਪ ਨੂੰ ਗੁਣ, ਰੂਪ, ਵਿਦਯਾ, ਧਨ ਵਿੱਚ ਵੱਡਾ ਮੰਨ ਕੇ ਹਉਮੈ ਅੰਕੁਰ ਫੁੱਲਣਾ [ਮਾਨ] "ਮਾਨ" ਹੈ, ਜਿਸ ਦਾ ਤਯਾਗਣਾ ਗੁਰਮੁਖਾਂ ਦਾ ਕਰਮ ਹੈ—
"ਕਬੀਰ ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ ॥
ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ ॥"੧੫੬॥ (ਪੰਨਾ ੧੩੭੨)

੨ ਹਲਕਾ। ਵਜ਼ਨ ਛੱਡ ਕੇ। ਦੀਨ।

੩ ਸਭ ਨੂੰ ਆਪਣੇ ਜਿਹਾ ਵਿਚਾਰੋ। ਜਿਨ੍ਹਾਂ ਬਾਤਾਂ ਤੋਂ ਤੁਹਾਨੂੰ ਅਨੰਦ, ਸ਼ੋਕ, ਲਾਭ ਅਤੇ ਹਾਨੀ ਹੁੰਦੀ ਹੈ, ਉਨ੍ਹਾਂ ਤੋਂ ਹੋਰਨਾਂ ਨੂੰ ਭੀ ਉਹੋ ਜੇਹਾ ਹੀ ਅਸਰ ਹੁੰਦਾ ਸਮਝੋ।

੪ ਨਿਰਮਾਨ। [ਨਿਰਮਾਣ]

੫ ਕਰਤਾਰ ਦੀ ਕਿਰਪਾ ਦ੍ਰਿਸਟਿ ਨਾਲ ਪਾਰ ਨਿਸਤਾਰਾ ਹੋਵੇਗਾ।

੬ "ਨਿਕਟਿ ਬੁਝੈ ਸੋ ਬੁਰਾ ਕਿਉ ਕਰੈ ॥" (ਭੈਰਉ ਮਹਲਾ ੫, ਪੰਨਾ ੧੧੩੯)

੭ ਉਹ ਕਰਮ, ਜਿਨ੍ਹਾਂ ਦੇ ਕਰਨ ਤੋਂ ਮੱਥੇ ਕਾਲਖ ਦਾ ਟਿੱਕਾ ਨਾ ਲੱਗੇ।

੮ ਸਭ ਨੂੰ ਆਪਣਾ ਰੂਪ ਵੇਖੋ ਅਤੇ ਆਪਣੀ ਅਸਲਿਯਤ ਸਮਝੋ।

ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ, ਕਿਸੁ ਸਿਉ ਕਰਹੁ ਬੁਰਾਈ[੧] ॥

[੯੦੨] ਰਾਮਕਲੀ ਮਹਲਾ ੯ (੮੧)

ਪ੍ਰਾਨੀ, ਨਾਰਾਇਨ ਸੁਧਿ ਲੇਹਿ ॥
ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ, ਬ੍ਰਿਥਾ ਜਾਤੁ ਹੈ ਦੇਹ ॥੧॥ ਰਹਾਉ ॥
ਤਰਨਾਪੋ ਬਿਖਿਅਨ ਸਿਉ ਖੋਇਓ, ਬਾਲਪਨੁ ਅਗਿਆਨਾ ॥
ਬਿਰਧਿ ਭਇਓ ਅਜਹੂ ਨਹੀ ਸਮਝੈ, ਕਉਨ ਕੁਮਤਿ ਉਰਝਾਨਾ ॥੧॥
ਮਾਨਸ ਜਨਮੁ ਦੀਓ ਜਿਹ ਠਾਕੁਰਿ, ਸੋ ਤੈ ਕਿਉ ਬਿਸਰਾਇਓ ॥
ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ[੨] ਨ ਤਾ ਕਉ ਗਾਇਓ ॥੨॥
ਮਾਇਆ ਕੋ ਮਦੁ ਕਹਾ ਕਰਤੁ ਹੈ ? ਸੰਗਿ ਨ ਕਾਹੂ ਜਾਈ ॥
ਨਾਨਕੁ ਕਹਤੁ ਚੇਤਿ ਚਿੰਤਾਮਨਿ[੩], ਹੋਇ ਹੈ ਅੰਤਿ ਸਹਾਈ ॥੩॥੩॥੮੧॥

[੧੦੨੫] ਮਾਰੂ ਮਹਲਾ ੧ ਸੋਲਹੇ (੬)

ਛੋਡਹੁ ਪ੍ਰਾਣੀ, ਕੂੜ ਕਬਾੜਾ[੪] ॥...
ਸਾਕਤ ਕੂੜਿ ਪਚਹਿ ਮਨਿ ਹਉਮੈ, ਦੁਹੁ ਮਾਰਗਿ[੫] ਪਚੈ ਪਚਾਈ ਹੇ ॥੬॥
ਛੋਡਿਹੁ ਨਿੰਦਾ, ਤਾਤਿ[੬] ਪਰਾਈ ॥ ਪੜਿ ਪੜਿ ਦਝਹਿ ਸਾਤਿ ਨ ਆਈ ॥...[ਨਿੰਦਾ]
ਛੋਡਹੁ ਕਾਮ ਕ੍ਰੋਧੁ ਬੁਰਿਆਈ ॥ ਹਉਮੈ ਧੰਧੁ ਛੋਡਹੁ ਲੰਪਟਾਈ ॥...
ਬੋਲਹੁ ਸਾਚੁ, ਪਛਾਣਹੁ ਅੰਦਰਿ ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ[੭] ॥ [ਸਚ]
ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ, ਇਉ ਭਵਜਲੁ ਪਾਰਿ ਲੰਘਾਈ ਹੇ ॥੧੨॥

[੧੦੩੦] ਮਾਰੂ ਸੋਲਹੇ ਮਹਲਾ ੧ (੧੦)

ਸਤ ਸੰਤੋਖਿ ਰਹਹੁ ਜਨ ਭਾਈ ॥ ਖਿਮਾ ਗਹਹੁ ਸਤਿਗੁਰ ਸਰਣਾਈ ॥ [ਖਿਮਾ]
ਆਤਮੁ ਚੀਨਿ ਪਰਾਤਮੁ ਚੀਨਹੁ[੮], ਗੁਰ ਸੰਗਤਿ ਇਹੁ ਨਿਸਤਾਰਾ ਹੇ ॥੮॥

[੧੨੫੪] ਮਲਾਰ ਮਹਲਾ ੧ (੧)

ਖਾਣਾ ਪੀਣਾ ਹਸਣਾ ਸਉਣਾ, ਵਿਸਰਿ ਗਇਆ ਹੈ ਮਰਣਾ ॥
ਖਸਮੁ ਵਿਸਾਰਿ ਖੁਆਰੀ ਕੀਨੀ, ਧ੍ਰਿਗੁ ਜੀਵਣੁ ਨਹੀ ਰਹਣਾ ॥੧॥

---

੧ ਜੋ ਵਾਹਗੁਰੂ ਨੂੰ ਹਾਜ਼ਰ-ਨਾਜ਼ਰ ਜਾਣਦੇ ਹਨ, ਉਹ ਬੁਰਿਆਈ ਦਾ ਸੰਕਲਪ ਭੀ ਮਨ ਵਿੱਚ ਨਹੀਂ ਲਿਆ ਸਕਦੇ ।
੨ ਅੱਖ ਦੇ ਫੁਰਨੇ ਮਾਤ੍ਰ, ਭਾਵ ਇਹ ਹੈ ਕਿ ਥੋੜਾ ਸਮਾਂ ਭੀ ।
੩ ਜੋ ਮਨ ਚਿਤਵੇ ਪਦਾਰਥ ਦਾਨ ਕਰਦਾ ਹੈ, ਕਰਤਾਰ । ੪ ਗੰਦ, ਕੂੜਾ । [ਝੂਠ]
੫ ਮੰਦਾ ਰਾਹ । ਕੁਮਾਰਗ ।
੬ ਈਰਖਾ । ਹਸਦ । ਸਾੜਾ ।
੭ ਵਾਹਗੁਰੂ ਦੂਰ ਨਹੀਂ, ਉਸ ਨੂੰ ਵਿਚਾਰ ਦ੍ਰਿਸ਼ਟਿ ਨਾਲ ਵੇਖੋ ।
੮ ਆਪਣੇ ਆਪ ਦਾ ਅਤੇ ਪ੍ਰਮਾਤਮਾ ਦਾ ਯਥਾਰਥ ਵਿਚਾਰ ਕਰੋ । ਅਥਵਾ ਆਪਣਾ ਅਰ ਦੂਜੇ ਦਾ ਮਨ ਇੱਕ ਸਮਝੋ ।

ਕਬਿੱਤ—ਭਾਈ ਗੁਰਦਾਸ ਜੀ

**ਆਪਨੋ ਸੁਅੰਨਿ[1] ਜੈਸੇ ਲਾਗਤ ਪਿਆਰੋ ਜੀਅ,**
**ਜਾਨੀਐ ਵੈਸੋ ਈ ਪਿਆਰੋ ਸਕਲ ਸੰਸਾਰ ਕਉ।**
**ਆਪਨੋ ਦਰਬੁ ਜੈਸੇ ਰਾਖੀਐ ਜਤਨ ਕਰਿ,**
**ਵੈਸੋ ਈ ਸਮਝਿ ਸਭ ਕਾਹੂੰ ਕੇ ਬਿਉਹਾਰ ਕਉ।**
**ਅਸਤੁਤਿ ਨਿੰਦਾ ਸੁਨਿ ਬਿਆਪਤ ਹਰਖ ਸੋਗ,**
**ਵੈਸੀਐ ਲਗਤ ਜਗ ਅਨਿਕ ਪ੍ਰਕਾਰ ਕਉ।**
**ਜੈਸੇ ਕੁਲ ਧਰਮੁ ਕਰਮੁ ਜੈਸੋ ਜੈਸੋ ਕਾ ਕੋ,**
**ਉਤਮ ਕੈ ਮਾਨਿ ਜਾਨਿ ਬ੍ਰਹਮ ਬਿਥਾਰ ਕਉ[2] ॥੩੯੮॥**
**ਜੈਸੇ ਨੈਨ ਬੈਨ ਪੰਖ ਸੁੰਦਰ ਸਰਬੰਗ[3] ਮੋਰ,**
**ਤਾ ਕੇ ਪਗ ਓਰ ਦੇਖਿ ਦੋਖ ਨ ਬੀਚਾਰੀਐ।**
**ਸੰਦਲ ਸੁਗੰਧ ਅਤਿ ਕੋਮਲ ਕਮਲ ਜੈਸੇ,**
**ਕੰਟਕਿ[4] ਬਿਲੋਕਿ ਨ ਅਉਗਨ ਉਰਧਾਰੀਐ।**
**ਜੈਸੇ ਅੰਮ੍ਰਿਤ ਫਲ ਮਿਸਟਿ ਗੁਨਾਦਿ ਸ੍ਵਾਦ,**
**ਬੀਜ ਕਰਵਾਈ ਕੈ ਬੁਰਾਈ ਨ ਸਮਾਰੀਐ[5]।**
**ਤੈਸੇ ਗੁਰ ਗਿਆਨ ਦਾਨ ਸਭਹੂੰ ਸੈ ਮਾਂਗਿ ਲੀਜੈ,**
**ਬੰਦਨਾ ਸਕਲ ਭੂਤ ਨਿੰਦਾ ਨ ਤਕਾਰੀਐ[6] ॥੩੯੯॥**

**ਭਾਈ ਬਾਲੇ ਵਾਲੀ ਜਨਮ ਸਾਖੀ, [7]ਸਾਖੀ ੧੫੭—'ਸਤਿ ਨਾਮੁ' ਕਾ ਸ਼ਬਦ ਚਿੱਤ ਕਰ ਕੇ ਪੜ੍ਹੋ, ਭਲਿਆਈ ਕਰੋ, ਦਾਨ ਕਰੋ, ਕਿਸੇ ਨਾਲ ਗੁੱਸਾ ਨਾ ਕਰੋ, ਸਰੀਰ ਨੂੰ ਅਨਿੱਤ ਜਾਣੋ, ਸ਼ਬਦ ਅੰਮ੍ਰਿਤ ਕੋ ਪੀਵੋ, ਤੁਹਾਡੀ ਕਲਿਆਣ ਹੋਵੇਗੀ।**

---

੧ ਪੁੱਤ੍ਰ, ਸੂਨੁ।

੨ ਕਿਸੇ ਦੀ ਕੁਲ ਅਤੇ ਧਰਮ ਦੀ ਰੀਤਿ ਪਰ ਤਰਕ ਕਰ ਕੇ ਮਨ ਨਹੀਂ ਦੁਖਾਉਣਾ ਚਾਹੀਏ, ਭਰਮ ਅਤੇ ਅਗਯਾਨ ਵਿੱਚ ਪਏ ਲੋਕਾਂ ਨੂੰ ਮਿੱਤ੍ਰਤਾ ਅਰੁ ਵਿਚਾਰ ਨਾਲ ਕੁਮਾਰਗੋਂ ਕੱਢ ਕੇ ਸੁਮਾਰਗ ਪਾਉਣਾ ਲੋੜੀਏ। ਕਬਿੱਤ ਦਾ ਭਾਵ 'ਆਸਾ ਦੀ ਵਾਰ' ਦੀ ਇਸ ਤੁਕ ਅਨੁਸਾਰ—"ਜੇਹਾ ਵੇਖਹਿ ਤੇਹਾ ਵੇਖੁ"—ਇਹ ਹੈ ਕਿ ਜੇਹਾ ਹਿੱਤ ਤੁਸੀਂ ਆਪਣਾ ਚਾਹੁੰਦੇ ਹੋ, ਤੇਹਾ ਸਭਸ ਲਈ ਚਾਹੋ ਅਤੇ ਜੋ ਤੁਸੀਂ ਆਪਣੇ ਵਾਸਤੇ ਨਹੀਂ ਚਾਹੁੰਦੇ, ਉਹ ਦੂਜਿਆਂ ਲਈ ਨਾ ਚਾਹੋ।
[ਆਪਣੇ ਜੇਹਾ ਦੂਜੇ ਨੂੰ ਵੇਖੋ]

੩ ਸਰਵਾਂਗ। ੪ ਚੰਨਣ ਨੂੰ ਕੌੜਾ ਅਤੇ ਕਮਲ ਨੂੰ ਕੰਡਿਆਂ ਵਾਲਾ ਦੇਖ ਕੇ।

੫ ਅੰਬ, ਸੀਤਾ ਫਲ (ਸ਼ਰੀਫ਼ਾ) ਆਦਿਕਾਂ ਦੇ ਬੀਜਾਂ ਵਿੱਚ ਕਸੈਲਾ ਸਵਾਦ ਹੁੰਦਾ ਹੈ।

੬ ਮਿਠਾਸ (ਗੁਣ) ਗ੍ਰਹਿਣ ਸਭ ਥਾਂ ਤੋਂ ਕਰ ਲੈਣਾ ਚਾਹੀਏ ਅਤੇ [ਗੁਣ ਗ੍ਰਾਹਕਤਾ] ਕਸੈਲਾ—ਪਨ (ਅਵਗੁਣ) ਛੱਡ ਦੇਣਾ ਚਾਹੀਏ, ਦੇਖੋ "ਰਤਨ ਮਾਲ ਸਾਖੀ" ਦਾ ਬਚਨ :-
'ਵੇਦ ਆਦਿਕਾਂ ਦਾ ਵਿਅਰਥ ਵਾਕ ਤਿਆਗਣਾ, ਸਾਰ ਵਾਲਾ ਵਾਕ ਬਾਲਕ ਦਾ ਭੀ ਮੰਨਣਾ।'

੭ ਇਸ ਸਾਖੀ ਵਿੱਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਦੇ ਜੋਤੀ ਜੋਤਿ ਸਮਾਉਣ [ਭਾਈ ਬਾਲਾ] ਪਿੱਛੋਂ ਭਾਈ ਬਾਲਾ ਆਪਣੀ ਜਨਮ ਭੂਮੀ ਤਲਵੰਡੀ ਤੋਂ ਗੁਰੂ ਅੰਗਦ ਸਾਹਿਬ ਦੇ ਦਰਸ਼ਨ ਨੂੰ ਖਡੂਰ ਆਇਆ ਅਤੇ ਦੂਜੀ ਪਾਤਸ਼ਾਹੀ ਦੇ ਪ੍ਰਸ਼ਨ ਕਰਨ ਪੁਰ ਉਸ ਨੇ ਇਹ ਸਾਰੀ ਸਾਖੀ ☞

# ਸਾਧੁ ਸੰਗਤਿ ਦੀ ਪ੍ਰਾਰਥਨਾ[1]

ਭਾਈ ਸਿੱਖੋ ! ਚਾਰ ਉਪਦੇਸ਼ ਖਾਲਸੇ ਨੂੰ ਮੰਨਣੇ ਯੋਗ ਹਨ :- [ਚਾਰ ਉਪਦੇਸ਼]

(ੳ) ਪਰਉਪਕਾਰ ਕਰਨਾ । ਇਸ ਸਮਾਨ ਕੋਈ ਜਪ ਤਪ ਧਰਮ ਨਹੀਂ ਹੈ । [ਪਰਉਪਕਾਰ]

(ਅ) ਬਚਨ ਤੋਂ ਨਹੀਂ ਫਿਰਣਾ । [ਬਚਨ ਨਹੀਂ ਹਾਰਨਾ]

(ੲ) ਗੁਰੂ ਗ੍ਰੰਥ ਸਾਹਿਬ ਤੋਂ ਵਧ ਕੇ ਵੇਦ ਸ਼ਾਸਤ੍ਰ ਆਦਿ ਔਰ ਕਿਸੀ ਪੁਸਤਕ ਨੂੰ ਨਹੀਂ ਜਾਣਨਾ ।

(ਸ) ਖਿਮਾ ਕਰਨੀ, ਜਯੋਂ ਜਯੋਂ ਬਡੇ ਹੋਣਾ ਤਯੋਂ ਤਯੋਂ ਨਿੰਮ੍ਰਤਾ ਰੱਖਣੀ, ਨਿਰਧਨ ਨੂੰ ਆਦਰ ਦੇਣਾ, ਜਿਸ ਦਾ ਕੋਈ ਵਾਲੀ ਨਹੀਂ ਉਸ ਦੀ ਸਹਾਇਤਾ ਕਰਨੀ, ਮਰਾਤਬੇ ਨੂੰ ਪਾਇ ਕੇ ਗਰਬ ਨਹੀਂ ਕਰਨਾ । [ਖਿਮਾ]

# ਖ਼ਾਲਸੇ ਨੂੰ ਦਸਮੇਸ਼ ਦਾ ਉਪਦੇਸ਼

ਗੁਰੁ ਵਿਲਾਸ ਪਾਤਸ਼ਾਹੀ ੧੦[2], ਅਧਜਾਯ ੧੨

ਮੋਰ ਬਚਨ ਸੋ ਕਰਹੁ ਪਜਾਰਾ । ਖੜਗਕੇਤੁ ਹੈ ਰੱਛਕ ਬਾਰਾ।
ਝੂਠੇ ਸਰਬ ਉਪਾਵ ਤਿਆਗਹੁ । ਸ੍ਰੀ ਅਸਧੁਜ ਕੀ ਚਰਨੀ ਲਾਗਹੁ ॥੪੯॥
ਪੋਥੀ ਗ੍ਰੰਥ ਮਹਲ ਦਸ ਬਾਨੀ । ਸੋਧ ਲਹੋ ਪਦ ਜੋ ਨਿਰਬਾਨੀ।

---

☛ ਸੁਣਾਈ, ਜਿਸ ਨੂੰ ਸੁਲਤਾਨ ਪੁਰ ਨਿਵਾਸੀ ਭਾਈ ਪੈੜੇ ਮੋਖੇ ਨੇ ਗੁਰਮੁਖੀ ਅੱਖਰਾਂ ਵਿੱਚ ਲਿਖਿਆ ਇਸੇ ਕਾਰਣ ਇਸ ਸਾਖੀ ਦਾ ਦੂਜਾ ਨਾਉਂ "ਪੈੜੇ ਮੋਖੇ ਵਾਲੀ ਸਾਖੀ" ਭੀ ਹੈ। [ਜਨਮ ਸਾਖੀ] ਇਸ ਪੁਸਤਕ ਦੇ ਲਿਖੇ ਜਾਣ ਦੇ ਸੰਮਤ ੧੫੮੨ ਅਤੇ ੧੫੯੨ ਬਿਕ੍ਰਮੀ ਲਿਖੇ ਹਨ, ਪਰ ਇਹ ਦੋਵੇਂ ਸਹੀ ਨਹੀਂ, ਕਿਉਂਕਿ ਗੁਰੂ ਨਾਨਕ ਸਾਹਿਬ ਜੋਤੀ ਜੋਤਿ ਸਮਾਏ ਹਨ ੧੫੯੬ ਵਿੱਚ, ਇਸ ਤੋਂ ਪਹਿਲਾਂ ਗੁਰੂ ਅੰਗਦ ਜੀ ਦਾ ਗੁਰੂ-ਗੱਦੀ ਪੁਰ ਬੈਠਣਾ ਬਣ ਨਹੀਂ ਸਕਦਾ, ਅਤੇ ੧੫੯੨ ਵਿੱਚ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਭੀ ਨਹੀਂ ਆਏ ਸੇ ।
ਅੱਜ ਕੱਲ੍ਹ ਇਸ ਸਾਖੀ ਦੇ ਤਿੰਨ ਚਾਰ ਭੇਦ ਦੇਖਣ ਵਿੱਚ ਆਉਂਦੇ ਹਨ, ਜੋ ਆਪਣੀ ਆਪਣੀ ਬੁੱਧਿ ਅਨੁਸਾਰ ਸਿੱਖਾਂ ਤੋਂ ਲਿਖੇ ਗਏ ਹਨ। ਬਿਧੀ ਚੰਦ ਹੰਦਾਲੀਏ ਦੀ ਐਡੀਸ਼ਨ ਸਭ ਤੋਂ ਮਹਾਂ ਨਿਖਿੱਧ ਹੈ, ਜਿਸ ਵਿੱਚ ਗੁਰੁਮਤ ਵਿਰੁੱਧ ਅਨੇਕ ਬਾਤਾਂ ਨਿੰਦਾ ਦੇ ਭਾਵ ਨਾਲ ਲਿਖੀਆਂ ਹਨ, ਇਸ ਪੁਰ ਭੀ ਇਸ ਸਾਖੀ ਵਿੱਚ ਬੇਅੰਤ ਉਪਦੇਸ਼ ਗੁਰੁਮਤ ਅਨੁਸਾਰ ਪਾਏ ਜਾਂਦੇ ਹਨ ।

੧ ਸਿੱਖਾਂ ਨੇ ਇੱਕ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸੇਵਾ ਵਿੱਚ ਧਾਰਮਕ ਪ੍ਰਸ਼ਨ ਕੀਤੇ, ਜਿਨ੍ਹਾਂ ਦੇ ਉੱਤਰ ਵਿੱਚ ਗੁਰੂ ਸਾਹਿਬ ਨੇ ਜੋ ਹੁਕਮ ਦਿੱਤੇ, ਉਹ ਇਸ ਸਿਰਲੇਖ ਹੇਠ ਇਕੱਤ੍ਰ ਕੀਤੇ ਗਏ ਹਨ।

੨ ਅਨੰਦਪੁਰ ਦੇ ਰਹਿਣ ਵਾਲੇ ਭਾਈ ਸੁੱਖਾ ਸਿੰਘ ਜੀ ਨੇ, ਦਸਵੀਂ ਪਾਤਸ਼ਾਹੀ [ਗੁਰੁ ਵਿਲਾਸ] ਦਾ ਗੁਰ ਬਿਲਾਸ ਸੰਮਤ ੧੮੫੪ ਬਿਕ੍ਰਮੀ ਵਿੱਚ ਰਚਿਆ ਹੈ, ਭਾਈ ਸਾਹਿਬ ੧੮੨੫ ਵਿੱਚ ਅਨੰਦਪੁਰ ਜਨਮੇ, ਗਜਾਨੀ ਭਗਵਾਨ ਸਿੰਘ ਅਤੇ ਕਵੀ ਠਾਕੁਰ ਸਿੰਘ ਤੋਂ ਵਿਦਜਾ ਪੜ੍ਹੇ ਅਰ ਨਿਤ ਗੁਰਦੁਆਰੇ ਕੇਸਗੜ੍ਹ ਕਥਾ ਕਰਦੇ ਰਹੇ । ਇਨ੍ਹਾਂ ਦਾ ਚਲਾਣਾ ਅਨੰਦਪੁਰ ਵਿੱਚ ਹੀ ਸੰਮਤ ੧੮੯੫ ਵਿੱਚ ਹੋਇਆ ਆਪ ਦੀ ਕਵਿਤਾ ਸਾਧਾਰਣ ਹੈ, ਅਰ ਛੰਦ ਦੀ ਚਾਲ ਸਹੀ ਕਰਨ ਲਈ ਅਸਲ ਸ਼ਬਦ ਬਹੁਤ ਵਿਗਾੜੇ ਹੋਏ ਹਨ । [ਸੁਖਾ ਸਿੰਘ ਭਾਈ]

ਸ਼ਸਤ੍ਰ ਅਸਤ੍ਰ ਸਿਮਰਹੁ ਬਰ ਬੁੱਧਾ। ਖਲ ਦਲ ਸਾਥ[1] ਕਰਹੁ ਨਿੱਤ ਜੁੱਧਾ ॥੫੦॥
ਰਾਜ ਜੋਗ ਤੁਮ ਕਹ ਮੈ ਦੀਨਾ। ਪਰਮ ਜੋਤ ਸੰਗ ਪਰਚੋ ਕੀਨਾ।
ਸੰਤ ਸਮੂਹਨ ਕੋ ਸੁਖ ਦੀਜੈ । ਅਚਲ ਰਾਜ ਧਰਨੀ ਮਹਿ ਕੀਜੈ ॥੫੧॥
ਖਾਲਸ[2] ਕੀ ਚਰਨੀ ਸਭ ਲਾਗੋ। ਪਰਮ ਜੋਤ ਕੇ ਰਸ ਮਹਿ ਪਾਗੋ।
ਖੜਗ ਗੋਦ[3] ਤੁਮ ਕਹ ਮੈ ਪਾਯੋ। ਭਿੰਨ ਭਿੰਨ ਕਰ ਪੰਥ ਬਤਾਯੋ ॥੫੨॥
ਦੇਗ ਤੇਗ ਹੈ ਜੀਤ ਤਿਹਾਰੀ। ਅਸਧੁਜ ਰਹਤ[4] ਲੇਹੁ ਉਰ ਧਾਰੀ।
ਮਹਾਂ ਕਾਲ ਕਾ ਕਰੋ ਧਯਾਨਾ। ਘਟ ਮੈ ਨਿਰਖੋ ਹਰਿ ਭਗਵਾਨਾ ॥੫੩॥

## ੧੦. ਉਪਦੇਸ਼ਕ

ਉੱਤਮ ਉਪਦੇਸ਼ਕ ਉਹ ਹਨ, ਜੋ ਆ਼ਲਿਮ, ਆ਼ਮਿਲ, ਜਥੇ-ਬੰਦੀ ਦੇ ਨਿਯਮਾਂ ਦੇ ਪਾਬੰਦ, ਸਮੇਂ ਦੀ ਕ਼ਦਰ ਵਾਲੇ[5], ਧੀਰਯ, ਖਿਮਾ, ਸਾਂਤਿ ਦੇ ਪੁੰਜ, ਦੂਰੰਦੇਸ਼ੀ ਵਾਕ ਪਟੁਤਾ ਆਦਿ ਗੁਣਾਂ ਕਰ ਕੇ ਭਰਪੂਰ ਹੋਣ, ਕਥਨੀ ਮਾਤ੍ਰ ਦੇ ਉਪਦੇਸ਼ਕ ਗੁਰਮਤ ਵਿੱਚ ਨਿੰਦਿਤ ਹਨ, ਅੱਗੇ ਲਿਖੇ ਗੁਰਵਾਕ ਉਪਦੇਸ਼ਕਾਂ ਨੂੰ ਕੰਠ ਕਰਨੇ ਚਾਹੀਏ—

[੧੧੮] ਮਾਝ ਮਹਲਾ ੩ ਅਸਟਪਦੀ (੧੬)

ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥
ਅੰਮ੍ਰਿਤੁ ਕਥਾ ਕਹੈ ਸਦਾ ਦਿਨੁ ਰਾਤੀ, ਅਵਰਾ ਆਖਿ ਸੁਣਾਵਣਿਆ ॥੨॥

[੧੪੦] ਵਾਰ ਮਾਝ ਮਹਲਾ ੪ (੫)

ਜਿਸ ਦੈ ਅੰਦਰਿ ਸਚੁ ਹੈ, ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥
ਓਹੁ ਹਰਿ ਮਾਰਗਿ ਆਪਿ ਚਲਦਾ, ਹੋਰਨਾ ਨੋ ਹਰਿ ਮਾਰਗਿ ਪਾਏ ॥

---

੧ ਪਾਮਰ ਅਧਰਮੀ ਅਨੁਯਾਯੀ ਲੋਕਾਂ ਨਾਲ ਦੇਸ਼ ਅਤੇ ਕੌਮ ਵਾਸਤੇ ।
੨ ਸ਼ੁੱਧ ਬ੍ਰਹਮ ਵਾਹਗੁਰੂ, ਅਕਾਲ ।
੩ ਮਹਾਕਾਲ ਦੀ ਗੋਦੀ ।
੪ ਅਕਾਲੀ ਰਹਿਤ, ਭਾਵ-ਖਾਲਸਾ ਰਹਿਤ ।
੫ ਜੋ ਉਪਦੇਸ਼ਕ ਕਥਾ ਵਯਾਖਯਾਨ ਸਮੇਂ ਆਖਦੇ ਹਨ ਕਿ ਮੈਨੂੰ ਥੋੜਾ ਸਮਾਂ [ਸਮੇਂ ਦੀ ਕ਼ਦਰ] ਮਿਲਿਆ ਹੈ, ਜੇ ਬਹੁਤ ਸਮਾਂ ਮਿਲਦਾ ਤਾਂ ਮੈਂ ਇਸ ਪ੍ਰਸੰਗ ਨੂੰ ਉੱਤਮ ਰੀਤਿ ਨਾਲ ਬਯਾਨ ਕਰਦਾ, ਉਨ੍ਹਾਂ ਨੂੰ ਅਸਭ੍ਯ ਸਮਝਣਾ ਚਾਹੀਏ। [ਅਸਭ੍ਯ] ਉੱਤਮ ਉਪਦੇਸ਼ਕ ਉਹ ਹੈ, ਜੋ ਵੱਡੇ ਪ੍ਰਸੰਗ ਨੂੰ ਸੰਖੇਪ ਅਤੇ ਛੋਟੇ ਪ੍ਰਸੰਗ ਨੂੰ ਵਿਸਤਾਰ ਕਰ ਕੇ ਬਯਾਨ ਕਰ ਸਕਦਾ ਹੈ। ਕਿਸੇ ਉਪਦੇਸ਼ਕ ਨੂੰ ਆਪ ਸਮਾਂ ਨਹੀਂ ਮੰਗਣਾ ਚਾਹੀਏ, ਸਭਾ (ਦੀਵਾਨ) ਦੇ ਪ੍ਰਬੰਧਕ ਜਿਤਨਾ ਸਮਾਂ ਦੇਣ, ਉਸ ਵਿੱਚ ਹੀ ਆਪਣਾ ਵਕਤਵ੍ਯ ਸਮਾਪਤ ਕਰਨਾ ਚਾਹੀਏ। ਉਪਦੇਸ਼ਕ ਦੀ ਮੁਦ੍ਰਾ ਸਭਾ ਦੇ ਸ੍ਰੋਤਿਆਂ ਨੂੰ ਪਸੰਦ ਆਉਣ ਵਾਲੀ ਚਾਹੀਏ। ਜੋ ਅਯੋਗ ਰੀਤਿ ਨਾਲ ਅੰਗਾਂ ਦੀ ਹਰਕਤ ਕਰਦੇ ਹਨ, ਉਹ ਹਕਾਰਤ ਨਾਲ ਵੇਖੇ ਜਾਂਦੇ ਹਨ। [ਉਪਦੇਸ਼ਕ ਦੀ ਮੁਦ੍ਰਾ]
ਜੋ ਉਪਦੇਸ਼ਕ ਆਰੰਭ ਕੀਤੇ ਪ੍ਰਸੰਗ ਦਾ ਸਿਲਸਲਾ ਵਿਗਾੜਨ ਲਈ ਵਾਰ ਵਾਰ ਆਖਦੇ ਹਨ—ਗੱਜ ਕੇ ਬੋਲੋ ਵਾਹਗੁਰੂ, ਉਹ ਟਕਸਾਲ ਦੇ ਸਿੱਖੇ ਹੋਏ ਨਹੀਂ, ਕਥਾ ਵਯਾਖਯਾਨ ਦੇ ਆਰੰਭ ਵਿੱਚ ਹੀ ਵਾਹ਼ਗੁਰੂ ਬੋਲਣਾ ਅਤੇ ਬੁਲਾਉਣਾ ਚਾਹੀਏ। [ਗੱਜ ਕੇ ਬੋਲੋ ਵਾਹਗੁਰੂ]

[੨੩੦] ਗਉੜੀ ਮਹਲਾ ੩ ਅਸਟਪਦੀ (੨)

**ਆਪਣਾ ਮਨੁ ਪਰਬੋਧਹੁ, ਬੂਝਹੁ ਸੋਈ[1] ॥**
**ਲੋਕ ਸਮਝਾਵਹੁ, ਸੁਣੇ ਨ ਕੋਈ[2] ॥**
**ਗੁਰਮੁਖਿ ਸਮਝਹੁ ਸਦਾ ਸੁਖੁ ਹੋਈ ॥੪॥**

[੧੯੫] ਗਉੜੀ ਮਹਲਾ ੫ (੯੭)

**ਆਪਿ ਕਮਾਉ ਅਵਰਾ ਉਪਦੇਸ ॥ ਰਾਮ ਨਾਮ ਹਿਰਦੈ ਪਰਵੇਸ ॥੩॥**

[੧੯੪] ਗਉੜੀ ਮਹਲਾ ੫ (੧੪੦)

**ਅੰਤਰਿ ਬਿਖੁ[3] ਮੁਖਿ ਅੰਮ੍ਰਿਤੁ ਸੁਣਾਵੈ ॥ ਜਮ ਪੁਰਿ ਬਾਧਾ ਚੋਟਾ ਖਾਵੈ ॥੨॥**

[੨੬੯] ਗਉੜੀ ਸੁਖਮਨੀ ਮਹਲਾ ੫ (੫)

**ਰਹਤ ਅਵਰ, ਕਛੁ ਅਵਰ ਕਮਾਵਤ ॥**
**ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥[4]**
**ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥[5]**
**ਅਵਰ ਉਪਦੇਸੈ, ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥**
**ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥ ਤਿਸ ਕੀ ਸੀਖ[6] ਤਰੈ ਸੰਸਾਰੁ ॥**

[੩੧੧] ਵਾਰ ਗਉੜੀ ੧, ਮਹਲਾ ੪ (੨੦)

**ਓਇ ਪੁਰਖ ਪ੍ਰਾਣੀ[7] ਧੰਨਿ ਜਨ ਹਹਿ, ਉਪਦੇਸੁ ਕਰਹਿ ਪਰਉਪਕਾਰਿਆ ॥**

[੩੮੦] ਆਸਾ ਮਹਲਾ ੫ (੩੮)

**ਉਪਦੇਸੁ ਕਰੈ ਆਪਿ ਨ ਕਮਾਵੈ, ਤਤੁ ਸਬਦੁ ਨ ਪਛਾਨੈ[8] ॥**

[੩੮੧] ਆਸਾ ਮਹਲਾ ੫ (੪੩)

**ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ ॥**

[੫੨੧] ਵਾਰ ਗੂਜਰੀ ੨, ਮਹਲਾ ੫ (੧੨)

**ਕੜਛੀਆ ਫਿਰੰਨਿ੍, ਸੁਆਉ ਨ ਜਾਣਨਿ੍ ਸੁਞੀਆ ॥**
**ਸੇਈ ਮੁਖ ਦਿਸੰਨਿ੍, ਨਾਨਕ ਰਤੇ ਪ੍ਰੇਮ ਰਸਿ[9] ॥੧॥**

---

੧ ਪਹਿਲਾਂ ਆਪਣੇ ਮਨ ਨੂੰ ਉਪਦੇਸ਼ ਦਿਓ ਅਤੇ ਜੋ ਆਖਦੇ ਹੋ ਉਸ ਨੂੰ ਸਮਝੋ।
੨ ਆਪ ਅਮਲ ਕੀਤੇ ਬਿਨਾਂ ਜੋ ਲੋਕਾਂ ਨੂੰ ਸਮਝਾਉਂਦੇ ਹੋ ਉਸ ਉਪਦੇਸ਼ ਨੂੰ ਕੋਈ ਮਨ ਨਾਲ ਨਹੀਂ ਸੁਣਦਾ। ੩ ਕਪਟ।
੪ ਪਦਾਂ ਦੀ ਰਚਨਾ ਅਤੇ ਉਕਤੀ ਯੁਕਤੀ ਗੰਢ ਕੇ ਲੋਕਾਂ ਨੂੰ ਪ੍ਰਸੰਨ ਕਰਦਾ ਹੈ।
੫ ਪ੍ਰਸੰਨ ਹੁੰਦਾ। ਰੀਝਦਾ। ੬ ਸਿਖ੍ਯਾ। ਉਪਦੇਸ਼।
੭ ਪੁਰੁਖਤ੍ਵ ਵਾਲੇ ਜੀਵ। ਇਨਸਾਨਿਯਤ ਰੱਖਣ ਵਾਲੇ ਲੋਕ।
੮ ਸ਼ਬਦ ਦੇ ਸਾਰ ਨੂੰ ਨਹੀਂ ਪਛਾਣਦਾ।
੯ ਕੜਛੀਆਂ ਖਟ ਰਸਾਂ ਵਿੱਚ ਫਿਰਦੀਆਂ ਹਨ, ਪਰ ਰਸਾਂ ਦੇ ਗਿਆਨ ਤੋਂ ਖਾਲੀ ਰਹਿੰਦੀਆਂ ਹਨ, ਇਸੇ ਤਰ੍ਹਾਂ ਕੇਵਲ ਕਹਿਣੀ ਵਾਲੇ, ਸ਼ਬਦ ਦੇ ਰਸ ਤੋਂ ਵਾਂਝੇ ਰਹਿੰਦੇ ਹਨ। ਉਹੀ ਮੁੱਖ ਸੋਭਾਵਾਨ ਹਨ, ਜਿਨ੍ਹਾਂ ਵਿੱਚੋਂ ਪ੍ਰੇਮ ਭਰੇ ਬਚਨ ਨਿਕਲਦੇ ਹਨ ਅਤੇ ਜਿਨ੍ਹਾਂ ਦਾ ਰਸ ਵਕਤਾ ਨੇ ਪਹਿਲਾਂ ਆਪ ਲਿਆ ਹੈ।

[੫੪੯] ਵਾਰ ਬਿਹਾਗੜਾ ਮਹਲਾ ੩ (੪)

**ਆਪਣਾ ਆਪੁ ਨ ਪਛਾਣੈ ਮੂੜਾ, ਅਵਰਾ ਆਖਿ ਦੁਖਾਏ[1] ॥**

[੫੬੬] ਵਡਹੰਸੁ ਮਹਲਾ ੧ ਛੰਤ (੧)

**ਜਿਥੈ ਜਾਇ ਬਹੀਐ ਭਲਾ ਕਹੀਐ, ਸੁਰਤਿ ਸਬਦੁ ਲਿਖਾਈਐ ॥**

[੬੬੧] ਧਨਾਸਰੀ ਮਹਲਾ ੧ (੨)

**ਜਬ ਲਗੁ ਦੁਨੀਆ ਰਹੀਐ ਨਾਨਕ, ਕਿਛੁ ਸੁਣੀਐ ਕਿਛੁ ਕਹੀਐ[2] ॥**

[੧੩੬੯] ਸਲੋਕ ਕਬੀਰ

**ਕਬੀਰ ਅਵਰਹ ਕਉ ਉਪਦੇਸਤੇ, ਮੁਖ ਮੈ ਪਰਿ ਹੈ ਰੇਤੁ ॥**
**ਰਾਸਿ ਬਿਰਾਨੀ ਰਾਖਤੇ, ਖਾਯਾ ਘਰ ਕਾ ਖੇਤੁ ॥੯੮॥**

[੭੧੦] ਹਜ਼ਾਰੇ ਸ਼ਬਦ ਪਾਤਸ਼ਾਹੀ ੧੦ (੩)

**ਔਰਨ ਕਹਾ ਉਪਦੇਸਤ ਹੈ ਪਸੁ ? ਤੋਹਿ ਪਰਬੋਧ ਨ ਲਾਗੋ ॥**

ਭਾਈ ਗੁਰੁਦਾਸ ਵਾਰ ੧੯ (੧੮)

**ਗੁਰਮੁਖਿ ਆਪੁ ਗਵਾਇ ਅੰਦਰੁ ਸੋਧੀਐ[3] ।...**
**ਚਹੁ ਵਰਨਾ ਉਪਦੇਸੁ ਸਹਜਿ ਸਮੋਧੀਐ[4] ।**

**ਗੁਰੁ ਪ੍ਰਤਾਪ ਸੂਰਜ[5], ਰਾਸ਼ਿ ੩, ਅਧਯਾਯ ੬੨**

---

੧ ਉਪਦੇਸ਼ਕ ਨੂੰ ਸਾਵਧਾਨ ਰਹਿਣਾ ਚਾਹੀਏ ਕਿ ਕਥਨ ਸਮੇਂ ਦਿਲ ਦਿਖਾਉਣ ਵਾਲੇ ਵਾਕ ਮੂੰਹੋਂ ਨਾ ਨਿਕਲਣ ।

੨ ਆਪ ਤੋਂ ਵੱਧ ਵਿਦਵਾਨਾਂ ਤੋਂ ਸੁਣੀਏ ਅਤੇ ਘੱਟ ਵਿਦਯਾ ਵਾਲਿਆਂ ਨੂੰ ਦੱਸੀਏ ।

੩ ਉਪਦੇਸ਼ ਕਰਨ ਤੋਂ ਪਹਿਲਾਂ ਆਪਣਾ ਅੰਦਰ ਸੋਧੀਏ ।

੪ ਚਾਰ ਵਰਨਾਂ ਨੂੰ ਸਹਜ (ਗਯਾਨ) ਸੰਬੋਧਨ ਕਰੀਏ । ਕਿਸੇ ਨੂੰ ਸ਼ੂਦਰ ਅਥਵਾ ਨੀਚ ਮੰਨ ਕੇ ਘਿਰਣਾ ਨਾ ਕਰੀਏ ।

੫ ਇਹ ਕਾਵਯ ਰਚਨਾ, ਭਾਈ ਸੰਤੋਖ ਸਿੰਘ ਜੀ ਦੀ ਹੈ, ਜਿਨ੍ਹਾਂ ਦੀ ਸੰਖੇਪ ਕਥਾ ਇਉਂ ਹੈ—ਨੂਰ ਦੀ ਸਰਾਂ ਨਿਵਾਸੀ ਭਾਈ ਦੇਵਾ ਸਿੰਘ ਜੀ ਦੇ ਘਰ, ਸੰਮਤ ੧੮੪੫ ਵਿੱਚ ਕਵੀ ਜੀ ਦਾ ਜਨਮ ਹੋਇਆ, ਆਪ ਨੇ ਗਯਾਨੀ ਸੰਤ ਸਿੰਘ ਜੀ ਤੋਂ ਵਿਦਯਾ ਪੜ੍ਹੀ । [ਸੰਤੋਖ ਸਿੰਘ ਭਾਈ]
"ਦੇਵਾ ਸਿੰਘ ਪਿਤ ਤੇ ਜਨਮ ਕਵਿ ਸੰਤੋਖ ਸਿੰਘ ਨਾਮ ।" (ਨਾਨਕ ਪ੍ਰਕਾਸ਼, ਉ, ਅ: ੫੭)
ਸੰਤ ਸਿੰਘ ਗੁਰ ਅੱਖਰ ਦਾਤਾ । ਨਮੋ ਕਰੋਂ ਤਿਨ ਪਦ ਜਲਜਾਤਾ ।
(ਗੁਰੁ ਪ੍ਰਤਾਪ ਸੂਰਜ, ਰੁੱਤ ੧, ਅ: ੧)
ਭਾਈ ਸਾਹਿਬ ਕਾਵਯ ਦੇ ਪੂਰਣ ਪੰਡਿਤ ਸੇ ਅਤੇ ਕਵਿਤਾ ਰਚਣ ਦੀ ਅਲੌਕਿਕ ਸ਼ਕਤੀ ਰੱਖਦੇ ਸਨ । ਆਪ ਨੇ ਬੂੜੀਏ ਵਿੱਚ ਰਹਿ ਕੇ ਅਮਰ ਕੋਸ਼ ਦਾ ਅਨੁਵਾਦ ਕੀਤਾ ਅਤੇ ਸੰ : ੧੮੮੦ ਵਿੱਚ 'ਗੁਰੁ ਨਾਨਕ ਪ੍ਰਕਾਸ਼' ਪੁਸਤਕ ਰਚਿਆ, ਇਸ ਤੋਂ ਪਿੱਛੋਂ ਇਹ ਮਹਾਰਾਜਾ ਕਰਮ ਸਿੰਘ ਜੀ ਪਾਸ ਪਟਿਆਲੇ ਜਾ ਨੌਕਰ ਹੋਏ । ਸੰਮਤ ੧੮੮੨ ਵਿੱਚ ਕੈਥਲ ਪਤੀ ਭਾਈ ਉਦਯ ਸਿੰਘ ਜੀ ਨੇ ਇਨ੍ਹਾਂ ਨੂੰ ਮਹਾਰਾਜਾ ਪਟਿਆਲਾ ਤੋਂ ਮੰਗ ਲਿਆ ਅਤੇ ਵੱਡੇ ਸਨਮਾਨ ਨਾਲ ਆਪਣੇ ਪਾਸ ਰੱਖਿਆ । ਕੈਥਲ ਵਿੱਚ ਰਹਿ ਕੇ, ਭਾਈ ਉਦਯ ਸਿੰਘ ਜੀ ਦੇ ਨੌਕਰ ਪੰਡਿਤਾਂ ਦੀ ਸਹਾਯਤਾ ਨਾਲ ਕਵੀ ਜੀ ਨੇ ਬਹੁਤ ਪੁਸਤਕ ਬਣਾਏ ਅਤੇ ਸਤਿਗੁਰਾਂ ਦਾ ਪਵਿੱਤ੍ਰ ਜੀਵਨ ਵ੍ਰਿਤਾਂਤ ☛

ਸ੍ਰੀ ਮੁਖ ਤੇ ਬੋਲੇ ਬਚ ਪੂਤ[2]। ਜੋ ਨਰ ਕਰਹਿ ਭਲੀ ਕਰਤੂਤ[3]।
ਜਿਮ ਅਪਰਨਿ ਉਪਦੇਸ਼ ਉਚਾਰੇ। ਤਿਮ ਨਿਸ਼ਚੈ ਅਪਨੈ ਉਰ ਧਾਰੇ ॥੪੬॥
ਤਿਨ ਕੀ ਛਾਯ[4] ਸਭਿ ਪਰ ਜਾਇ। ਸੁਨਹਿਂ ਬਾਕ ਜੇ ਰਿਦੇ ਬਸਾਇ।[5]
ਬਹੁਤਿਨਿ ਕੋ ਉਧਾਰ ਸੋ ਕਰੇ। ਤਿਸ ਪਰ ਤੁਕ ਸ੍ਰੀ ਮੁਖਹੁਂ ਉਚਰੇ ॥੪੭॥
'ਪਹਿਲੋ ਦੇ ਜੜ ਅੰਦਰਿ ਜੰਮੈ, ਤਾ ਉਪਰਿ ਹੋਵੈ ਛਾਂਉ ॥[6]

☛ 'ਗੁਰ ਪ੍ਰਤਾਪ ਸੂਰਯ' ਨਾਮਕ ਗ੍ਰੰਥ ਰਚਿਆ, ਜੋ ਸੰਮਤ ੧੯੦੦ ਦੇ ਸਾਵਨ ਮਹੀਨੇ ਸਮਾਪਤ ਹੋਇਆ। ਇਸੇ ਸਾਲ ਕੱਤਕ ਵਿੱਚ ਭਾਈ ਸੰਤੋਖ ਸਿੰਘ ਜੀ ਦਾ ਕੈਥਲ ਵਿੱਚ ਚਲਾਣਾ ਹੋਇਆ। ਭਾਈ ਸਾਹਿਬ ਗ੍ਰੰਥ ਰਚਨਾ ਦਾ ਜ਼ਿਕਰ ਆਪਣੀ ਕਲਮ ਤੋਂ ਇਉਂ ਲਿਖਦੇ ਹਨ—

ਪੂਰਬ ਮੈਂ ਸ੍ਰੀ ਨਾਨਕ ਕਥਾ । ਛੰਦਨ ਬਿਖੈ ਰਚੀ ਮਤਿ ਯਥਾ।
ਰਹਯੋ ਚਾਹਿਤੋ ਗੁਰਨਿ ਬ੍ਰਿਤਾਂਤ । ਨਹਿਂ ਪਾਯੋ ਤਿਸ ਤੇ ਪਸ਼ਚਾਤ ॥੯॥...
ਕਰਮ ਕਾਲ ਤੇ ਕੈਂਥਲ ਆਏ । ਥਿਤ ਹੁਇ ਜਪੁ ਜੀ ਅਰਥ ਬਨਾਏ ॥੧੦॥...
ਬਾਲਮੀਕਿ ਕ੍ਰਿਤ ਕਥਾ ਸੁਨੀ ਜਬਿ। ਛੰਦਨਿ ਬਿਖੇ ਰਚੀ ਤਬ ਹਮ ਸਬਿ ॥੧੧॥...
ਪੁਨ ਬਿਦਾਂਤ ਕੋ ਗ੍ਰੰਥ ਮਹਾਨ । ਉਪਨਿਸ਼ਧਨਿ ਕੋ ਜਹਿਂ ਬੱਖਜਾਨ।
ਆਤਮ ਕੋ ਪੁਰਾਨ ਜਿਸ ਨਾਮੁ । ਸਕਲ ਬਨਾਯੋ ਸੋ ਅਭਿਰਾਮ ॥੧੩॥...
ਚਾਹਤਿ ਭਏ ਆਪ ਗੁਰ ਜਬਹੂੰ । ਭਾ ਸੰਚੈ ਦਸ ਗੁਰ ਜਸੁ ਸਭਿ ਹੂੰ ॥੧੫॥
ਹੇਰਿ ਉਮੰਗ ਮੋਹਿ ਮਨ ਆਈ । ਕਰਨ ਲਗਯੋ ਇਹ ਗ੍ਰੰਥ ਸੁਹਾਈ।*
ਪੁਰਬਾਰਧਿ ਉੱਤ੍ਰਾਰਧਿ ਦੋਇ । ਕਥਾ ਬਨੀ ਗੁਰ ਨਾਨਕ ਸੋਇ।
ਬਰਨੀ ਦ੍ਵਾਦਸ਼ ਰਾਸ਼ਿ ਅਗਾਰੀ । ਨਵਮ ਗੁਰੂ ਲਗ ਕਥਾ ਸੁਧਾਰੀ ॥੨੦॥
ਖਟ ਰਿਤੁ ਜੁਗਤ ਬਨੇ ਜੁਗ ਐਨ । ਸ੍ਰੀ ਗੋਬਿੰਦ ਸਿੰਘ ਗਾਥਾ ਐਨ।
ਭਏ ਪ੍ਰਕਰਣ ਸਰਬ ਕੇ ਬਾਈ । ਨੌ ਰਸ ਤੇ ਪੂਰਨ ਮਤ ਬਾਂਈ ॥੨੧॥
ਸ੍ਰੀ ਗੁਰ ਕੀ ਗਾਥਾ ਸੁਭ ਗੰਗਾ । ਛੰਦ ਉਮੰਗ ਉਤੰਗ ਤਰੰਗਾ।...
ਰਾਮ ਕੁਇਰ ਗਿਰਵਰ ਤੇ ਨਿਕਸੀ। ਸਿੱਖਨ ਬਿਖੇ ਜਗਤ ਮਹਿ ਬਿਗਸੀ।...
੦ ੦ ੯ ੧
ਸ਼ੂੰਨ ਸ਼ੂੰਨ ਗ੍ਰੈਹ ਆਤਮਾ ਸੰਮਤ ਆਦਿ ਪਛਾਨ ।
ਮਧੂ ਮਾਸ ਸੌਤ੍ਰਨਿ ਕਰਿ ਭਾ ਉਤਪਾਤ ਮਹਾਨ ॥੩੫॥
ਪਰੀ ਲੂਟ ਕਪਿਥਲ ਵਿਖੇ ਮਿਲੇ ਚੋਰ ਬਟਪਾਰ।
ਆਪ ਆਪ ਕੋ ਭਜ ਚਲੇ ਤਜਿ ਪੁਰਿ ਸਭ ਇਕ ਬਾਰ ॥੩੬॥...
ਸਾਵਨ ਮਹਿ ਇਸ ਗ੍ਰੰਥ ਕੀ ਭਈ ਸਮਾਪਤਿ ਆਇ।
ਬਿਘਨ ਬ੍ਰਿੰਦ ਤੇ ਬਚ ਰਹੇ ਸ੍ਰੀ ਕਰਤਾਰ ਸਹਾਇ ॥੪੦॥

[ਗੁਰੁ ਪ੍ਰਤਾਪ ਸੂਰਜ, ਐਨ ੨, ਅ: ੩੬]

ਭਾਈ ਸਾਹਿਬ ਨੂੰ ਗੁਰਮਤ ਵਿੱਚ ਪੂਰੀ ਸ਼ਰਧਾ ਅਤੇ ਪ੍ਰੇਮ ਸੀ, ਪਰ ਪੰਡਿਤਾਂ ਦੀ ਸੰਗਤਿ ਅਤੇ ਪ੍ਰੇਰਣਾ ਕਰ ਕੇ (ਕਿ ਜੇ ਆਪ ਗੁਰੂਆਂ ਦੀ ਕਥਾ ਨੂੰ ਪੁਰਾਣ ਰੀਤੀ ਅਨੁਸਾਰ ਅਵਤਾਰਾਂ ਜਿਹੀ ਲਿਖੋਗੇ ਅਤੇ ਸ਼ਾਸਤ੍ਰਾਂ ਤੋਂ ਵਿਰੁੱਧ ਆਪ ਦੇ ਪੁਸਤਕ ਨਹੀਂ ਹੋਣਗੇ ਤਾਂ ਉਹਨਾਂ ਦਾ ਬਹੁਤ ਪ੍ਰਚਾਰ ਹੋਊ ਅਤੇ ਸਭ ਆਪ ਦੀ ਰਚਨਾ ਨੂੰ ਆਦਰ ਨਾਲ ਪੜ੍ਹਨਗੇ), ਕਈ ਥਾਈਂ ਟਪਲਾ ਖਾ ਗਏ ਹਨ ।

੧ ਭਾਈ ਲਾਲੂ ਅਤੇ ਨਿਹਾਲੂ ਤੋਂ ਕਥਾ ਕੀਰਤਨ ਸੁਣ ਕੇ ਸਭ ਦਾ ਮਨ ਕਯੋਂ ਸ਼ਾਂਤ ਅਤੇ ਏਕਾਗਰ ਹੋ ਜਾਂਦਾ ਹੈ ? ਸਿੱਖਾਂ ਦੇ ਇਸ ਪ੍ਰਸ਼ਨ ਦਾ ਉੱਤਰ ਗੁਰੂ ਅਰਜਨ ਸਾਹਿਬ ਦਿੰਦੇ ਹਨ ।
੨ ਪਵਿੱਤ੍ਰ । ੩ ਕਰਣੀ, ਅ਼ਮਲ । [ਕਰਣੀ (ਅ਼ਮਲ)]
੪ ਤਾਸੀਰ, ਅਸਰ । ੫ ਉਸ ਦੇ ਬਚਨ ਨੂੰ ਜੋ ਸੁਣਦਾ ਹੈ, ਸੋ ਮਨ ਵਸਾਉਂਦਾ ਹੈ ।
੬ ਵਾਰ ਮਲਾਰ, ਮਹਲਾ ੧ (੨੨) * ਰਾਸਿ ੧, ਅੰਸੂ ੫ ।

**ਜੋ ਪਢਿ ਕਰਿ ਉਪਦੇਸ਼ ਬਤਾਵੈ। ਆਪ ਨਹੀਂ ਸ਼ੁਭ ਕਰਮ ਕਮਾਵੈ।**
**ਤਿਸ ਕੀ ਛਾਯਾ ਪਰਹਿ ਨ ਕਿਸ ਪੈ। ਸ੍ਰਵਨ ਕਰੇ ਕੁਛ ਹੋਇ ਨ ਤਿਸ ਪੈ[1] ॥੪੮॥...**
**[2]ਪਠਹਿਂ ਸੁਨਹਿਂ ਜੇ ਹਿਤ ਕੱਲਜਾਨ। ਸ਼ੁਭ ਕਰਮੀ ਕਿ ਕਰੈਂ ਗੁਜ਼ਰਾਨ ॥੪੧॥**
**ਅਰਥ ਲਖੈਂ ਦੁਰਮਤਿ ਕੋ ਤਜਾਗੈਂ। ਸੱਤਿ ਨਾਮ ਸਿਮਰਨਿ ਅਨੁਰਾਗੈਂ।**
**ਤਿਨ ਕੋ ਜਨਮ ਮਰਨ ਮਿਟਿ ਜਾਇ। ਗੁਰ ਸਮੀਪਤਾ ਸੋ ਨਰ ਪਾਇਂ ॥੪੨॥**
**ਪਠਹਿਂ ਲੇਨਿ ਧਨ ਕੋ ਧਰਿ ਲੋਭਾ। ਕਰਹਿਂ ਕੁਕਰਮਨਿ ਪ੍ਰਾਪਤਿ ਸੋਭਾ।**
**ਜਿਮ ਅਹਿ ਮਣਿ ਪ੍ਰਕਾਸ਼ ਕੋ ਪਾਇ। ਬੀਨ ਬੀਨ ਕਿਰਮਨਿ ਕੋ ਖਾਇ[3] ॥੪੩॥**
**ਤਿਮ ਤਿਨ ਨਰ ਕੀ ਕ੍ਰਿੱਤ ਪਛਾਨੋ। ਪਠਿ ਸੁਨਾਇ ਲੇਂ ਦਰਬ ਮਹਾਨੋ।**
**ਕਰਹਿਂ ਕੁਕਰਮ ਭੋਗ ਤ੍ਰਿਯ ਪਰ ਕੋ। ਸਿਮਰਹਿਂ ਨਹਿਂ ਸਤਿ ਨਾਮ ਸੁ ਬਰ ਕੋ ॥੪੪॥**
**ਨਰਕ ਸਿਧਾਰਹਿਂ, ਗੁਰ ਨ ਸਹਾਇ। ਬਿਨ ਸਹਾਇਤਾ ਬਹੁ ਦੁਖ ਪਾਇਂ[4]।**

ਗੁਰੁ ਪ੍ਰਤਾਪ ਸੂਰਜ, ਰੁੱਤ ੩ ਅੰਸੂ ੩੩

**[5]ਕਰਣੀ ਬਿਨਾ ਤਰਹਿ ਨਹਿਂ ਕੋਊ। ਕਰਣੀ ਖਾਲੀ ਜਾਇ ਨ ਸੋਊ ॥੩੦॥ [ਕਰਣੀ]**
**ਧਰਿ ਧਰਿ ਬੇਖ ਦੇਤਿ ਉਪਦੇਸ਼। ਬਿਨ ਕਰਣੀ ਦੁਖ ਪਾਇਂ ਵਿਸ਼ੇਸ਼।**

---

੧ ਵਿਦਵਾਨਾਂ ਨੇ ਵਕਤਾ ਅਤੇ ਸ਼੍ਰੋਤਾ ਦੇ ਚੌਦਾਂ ਚੌਦਾਂ ਗੁਣ ਲਿਖੇ ਹਨ—
੧ ਰਸਦਾਯਕ ਬਾਣੀ ਵਾਲਾ, ੨ ਕਾਵ੍ਯ ਦਾ ਗਯਾਤਾ, ੩ ਸ਼੍ਰੋਤਾ ਦੀ ਰੁਚੀ ਅਨੁਸਾਰ ਅਰਥ ਦਾ ਵਿਸਤਾਰ ਅਤੇ ਸੰਖੇਪ ਕਰਨ ਵਾਲਾ, ੪ ਸਤਯਵਾਦੀ। ੫ ਮਤ [ਵਕਤਾ ਦੇ ਗੁਣ] ਮਤਾਂਤਰਾਂ ਦੇ ਖੰਡਨ ਮੰਡਨ ਵਿੱਚ ਚਤੁਰ। ੬ ਪ੍ਰਸੰਗ ਅਨੁਸਾਰ ਪ੍ਰਮਾਣ ਦੇਣ ਵਾਲਾ। ੭ ਸਭ ਧਰਮਾਂ ਦਾ ਜਾਣੂੰ। ੮ ਧੀਰਜਵਾਨ। ੯ ਚੰਚਲਤਾ ਰਹਿਤ। ੧੦ ਸ਼੍ਰੋਤਾ ਦੀ ਬੁੱਧੀ ਅਨੁਸਾਰ ਉਸ ਦੀ ਸਮਝ ਵਿੱਚ ਅਰਥ ਗਡਾਉਣ ਵਾਲਾ। ੧੧ ਹੰਕਾਰ ਤੋਂ ਬਿਨਾਂ। ੧੨ ਸੰਤੋਖੀ। ੧੩ ਧਰਮ ਵਿੱਚ ਪੱਕਾ। ੧੪ ਜੋ ਹੋਰਨਾਂ ਨੂੰ ਸੁਣਾਉਂਦਾ ਹੈ ਉਸ ਪੁਰ ਆਪ ਅਮਲ ਕਰਨ ਵਾਲਾ।
[ਸ਼੍ਰੋਤਾ ਦੇ ਗੁਣ] ਸ਼੍ਰੋਤਾ ਦੇ ਗੁਣ—੧ ਸ਼੍ਰੱਧਾਵਾਨ। ੨ ਨਿੰਮ੍ਰਤਾ ਵਾਲਾ। ੩ ਪ੍ਰੇਮੀ। ੪ ਉਦਾਰ। ੫ ਅਰਥ ਸਮਝਣ ਦੀ ਬੁੱਧੀ ਰੱਖਣ ਵਾਲਾ। ੬ ਆਲਸ ਰਹਿਤ। ੭ ਪ੍ਰਸ਼ਨ ਦੇ ਢੰਗ ਦਾ ਜਾਣੂੰ। ੮ ਮਿੱਠੀ ਬਾਣੀ ਵਾਲਾ। ੯ ਇੰਦ੍ਰੀਜਿਤ। ੧੦ ਪ੍ਰਸੰਗ ਦੇ ਸਿੱਧਾਂਤ ਨੂੰ ਸਮਝਣ ਵਾਲਾ। ੧੧ ਕੁਟਿਲਤਾ ਤੋਂ ਬਿਨਾਂ। ੧੨ ਸੇਵਾ ਦੇ ਪ੍ਰੇਮੀ। ੧੩ ਪਾਖੰਡ ਅਤੇ ਆਪਣੇ ਯਸ ਦਾ ਤਯਾਗੀ। ੧੪ ਜੋ ਸੁਣਿਆ ਹੈ ਉਸ ਉੱਪਰ ਅਮਲ ਕਰਨ ਵਾਲਾ।

੨ ਨਾਨੂ ਅਤੇ ਕਾਲੂ ਨੂੰ ਗੁਰੂ ਅਰਜਨ ਸਾਹਿਬ ਦਾ ਉਪਦੇਸ਼। (ਰਾਸਿ ੩. ਅੰਸੂ ੬੩)

੩ ਜਿਸ ਤਰ੍ਹਾਂ ਸੱਪ ਮਣੀ ਦੇ ਪ੍ਰਕਾਸ਼ ਦੇ ਆਸਰੇ ਕੀੜੇ ਪਤੰਗੇ ਖਾਂਦਾ ਹੈ, ਉਸੇ ਤਰ੍ਹਾਂ ਵਿਦਯਾ ਦੇ ਚਮਤਕਾਰ ਨੂੰ ਪਾ ਕੇ ਮਨਮੁਖ ਕੁਕਰਮਾਂ ਵਿੱਚ ਲੱਗਦੇ ਅਤੇ ਆਪਣੀ ਬੁੱਧੀ ਨੂੰ ਅਯੋਗ ਰੀਤੀ ਨਾਲ ਵਰਤਦੇ ਹਨ।

੪ ਕਵਿਅਨ ਜੇਤੇ ਸ਼ਾਸਤ੍ਰ ਬਨਾਏ। ਘੜਹਿਂ ਲੁਹਾਰ ਸਮਾਨ ਸਦਾਏ।
ਜੇ ਪੰਡਿਤ ਤਿਨ ਟੀਕਾਕਾਰਾ। ਸਿਕਲੀਗਰ ਸੇ ਲੋਹੁ ਬਿਚਾਰਾ ॥੮੫॥
ਜਿਨ ਪਢਿ ਸੁਨਿ ਕਿਯ ਮਨ ਕਾ ਮਾਰਨ। ਸੇ ਜੋਧਾ ਹਨਤੇ ਹੱਥਯਾਰਨ।
ਪਢਹਿਂ ਜੀਵਿਕਾ ਕਾਰਨ ਜੋਊ। ਬੇਚਨਹਾਰ ਸ਼ਸਤ੍ਰ ਸਮ ਸੋਊ ॥੮੬॥ (ਨਾ: ਪ੍ਰ: ਉ:, ਅ: ੯)

੫ ਦਸਮੇਸ਼ ਦੀ ਉਪਦੇਸ਼ਕਾਂ ਨੂੰ ਸਿਖ੍ਯਾ।

ਹਸਦਯਾਂ ਟਪਦਯਾਂ ਸ੍ਵਾਂਗ ਬਣਾਏ। ਪਰਮੇਸੁਰ ਰੀਝੈ ਨ ਕਦਾਏ ॥੩੧॥
ਮਰਿ ਮਰਿ ਲੋਕ ਬਹੁਰ ਪਛਤਾਵਹਿਂ। ਫਸਿ ਬਿਸ਼ਯਨਿ ਮਹਿਂ ਬੈਸ ਬਿਤਾਵਹਿਂ।
ਪਰਹਿ ਆਨਿ ਸਿਰ ਪਰ ਜਦਿ ਭਾਰੀ। ਤਬਿ ਜਾਨਹਿਂਗੇ ਅੰਧ ਗਵਾਰੀ ॥੩੨॥...
ਯਾਂ ਤੇ ਸੱਤਿ ਨਾਮ ਕੋ ਸਿਮਰਨ। ਲਿਵ ਲਗਾਇ ਕਰਿ ਠਾਨਹਿਂ ਨਿਸ ਦਿਨ।
ਵਹਿਰ ਕ੍ਰਿਆ ਸਭਿ ਕੈਸੀ ਕਰੈ[1]। ਅੰਤਰ ਸਦਾ ਨਾਮ ਹਰਿ ਧਰੈ ॥੩੪॥
ਜਾਨੈ ਪਰਮੇਸ਼ੁਰ ਕੋ ਮੀਤ। ਕਰਹਿ ਜੁ ਤਿਸ ਪਿਖਿ ਹਰਖੇ ਚੀਤ।
ਭਾਣਾ ਮਾਨਹਿਂ ਰਹੈ ਅਨੰਦ। ਤਨ ਹੰਤਾ ਨਿਤ ਕਰਹਿ ਨਿਕੰਦ[2] ॥੩੫॥
ਮਨ ਟਿਕ ਜਾਇ ਨਾਮ ਪਰ ਜਬੈ। ਪ੍ਰਭੂ ਸਹਾਇਕ ਹੋਵੈ ਤਬੈ।
ਜਨਮ ਅਨੇਕ ਪਾਪ ਕੇ ਖੋਇ। ਸਕਹਿ ਪਛਾਨ ਆਤਮਾ ਜੋਇ ॥੩੬॥

## ੧੧. ਉਪਦੇਸ਼ ਦੇ ਅਧਿਕਾਰੀ ਸਭ ਹਨ

ਜੈਸੇ ਅਨੇਕ ਮੱਤਾਂ ਵਿੱਚ ਸ਼ੂਦਰ ਇਸਤ੍ਰੀ ਅੰਤਯਜ ਆਦਿਕ ਆਤਮ ਵਿਦਯਾ ਅਤੇ ਤਤ੍ਵ ਉਪਦੇਸ਼ ਦੇ ਅਨਧਿਕਾਰੀ ਹਨ, ਗੁਰਮਤ ਵਿੱਚ ਅਜੇਹਾ ਭਰਮ ਨਹੀਂ। ਮਨੁੱਖ ਮਾਤ੍ਰ ਗੁਰੁ ਉਪਦੇਸ਼ ਦੇ ਸਮਾਨ ਸਾਂਝੀਵਾਲ ਹਨ।

[੯੭] ਮਾਝ ਮਹਲਾ ੫ (੨)

ਸਭੇ ਸਾਝੀਵਾਲ ਸਦਾਇਨਿ, ਤੂੰ ਕਿਸੈ ਨ ਦਿਸਹਿ ਬਾਹਰਾ, ਜੀਉ ॥੩॥

[੩੦੦] ਗਉੜੀ ਥਿਤੀ ਮਹਲਾ ੫ (੧੭)

ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ[3] ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ[4] ॥

[੬੪੭] ਵਾਰ ਸੋਰਠਿ ਮਹਲਾ ੩ (੧੨)

ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ[5] ॥

[੭੪੭] ਸੂਹੀ ਮਹਲਾ ੫ (੫੦)

ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ[6] ॥

---

੧ ਜੇਹੀ ਕਿ ਸੰਸਾਰ ਦੇ ਵਿਹਾਰ ਕਾਰਜਾਂ ਲਈ ਜੋਗ ਹੈ। ੨ ਨਾਸ਼।
੩ ਅੰਤਯਜ, ਮਹਾਤਮਾ ਹਰਿ ਪ੍ਰਸਾਦ ਜੀ ਨੇ 'ਜਪੁ' ਦਾ ਭਾਸ਼ਯ ਲਿਖਦੇ ਹੋਏ "ਪੰਚ ਪਰਵਾਣ ਪੰਚ ਪਰਧਾਨੁ" ਦਾ ਅਰਥ ਕੀਤਾ ਹੈ ਕਿ ਚਾਰ ਵਰਣ ਅਤੇ ਪੰਜਵਾਂ ਅੰਤਯਜ।
੪ ਚਰਣਾਂ ਦੀ ਧੂੜਿ।
੫ ਪ੍ਰਸੰਗ ਅਨੁਸਾਰ ਕਿਸੇ ਖਾਸ ਮੌਕੇ ਅਤੇ ਖ਼ਾਸ ਅਧਿਕਾਰੀ ਨੂੰ ਮਹਾਤਮਾ ਉਪਦੇਸ਼ ਕਰਦੇ ਹਨ, ਪਰ ਉਹ ਸਭਸ ਲਈ ਸਾਂਝਾ ਹੋਂਦਾ ਹੈ।
੬ ਸੰਸਾਰ ਵਿੱਚ ਸਾਰੇ ਮਨੁੱਖ ਚਾਰ ਵਰਣਾਂ ਦੇ ਅੰਦਰ ਹਨ— ਵਿਦਵਾਨ, ਯੋਧਾ, ਵਪਾਰੀ ਅਤੇ ਕ੍ਰਿਸਾਣ-ਮਜ਼ਦੂਰ।

# ੧੨. ਉਪਾਸ਼ਨਾ (ਅਨਨਯ ਉਪਾਸ਼ਨਾ)

**ਸਿੱਖ ਧਰਮ ਵਿੱਚ ਕੇਵਲ ਕਰਤਾਰ ਦੀ ਉਪਾਸ਼ਨਾ ਕਰਨੀ ਵਿਧਾਨ ਹੈ, ਜੋ ਉਸ ਦੇ ਸਾਜੇ ਹੋਏ ਦੇਵੀ ਦੇਵਤਾ ਅਵਤਾਰ ਆਦਿਕਾਂ ਨੂੰ ਆਪਣਾ ਇਸ਼ਟ ਮੰਨ ਕੇ ਉਪਾਸ਼ਦੇ ਹੈਨ, ਉਹ ਗੁਰਮਤ ਤੋਂ ਅਗਜਾਤ ਹੈਨ।**

[੪੫] ਸਿਰੀਰਾਗੁ ਮਹਲਾ ੫ (੭੯)

**ਇਕ ਪਛਾਣੂ ਜੀਅ ਕਾ, ਇਕੋ ਰਖਣਹਾਰੁ ॥**
**ਇਕਸ ਕਾ ਮਨਿ ਆਸਰਾ, ਇਕੋ ਪ੍ਰਾਣ ਅਧਾਰੁ ॥**
**ਤਿਸੁ ਸਰਣਾਈ ਸਦਾ ਸੁਖੁ, ਪਾਰਬ੍ਰਹਮੁ ਕਰਤਾਰੁ ॥੧॥**
**ਮਨ ਮੇਰੇ, ਸਗਲ ਉਪਾਵ ਤਿਆਗੁ ॥**
**ਗੁਰੁ ਪੂਰਾ ਆਰਾਧਿ ਨਿਤ, ਇਕਸੁ ਕੀ ਲਿਵ ਲਾਗੁ ॥੧॥ ਰਹਾਉ ॥**
**ਇਕੋ ਭਾਈ ਮਿਤੁ ਇਕੁ, ਇਕੋ ਮਾਤ ਪਿਤਾ ॥**
**ਇਕਸ ਕੀ ਮਨਿ ਟੇਕ ਹੈ, ਜਿਨਿ ਜੀਉ ਪਿੰਡੁ ਦਿਤਾ ॥**
**ਸੋ ਪ੍ਰਭੁ ਮਨਹੁ ਨ ਵਿਸਰੈ, ਜਿਨਿ ਸਭੁ ਕਿਛੁ ਵਸਿ ਕੀਤਾ ॥੨॥**
**ਘਰਿ ਇਕੋ ਬਾਹਰਿ ਇਕੋ, ਥਾਨ ਥਨੰਤਰਿ ਆਪਿ ॥**
**ਜੀਅ ਜੰਤ ਸਭਿ ਜਿਨਿ ਕੀਏ, ਆਠ ਪਹਰ ਤਿਸੁ ਜਾਪਿ ॥ [ਵਾਹਿਦ ਪ੍ਰਸਤੀ]**
**ਇਕਸੁ ਸੇਤੀ ਰਤਿਆ, ਨ ਹੋਵੀ ਸੋਗ ਸੰਤਾਪੁ ॥੩॥**
**ਪਾਰਬ੍ਰਹਮੁ ਪ੍ਰਭੁ ਏਕੁ ਹੈ, ਦੂਜਾ ਨਾਹੀ ਕੋਇ ॥**
**ਜੀਉ ਪਿੰਡੁ ਸਭੁ ਤਿਸ ਕਾ, ਜੋ ਤਿਸੁ ਭਾਵੈ ਸੁ ਹੋਇ ॥**
**ਗੁਰਿ ਪੂਰੈ ਪੂਰਾ ਭਇਆ, ਜਪਿ ਨਾਨਕ ਸਚਾ ਸੋਇ ॥੪॥**

[੧੯੫] ਗਉੜੀ ਮਹਲਾ ੫ (੭੬)

**ਪ੍ਰਭੂ ਤਿਆਗਿ ਲਾਗਤ ਅਨ ਲੋਭਾ[1] ॥ ਦਾਸਿ ਸਲਾਮੁ ਕਰਤ ਕਤ ਸੋਭਾ ॥੨॥**

[੧੭੭] ਗਉੜੀ ਗੁਆਰੇਰੀ ਮਹਲਾ ੫ (੬)

**ਜਿਨਿ ਕੀਤਾ ਮਾਟੀ ਤੇ ਰਤਨੁ ॥ ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥**
**ਜਿਨਿ ਦੀਨੀ ਸੋਭਾ ਵਡਿਆਈ ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥੧॥...**
**ਜਿਨਿ ਕੀਤਾ ਮੂੜ ਤੇ ਬਕਤਾ ॥ ਜਿਨਿ ਕੀਤਾ ਬੇਸੁਰਤ ਤੇ ਸੁਰਤਾ ॥**
**ਜਿਸੁ ਪਰਸਾਦਿ ਨਵੈ ਨਿਧਿ[2] ਪਾਈ ॥ ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥੨॥**
**ਜਿਨਿ ਦੀਆ ਨਿਥਾਵੇ ਕਉ ਥਾਨੁ ॥ ਜਿਨਿ ਦੀਆ ਨਿਮਾਨੇ ਕਉ ਮਾਨੁ ॥**
**ਜਿਨਿ ਕੀਨੀ ਸਭ ਪੂਰਨ ਆਸਾ ॥ ਸਿਮਰਉ ਦਿਨੁ ਰੈਨਿ ਸਾਸ ਗਿਰਾਸਾ ॥੩॥**

੧ ਅਨਯ ਲੋਭ। (ਨੌਂ ਨਿਧਿ) ੨ ਸੰਸਕ੍ਰਿਤ ਦੇ ਵਿਦਵਾਨਾਂ ਨੇ ਨੌਂ ਨਿਧੀਆਂ ਇਹ ਲਿਖੀਆਂ ਹਨ– ਪਦਮ, ਮਹਾ ਪਦਮ, ਮਕਰ, ਕੱਛਪ, ਮੁਕੰਦ, ਕੁੰਦ, ਨੀਲ, ਸੰਖ ਅਤੇ ਖਰਬ। ਗੁਰੂ ਸਾਹਿਬ ਦਾ ਨਵ ਨਿਧਿ ਤੋਂ ਭਾਵ ਸਰਵ ਪਦਾਰਥ ਹੈ।

[੨੫੭] ਗਉੜੀ ਬਾਵਨ ਅਖਰੀ ਮਹਲਾ ੫ (੩੫)

ਧਰ ਜੀਅਰੇ, ਇਕ ਟੇਕ ਤੂ, ਲਾਹਿ ਬਿਡਾਨੀ ਆਸ ॥
ਨਾਨਕ ਨਾਮੁ ਧਿਆਈਐ, ਕਾਰਜੁ ਆਵੈ ਰਾਸਿ ॥੧॥

[੨੮੯] ਗਉੜੀ ਸੁਖਮਨੀ ਮਹਲਾ ੫ (੧੯)

ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥
ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥
ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥
ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ[1] ਗਏ ॥
ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥੮॥

[੪੭੦] ਵਾਰ ਆਸਾ ਮਹਲਾ ੧ (੧੩)

ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥

[੫੦੯] ਵਾਰ ਗੂਜਰੀ ੧, ਮਹਲਾ ੩ (੨)

ਸਦਾ ਸਦਾ ਸੋ ਸੇਵੀਐ, ਜੋ ਸਭ ਮਹਿ ਰਹੈ ਸਮਾਇ ॥
ਅਵਰੁ ਦੂਜਾ ਕਿਉ ਸੇਵੀਐ, ਜੰਮੈ ਤੈ ਮਰਿ ਜਾਇ ॥

[੬੦੯] ਸੋਰਠਿ ਮਹਲਾ ੫ (੪)

ਜਿਨਿ ਤੁਮ ਸਿਰਜੇ ਸਿਰਜਿ ਸਵਾਰੇ, ਤਿਸੁ ਧਿਆਵਹੁ ਦਿਨੁ ਰੈਨੇਹੀ ॥

[੧੨੩੩] ਸਾਰਗ ਅਸਟਪਦੀ ਮਹਲਾ ੧ (੨)

ਗਹਿਰ ਗੰਭੀਰ ਸਾਗਰ ਰਤਨਾਗਰ, ਅਵਰ ਨਹੀ ਅਨ ਪੂਜਾ ॥
ਸਬਦੁ ਬੀਚਾਰਿ ਭਰਮ ਭਉ ਭੰਜਨੁ, ਅਵਰੁ ਨ ਜਾਨਿਆ ਦੂਜਾ ॥੫॥
ਮਨੂਆ ਮਾਰਿ ਨਿਰਮਲ ਪਦੁ ਚੀਨਿਆ, ਹਰਿ ਰਸ ਰਤੇ ਅਧਿਕਾਈ ॥
ਏਕਸ ਬਿਨੁ ਮੈ ਅਵਰੁ ਨ ਜਾਨਾਂ, ਸਤਿਗੁਰਿ ਬੂਝ ਬੁਝਾਈ ॥੬॥
ਅਗਮ ਅਗੋਚਰੁ ਅਨਾਥੁ[2] ਅਜੋਨੀ, ਗੁਰਮਤਿ ਏਕੋ ਜਾਨਿਆ ॥
ਸੁਭਰ ਭਰੇ ਨਾਹੀ ਚਿਤੁ ਡੋਲੈ, ਮਨ ਹੀ ਤੇ ਮਨੁ ਮਾਨਿਆ ॥੭॥
ਗੁਰ ਪਰਸਾਦੀ ਅਕਥਉ ਕਥੀਐ, ਕਹਉ ਕਹਾਵੈ ਸੋਈ ॥
ਨਾਨਕ ਦੀਨ ਦਇਆਲ ਹਮਾਰੇ, ਅਵਰੁ ਨ ਜਾਨਿਆ ਕੋਈ ॥੮॥੨॥

---

੧ ਦੋਸ਼, ਪਾਪ। ਪਾਪ ਦੀ ਨਿਵਿੱਰਤੀ ਵਾਸਤੇ ਜੋ ਕਰਮ ਕੀਤਾ ਜਾਂਦਾ ਹੈ, ਉਸ ਦਾ ਨਾਉਂ ਪ੍ਰਾਯਸ਼ਚਿੱਤ ਹੈ। ਜਿਨ੍ਹਾਂ ਨੇ ਇੱਕ ਕਰਤਾਰ ਨੂੰ ਅਰਾਧਿਆ ਹੈ, ਉਨ੍ਹਾਂ ਨੂੰ ਕਿਸੇ ਪ੍ਰਾਯਸ਼ਚਿੱਤ ਕਰਮ ਦੀ ਲੋੜ ਨਹੀਂ। (ਪ੍ਰਾਯਸ਼ਚਿੱਤ)

੨ ਜਿਸ ਦਾ ਕੋਈ ਨਾਥ ਨਹੀਂ, ਭਾਵ-ਜੋ ਸਭ ਦਾ ਸਵਾਮੀ ਹੈ।

[੧੨੬੭] ਮਲਾਰ ਮਹਲਾ ੫ (੪)

**ਰਾਜ ਤੇ ਕੀਟ ਕੀਟ ਤੇ ਸੁਰਪਤਿ[੧] ਕਰਿ ਦੋਖ ਜਠਰ[੨] ਕਉ ਭਰਤੇ ॥**
**ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥੧॥**
**ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ॥**
**ਅਨਿਕ ਬਾਰ ਭ੍ਰਮਹਿ ਬਹੁ ਜੋਨੀ, ਟੇਕ[੩] ਨ ਕਾਹੂ ਧਰਤੇ ॥੧॥ ਰਹਾਉ ॥**
**ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥**
**ਕਾਗਰ ਨਾਵ[੪] ਲੰਘਹਿ ਕਤ ਸਾਗਰੁ ? ਬ੍ਰਿਥਾ ਕਥਤ—"ਹਮ ਤਰਤੇ" ॥੨॥**
**ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥**
**ਨਾਨਕ ਸਰਨਿ ਚਰਨ ਕਮਲਨ ਕੀ, ਤੁਮ੍ ਨ ਡਾਰਹੁ, ਪ੍ਰਭ ਕਰਤੇ ॥੩॥੪॥**

[੧੩੬੭] ਸਲੋਕ ਕਬੀਰ

**ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥**
**ਪੋਖਰਿ ਪੋਖਰਿ[੫] ਢੂਢਤੇ ਭਲੋ ਨ ਕਹਿਹੈ ਕੋਇ ॥੫੦॥**

[੧੩੭੭] ਸਲੋਕ ਕਬੀਰ

**ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ, ਸਤਿ ਭਾਖੈ ਰਵਿਦਾਸ ॥੨੪੨॥**

[੧੩੮੮] ਸਵਯੇ ਸ੍ਰੀ ਮੁਖਬਾਕ੍ ਮਹਲਾ ੫ (੭)

**ਬ੍ਰਹਮਾਦਿਕ ਸਿਵ ਛੰਦ ਮੁਨੀਸੁਰ[੬] ਰਸਕਿ ਰਸਕਿ ਠਾਕੁਰ ਗੁਨ ਗਾਵਤ ॥**
**ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ[੭], ਧਰਣਿ ਗਗਨ ਆਵਤ ਫੁਨਿ ਧਾਵਤ ॥**
**ਸਿਧ ਮਨੁਖ੍ ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ[੮] ਨ ਪਾਵਤ ॥**
**ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮਰਸ ਭਗਤੀ ਹਰਿਜਨ ਤਾ ਕੈ ਦਰਸਿ ਸਮਾਵਤ ॥**
**ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ ॥**
**ਰੇ ਮਨ ਮੂੜ, ਸਿਮਰਿ ਸੁਖਦਾਤਾ, ਨਾਨਕ ਦਾਸ ਤੁਝਹਿ ਸਮਝਾਵਤ ॥**

[੫੭] ਬਚਿਤ੍ ਨਾਟਕ, ਅਧਯਾਯ ੬

**ਨ ਜਾਪ ਆਨ ਕੋ ਜਪੋ ॥ ਨ ਅਉਰ ਥਾਪਨਾ ਥਪੋ ॥੩੭॥...**
**ਨ ਧਿਆਨ ਆਨ ਕੋ ਧਰੋ ॥ ਨ ਨਾਮ ਆਨ ਉਚਰੋ ॥੩੮॥**

[੭੧੦-੧੧] ਹਜ਼ਾਰੇ ਸ਼ਬਦ ਪਾਤਸ਼ਾਹੀ ੧੦ (੫)

**ਬਿਨ ਕਰਤਾਰ ਨ ਕਿਰਤਮ ਮਾਨੋ ॥[੯]**
**ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ ॥[੧੦]**

---

੧ ਜੋ ਵਾਹਗੁਰੂ, ਰਾਜੇ ਤੋਂ ਕੰਗਾਲ ਤੇ ਕੰਗਾਲ ਤੋਂ ਇੰਦ੍ਰ ਕਰ ਦਿੰਦਾ ਹੈ। ੨ ਪੇਟ, ਉਦਰ।
੩ ਵਿਸ਼੍ਰਾਮ, ਇਸਥਿਤੀ। ੪ ਕਾਗਜ਼ ਦੀ ਬੇੜੀ ਨਾਲ। ੫ ਛੱਪੜੀ, ਟੋਭਾ।
੬ ਵੇਦਾਂ ਦੇ ਕਰਤਾ ਸ਼ਿਰੋਮਣੀ ਮੁਨਿ। ੭ ਵਿਸ਼ਨੁ ਅਥਵਾ ਯੋਗੀ ਗੋਰਖਨਾਥ।
੮ ਭੇਤ, ਰਹਸਜ। ੯ ਭਾਵ ਇਹ ਹੈ ਕਿ ਸਿਰਜਣਹਾਰ ਦੀ ਉਪਾਸ਼ਨਾ ਕਰੋ, ਉਸ ਦੇ ਰਚੇ ਹੋਏ ਦੇਵੀ, ਦੇਵਤੇ, ਅਵਤਾਰ ਆਦਿਕਾਂ ਨੂੰ ਉਸ ਦੇ ਥਾਂ ਉਪਾਸ਼ਜ ਨਾ ਬਣਾਓ।
੧੦ ਇਸ ਤੁਕ ਵਿੱਚ ਗੁਰੂ ਸਾਹਿਬ ਕਰਤਾਰ ਦਾ ਲੱਛਣ ਲਿਖਦੇ ਹਨ।

ਇਕ ਬਿਨ ਦੂਸਰ ਸੋ ਨ ਚਿਨਾਰ[1] ॥
ਭੰਜਨ ਗੜਨ ਸਮਰਥ ਸਦਾ ਪ੍ਰਭ, ਜਾਨਤ ਹੈ ਕਰਤਾਰ[2] ॥ ਰਹਾਉ ॥
ਕਹਾ ਭਇਓ ਜੋ ਅਤਿ ਹਿਤ ਚਿਤ ਕਰ, ਬਹੁ ਬਿਧ ਸਿਲਾ ਪੁਜਾਈ ॥
ਪਾਨ ਥਕਿਓ ਪਾਹਿਨ ਕਹਿ ਪਰਸਤ, ਕਛ ਕਰ ਸਿੱਧ ਨ ਆਈ ॥੧॥
ਅੱਛਤ[3] ਧੂਪ ਦੀਪ ਅਰਪਤ ਹੈ, ਪਾਹਨ ਕਛੂ ਨ ਖੈਹੈ ॥ [ਅੱਛਤ]
ਤਾ ਮੈ ਕਹਾਂ ਸਿਧ ਹੈ, ਰੇ ਜੜ ! ਤੋਹਿ ਕਛੂ ਬਰ ਦੈਹੈ ॥੨॥
ਜੌ ਜੀਯ ਹੋਤ ਤੌ ਦੇਤ ਕਛੁ ਤੁਹਿ, ਮਨ ਬਚ ਕਰਮ ਬਿਚਾਰ ॥
ਕੇਵਲ ਏਕ ਸਰਣ ਸੁਆਮੀ ਬਿਨ, ਯੌ ਨਹਿ ਕਤਹਿ ਉਧਾਰ ॥ (੯) [ਮੂਰਤਿ ਪੂਜਾ]

ਭਾਈ ਗੁਰੁਦਾਸ, ਵਾਰ ੧੧

ਇਕ ਮਨਿ ਇਕੁ ਅਰਾਧਣਾ, ਦੁਬਿਧਾ ਦੂਜਾ ਭਾਉ ਮਿਟਾਇਆ। (੪)

ਵਾਰ ੧੫

ਕਰਤਾ ਪੁਰਖੁ ਨ ਚੇਤਿਓ, ਕੀਤੇ ਨੋ ਕਰਤਾ ਕਰਿ ਜਾਣੈ[4]। (੭)

ਵਾਰ ੧੬

ਗੁਰਮੁਖਿ ਸੁਖ ਫਲੁ ਸਾਧਸੰਗੁ, ਪਰਮ ਹੰਸ ਗੁਰਸਿਖ ਸੁਹੰਦੇ।
ਇਕ ਮਨਿ ਇਕੁ ਧਿਆਇਦੇ, ਦੂਜੈ ਭਾਇ ਨ ਜਾਇ ਫਿਰੰਦੇ[5]। (੮)

## ਜ਼ਿੰਦਗੀ ਨਾਮਹ[6]

ਦਰ ਮਜ਼ਹਬੇ ਮਾ ਗ਼ੈਰ ਪਰਸ੍ਤੀ ਨ ਕੁਨੰਦ।

---

੧ ਪਛਾਣ।
੨ ਅਸੀਂ ਉਸ ਨੂੰ ਕਰਤਾਰ ਮੰਨਦੇ ਹਾਂ, ਜੋ ਉਤਪੱਤਿ, ਪਾਲਨ ਅਤੇ ਲਯ ਕਰਨ ਵਾਲਾ ਹੈ।
੩ ਉਹ ਚਾਉਲ ਜੋ ਟੁੱਟੇ ਹੋਏ ਨਾ ਹੋਣ, ਦੇਵ ਪੂਜਨ ਸਮੇਂ ਹਿੰਦੂ, ਸਾਬਤ ਚਾਉਲ ਵਰਤਦੇ ਹਨ।
੪ ਅਗਯਾਨੀ ਜੀਵ ਸਿਰਜਣਹਾਰ ਤੋਂ ਵਿਮੁਖ ਹੋ ਕੇ, ਉਸ ਦੀ ਰਚਨਾ ਨੂੰ ਸੇਵਦੇ ਹਨ।
"ਕੀਤੇ ਕਉ ਮੇਰੈ ਸੰਮਾਨੈ, ਕਰਣਹਾਰ ਤ੍ਰਿਣੁ ਜਾਨੈ ॥" [ਸੋਰਠਿ ਮਹਲਾ ੫, ਪੰਨਾ ੬੧੩]
ਸਤਿਗੁਰਾਂ ਦਾ ਉਪਦੇਸ਼ ਹੈ–"ਕੀਤਾ ਕਿਆ ਸਾਲਾਹੀਐ ? ਕਰੇ ਸੋਇ ਸਾਲਾਹਿ ॥"
[ਮਹਲਾ ੨, ਵਾਰ ਸਾਰੰਗ, ੧੨੩੯]
੫ ਗੜ੍ਹ ਸ਼ੰਕਰ ਨਿਵਾਸੀ ਭਾਈ ਤਿਲਕ ਨੇ ਆਖਿਆ ਹੈ–
ਦੁਹ ਬੇੜੀ ਕੋ ਪਾਰ ਨ ਪਰਈ। ਇਕ ਬੇੜੀ ਨਿਸ਼ਚੈ ਨਰ ਤਰਈ। [ਗੁ: ਪ੍ਰ: ਸੂ:]
੬ (ਨੰਦ ਲਾਲ ਭਾਈ) ਇਹ ਪੁਸਤਕ ਭਾਈ ਨੰਦ ਲਾਲ ਸਾਹਿਬ ਦੀ ਰਚਨਾ ਹੈ, ਜਿਨ੍ਹਾਂ ਦੀ ਸੰਖੇਪ ਕਥਾ ਇਹ ਹੈ–ਮੁਨਸ਼ੀ ਛੱਜੂ ਰਾਮ ਆਂਗਿਰਸ ਖੱਤਰੀ ਜੋ ਫ਼ਾਰਸੀ ਦਾ ਵਿਦਵਾਨ ਸੀ, ਸੰਨ ੧੬੩੦ (ਸੰਮਤ ੧੬੮੭) ਵਿੱਚ ਹਿੰਦੁਸਤਾਨੋਂ ਗ਼ਜ਼ਨੀ ਵੱਲ ਗਿਆ ਅਰ ਆਪਣੀ ਯੋਗਤਾ ਦੇ ਬਲ ਉੱਥੋਂ ਦੇ ਹਾਕਿਮ ਦਾ ਮੀਰ ਮੁਨਸ਼ੀ ਹੋ ਗਿਆ। ਇਥੇ ਹੀ ਇਸ ਦੇ ਘਰ ਸੰਨ ੧੬੩੩ ਵਿੱਚ ਨੰਦ ਲਾਲ ਦਾ ਜਨਮ ਹੋਇਆ। ਪਿਤਾ ਨੇ ਸਮੇਂ ਸਿਰ ਤਾਲੀਮ ਦਾ ਉੱਤਮ ਪ੍ਰਬੰਧ ਕਰ ਦਿੱਤਾ। ਸੂਖਮ ਬੁੱਧਿ ਦੇ ਕਾਰਣ ਵਿਦਯਾ ਵਿੱਚ ਆਸ਼ਾ ਤੋਂ ਵੱਧ ਤਰੱਕੀ ਹੋਣ ਲੱਗੀ।

ਜਦ ੧੨ ਵਰ੍ਹੇ ਦੀ ਉਮਰ ਹੋਈ, ਤਾਂ ਕੁਲਰੀਤਿ ਅਨੁਸਾਰ ਕੁਲ-ਗੁਰੂ ਤੋਂ ਵੈਸ਼ਨਵ ਧਰਮ ਦੀ ਸਿਖ੍ਯਾ ਦਿਵਾ ਕੇ ਕੰਠੀ ਬੰਨ੍ਹਣ ਦੀ ਰਸਮ ਦਾ ਪ੍ਰਬੰਧ ਕੀਤਾ ਗਿਆ।

# ਸਰ ਤਾ ਬ ਕਦਮ ਬਹੋਸ਼, ਮਸ੍ਤੀ ਨ ਕੁਨੰਦ[1]।

ਵਿਚਾਰ ਸ਼ੀਲ ਨੰਦ ਲਾਲ ਨੇ ਪਿਤਾ ਅਤੇ ਕੁਲ-ਗੁਰੂ ਦੀ ਸੇਵਾ ਵਿੱਚ ਨਿੰਮਰਤਾ ਨਾਲ ਬੇਨਤੀ ਕੀਤੀ ਕਿ ਮੈਂ ਆਪਣੀ ਤਸੱਲੀ ਕੀਤੇ ਬਿਨਾਂ ਕੋਈ ਧਰਮ ਧਾਰਣ ਨਹੀਂ ਕਰਾਂਗਾ। ਸੰਨ ੧੬੫੨ ਵਿੱਚ ਪਿਤਾ ਦਾ ਦੇਹਾਂਤ ਹੋਣ ਪੁਰ ਨੰਦ ਲਾਲ ਉਦਾਸ ਹੋ ਕੇ ਗ਼ਜ਼ਨੀ ਤੋਂ ਚਲਾ ਆਇਆ ਅਤੇ ਮੁਲਤਾਨ ਦੇ ਦਿੱਲੀ ਦਰਵਾਜ਼ੇ ਘਰ ਬਣਾ ਕੇ ਰਹਿਣ ਲੱਗਾ। ਇਸ ਦੇ ਮਕਾਨ ਪਾਸ ਵਸੇ ਮਹੱਲੇ ਦਾ ਨਾਉਂ "ਆਗਾ ਪੁਰ" ਪ੍ਰਸਿੱਧ ਹੋਇਆ, ਕਯੋਂਕਿ ਨੰਦ ਲਾਲ ਦੇ ਸ਼ਾਗਿਰਦ ਉਸਤਾਦ ਨੂੰ "ਆਗ਼ਾ" (ਸਵਾਮੀ) ਕਹਿ ਕੇ ਬੁਲਾਯਾ ਕਰਦੇ ਸਨ।

ਇੱਥੇ ਹੀ ਇਕ ਸਿੱਖ ਘਰਾਣੇ ਦੀ ਪੁਤ੍ਰੀ ਨਾਲ ਇਹਨਾਂ ਦੀ ਸ਼ਾਦੀ ਹੋ ਗਈ, ਜਿਸ ਦੀ ਸੰਗਤਿ ਤੋਂ ਗੁਰਸਿੱਖੀ ਦੀ ਪ੍ਰੀਤੀ ਮਨ ਵਿੱਚ ਉਪਜੀ, ਸੰਨ ੧੬੮੨ ਵਿੱਚ ਨੰਦ ਲਾਲ ਅੰਮ੍ਰਿਤਸਰ ਜੀ ਦਾ ਦਰਸ਼ਨ ਕਰਦਾ ਹੋਯਾ ਅਨੰਦਪੁਰ ਪੁੱਜਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਗੁਰੁ-ਦੀਖਿਆ ਲੈ ਕੇ ਅਨਨਯ ਸਿੱਖੀ ਧਾਰਣ ਕੀਤੀ। ਇਸ ਸਮੇਂ ਭਾਈ ਨੰਦ ਲਾਲ ਜੀ ਨੇ ਇੱਕ ਪੁਸਤਕ ਫ਼ਾਰਸੀ ਆਬਯਾਤ [ਛੰਦਾਂ] ਵਿੱਚ "ਬੰਦਗੀ ਨਾਮਹ" ਨਾਮ ਦੀ ਰਚ ਕੇ ਸਤਿਗੁਰਾਂ ਦੀ ਭੇਟ ਕੀਤਾ, ਜਿਸ ਨੂੰ ਦਸਮੇਸ਼ ਸਵਾਮੀ ਪੜ੍ਹ ਕੇ ਬਹੁਤ ਪ੍ਰਸੰਨ ਹੋਏ ਅਤੇ ਆਪਣੀ ਕਲਮ ਨਾਲ ਪੁਸਤਕ ਦੇ ਅੰਤ—

ਜ਼ਾਬੇ ਹੈਵਾਂ ਪੁਰ ਸ਼ੁਦਹ ਚੂੰ ਜਾਮੇ ਓ।
ਜ਼ਿੰਦਗੀ ਨਾਮਹ ਸ਼ੁਦਹ ਜਾ ਨਾਮੇ ਓ। (੪੮੭)

ਬੈਂਤ ਲਿਖ ਕੇ "ਜ਼ਿੰਦਗੀ ਨਾਮਹ" ਰੱਖਿਆ ਅਤੇ ਆਸ਼ੀਰਵਾਦ ਦਿੱਤਾ ਕਿ ਜੋ ਭਾਈ ਨੰਦ ਲਾਲ ਦੀ ਰਚਨਾ ਨੂੰ ਪ੍ਰੇਮ ਅਤੇ ਵਿਚਾਰ ਨਾਲ ਪੜ੍ਹੇਗਾ, ਉਸ ਦਾ ਜਨਮ ਸਫਲ ਹੋਵੇਗਾ।

ਭਾਈ ਨੰਦ ਲਾਲ ਜੀ ਅਰਬੀ, ਫ਼ਾਰਸੀ ਅਤੇ ਰਿਆਜ਼ੀ ਦੇ ਪੂਰੇ ਪੰਡਿਤ ਅਤੇ ਚਮਤਕਾਰੀ ਬੁੱਧਿ ਰੱਖਦੇ ਸਨ, ਸਤਿਗੁਰਾਂ ਦੀ ਮਾਰਫਤ ਇਨ੍ਹਾਂ ਦਾ ਮਿਲਾਪ ਸ਼ਾਹਜ਼ਾਦਾ ਮੁਅੱਜ਼ਮ ਨਾਲ ਹੋ ਗਿਆ। ਭਾਈ ਸਾਹਿਬ ਸ਼ਾਹਜ਼ਾਦੇ ਪਾਸ ਮੁਸਾਹਿਬ ਅਤੇ ਮੀਰ ਮੁਨਸ਼ੀ ਹੋ ਕੇ ਸੰਨ ੧੬੮੩ ਤੋਂ ਰਹਿਣ ਲੱਗੇ। ਇਨ੍ਹਾਂ ਦੀ ਉਸਤਤਿ ਅਤੇ ਆਲਿਮਾਂ ਦੀ ਸਭਾ ਵਿੱਚ ਕੁਰਾਨ ਦੀ ਇੱਕ ਆਯਤ ਦੇ ਮਨੋਹਰ ਅਰਥ ਸੁਣ ਕੇ ਬਾਦਸ਼ਾਹ ਔਰੰਗਜ਼ੇਬ ਨੇ ਇਨ੍ਹਾਂ ਨੂੰ ਮੁਸਲਮਾਨ ਕਰਨਾ ਚਾਹਿਆ, ਜਿਸ ਪੁਰ ਮੁਅੱਜ਼ਮ ਤੋਂ ਵਿਦਾ ਲੈ ਕੇ ਸੰਨ ੧੬੯੭ ਵਿੱਚ ਭਾਈ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਆਨੰਦ ਪੁਰ ਜਾ ਰਹੇ।

ਆਪ ਦਸਮੇਸ਼ ਦੇ ਦਰਬਾਰ ਦਾ ਭੂਸ਼ਣ ਅਤੇ ਗੁਰਮੁਖਾਂ ਦੀ ਸ਼ਰੇਣੀ ਵਿੱਚ ਗਿਣੇ ਜਾਂਦੇ ਸਨ। ਗੁਰੂ ਸਾਹਿਬ ਨੇ ਲੰਗਰਾਂ ਦੀ ਪਰੀਖਯਾ ਸਮੇਂ ਭਾਈ ਨੰਦ ਲਾਲ ਜੀ ਦੀ ਲੰਗਰ ਰੀਤੀ ਸਭ ਤੋਂ ਵਧ ਕੇ ਸਲਾਹੀ ਸੀ।

ਨੰਦ ਲਾਲ ਭੋ ਹਮਰੋ ਦਾਤਾ। ਭਗਤਿ ਭਾਵ ਸੰਤਨ ਮਨ ਰਾਤਾ।
ਛੁਧਿਤ ਨ ਦੇਖ ਸਕੈ ਚਿਤ ਭਾਰੋ। ਦੇਗ ਕਰਤ ਮਮ ਹੋਇ ਪਿਆਰੋ। (ਗੁਰ ਪ੍ਰਤਾਪ ਸੂਰਯ)

ਸਤਿਗੁਰਾਂ ਦੀ ਆਗਯਾ ਅਨੁਸਾਰ ਸੰਨ ੧੭੦੩ (ਸੰਮਤ ੧੭੬੦) ਵਿੱਚ ਭਾਈ ਨੰਦ ਲਾਲ ਜੀ ਆਪਣੇ ਘਰ ਮੁਲਤਾਨ ਜਾ ਰਹੇ ਅਤੇ ਉਸ ਥਾਂ ਵਿਦਯਾ ਅਤੇ ਗੁਰਮਤ ਦਾ ਪ੍ਰਚਾਰ ਕਰਦੇ ਹੋਏ ਸਮਾਂ ਵਿਤਾਯਾ। ਇਨ੍ਹਾਂ ਦਾ ਦੇਹਾਂਤ ਸੰਨ ੧੭੦੫ (ਸੰਮਤ ੧੭੬੨) ਵਿੱਚ ਹੋਇਆ।

ਭਾਈ ਨੰਦ ਲਾਲ ਜੀ ਦੇ ਦੋ ਸਪੁੱਤ੍ਰ ਸਨ, ਵੱਡਾ ਲਖਪਤਿ ਰਾਇ ਅਤੇ ਛੋਟਾ ਲੀਲਾ ਰਾਮ। ਲਖਪਤਿ ਦੇ ਸੰਤਾਨ ਨਹੀਂ ਹੋਈ, ਲੀਲਾ ਰਾਮ ਦੀ ਵੰਸ਼ ਚਲੀ, ਜੋ ਹੁਣ ਬਹਾਵਲ ਪੁਰ ਅਤੇ ਮੁਲਤਾਨ ਆਦਿਕ ਥਾਈਂ ਨਿਵਾਸ ਕਰਦੀ ਹੈ, ਜਿਸ ਵਿੱਚ ਸਹਿਜਧਾਰੀ ਅਤੇ ਖੰਡਾ ਅੰਮ੍ਰਿਤਧਾਰੀ ਗੁਰਮੁਖ ਸੱਜਣ ਪੰਥ ਦੇ ਰਤਨ ਹਨ, ਅਰ ਭਾਈ ਲਕ਼ਬ ਨਾਲ ਸੰਬੋਧਨ ਕੀਤੇ ਜਾਂਦੇ ਹਨ।

ਭਾਈ ਨੰਦ ਲਾਲ ਜੀ ਨੇ ਗੁਰੂ ਮਹਿਮਾ, ਭਗਤਿ ਅਤੇ ਗਿਆਨ ਵਿਸ਼ਯ ਪੁਰ ਇਹ ਪੁਸਤਕ ਲਿਖੇ ਹਨ—੧ ਜ਼ਿੰਦਗੀ ਨਾਮਹ, ੨ ਤੌਸੀਫੋ ਸਨਾ, ੩ ਗੰਜਿ ਨਾਮਹ, ੪ ਜੋਤ ਵਿਕਾਸ਼, ੫ ਦੀਵਾਨੇ ਗੋਯਾ, ੬ ਇਨਸ਼ਾ ਦਸਤੂਰ, ੭ ਅਰਜ਼ੁਲ ਇਲਫ਼ਾਜ਼ ੮ ਖ਼ਾਤਿਮਾ।

ਭਾਈ ਨੰਦ ਲਾਲ ਜੀ ਦਾ ਤਖ਼ੱਲੁਸ (ਛਾਪ) "ਗੋਯਾ" ਹੈ। (ਗੋਯਾ)

੧ ਸਾਡੇ (ਸਿੱਖ) ਮਜ਼ਹਬ ਵਿੱਚ, ਦੂਜੇ ਦੀ ਪੂਜਾ ਨਹੀਂ ਕਰਦੇ, ਸਿਰ ਤੋਂ ਪੈਰਾਂ ਤਾਈਂ ਹੋਸ਼ ਅੰਦਰ ਰਹਿੰਦੇ ਹਨ, ਮਸਤੀ ਨਹੀਂ ਕਰਦੇ। (ਮਸਤੀ)

ਭਾਵ ਇਹ ਹੈ ਕਿ ਸਿੱਖ, ਅਕਾਲ ਤੋਂ ਛੁੱਟ ਕਿਸੇ ਦੇਵੀ ਦੇਵਤਾ ਦੀ ਸੇਵਾ ਨਹੀਂ ਕਰਦੇ, ਅਤੇ ਦਿਖਾਵੇ ਵਾਸਤੇ ਦਮ, ਹਾਲ, ਸਮਾਧੀ ਆਦਿ ਵਿੱਚ ਆ ਕੇ ਆਪਣੇ ਤਾਈਂ ਵਿਦੇਹ ਪ੍ਰੇਮੀ ਸਿੱਧ ਕਰਨਾ ਨਹੀਂ ਚਾਹੁੰਦੇ।

# ੧੨. ਉਮਰ-ਅਵਸਥਾ-ਆਯੂ-ਆਰਜਾ

ਉਮਰ ਉਹੋ ਸਫਲ ਹੈ, ਜੋ ਕਰਤਾਰ ਦੇ ਸਿਮਰਣ, ਧਰਮ ਕਿਰਤ, ਵਿਦ੍ਯਾ ਅਭ੍ਯਾਸ ਅਤੇ ਪਰੋਪਕਾਰ ਆਦਿ ਸ਼ੁੱਧ ਕਰਮਾਂ ਵਿੱਚ ਵਿਤੀਤ ਹੋਵੇ। ਇਸ ਤੋਂ ਵਿਰੁੱਧ ਵੱਡੀ ਆਰਜਾ ਅਤੇ ਧਨ ਸੰਪਦਾ, ਸਭ ਨਿਸਫਲ ਹੈ।

[੨] ਜਪੁ (੭)

ਜੇ ਜੁਗ ਚਾਰੇ ਆਰਜਾ, ਹੋਰ ਦਸੂਣੀ[੧] ਹੋਇ॥
ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ[੨] ਸਭੁ ਕੋਇ॥
ਚੰਗਾ ਨਾਉ[੩] ਰਖਾਇ ਕੈ, ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ[੪], ਤ ਵਾਤ ਨ ਪੁਛੈ ਕੇ[੫]॥

[੪੧] ਸਿਰੀਰਾਗੁ ਮਹਲਾ ੪ (੭੦)

ਦਿਨਸੁ ਚੜੈ ਫਿਰਿ ਆਥਵੈ[੬], ਰੈਣਿ ਸਬਾਈ[੭] ਜਾਇ॥
ਆਵ[੮] ਘਟੈ ਨਰੁ ਨਾ ਬੁਝੈ, ਨਿਤਿ ਮੂਸਾ ਲਾਜੁ ਟੁਕਾਇ[੯]॥
ਗੁੜੁ ਮਿਠਾ ਮਾਇਆ ਪਸਰਿਆ, ਮਨਮੁਖੁ ਲਗਿ ਮਾਖੀ[੧੦] ਪਚੈ ਪਚਾਇ॥੧॥

[੪੩] ਸਿਰੀਰਾਗੁ ਮਹਲਾ ੫ (੭੩)

ਪ੍ਰਾਣੀ ! ਤੂੰ ਆਇਆ ਲਾਹਾ ਲੈਣਿ॥
ਲਗਾ ਕਿਤੁ ਕੁਫਕੜੇ[੧੧] ? ਸਭ ਮੁਕਦੀ ਚਲੀ ਰੈਣਿ[੧੨]॥੧॥ ਰਹਾਉ॥

[੭੫-੭੬] ਸਿਰੀਰਾਗੁ ਮਹਲਾ ੧ ਪਹਰੇ[੧੩] (੨)

ਪਹਿਲੈ ਪਹਰੈ ਰੈਣਿ ਕੈ, ਵਣਜਾਰਿਆ[੧੪] ਮਿਤ੍ਰਾ ! ਬਾਲਕ ਬੁਧਿ ਅਚੇਤੁ॥
ਖੀਰੁ ਪੀਐ ਖੇਲਾਈਐ, ਵਣਜਾਰਿਆ ਮਿਤ੍ਰਾ, ਮਾਤ ਪਿਤਾ ਸੁਤ ਹੇਤੁ॥...
ਦੂਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਭਰਿ ਜੋਬਨਿ ਮੈ ਮਤਿ[੧੫]॥
ਅਹਿਨਿਸਿ ਕਾਮਿ ਵਿਆਪਿਆ, ਵਣਜਾਰਿਆ ਮਿਤ੍ਰਾ, ਅੰਧੁਲੇ ਨਾਮੁ ਨ ਚਿਤਿ॥...
ਤੀਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਸਰਿ ਹੰਸ[੧੬] ਉਲਥੜੇ ਆਇ॥
ਜੋਬਨੁ ਘਟੈ ਜਰੂਆ ਜਿਣੈ, ਵਣਜਾਰਿਆ ਮਿਤ੍ਰਾ, ਆਵ ਘਟੈ ਦਿਨੁ ਜਾਇ॥...
ਚਉਥੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਬਿਰਧਿ ਭਇਆ ਤਨੁ ਖੀਣੁ॥
ਅਖੀ ਅੰਧੁ ਨ ਦੀਸਈ, ਵਣਜਾਰਿਆ ਮਿਤ੍ਰਾ, ਕੰਨੀ ਸੁਣੈ ਨ ਵੈਣ॥

---

੧ ਦਸ ਗੁਣੀ। ੨ ਅਨੁਸਾਰੀ ਹੋ ਕੇ, ਆਗ੍ਯਾ ਵਿੱਚ ਚਲੇ। ੩ ਸ਼ੁਭ ਅਰਥਾਂ ਵਾਲਾ, ਅਥਵਾ, ਮਨੁ ਆਦਿਕ ਰਿਸ਼ੀਆਂ ਦੇ ਕਥਨ ਅਨੁਸਾਰ ਸ਼ੁਭ ਨਾਮ। ੪ ਜੇ ਤਿਸ ਨੂੰ ਕਰਤਾਰ ਨਜ਼ਰ ਨ ਆਵਈ, ਅਥਵਾ, ਜੇ ਸ਼ੁਭਾਸ਼ੁਭ ਦਾ ਵਿਚਾਰ ਨਹੀਂ, ਵਿਵੇਕ ਦ੍ਰਿਸ਼ਟਿ ਨਹੀਂ।
੫ ਕੋਈ। ੬ ਅਸਤ ਹੋ ਜਾਂਦਾ ਹੈ। ੭ ਸਾਰੀ। ੮ ਆਯੂ, ਉਮਰ। ੯ ਕਾਲ ਰੂਪ ਚੂਹਾ ਉਮਰ ਰੂਪ ਰੱਸੀ ਨੂੰ ਟੁੱਕ ਰਿਹਾ ਹੈ। ੧੦ ਮੱਖੀ ਦੀ ਤਰ੍ਹਾਂ। ੧੧ ਕਿਨ੍ਹਾਂ ਨਿੰਦਤ ਕਰਮਾਂ ਵਿੱਚ ਲੱਗ ਰਿਹਾ ਹੈਂ ? ੧੨ ਅਵਸਥਾ, ਉਮਰ। ੧੩ ਉਮਰ ਰੂਪ ਰਾਤ੍ਰੀ ਨੂੰ ਚਾਰ ਪਹਰਾਂ ਵਿੱਚ ਵੰਡਿਆ ਹੈ। ੧੪ ਹੇ ਲਾਭ ਦੇ ਵਯਾਪਾਰ ਵਾਸਤੇ ਆਏ ਹੋਏ ਜੀਵ ! ੧੫ ਜੁਆਨੀ ਦੇ ਹੰਕਾਰ ਦੀ ਮਦਿਰਾ ਨਾਲ ਮਸਤ। ੧੬ ਚਿੱਟੇ ਕੇਸ।

ਅਖੀ ਅੰਧੁ ਜੀਭ ਰਸੁ ਨਾਹੀ, ਰਹੇ ਪਰਾਕਉ ਤਾਣਾ[੧] ॥
ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ? ਮਨਮੁਖ ਆਵਣ ਜਾਣਾ ॥...
ਗੁਣ ਸੰਜਮਿ ਜਾਵੈ ਚੋਟ ਨ ਖਾਵੈ, ਨਾ ਤਿਸੁ ਜੰਮਣੁ ਮਰਣਾ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਭਾਇ ਭਗਤਿ ਭੈ ਤਰਣਾ[੨] ॥
ਪਤਿ ਸੇਤੀ ਜਾਵੈ ਸਹਜਿ ਸਮਾਵੈ, ਸਗਲੇ ਦੂਖ ਮਿਟਾਵੈ ॥
ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ, ਸਾਚੇ ਤੇ ਪਤਿ ਪਾਵੈ ॥੫॥

[੧੩੮] ਵਾਰ ਮਾਝ, ਮਹਲਾ ੧ (੧)

ਦਸ ਬਾਲਤਣਿ, ਬੀਸ ਰਵਣਿ[੩], ਤੀਸਾ ਕਾ ਸੁੰਦਰੁ ਕਹਾਵੈ ॥
ਚਾਲੀਸੀ ਪੁਰੁ ਹੋਇ, ਪਚਾਸੀ ਪਗੁ ਖਿਸੈ, ਸਠੀ ਕੇ ਬੋਢੇਪਾ ਆਵੈ ॥
ਸਤਰਿ ਕਾ ਮਤਿਹੀਣੁ, ਅਸੀਹਾਂ ਕਾ ਵਿਉਹਾਰੁ ਨ ਪਾਵੈ ॥
ਨਵੈ ਕਾ ਸਿਹਜਾਸਣੀ[੪] ਮੂਲਿ ਨ ਜਾਣੈ ਅਪ ਬਲੁ ॥
ਢੰਢੋਲਿਮੁ ਢੂਢਿਮੁ ਡਿਠੁ ਮੈ, ਨਾਨਕ, ਜਗੁ ਧੂਏ ਕਾ ਧਵਲਹਰੁ[੫] ॥੩॥

[੭੧੨] ਟੋਡੀ ਮਹਲਾ ੫ (੨)

ਬਿਨੁ ਸਿਮਰਨ ਜੋ ਜੀਵਨੁ ਬਲਨਾ[੬], ਸਰਪ ਜੈਸੇ ਅਰਜਾਰੀ[੭] ॥
ਨਵ ਖੰਡਨ ਕੋ ਰਾਜੁ ਕਮਾਵੈ, ਅੰਤਿ ਚਲੈਗੋ ਹਾਰੀ ॥੧॥

[੧੨੦੪] ਸਾਰੰਗ ਮਹਲਾ ੫ (੭)

ਬਿਨੁ ਸਿਮਰਨ ਕੋਟਿ ਬਰਖ ਜੀਵੈ, ਸਗਲੀ ਅਉਧ ਬ੍ਰਿਥਾਨਦ ॥
ਏਕ ਨਿਮਖ ਗੋਬਿੰਦ ਭਜਨੁ ਕਰਿ, ਤਉ ਸਦਾ ਸਦਾ ਜੀਵਾਨਦ ॥੩॥

[੧੩੭੯] ਸਲੋਕ ਫਰੀਦ

ਫਰੀਦਾ ਚਾਰਿ ਗਵਾਇਆ ਹੰਢਿ ਕੈ, ਚਾਰਿ ਗਵਾਇਆ ਸੰਮਿ[੮] ॥
ਲੇਖਾ ਰਬੁ ਮੰਗੇਸੀਆ, ਤੂ ਆਂਹੋ ਕੇਰ੍ਹੇ ਕੰਮਿ ॥੩੮॥

[੧੪੨੬] ਸਲੋਕ ਮਹਲਾ ੯

ਤਰਨਾਪੋ ਇਉ ਹੀ[੯] ਗਇਓ, ਲੀਓ ਜਰਾ ਤਨੁ ਜੀਤਿ ॥
ਕਹੁ ਨਾਨਕ ਭਜੁ ਹਰਿ ਮਨਾ ! ਅਉਧ ਜਾਤੁ ਹੈ ਬੀਤਿ ॥੩॥

---

੧ ਸ਼ਰੀਰ ਦਾ ਪਰਾਕ੍ਰਮ ਅਰ ਇੰਦ੍ਰੀਆਂ ਦਾ ਬਲ ਰਹਿ ਗਿਆ। ੨ ਭਾਵ (ਪ੍ਰੇਮ), ਭਗਤਿ ਅਤੇ ਕਰਤਾਰ ਦਾ ਭਯ ਤਰਣ ਦੇ ਸਾਧਨ ਹਨ। ੩ ਕਾਮ ਮਦ ਕਰ ਕੇ ਮਸਤ, ਜਵਾਨ।
੪ ਬਿਸਤਰ ਤੋਂ ਉੱਠ ਨਹੀਂ ਸਕਦਾ, ਮੰਜੇ 'ਤੇ ਹੀ ਬੈਠਣ ਜੋਗਾ।
੫ ਧੂਏਂ ਦਾ ਮੰਦਿਰ, ਜੋ ਪੌਣ ਦੀਆਂ ਲਹਿਰਾਂ ਨਾਲ ਬਣ ਅਤੇ ਮਿਟ ਜਾਂਦਾ ਹੈ।
੬ ਵਿਲਯਨ, ਵਿਤਾਉਣਾ। ੭ ਸੱਪ ਦੀ ਉਮਰ ਵੱਡੀ ਕਹੀ ਜਾਂਦੀ ਹੈ ਪਰ ਸਭ ਨੂੰ ਦੁਖਦਾਈ ਹੈ। ੮ ਚਾਰ ਪਹਰ ਦਿਨ ਦੇ ਵਿਰਥਾ ਫਿਰ ਕੇ, ਅਰ ਚਾਰ ਪਹਰ ਰਾਤ ਦੇ ਸੌਂ ਕੇ ਗਵਾ ਦਿੱਤੇ, ਭਾਵ ਅੱਧੀ ਉਮਰ ਸੌਂ ਕੇ ਅਤੇ ਅੱਧੀ ਨਿਕੰਮਾ ਫਿਰ ਕੇ।
੯ ਐਵੇਂ ਹੀ, ਵਿਰਥਾ ਹੀ, ਬਿਨਾ ਲਾਭ।

[੧੪੨੮] ਸਲੋਕ ਮਹਲਾ ੯

ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥੩੫॥

## ੧੩. ਅਸੀਸ (ਆਸ਼ੀਰਵਾਦ)

ਬੀਬੀ ਭਾਨੀ ਜੀ ਨੇ ਆਪਣੇ ਸਪੁੱਤ੍ਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਸ਼ੀਰਵਾਦ ਦੇ ਕੇ ਸ਼ੁਭ ਉਪਦੇਸ਼ ਦਿੱਤਾ ਹੈ, ਉਸ ਤੋਂ ਸਾਨੂੰ ਸਿਖਯਾ ਲੈਣੀ ਚਾਹੀਏ ਕਿ ਮਾਤਾ ਪਿਤਾ ਆਪਣੀ ਸੰਤਾਨ ਨੂੰ ਭੋਗ ਮੋਖ ਦਾ ਅਧਿਕਾਰੀ ਬਣਾ ਕੇ ਆਪਣਾ ਲੋਕ ਪਰਲੋਕ ਸਫਲ ਕਰਨ।

[੪੯੬] ਗੂਜਰੀ ਮਹਲਾ ੫ (੪)

ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥
ਸੋ ਹਰਿ, ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ ॥੧॥
ਪੂਤਾ, ਮਾਤਾ ਕੀ ਆਸੀਸ ॥ [ਕਰਤਾਰ ਚਿਤ ਆਵੇ]
ਨਿਮਖ ਨ ਬਿਸਰਉ ਤੁਮ੍ ਕਉ, ਹਰਿ ਹਰਿ ਸਦਾ ਭਜਹੁ ਜਗਦੀਸ[੧] ॥੧॥ਰਹਾਉ ॥
ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ[੨] ॥
ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ[੩] ॥੨॥
ਅੰਮ੍ਰਿਤੁ ਪੀਵਹੁ[੪] ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ[੫] ॥੩॥
ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ[੬] ॥
ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ[੭] ॥੪॥

[੫੮੨] ਵਡਹੰਸੁ ਮਹਲਾ ੧ ਅਲਾਹਣੀਆ (੫)

ਬਾਬਾ, ਆਵਹੁ ਭਾਈਹੋ, ਗਲਿ ਮਿਲਹ, ਮਿਲਿ ਮਿਲਿ ਦੇਹ ਆਸੀਸਾ ਹੇ ॥
ਬਾਬਾ, ਸਚੜਾ ਮੇਲੁ ਨ ਚੁਕਈ, ਪ੍ਰੀਤਮ ਕੀਆ ਦੇਹ ਅਸੀਸਾ ਹੇ ॥
ਆਸੀਸਾ ਦੇਵਹੋ ਭਗਤਿ ਕਰੇਵਹੋ, ਮਿਲਿਆ ਕਾ ਕਿਆ ਮੇਲੋ ॥

---

੧ ਸਤਿਗੁਰੂ ਨਾਨਕ ਦੇਵ ਸ਼ਰਣਾਗਤ ਜਗਯਾਸੂਆਂ ਨੂੰ—"ਕਰਤਾਰ ਚਿੱਤ ਆਵੈ" ਆਸ਼ੀਰਵਾਦ ਦਿਆ ਕਰਦੇ ਸਨ। ੨ ਜੋ ਬੱਚੇ ਸਤਸੰਗ ਨਾਲ ਪ੍ਰੇਮ ਰੱਖਦੇ ਹਨ, ਉਹ ਕਦੇ ਵਿਕਾਰਾਂ ਦਾ ਸ਼ਿਕਾਰ ਨਹੀਂ ਹੋਂਦੇ। ੩ ਵਸਤਰ ਤੇਰੇ ਨਿਰਮਲ ਅਤੇ ਸੁੰਦਰ ਹੋਣ, ਜੋ ਵਾਹਗੁਰੂ ਦੀ ਕਿਰਪਾ ਕਰ ਕੇ ਤੈਨੂੰ ਪਤਵੰਤਾ ਕਰਨ ਅਤੇ ਭੋਜਨ ਕਰਦਾ ਹੋਇਆ ਤੂੰ ਨਿੱਤ ਕਰਤਾਰ ਦਾ ਧੰਨਵਾਦ ਕਰੇਂ, ਭਾਵ-ਕ੍ਰਿਤਗਯਤਾ ਕਦੇ ਮਨੋਂ ਨਾ ਵਿਸਰੇ। ੪ ਖਾਨ ਪਾਨ ਅੰਮ੍ਰਿਤ ਰੂਪ ਹੋਵੇ, ਭਾਵ ਬਲ ਅਤੇ ਉਮਰ ਵਧਾਵੇ। ੫ ਵਿਚਾਰ ਨਾਲ ਸਾਰੇ ਕਾਰਜ ਹੋਣ, ਜਿਸ ਤੋਂ ਕਦੇ ਚਿੰਤਾ ਅਤੇ ਪਛਤਾਵੇ ਦਾ ਮੌਕਾ ਨਾ ਬਣੇ। ੬ ਸੰਸਾਰ ਦੇ ਸਾਰੇ ਕਾਰਜ ਕਰਦਿ ਹੋਏ ਭੀ, ਮਨ ਭ੍ਰਮਰ ਵਾਹਗੁਰੂ ਦੇ ਚਰਨ ਕਮਲ ਦਾ ਮਕਰੰਦ ਪੀਂਦਾ ਰਹੇ। ੭ ਪ੍ਰਫੁੱਲ, ਆਨੰਦ।

# ੧੪. [1]ਅਸੁਰ-ਦੇਵਤਾ

[ਪੰਨਾ ੪੮] ਬਚਿੱਤ੍ਰ ਨਾਟਕ, ਅਧ੍ਯਾਯ ੨

ਸਾਧ ਕਰਮ ਜੇ ਪੁਰਖ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥
ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥ ਨਾਮ ਅਸੁਰ ਤਿਨ ਕੋ ਸਭ ਧਰਹੀ ॥੧੫॥

# ੧੫. ਅਕਾਸ਼ ਬਾਣੀ-ਇਲਹਾਮ

ਅਨੇਕਾਂ ਮੱਤਾਂ ਵਾਲੇ ਮੰਨਦੇ ਹਨ ਕਿ ਅਕਾਸ਼ੋਂ, ਉੱਤਮ ਪੁਰਸ਼ਾਂ ਨੂੰ ਪ੍ਰਮੇਸ਼ੁਰ ਦੀ ਬਾਣੀ ਸੁਣਾਈ ਦਿੰਦੀ ਹੈ, ਅਥਵਾ ਪਰਮਾਤਮਾ ਕਿਸੇ ਦੇਵਤਾ ਜਾਂ ਦੂਤ ਦੇ ਰਾਹੀਂ ਸੁਨੇਹਾ ਭੇਜਦਾ ਹੈ, ਪਰ ਗੁਰੁਮਤ ਵਿੱਚ ਐਸੀ ਬਾਣੀ ਤੋਂ ਭਾਵ ਹੈ ਕਿ ਕਰਤਾਰ ਦੇ ਪਿਆਰਿਆਂ ਨੂੰ ਉਸ ਦੇ ਉਹ ਹੁਕਮ, ਜੋ ਉਨ੍ਹਾਂ ਦੀ ਰਾਹੀਂ ਵਾਹਗੁਰੂ ਨੇ ਪ੍ਰਚਾਰ ਕਰਾਉਣੇ ਹਨ, ਦਿਮਾਗ਼ ਵਿੱਚ ਸਫੁਰਣ ਹੋਂਦੇ ਹਨ।

[੭੨੨]ਤਿਲੰਗ ਮਹਲਾ ੧ (੫)

ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ[2] ਵੇ ਲਾਲੋ ॥

[੭੩੪] ਸੂਹੀ ਮਹਲਾ ੪ (੧੧)

ਦਾਸਨਿ ਦਾਸੁ ਕਹੇ ਜਨੁ ਨਾਨਕੁ,
ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥੪॥

[੭੪੩] ਸੂਹੀ ਮਹਲਾ ੫ (੨੩)

ਅਗਮ ਅਗੋਚਰੁ[3] ਸਚੁ ਸਾਹਿਬੁ ਮੇਰਾ ॥ ਨਾਨਕੁ ਬੋਲੈ ਬੋਲਾਇਆ ਤੇਰਾ ॥੪॥

# ੧੬. ਅਕਾਲ ਪੁਰਖ

ਗੁਰੁਬਾਣੀ ਵਿੱਚ ਅਕਾਲ, ਅਕਾਲ ਪੁਰਖ, ਅਕਾਲ ਮੂਰਤਿ ਆਦਿ ਸ਼ਬਦ ਅਵਿਨਾਸ਼ੀ ਬ੍ਰਹਮ ਦੇ ਆਏ ਹਨ—

ਨਿਰਵੈਰੁ ਅਕਾਲ ਮੂਰਤਿ [ਮੂਲ ਮੰਤ੍ਰ]

[੨੧੨] ਗਉੜੀ ਮਹਲਾ ੫ (੧੫੧)

ਅਕਾਲ ਪੁਰਖ ਅਗਾਧਿ ਬੋਧ ॥ ਸੁਨਤ ਜਸੋ ਕੋਟਿ ਅਘ ਖਏ ॥੨॥

[੧੦੩੮] ਮਾਰੂ ਸੋਲਹੇ ਮਹਲਾ ੧ (੧੮)

ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥

---

੧ ਗੁਰੁਮਤ ਵਿੱਚ ਮਨੁੱਖਾਂ ਅੰਦਰ ਹੀ ਦੇਵਤਾ ਅਤੇ ਰਾਖਸ਼ ਹੈਨ। ਭਾਵ-ਜਾਤਿ ਕਰਮਾਨੁਸਾਰ ਹੈ, ਜਨਮ ਨਾਲ ਇਸ ਦਾ ਸੰਬੰਧ ਨਹੀਂ।
੨ ਉਪਦੇਸ਼। ੩ ਜੋ ਇੰਦ੍ਰੀਆਂ ਦਾ ਵਿਸ਼ਯ ਨਹੀਂ ਅਤੇ ਮਨ ਬੁੱਧਿ ਦੀ ਗੰਮਤਾ ਵਿਹੀਨ ਹੈ।

[੧੦੮੨] ਮਾਰੂ ਸੋਲਹੇ ਮਹਲਾ ੫ (੧੧)

**ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥**

ਜਾਪੁ ਪਾਤਸ਼ਾਹੀ ੧੦

**ਨਮਸਤ੍ਵੰ ਅਕਾਲੇ ॥...ਨਮੋ ਕਾਲ ਕਾਲੇ ॥...ਅਕਾਲ ਪੁਰਖ ਅਦੇਸ ॥**
**ਕਾਲਾਨ ਕਾਲ ॥ ਗੁਰ ਬਰ ਅਕਾਲ ॥**

[ਪੰਨਾ ੧੧] ਅਕਾਲ ਉਸਤਤਿ

**ਅਕਾਲ ਪੁਰਖ ਕੀ ਰਛਾ ਹਮ ਨੈ ॥**

**ਇਨ੍ਹਾਂ ਨਾਮਾਂ ਨੂੰ ਸਿਮਰਣ ਕਰਦੇ ਹੋਏ ਨਾਮ ਦੇ ਸਿੱਧਾਂਤ ਨੂੰ ਵਿਚਾਰ ਕੇ ਸਤਿਗੁਰੂ ਦੇ ਸਿੱਖ ਕਾਲ ਦੇ ਭਯ ਤੋਂ ਰਹਿਤ ਹੋ ਗਏ ਹਨ।**

## ੧੭. ਅਕਾਲੀ

**ਅਕਾਲ ਦਾ ਉਪਾਸ਼ਕ ਅਕਾਲੀ ਸੱਦੀਦਾ ਹੈ, ਜਿਵੇਂ ਨਿਰੰਕਾਰ ਦਾ ਉਪਾਸ਼ਕ ਨਿਰੰਕਾਰੀ। ਭਾਵੇਂ ਅਕਾਲ ਉਪਾਸ਼ਕ ਸਾਰੇ ਗੁਰੁਸਿੱਖ ਅਕਾਲੀ ਹਨ, ਪਰ ਵਿਸ਼ੇਸ਼ ਕਰ ਕੇ ਇਹ ਨਾਮ ਅੰਮ੍ਰਿਤਧਾਰੀ ਨਿਹੰਗ ਸਿੰਘਾਂ ਦਾ ਹੈ ।**

**[ਨਿਹੰਗ ਸਿੰਘ] ਪਹਿਲਾਂ ਅਕਾਲੀ (ਨਿਹੰਗ ਸਿੰਘ) ਸੁਰਮਈ ਵਸਤ੍ਰ, ਪੰਜ ਸ਼ਸਤ੍ਰ (ਕ੍ਰਿਪਾਣ, ਧਨੁੱਖ, ਬੰਦੂਕ, ਕਟਾਰ ਅਤੇ ਬਰਛਾ) ਰੱਖਦੇ ਸਨ[੧] ਅਤੇ ਗੁਰੁਮੁਖੀ ਦਸਤਾਰਾ ਹੋਇਆ ਕਰਦਾ ਸੀ । [ਪੰਜ ਸ਼ਸਤ੍ਰ]**

**[ਨੈਣਾ ਸਿੰਘ] ਬਾਬਾ ਨੈਣਾ ਸਿੰਘ ਅਕਾਲੀ ਨੇ ਫ਼ੌਜ ਦੇ ਨਿਸ਼ਾਨਚੀ ਸਿੰਘਾਂ ਦੇ ਸਿਰ ਉੱਚੇ ਦੁਮਾਲੇ ਕਰ ਕੇ ਉਨ੍ਹਾਂ ਤੇ ਫਰਹਰੇ ਝੁਲਾ ਦਿੱਤੇ, ਜਿਸ ਤੋਂ ਨਿਸ਼ਾਨ (ਉੱਚਾ ਦੁਮਾਲਾ) ਹੱਥ ਫੜਨ ਦੀ ਲੋੜ ਨਾ ਰਹੇ । ਦੁਮਾਲੇ ਵਾਲਾ ਸਿੰਘ ਹੀ ਨਿਸ਼ਾਨ ਸਮਝਿਆ ਜਾਵੇ, ਅਰ ਨਿਸ਼ਾਨ ਤੋਂ ਹੱਥ ਵੇਹਲੇ ਹੋਣ ਕਰ ਕੇ ਉਹ ਤਲਵਾਰ ਬੰਦੂਕ ਆਦਿ ਸ਼ਸਤਰ ਭੀ ਆਸਾਨੀ ਨਾਲ ਵਰਤ ਸਕੇ[੨] ।**

**[ਫੂਲਾ ਸਿੰਘ] ਨੈਣਾ ਸਿੰਘ ਜੀ ਦਾ ਚਾਟੜਾ ਅਕਾਲੀ ਫੂਲਾ ਸਿੰਘ ਨਿਹੰਗ ਵੱਡਾ ਪ੍ਰਤਾਪੀ ਹੋਇਆ ਹੈ, ਜਿਸ ਦਾ ਜਥਾ ਪੰਥ ਵਿੱਚ ਵੱਡੇ ਮਾਨ ਨਾਲ ਵੇਖਿਆ ਜਾਂਦਾ ਸੀ, ਅੰਮ੍ਰਿਤਸਰ ਅਕਾਲੀਆਂ ਦੀ ਛਾਵਨੀ ਪ੍ਰਸਿੱਧ ਸੀ ।**

**ਅਕਾਲੀ ਸਿੰਘ ਰਹਤ ਦੇ ਪੱਕੇ, ਹਠੀ, ਤਪੀ, ਗੁਰਬਾਣੀ ਦੇ ਪ੍ਰੇਮੀ, ਸੰਤੋਖੀ, ਨਿਰਭੈ ਅਤੇ ਵੱਡੇ ਉਦਾਰਤਮਾ ਹਨ। ਇਨ੍ਹਾਂ ਨੇ ਬਾਰਾਂ ਮਿਸਲਾਂ ਅਤੇ ਸਿੰਘ ਸਾਹਿਬ ਦੀ**

---

੧ ਹਜ਼ੂਰੀ ਕਵਿ ਸੈਨਾਪਤਿ ਲਿਖਦਾ ਹੈ :-
"ਮਾਰੇ ਸ਼ਮਸ਼ੇਰਨ ਕੇ ਲੋਥਨ ਪੈ ਲੋਥ ਡਾਰੀ ਤੀਰਨ ਕੇ ਮਾਰੇ ਕਹੂੰ ਧੀਰਜ ਨ ਧਰਹੀਂ ।
ਮਾਰੇ ਬੰਦੂਕਨ ਕੇ ਦੀਨੇ ਅਸਵਾਰ ਡਾਰ ਨੇਜਨ ਕੇ ਮਾਰੇ ਨਰ ਧਰਨੀ ਪੈ ਪਰਹੀ ।
ਮਾਰੇ ਜਮਦਾਰਨ ਕੇ ਜੀਵਨ ਕੋ ਨਾਹਿ ਮੂਲ ਬਾਂਧੇ ਹਥਿਆਰ ਪਾਂਚ ਖਾਲਸਾ ਜੀ ਲਰਹੀਂ।" [ਗੁਰੁ ਸ਼ੋਭਾ]

੨ "ਨੈਣਾ ਸਿੰਘ ਤੇ ਭਏ ਦੁਮਾਲੀ । ਪ੍ਰਗਟ ਰੀਤਿ ਯਾ ਜਗ ਮੇ ਚਾਲੀ ।"
(ਗੁਰੁ ਪਦ ਪ੍ਰੇਮ ਪ੍ਰਕਾਸ਼)

ਬਾਦਸ਼ਾਹਤ ਵੇਲੇ ਪੰਥ ਦੀ ਰਾਖੀ ਅਤੇ ਰਹਨੁਮਾਈ ਸ਼ਲਾਘਾ ਯੋਗ ਕੀਤੀ ਹੈ। ਜੇ ਨਿਹੰਗ ਸਿੰਘਾਂ ਵਿੱਚ ਭੰਗ ਅਤੇ ਅਫ਼ੀਮ ਦਾ ਵਯਸਨ ਨਾ ਪੈਂਦਾ ਅਤੇ ਵਿਦ੍ਯਾ ਨਾਲ ਪ੍ਰੇਮ ਰੱਖਦੇ, ਤਾਂ ਇਹ ਆਪਣੀ ਕੌਮ ਨੂੰ ਅਪਾਰ ਲਾਭ ਪਹੁੰਚਾ ਸਕਦੇ ਸਨ।

## ੧੮. ਅਚਰਜ

[੨੧੯] ਗਉੜੀ ਮਹਲਾ ੯ (੨)

**ਇਕਿ ਬਿਨਸੈ ਇਕ ਅਸਥਿਰੁ ਮਾਨੈ, ਅਚਰਜੁ ਲਖਿਓ ਨ ਜਾਈ[1] ॥੧॥ ਰਹਾਉ ॥**

## ੧੯. ਅਛੂਤ

ਜਿਸ ਨੂੰ ਨਾ ਛੂਹਣ ਯੋਗ ਮੰਨਿਆ ਹੈ, ਅਰਥਾਤ ਜਿਸ ਦੇ ਛੂਹਣ ਤੋਂ ਭਿੱਟੜ ਹੋਣ ਦਾ ਖਯਾਲ ਹੈ, ਉਸ ਦੀ ਲੋਕਾਂ ਵਿੱਚ ਅਛੂਤ ਸੰਗਯਾ ਹੈ।

ਗੁਰੁਮਤ ਵਿੱਚ ਜਾਤਿ ਜਨਮ ਤੋਂ ਕੋਈ ਅਛੂਤ ਨਹੀਂ, ਮਲੀਨਤਾ ਅਤੇ ਭ੍ਰਿਸ਼ਟਾਚਾਰ ਤੋਂ ਅਛੂਤ ਹੋ ਸਕਦਾ ਹੈ। ਗੁਰੁ ਸ਼ਰਣ ਆ ਕੇ ਮਨੁੱਖ ਮਾਤ੍ਰ ਪਵਿੱਤ੍ਰਤਾ ਨੂੰ ਪ੍ਰਾਪਤ ਹੋਂਦੇ ਹਨ।

[੧੫] ਸਿਰੀਰਾਗੁ ਮਹਲਾ ੧ (੩)

**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ ॥੪॥**

[੮੫੮] ਬਿਲਾਵਲੁ, ਰਵਿਦਾਸ (੨)

**ਬ੍ਰਹਮਨ ਬੈਸ ਸੂਦ ਅਰੁ ਖ੍ਯ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥**
**ਹੋਇ ਪੁਨੀਤ ਭਗਵੰਤ ਭਜਨ ਤੇ[2] ਆਪੁ ਤਾਰਿ, ਤਾਰੇ ਕੁਲ ਦੋਇ ॥੧॥**

[੮੬੧] ਗੋਂਡ ਮਹਲਾ ੪ (੪)

**ਓਹੁ ਸਭ ਤੇ ਊਚਾ, ਸਭ ਤੇ ਸੂਚਾ, ਜਾ ਕੈ ਹਿਰਦੈ ਵਸਿਆ ਭਗਵਾਨੁ ॥**
**ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥**

## ੨੦. ਅਜਪਾ ਜਾਪੁ

ਤਾਲੂ, ਜੀਭ, ਰਸਨਾ, ਹੋਠ ਆਦਿ ਦੀ ਸਹਾਇਤਾ ਬਿਨਾ ਮਨ ਦੀ ਏਕਾਗ੍ਰਤਾ ਨਾਲ ਕੀਤਾ ਗਿਆ ਨਾਮ ਚਿੰਤਨ, ਅਜਪਾ ਜਾਪ ਹੈ।

[੮੪੦] ਬਿਲਾਵਲੁ ਮਹਲਾ ੧ ਥਿਤੀ (੧੬)

**ਅਜਪਾ ਜਾਪੁ ਜਪੈ ਮੁਖਿ ਨਾਮ ॥**

---

੧ ਆਪਣੇ ਸਾਥੀਆਂ ਨੂੰ ਕਾਲ ਦਾ ਗ੍ਰਾਸ ਹੁੰਦਾ ਦੇਖ ਕੇ ਭੀ ਜੀਵ ਆਪਣੇ ਤਾਈਂ ਅਵਿਨਾਸ਼ੀ ਮੰਨਦੇ ਹਨ, ਇਹ ਮਹਾਂ ਆਸ਼ਚਰਯ ਹੈ, ਸਮਝ ਵਿੱਚ ਨਹੀਂ ਆਉਂਦਾ।

"अहन्यहनि भूतानि गच्छंतीह यमालयं।
शेषा : स्थावर सिचंछति किमाश्चर्य मत: परं।"

[ਮਹਾਂ ਭਾਰਤ, ਵਰਨਪੰਰਵ, ਅ: ੩੧੪, ਸ਼: ੧੬]

ਸ਼ਬਦ ਦਾ ਭਾਵ ਹੈ ਕਿ [2]ਵਾਹਗੁਰੂ ਦੇ ਸਿਮਰਨ ਬਿਨਾ ਬ੍ਰਾਹਮਣ ਖੱਤ੍ਰੀ ਆਦਿ ਭੀ ਅਛੂਤ ਹੈ।

[੧੨੯੧] ਮਹਲਾ ੧ ਵਾਰ ਮਲਾਰ (੨੭)

**ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥**

[੭੧੦] ਹਜ਼ਾਰੇ ਸ਼ਬਦ ਪਾਤਸ਼ਾਹੀ ੧੦ (੨)

**ਆਤਮ ਉਪਦੇਸ ਭੇਸ ਸੰਜਮ ਕੋ, ਜਾਪ ਸੁ ਅਜਪਾ ਜਾਪੇ॥**
**ਸਦਾ ਰਹੈ ਕੰਚਨ ਸੀ ਕਾਯਾ, ਕਾਲ ਨ ਕਬਹੂੰ ਬਜਾਪੇ॥**

## ੨੧. ਅਜਰ ਜਰਣਾ

**ਅਜੀਰਣ ਵਸਤੁ ਨੂੰ ਜਰਣਾ, ਅਰਥਾਤ ਜੋ ਹਜ਼ਮ ਨਾ ਹੋ ਸਕੇ ਉਸ ਨੂੰ ਪਚਾਉਣਾ, ਭਾਵ ਇਹ ਹੈ ਕਿ ਪਰਮ ਤੱਤ੍ਵ ਨੂੰ ਪਾ ਕੇ ਅਭਿਮਾਨੀ ਨਾ ਹੋਣਾ, ਦਿਖਾਵੇ ਦਾ ਸੰਕਲਪ ਨਾ ਉਠਾਉਣਾ। ਮਾਨ ਪ੍ਰਭੁਤਾ ਪਾ ਕੇ ਨੰਮ੍ਰ ਹੋਣਾ।**

[੭੦੧] ਜੈਤਸਰੀ ਮਹਲਾ ੫ (੬)

**ਮਨ ਮਹਿ ਸਤਿਗੁਰ ਧਿਆਨੁ ਧਰਾ॥**
**ਦ੍ਰਿੜ੍ਹਿਓ ਗਿਆਨੁ ਮੰਤ੍ਰੁ ਹਰਿ ਨਾਮਾ, ਪ੍ਰਭ ਜੀਉ ਮਇਆ ਕਰਾ॥੧॥ ਰਹਾਉ॥**
**ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ॥...**
**ਅਪਿਉ[1] ਪੀਓ ਗਤੁ ਥੀਓ[2] ਭਰਮਾ, ਕਹੁ ਨਾਨਕ ਅਜਰੁ ਜਰਾ॥੨॥**

## ੨੨. ਅਟੱਲ ਪਦਵੀ (ਅਵਿਨਾਸ਼ੀ ਪਦ)

[੨੭੮] ਗਉੜੀ ਸੁਖਮਨੀ ਮਹਲਾ ੫ (੧੧)

**ਕਬਹੂ ਸਾਧਸੰਗਤਿ ਇਹੁ ਪਾਵੈ॥ ਉਸੁ ਅਸਥਾਨ ਤੇ ਬਹੁਰਿ ਨ ਆਵੈ॥**
**ਅੰਤਰਿ ਹੋਇ ਗਿਆਨ ਪਰਗਾਸੁ॥ ਉਸੁ ਅਸਥਾਨ ਕਾ ਨਹੀ ਬਿਨਾਸੁ॥**
**ਮਨ ਤਨ ਨਾਮਿ ਰਤੇ ਇਕ ਰੰਗਿ॥ ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥**
**ਜਿਉ ਜਲ ਮਹਿ ਜਲੁ ਆਇ ਖਟਾਨਾ[3]॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥**
**ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥੮॥**

[੫੦੨] ਗੂਜਰੀ ਮਹਲਾ ੫ (੨੯)

**ਅਟਲ ਪਦਵੀ ਨਾਮ ਸਿਮਰਣ ਦ੍ਰਿੜੁ ਨਾਨਕ ਹਰਿ ਹਰਿ ਸਰਣ॥੪॥**

[੭੧੪] ਟੋਡੀ ਮਹਲਾ ੫ (੧੦)

**ਅਬਿਨਾਸੀ ਖੇਮ ਚਾਹਹਿ ਜੇ ਨਾਨਕ, ਸਦਾ ਸਿਮਰਿ ਨਾਰਾਇਣ॥੨॥**

੧ ਅੰਮ੍ਰਿਤ। ਅਪੇਯ।
੨ ਨਾਸ਼ ਹੋ ਗਿਆ, ਮਿਟ ਗਿਆ। ੩ ਸਮਾਇਆ, ਮਿਲ ਗਿਆ।

## ੨੩. ਅਤੀਤ

**ਅਤੀਤ ਦਾ ਅਰਥ ਹੈ ਲੰਘਿਆ (ਗੁਜ਼ਰਿਆ) ਹੋਇਆ। ਜੋ ਮਾਯਾ ਦੇ ਪਦਾਰਥਾਂ ਵਿੱਚ ਅਟਕ ਕੇ ਪਰਮਾਰਥ ਤਕ ਨਹੀਂ ਪਹੁੰਚਦਾ, ਉਹ ਇਸ ਪਦਵੀ ਤੋਂ ਵੰਚਿਤ ਹੈ।**

[੨੨੭] ਗਉੜੀ ਮਹਲਾ ੧, ਅਸਟਪਦੀ (੧੫)

**ਬੋਲਹਿ ਸਾਚੁ ਮਿਥਿਆ ਨਹੀ ਰਾਈ॥**
**ਚਾਲਹਿ ਗੁਰਮੁਖਿ ਹੁਕਮਿ ਰਜਾਈ॥**
**ਰਹਹਿ ਅਤੀਤ ਸਚੇ ਸਰਣਾਈ॥੧॥**

[੮੩੨] ਬਿਲਾਵਲੁ ਅਸਟਪਦੀ ਮਹਲਾ ੧ (੨)

**ਰਹੈ ਅਤੀਤੁ ਜਾਣੈ ਸਭੁ ਤਿਸ ਕਾ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ॥**

[੧੧੮੯] ਬਸੰਤੁ ਅਸਟਪਦੀ ਮਹਲਾ ੧ (੪)

**ਮਨ ਮਹਿ ਮਨੂਆ ਚਿਤ ਮਹਿ ਚੀਤਾ॥ ਐਸੇ ਹਰਿ ਕੇ ਲੋਗ ਅਤੀਤਾ[1]॥੫॥**
**ਹਰਖ ਸੋਗ ਤੇ ਰਹਹਿ ਨਿਰਾਸਾ॥ ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ॥**

## ੨੪. ਅਦਬ—ਬੇ-ਅਦਬ

ਜ਼ਿੰਦਗੀ ਨਾਮਹ

**ੳ. ਦਰ ਰਾਹੇ ਹੱਕ਼ ਜੁਜ਼ ਅਦਬ ਤਅ਼ਲੀਮ ਨੇਸਤ।**
**ਤਾਲਿਬੇ ਊ ਰਾ ਬਜੁਜ਼ ਤਸਲੀਮ ਨੇਸਤ। (੩੧੫)**
**ਅ. ਤਾਲਿਬਾਨੇ ਹੱਕ਼ ਹਮੇਸ਼ਹ ਬਾ-ਅਦਬ।**
**ਬਾ-ਅਦਬ ਬਾਸ਼ੰਦ ਦਾਯਮ ਬਾ-ਅਦਬ। (੩੧੬)**
**ੲ. ਹਾਦੀਏ ਰਾਹ ਖ਼ੁਦਾ ਆਮਦ ਅਦਬ।**
**ਬੇ-ਅਦਬ ਖ਼ਾਲੀਸ੍ਤ ਅਜ਼ ਅਲਤਾਫ਼ਿ ਰੱਬ। (੩੧੯)**
**ਸ. ਦਰ ਹਕ਼ੀਕ਼ਤ ਬੇ-ਅਦਬ ਯਾਬਦ ਸਜ਼ਾ।**
**ਚੂੰ ਅਦਬ ਆਮਦ ਹਮਹ ਰਾ ਰਹਨੁਮਾ। (੩੧੧)**
**ਹ. ਬੇ-ਅਦਬ ਰਾ ਕੈ ਜ਼ਿ ਰਾਹੇ ਸ਼ਾਂ ਖ਼ਬਰ?**
**ਬੇ-ਅਦਬ ਅਜ਼ ਹੱਕ਼ ਹਮੇਸ਼ਹ ਬੇ-ਖ਼ਬਰ। (੩੧੭)**

---

੧ ਵਾਹਗੁਰੂ ਦੇ ਮੰਨਣ ਵਿੱਚ ਜਿਸ ਦਾ ਮਨ, ਤੇ ਉਸ ਦੇ ਚਿਤਵਨ ਵਿੱਚ ਜਿਸ ਦਾ ਦਿਲ ਹੈ, ਉਹ ਸਭ ਮਾਯਕ ਪਦਾਰਥਾਂ ਤੋਂ ਗੁਜ਼ਰਿਆ ਹੋਇਆ ਅਤੀਤ ਹਰਿ ਜਨ ਹੈ।

ੳ. ਵਾਹਗੁਰੂ ਦੇ ਰਾਹ ਵਿੱਚ ਅਦਬ ਤੋਂ ਛੁੱਟ ਹੋਰ ਸਿਖਯਾ ਨਹੀਂ, ਉਸ ਦੇ ਜਿਗਯਾਸੂ ਨੂੰ ਭਾਣਾ ਮੰਨਣ ਤੋਂ ਬਿਨਾਂ ਹੋਰ (ਕੋਈ ਕਰਤੱਬ) ਨਹੀਂ ਹੈ।

ਅ. ਨਿਰੰਕਾਰ ਦੇ ਜਿਗਯਾਸੂ ਸਦਾ ਅਦਬ ਨਾਲ ਰਹਿੰਦੇ ਹਨ, ਅਦਬ ਨਾਲ ਰਹਿੰਦੇ, ਸਦਾ ਅਦਬ ਨਾਲ ਰਹਿੰਦੇ ਹਨ।

ੲ. ਅਦਬ, ਵਾਹਗੁਰੂ ਦੇ ਰਾਹ ਦੀ ਸਿਖਯਾ ਦੇਣ ਵਾਲਾ ਹੈ, ਬੇਅਦਬ ਨਿਰੰਕਾਰ ਦੀਆਂ ਦਾਤਾਂ ਤੋਂ ਵਾਂਜਿਆ ਰਹਿੰਦਾ ਹੈ।

ਸ. ਬੇਅਦਬ ਥਿਨਾਂ ਸੰਸੇ ਸਜ਼ਾ ਪਾਉਂਦਾ ਹੈ, ਅਦਬ ਸਭ ਨੂੰ ਰਾਹ ਦਿਖਾਉਣ ਵਾਲਾ ਸਾਬਤ ਹੋਯਾ ਹੈ।

ਹ. ਬੇਅਦਬ ਨੂੰ ਸੰਤਾਂ ਦੇ ਭੇਤ ਦੀ ਕੀ ਖ਼ਬਰ ਹੈ? ਵਾਹਗੁਰੂ ਤੋਂ ਸਦਾ ਖਾਲੀ ਰਹਿੰਦਾ ਹੈ।

ਕ. ਬੇ-ਅਦਬ ਹਰਗਿਜ਼ ਬ-ਹੱਕ਼ ਰਾਹੇ ਨ ਯਾਫ਼ਤ।
ਰਾਹੇ ਹੱਕ਼ ਰਾ ਹੇਚ ਗੁਮਰਾਹੇ ਨ ਯਾਫ਼ਤ ॥੩੧੮॥

## ਪ੍ਰੇਮ ਸੁਮਾਰਗ[1]

ਜਹਾਂ ਸੰਜੋਗ[2] ਇਕੱਠੇ ਹੋਣੇ ਦਾ ਹੋਵੈ, ਉਥੇ ਆਪਸ ਮੇ ਅਦਬ ਭਾਉ ਪਿਆਰ ਕਰ ਬੈਠਣਾ, ਅਦਬ ਨਾਲ ਪ੍ਰਸਾਦ ਖਾਣਾ ਪੀਣਾ, ਐਸਾ ਅਦਬ ਭਾਉ ਕਰਣਾ ਆਪਸ ਵਿੱਚ ਜੈਸਾ ਸਿੱਖ ਗੁਰੂ ਦਾ ਕਰਦਾ ਹੈ। ਬਹੁਤ ਬੋਲਣਾ ਨਹੀਂ, ਸ਼ਬਦ ਨਾਲ ਪਿਆਰ ਰੱਖਣਾ, ਜੈਸੇ ਚਕੋਰ ਦਾ ਚੰਦ ਨਾਲ ਪਿਆਰ ਹੈ, ਜੈਸੇ ਦੀਪਕ ਨਾਲ ਪਤੰਗ ਦਾ ਹੈ, ਜੈਸੇ ਲੋਭੀ ਦਾ ਮਾਲ ਨਾਲ ਹੈ, ਜੈਸੇ ਊਂਘੇ ਦਾ ਸੇਜਾ ਨਾਲ ਹੈ, ਜੈਸੇ ਭੁੱਖੇ ਦਾ ਅਨਾਜ ਨਾਲ ਹੈ, ਜੈਸੇ ਚੁੰਬਕ ਦਾ ਲੋਹੇ ਨਾਲ ਹੈ, ਤੈਸੇ ਸ਼ਬਦ ਨਾਲ, ਚਰਣ ਕਵਲ ਨਾਲ[3], ਦਰਸ਼ਨ[4] ਨਾਲ ਅਰੁ ਨਾਮ ਨਾਲ ਪਯਾਰ ਰੱਖਣਾ।

[ਤਾਜ਼ੀਮ, ਸ੍ਵਾਗਤ] ਜੋ ਕੋਈ ਸੰਗਤਿ ਖ਼ਾਲਸੇ ਬਿਖੈ ਆਵੇ, ਓਸ ਨੂੰ ਪੰਜ ਸੱਤ ਸਿੱਖ ਉੱਠ ਕੈ ਅਦਬ ਨਾਲ ਤਾਜ਼ੀਮ ਕਰਨ[5], ਆਪਸ ਮੇ ਭਾਉ ਕਰ ਕੇ ਬੈਠਾਇਨ, ਇਸ ਬੋਲਣੇ ਉੱਪਰ ਚਲੇਗਾ, ਸਿੱਖੀ ਪ੍ਰਾਪਤ ਹੋਵੈਗੀ, ਸੁਖਾਲਾ ਰਹੇਗਾ।

ਗੁਰੁ ਪ੍ਰਤਾਪ ਸੂਰਜ, ਰਾਸ਼ਿ ੩, ਅੰਸੂ ੩੮

[6]ਗੁਣ ਬਿਹੀਨ ਪੂਜਾ ਕਹਾਂ ? ਬਿੱਦਯਾ ਬਿਨ ਮਾਨਾ ?
ਜੀਤ ਕਹਾਂ ਬਿਨ ਸੂਰਤਾ ? ਮਨ ਥਿਤ ਬਿਨ ਧਯਾਨਾ ?
ਬਿਨ ਸੰਤੋਖ ਉਰ ਸੁਖ ਕਹਾਂ ? ਤਪ ਬਿਨਾ ਨ ਰਾਜੂ।
ਗਯਾਨ ਕਹਾਂ ਬਿਨ ਸਤਿਗੁਰੂ ? ਸ਼ੋਭਾ ਬਿਨ ਲਾਜੂ ?॥੮॥
ਬਿਨ ਜਹਾਜ ਤਰਿਬੋ ਕਹਾਂ ਸਾਗਰ ਅਸਗਾਹੂ ?
ਭਗਤਿ ਕਹਾਂ ਬਿਨ ਪ੍ਰੇਮ ਕੇ ਪਗ ਪੰਕਜ ਮਾਹੂ ?
ਕਵਿਤਾ ਬਿਨ ਕੀਰਤਿ ਕਹਾਂ ? ਜਸੁ ਬਿਨਾ ਨ ਦਾਨਾ।
ਮੁਕਤਿ ਕਹਾਂ ਬਿਨ ਪ੍ਰਭੂ ਕੇ ਸੁਰ ਬਿਨਾਂ ਨ ਗਾਨਾ ॥੯॥

---

ਕ. ਬੇ-ਅਦਬ ਨੇ ਮੁੱਢੋਂ ਹੀ ਪਰਮੇਸ਼ੁਰ ਦਾ ਮਾਰਗ ਨਹੀਂ ਪਾਯਾ, ਕਿਸੇ ਭੌਂਦੂ ਬੇਅਦਬ ਨੇ ਵਾਹਗੁਰੂ ਦਾ ਰਸਤਾ ਨਹੀਂ ਲੱਭਿਆ।

੧ ਇਸ ਪੁਸਤਕ ਦੇ ਆਦਿ "ਸ੍ਰੀ ਮੁਖਵਾਕ ਪਾਤਸ਼ਾਹੀ ੧੦" ਲਿਖਿਆ ਹੈ, ਪਰ ਇਹ ਕਿਸੇ ਪ੍ਰੇਮੀ ਸਿੱਖ ਦੀ ਰਚਨਾ ਹੈ, ਜੋ ੧੮੮੦ ਅਥਵਾ ੧੮੮੫ ਵਿੱਚ ਲਿਖੀ ਗਈ ਹੈ।

੨ ਮੌਕਾ। ੩ ਵਾਹਗੁਰੂ ਅਥਵਾ ਸਤਿਗੁਰਾਂ ਦੇ ਚਰਣਾਂ ਨਾਲ।

੪ ਦਰਸਨ ਦਾ ਅਰਥ ਇੱਥੇ ਸਿੱਖ ਧਰਮ ਹੈ, ਦੇਖੋ, ਪ੍ਰਮਾਣ ਵਾਸਤੇ—
"ਖਟੁ ਦਰਸਨੁ ਵਰਤੈ ਵਰਤਾਰਾ ॥ ਗੁਰ ਕਾ ਦਰਸਨੁ ਅਗਮ ਅਪਾਰਾ ॥"
(ਆਸਾ ਮਹਲਾ ੩, ਪੰਨਾ ੩੬੦)

੫ ਦੀਵਾਨ ਵਿੱਚੋਂ ਉੱਠ ਕੇ ਅੱਗੇ ਜਾ ਮਿਲਣ, ਇਸ ਦਾ ਇਹ ਭਾਵ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਹੋਂਦੇ ਦੀਵਾਨ ਵਿੱਚ ਤਾਜ਼ੀਮ ਦੇਣ।

੬ ਬਾਬਾ ਦਾਤੂ ਜੀ, ਗੁਰੂ ਅਰਜਨ ਸਾਹਿਬ ਨੂੰ ਆਪਣੀ ਬੇਅਦਬੀ ਤੇ ਪਛਤਾਉਂਦੇ ਹੋਏ ਕਥਨ ਕਰਦੇ ਹਨ।

ਦਯੋਸੁ[1] ਕਹਾਂ ਸੂਰਜ ਬਿਨਾ ? ਮੈਂ ਏਵ ਬਿਚਾਰਾ ॥੧੦॥...
ਬਿਨ ਸਿੱਖੀ ਤਰਬੋ ਕਹਾਂ ਜਗ ਸਾਗਰ ਭਾਰਾ ?।
ਕਰਨਿ ਅਵਗਜਾ[2] ਬਡਨਿ ਕੀ ਕੈਸੇ ਸੁਖ ਪਾਵੈ ?।
ਕਟਹਿ ਤਰੋਵਰ ਕੋ ਜਬੈ, ਪੁਨਿ ਫਲ ਕਿਮ ਖਾਵੈ ? ॥੧੯॥
ਤੋਰਹਿ ਤਰੀ[3] ਜੁ ਤੋਇ[4] ਮਹਿਂ ? ਕਿਮ ਤਰੈ ਸੁਖਾਰੋ ?।
ਸਦਨ ਢਾਹਿ ਵਨ ਬਸਨ ਚਹਿਂ ਮਤਿ ਮੰਦ ਗਵਾਰੋ।

## ੨੫. ਅਨਹਤ-ਅਨਾਹਤ—ਅਨਹਦ-ਸ਼ਬਦ

ਹਠ ਯੋਗ ਦੇ ਅਭਯਾਸੀਆਂ ਦਾ ਨਿਸ਼ਚਾ ਹੈ ਕਿ ਜਦ ਪ੍ਰਾਣ ਅਨਾਹਤ ਚੱਕ੍ਰ ਵਿੱਚ ਦੀ ਬ੍ਰਹਮ ਗ੍ਰੰਥੀ ਨੂੰ ਵਿੰਨ੍ਹਦੇ ਹਨ, ਤਦ ਇਹ ਸ਼ਬਦ ਪੈਦਾ ਹੋਂਦਾ ਹੈ, ਇਸੇ ਲਈ ਅਨਾਹਤ ਨਾਦ ਸੰਗਯਾ ਹੈ। ਜਦ ਅਨਾਹਤ ਸ਼ਬਦ ਦਾ ਰਸ ਆਉਂਦਾ ਹੈ, ਤਦ ਮਨ ਦੇ ਤਰੰਗ ਸ਼ਾਂਤ ਹੋ ਜਾਂਦੇ ਹਨ।

ਗੁਰੁਮਤ ਵਿੱਚ, ਗੁਰੁ ਸ਼ਬਦ ਅਥਵਾ ਨਾਮ ਦੇ ਭਾਵਾਰਥ ਦੇ ਚਿੰਤਨ ਵਿੱਚ ਆਪਣੀ ਵ੍ਰਿਤੀ ਲਾਉਣ ਤੋਂ ਜੋ ਅਨੇਕ ਪ੍ਰਕਾਰ ਦੇ ਅਨੁਭਵ ਉਤਪੰਨ ਹੋਂਦੇ ਹਨ, ਇਹ ਅਨਾਹਤ ਸ਼ਬਦ ਹੈ, ਅਰ ਇਸੇ ਨੂੰ ਸੁਰਤਿ ਸ਼ਬਦ ਲਿਖਿਆ ਹੈ, ਅਰਥਾਤ ਸੁਰਤਿ (ਵ੍ਰਿਤਿ) ਨੂੰ ਸ਼ਬਦ ਵਿੱਚ ਜੋੜਨਾ, ਜਿਸ ਤੋਂ ਮਨ ਦੀ ਏਕਾਗ੍ਰਤਾ ਹੋਂਦੀ ਹੈ।

[੪੪੦] ਆਸਾ ਛੰਤ ਮਹਲਾ ੩ (੨)

ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ, ਨਿਜ ਘਰਿ ਵਸਿਆ ਆਏ ॥...
ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ, ਦਸਵਾ ਦੁਆਰੁ[5] ਪਾਇਆ ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ, ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥

[੨੨੮] ਗਉੜੀ ਗੁਆਰੇਰੀ ਮਹਲਾ ੧ (੧੬)

ਗੁਰਮਤਿ ਰਾਮੁ ਜਪੈ ਜਨੁ ਪੂਰਾ ॥ ਤਿਤੁ ਘਟ ਅਨਹਤ ਬਾਜੇ ਤੂਰਾ ॥੨॥

[੨੬੩] ਗਉੜੀ ਸੁਖਮਨੀ ਮਃ ੫ (੧)

ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥

[੯੨੫] ਰਾਮਕਲੀ ਮਹਲਾ ੫ ਛੰਤ (੩)

ਰੁਣ ਝੁਣੋ ਸਬਦੁ ਅਨਾਹਦੁ[6] ਨਿਤ ਉਠਿ ਗਾਈਐ ਸੰਤਨ ਕੈ ॥

---

੧ ਦਿਨ। ੨ ਬੇਅਦਬੀ।
੩ ਨੌਕਾ, ਬੇੜੀ। ੪ ਪਾਣੀ, ਨਦੀ।
੫ ਦਸਮ ਦ੍ਵਾਰ ਤੋਂ ਭਾਵ ਦਿਮਾਗ ਹੈ, ਜੋ ਬੁੱਧਿ ਦਾ ਸਥਾਨ ਹੈ। ਦਿਮਾਗ ਵਿੱਚ ਗੁਰੁਬਾਣੀ ਦੇ ਅਭਯਾਸ ਦ੍ਵਾਰਾ (ਸੁਰਤਿ ਲਾਉਣ ਤੋਂ) ਜੋ ਅਨੁਭਵ ਅਤੇ ਕਰਤੱਵਯ ਦਾ ਬੋਧ ਹੋਂਦਾ ਹੈ, ਉਹ ਅਨਹਤ ਸ਼ਬਦ ਹੈ। ੬ ਇੱਥੇ ਅਨਾਹਦੁ ਦਾ ਅਰਥ ਅਖੰਡ (ਇੱਕ ਰਸ) ਹੈ।
ਭਾਈ ਗੁਰੁਦਾਸ ਜੀ ਭੀ ਲਿਖਦੇ ਹਨ—"ਗਾਵੈ ਸਬਦੁ ਅਨਾਹਦੁ ਨਾਦੁ।" (ਵਾਰ ੧੦, ਪੌ: ੨)

## ੨੬. ਅਪਰਸ

ਕਈ ਪਾਖੰਡੀ, ਧਾਤੂ ਇਸਤ੍ਰੀ ਆਦਿਕ ਨੂੰ ਦਿਖਾਵੇ ਮਾਤ੍ਰ ਨਹੀਂ ਛੂਹਦੇ ਅਤੇ ਆਪ ਨੂੰ 'ਅਪਰਸ' ਸਦਾਉਂਦੇ ਹਨ, ਪਰ ਗੁਰਮਤ ਵਿੱਚ ਅਜਿਹੇ ਲੋਕ ਦੰਭੀ ਹਨ। ਅਪਰਸ ਉਹੀ ਹੈਨ, ਜੋ ਆਪਣੀਆਂ ਇੰਦ੍ਰੀਆਂ ਅਤੇ ਮਨ ਨੂੰ ਕੁਕਰਮਾਂ ਦੇ ਸੰਯੋਗ ਤੋਂ ਨਿਰਲੇਪ ਰੱਖਦੇ ਹਨ।

[੨੭੪] ਗਉੜੀ ਸੁਖਮਨੀ ਮਃ ੫ (੯)

ਮਿਥਿਆ ਨਾਹੀ ਰਸਨਾ ਪਰਸ ॥ ਮਨ ਮਹਿ ਪ੍ਰੀਤਿ ਨਿਰੰਜਨ[੧] ਦਰਸ ॥
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ[੨] ॥ ਸਾਧ ਕੀ ਟਹਲ, ਸੰਤਸੰਗਿ ਹੇਤ ॥
ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ ॥
ਗੁਰ ਪ੍ਰਸਾਦਿ ਬਿਖਿਆ[੩] ਪਰਹਰੈ ॥ ਮਨ ਕੀ ਬਾਸਨਾ ਮਨ ਤੇ ਟਰੈ[੪] ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ[੫] ॥ ਨਾਨਕ, ਕੋਟਿ ਮਧੇ ਕੋ ਐਸਾ ਅਪਰਸ ॥੧॥

## ੨੭. ਅਭ੍ਯਾਗਤ

ਜੋ ਮੁਫ਼ਤ ਖੋਰੇ ਪ੍ਰਪੰਚੀ, ਭੇਖ ਨੂੰ ਉਪਜੀਵਿਕਾ ਦਾ ਵਸੀਲਾ ਸਮਝ ਕੇ ਮੰਗਦੇ ਫਿਰਦੇ ਹਨ, ਉਨ੍ਹਾਂ ਦੀ ਸੇਵਾ ਕਰਨੀ ਨਿਸਫਲ ਹੈ। ਜੋ ਵਿਚਾਰਵਾਨ ਵਿਦਵਾਨ ਸ਼ੁਭ ਗੁਣਾਂ ਦਾ ਪ੍ਰਚਾਰ ਕਰਨ ਲਈ ਵਿਚਰਦੇ ਹਨ, ਉਹ ਸੱਚੇ ਅਭ੍ਯਾਗਤ ਅਥਵਾ ਅਤਿਥਿ ਹੈਨ, ਔਰ ਦਾਨ ਮਾਨ ਦੇ ਪੂਰਨ ਅਧਿਕਾਰੀ ਹਨ।

[੯੪੯] ਵਾਰ ਰਾਮਕਲੀ ੧, ਸਲੋਕ ਮਃ ੩ (੬)

ਅਭਿਆਗਤ ਏਹਿ ਨ ਆਖੀਅਨਿ, ਜਿਨ ਕੇ ਚਿਤ ਮਹਿ ਭਰਮੁ[੬] ॥
ਤਿਸ ਦੈ ਦਿਤੈ ਨਾਨਕਾ, ਤੇਹੋ ਜੇਹਾ ਧਰਮੁ[੭] ॥...
ਮਃ ੩ ॥ ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥
ਉਦਰੈ ਕਾਰਣਿ ਆਪਣੇ ਬਹਲੇ[੮] ਭੇਖ ਕਰੇਨਿ ॥
ਅਭਿਆਗਤ ਸੇਈ ਨਾਨਕਾ, ਜਿ ਆਤਮ ਗਉਣੁ[੯] ਕਰੇਨਿ ॥
ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ[੧੦] ॥੨॥

---

੧ ਮਾਯਾ ਦੇ ਲੇਪ ਤੋਂ ਰਹਿਤ ਨਿਰਵਿਕਾਰ ਕਰਤਾਰ। ੨ ਵਿਕਾਰ ਦ੍ਰਿਸ਼ਟਿ ਨਾਲ।
੩ ਵਿਕਾਰ, ਵਿਸ਼ਯ। ੪ ਮਿਟ ਜਾਵੇ। ੫ ਕਾਮ, ਕ੍ਰੋਧ, ਲੋਭ, ਮੋਹ, ਅੰਹਕਾਰ ਦੇ ਅਯੋਗ ਅਸਰ ਤੋਂ ਬਿਨਾਂ ਭਾਵ ਇਹ ਹੈ ਜੋ ਪੰਜਾਂ ਦੇ ਵਸਿ ਨਹੀਂ। ੬ ਵਿਪਰੀਤ ਗ੍ਯਾਨ, ਅਸਲਿਯਤ ਤੋਂ ਬੇਸਮਝੀ। ੭ ਪਾਖੰਡੀ ਅਤੇ ਅਗ੍ਯਾਨੀ ਅਭ੍ਯਾਗਤਾਂ ਨੂੰ ਦਾਨ ਦੇ ਕੇ ਕੇਵਲ ਵਹਿਮਾਂ ਦੀ ਪ੍ਰਾਪਤੀ ਰੂਪ ਫਲ ਹੈ। ੮ ਬਹੁਤ, ਅਨੇਕ ਪ੍ਰਕਾਰ ਦੇ।
੯ ਆਤਮ ਵਿਚਾਰ ਅਥਵਾ ਆਤਮਾ ਦੇ ਗ੍ਯਾਨ ਪ੍ਰਚਾਰ ਲਈ ਜੋ ਸੰਸਾਰ ਵਿੱਚ ਗਮਨ ਕਰਦੇ ਹਨ।
੧੦ ਉਹ ਆਪਣੇ ਮਾਲਿਕ ਨੂੰ ਲੱਭਦੇ ਹਨ ਅਤੇ ਵਾਹਗੁਰੂ ਦੇ ਉਪਾਸ਼ਕ ਹੋ ਕੇ ਥਾਂ ਥਾਂ ਨਹੀਂ ਭਟਕਦੇ, ਅਰ ਧਰਮ ਕਿਰਤ ਕਰ ਕੇ ਨਿਰਵਾਹ ਕਰਦੇ ਅਤੇ ਮੰਗ ਕੇ ਖਾਣਾ ਪਾਪ ਜਾਣਦੇ ਹਨ।

## ੨੮. ਅਭੈਦਾਨ

ਨਿਰਭਜਤਾ ਦੀ ਬਖ਼ਸ਼ਿਸ਼ ਉਸ ਨੂੰ ਵਾਹਗੁਰੂ ਵਲੋਂ ਮਿਲਦੀ ਹੈ, ਜੋ ਕੁਕਰਮ ਦਾ ਤਜਾਗ ਕਰਦਾ ਹੈ, ਅਰ ਪਰਉਪਕਾਰ ਤਥਾ ਨਾਮ ਅਭਜਾਸ ਵਿੱਚ ਜੀਵਨ ਬਿਤਾਉਂਦਾ ਹੈ, ਪਾਪ ਦਾ ਫਲ ਭਯ ਹੈ, ਪਾਪ ਰਹਿਤ ਨਿਰਭਯ[1] ਹੈ।

[੭੦੧] ਜੈਤਸਰੀ ਮਹਲਾ ੫ (੯)

ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥੧॥...
ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ, ਪ੍ਰਭ ਨਾਨਕ ਬੰਧਨ ਛੋਰਿ ॥੨॥

[੭੦੩] ਜੈਤਸਰੀ ਮਹਲਾ ੯ (੨)

ਹਰਿ ਜੂ, ਰਾਖਿ ਲੇਹੁ ਪਤਿ ਮੇਰੀ ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ, ਸਰਨਿ ਗਹੀ ਕਿਰਪਾ ਨਿਧਿ ਤੇਰੀ ॥੧॥ ਰਹਾਉ ॥
ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥
ਭੈ ਮਰਬੇ ਕੋ ਬਿਸਰਤ ਨਾਹਿਨ, ਤਿਹ ਚਿੰਤਾ ਤਨੁ ਜਾਰਾ ॥੧॥
ਕੀਏ ਉਪਾਵ ਮੁਕਤਿ ਕੇ ਕਾਰਨਿ[2] ਦਹ ਦਿਸਿ ਕਉ ਉਠਿ ਧਾਇਆ ॥
ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥੨॥
ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ, ਕਉਨੁ ਕਰਮੁ ਅਬ ਕੀਜੈ ॥
ਨਾਨਕ ਹਾਰਿ ਪਰਿਓ ਸਰਨਾਗਤਿ, ਅਭੈ ਦਾਨੁ, ਪ੍ਰਭ ਦੀਜੈ ॥੩॥

[੮੨੦] ਬਿਲਾਵਲੁ ਮਹਲਾ ੫ (੮੧)

ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ ॥੪॥

## ੨੯. ਅਰਦਾਸ—ਪ੍ਰਾਰਥਨਾ

ਸ਼ੁੱਧ ਮਨੋਰਥਾਂ ਦੀ ਸਫਲਤਾ[3], ਭੁੱਲਾਂ ਅਪਰਾਧਾਂ ਦੀ ਮੁਆਫ਼ੀ, ਕਰਣੀ ਦਾ ਅਭਿਮਾਨ ਤਜਾਗ ਕੇ ਬਖ਼ਸ਼ਿਸ਼ ਦੀ ਮੰਗ ਅਤੇ ਕਰਤਾਰ ਦੀ ਰਜ਼ਾ ਅੰਦਰ ਰਹਿ ਕੇ ਆਤਮ ਸਮਰਪਣ ਲਈ ਸਤਿਗੁਰਾਂ ਨੇ ਅਰਦਾਸ ਵਿਧਾਨ ਕੀਤੀ ਹੈ[4], ਜਿਸ ਦਾ ਮੂਲ ਅਰਜ਼ਦਾਸਤ ਅਥਵਾ ਆਰਦ-ਆਸ਼ਾ ਹੈ।

---

੧ ਦੇਖੋ ਡਰ। ੨ ਭਯ ਤੋਂ ਛੁਟਕਾਰਾ ਪਾਉਣ ਲਈ।

੩ ਪਰ ਧਨ ਪਰ ਇਸਤ੍ਰੀ ਦੀ ਪ੍ਰਾਪਤੀ, ਚੋਰੀ ਜੂਏ ਵਿੱਚ ਸਫਲਤਾ, ਝੂਠੇ ਮੁਕੱਦਮੇਂ ਵਿੱਚ ਕਾਮਯਾਬੀ, ਕਿਸੇ ਨੂੰ ਨੁਕਸਾਨ ਪੁਚਾਣ ਦਾ ਮਨੋਰਥ ਇਤਯਾਦਿਕ ਮੰਦ ਮਨੋਰਥਾਂ ਦੀ ਸਫਲਤਾ ਲਈ ਅਰਦਾਸ ਕਰਨ ਕਰਾਉਣ ਵਾਲੇ ਸਿੱਖੀ ਦੇ ਸਿੱਧਾਂਤ ਤੋਂ ਅਗਜਾਤ ਹਨ।

੪ "ਜੋ ਮੇਰੇ ਸਿੱਖ ਨਿੰਮ੍ਰ ਹੋਇ ਕੇ ਅਰਦਾਸ ਕਰਨਗੇ, ਤਿਨ੍ਹਾਂ ਦੇ ਕਾਰਜ ਰਾਸ ਹੋਵਣਗੇ ॥"
(ਬਾਲੇ ਵਾਲੀ ਜਨਮ ਸਾਖੀ, ਸਾਖੀ ੯੪)
"ਸਿੱਖ ਅਨਿੰਨ, ਪੰਡਿਤ ! ਦਿਖ ਐਸੇ। ਗ੍ਰਿਹ ਥਿਤ ਵਾਰ ਜਾਨ ਨਹਿ ਕੈਸੇ ॥੧੩੮॥...
ਏਕ ਭਰੋਸਾ ਪ੍ਰਭ ਕਾ ਪਾਏ। ਤਜਾਗ ਲਗਨ ਅਰਦਾਸ ਕਰਾਏ।"
(ਗੁਰ ਵਿਲਾਸ ਪਾਤਸ਼ਾਹੀ ੬, ਅ: ੬)
"ਅਰਦਾਸ ਬਿਨਾ ਜੋ ਕਾਜ ਸਿਧਾਵੈ।...ਗੋਬਿੰਦ ਸਿੰਘ, ਵਹ ਸਿੱਖ ਨ ਭਾਵੈ।" (ਤਨਖਾਹਨਾਮਾ)
"ਕਾਰਜੋ ਕੇ ਆਦਿ ਮੈਂ ਅਰਦਾਸ ਕਰੈ।" (ਰਹਤਨਾਮਾ ਭਾਈ ਚੋਪਾ ਸਿੰਘ)

ਗੁਰੁਬਾਣੀ ਵਿੱਚ ਅਰਦਾਸ ਦੇ ਨਿਯਮ ਸਾਫ਼ ਦੱਸੇ ਗਏ ਹਨ, ਕਿ— ਕੇਵਲ ਕਰਤਾਰ ਅੱਗੇ ਅਰਦਾਸ ਕਰੋ, ਖਲੋ ਕੇ ਅਤੇ ਹੱਥ ਜੋੜ ਕੇ ਪ੍ਰਾਰਥਨਾ ਕਰੋ, ਯਥਾ

ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ ॥
ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ[1] ॥ [ਵਾਰ ਮਾਰੂ ੧, ਮਹਲਾ ੨, ਪੰਨਾ ੧੦੯੩]

ਦੁਇ ਕਰ ਜੋੜਿ ਕਰਉ ਅਰਦਾਸਿ[2] ॥ [ਸੂਹੀ ਮਹਲਾ ੫, ਪੰਨਾ ੭੩੭]

ਜੋ ਇਨ੍ਹਾਂ ਨਿਯਮਾਂ ਨੂੰ ਉਲੰਘ ਕੇ ਵਾਹਗੁਰੂ ਦੇ ਕੀਤੇ ਦੇਵੀ ਦੇਵਤਿਆਂ, ਮੰਦਿਰਾਂ ਅਤੇ ਵਸਤਾਂ ਅੱਗੇ ਅਰਦਾਸ ਕਰਦੇ ਅਤੇ ਮਨ-ਕਲਪਿਤ ਸ਼ਬਦ ਰਚ ਕੇ ਮਨ-ਮਤਿ ਕਰਦੇ ਹਨ, ਉਹ ਸਿੱਖੀ ਦੇ ਨਿਯਮਾਂ ਤੋਂ ਅਗਜਾਤ ਹਨ[3]।

---

੧ ਅਰਦਾਸ ਕਰਨ ਵੇਲੇ ਕਿਸੇ ਖਾਸ ਦਿਸ਼ਾ ਵੱਲ ਮੁੱਖ ਕਰ ਕੇ ਖਲੋਣ ਦੀ ਆਗਜਾ ਨਹੀਂ ਹੈ। ਕਮਜ਼ੋਰੀ ਦੀ ਹਾਲਤ ਵਿੱਚ ਬੈਠੇ ਅਤੇ ਲੇਟੇ ਹੋਏ ਭੀ ਅਰਦਾਸ ਹੋ ਸਕਦੀ ਹੈ।

੨ "ਆਪੇ ਜਾਣੈ ਕਰੇ ਆਪਿ" ਅਤੇ "ਦੁਇ ਕਰ ਜੋੜਿ" ਆਦਿ ਵਾਕ ਅਰਦਾਸ ਦੀ ਵਿਧਿ ਦੱਸਣ ਵਾਲੇ ਹਨ, ਪਰ ਆਪ ਅਰਦਾਸ ਰੂਪ ਨਹੀਂ, ਇਨ੍ਹਾਂ ਵਾਕਾਂ ਨੂੰ ਭਾਵੇਂ ਅਰਦਾਸ ਵਿੱਚ ਪੜ੍ਹਨ ਦੀ ਰੀਤਿ ਪੈ ਗਈ ਹੈ, ਪਰ ਇਹ ਅਰਦਾਸ ਦਾ ਅੰਗ ਨਹੀਂ।

੩ ਬਚਿੱਤ੍ਰ ਨਾਟਕ ਵਿੱਚ ਮੁਹੰਮਦ ਸਾਹਿਬ ਦਾ ਮੂਲ ਮੰਤ੍ਰ ਕਲਮੇ ਅੰਦਰ "ਰਸੂਲ ਅੱਲਾ" ਪਦ ਸ਼ਾਮਿਲ ਕਰਨਾ ਤਰਕ ਯੋਗਜ ਕਰਮ ਦੱਸਿਆ ਹੈ, ਯਥਾ—"ਸਭ ਤੇ ਅਪਨਾ ਨਾਮ ਜਪਾਯੋ" ਅਰਦਾਸੀਏ ਸਿੱਖਾਂ ਨੂੰ ਇਹ ਵਾਕ ਡੂੰਘੀ ਗਹੁ ਨਾਲ ਵਿਚਾਰਨਾ ਚਾਹੀਏ।

ਇਸ ਪ੍ਰਸੰਗ ਵਿੱਚ ਸਾਨੂੰ ਸ਼ੋਕ ਨਾਲ ਲਿਖਣਾ ਪੈਂਦਾ ਹੈ ਕਿ ਸਾਡੇ ਵਿੱਚ ਅਰਦਾਸ ਦੀ ਰੀਤਿ ਇੱਕ ਨਹੀਂ, ਪ੍ਰੇਮੀ ਜਨ ਆਪਣੀ ਆਪਣੀ ਰੁਚੀ ਅਰ ਨਿਸ਼ਚਯ ਅਨੁਸਾਰ ਭਿੰਨ-ਭਿੰਨ ਅਰਦਾਸਾਂ ਕਰਦੇ ਹਨ, ਜੋ ਯੋਗਜ ਨਹੀਂ, ਅਰਦਾਸ ਸਭ ਗੁਰੂ ਭਾਈਆਂ ਨੂੰ ਇੱਕੋ ਕਰਨੀ ਲੋੜੀਏ, ਅਰ ਗੁਰੁਮਤ ਵਿਰੁੱਧ ਪਦਾਂ ਦਾ ਇਸਤਾਮਾਲ ਨਹੀਂ ਕਰਨਾ ਚਾਹੀਏ।
ਜੈਸੇ—"ਬਾਈ ਵਾਰਾਂ ਚੌਬੀਹ ਅਵਤਾਰਾਂ ਦੇ ਚਰਨ ਕਮਲਾਂ ਦਾ ਧਜਾਨ ਧਰ ਕੇ ਬੋਲੋ ਜੀ ਵਾਹਗੁਰੂ" ਬਾਈ ਵਾਰਾਂ ਦੇ ਚਰਨਾਂ ਦਾ ਹੋਣਾ ਹੀ ਅਣਬਣ ਹੈ, ਅਰ ਵਰਾਹ ਅਵਤਾਰ ਦੇ ਚਰਨ, ਦਾ ਜ਼ਿਕਰ ਕਰਨਾ ਭੀ ਠੀਕ ਨਹੀਂ, ਜਦੋਂ ਅਵਤਾਰਾਂ ਦੀ ਉਪਾਸ਼ਨਾ ਗੁਰੁ ਉਪਦੇਸ਼ ਤੋਂ ਵਿਰੁੱਧ ਹੈ ਕਈ ਭੋਲੇ ਪ੍ਰੇਮੀ ਪੜ੍ਹਦੇ ਹਨ—"ਸੰਬੂਹ ਸਾਹਿਬਜ਼ਾਦਿਆਂ ਦੇ ਚਰਨਾਂ ਦਾ ਧਜਾਨ ਧਰ ਕੇ" ਇਸ ਪਰ ਵਿਚਾਰ ਕਰੀਏ ਤਾਂ ਸਾਰੇ ਗੁਰੁ ਵੰਸ਼ੀ ਪੂਜਜ ਹੋ ਜਾਂਦੇ ਹਨ। ਕਈ ਅਰਦਾਸੀਏ ਚਿੱਤ੍ਰ ਗੁਪਤਾਂ ਦੇ ਚਰਨਾਂ ਨੂੰ ਜਾ ਚਿਮੜਦੇ ਹਨ, ਉਹ ਇਹ ਨਹੀਂ ਸੋਚਦੇ ਕਿ ਗੁਰੁਮਤ ਵਿੱਚ ਮੰਨੇ ਹੋਏ ਸਰਬ ਵਜਾਪੀ ਅੰਤਰਜਾਮੀ ਵਾਹਗੁਰੂ ਨੂੰ ਕਿਸੇ ਮੁਨਸ਼ੀ ਦੀ ਲੋੜ ਨਹੀਂ, ਜੋ ਲੋਕਾਂ ਦੇ ਗੁਪਤ ਕਰਮ ਲਿਖ ਕੇ ਉਸ ਦੇ ਪੇਸ਼ ਕਰੇ, ਅਰ ਜੇ ਪੁਰਾਣ ਕਲਪਿਤ ਚਿਤ੍ਰ ਗੁਪਤ ਧਰਮ ਰਾਜ ਦਾ ਰਪੋਟੀਆ ਹੈ, ਤਾਂ ਅਰਦਾਸ ਦੇ ਇਸ ਬਚਨ ਅਨੁਸਾਰ—"ਜਿਨ੍ਹਾਂ ਦੇਖ ਕੇ ਅਣਡਿੱਠ ਕੀਤਾ" ਚਿਤ੍ਰ ਗੁਪਤ ਮਹਾ ਮਨਮੁਖ ਹੈ, ਜੋ ਲੋਕਾਂ ਦੀ ਮੁਖ਼ਬਰੀ ਕਰਦਾ ਹੈ। ਗੁਰੁਮਤ ਅਨੁਸਾਰ ਐਸੇ ਡਿਟੈਕਟਿਵ (detective) ਦਾ ਅਰਾਧਣਾ ਮਹਾ ਪਾਪ ਹੈ। ਕਈ ਪੁਜਾਰੀ, ਸਬੰਧਿਤ ਗੁਰਦੁਆਰਿਆਂ ਦੀ ਮਹਿਮਾ ਪ੍ਰਗਟ ਕਰਨ ਵਾਸਤੇ ਆਪਣੇ ਚੁਣੇ ਹੋਏ ਕੁਛ ਗੁਰਦੁਆਰਿਆਂ ਦਾ ਨਾਉਂ ਲੈ ਕੇ ਬਾਕੀ ਗੁਰਦੁਆਰਿਆਂ ਦਾ ਨਿਰਾਦਰ ਕਰਦੇ ਹਨ। ਬਹੁਤ ਅਰਦਾਸੀਏ, ਪੂਜਾ ਭੇਟਾ ਚੜ੍ਹਾਉਣ ਵਾਲਿਆਂ ਦੀ ਕੀਰਤੀ ਮਿਰਾਸੀਆਂ ਵਾਂਗ ਗਾਉਂਦੇ ਹਨ, ਅਰ ਸ਼੍ਰੋਤਿਆਂ ਨੂੰ ਜਣਾਉਂਦੇ ਹਨ ਕਿ ਉਹ ਗੁਰੁ ਸਾਹਿਬ ਪਾਸ ਚੁਣੇ ਹੋਏ ਪਦਾਂ ਵਿੱਚ ਅਰਦਾਸ ਕਰ ਕੇ ਵਰਦਾਨ ਲੈਣ ਦੀ ਪੂਰੀ ਲਿਆਕਤ ਰੱਖਦੇ ਹਨ। ਕਈ ਕੁਛ ਸ਼ਹੀਦਾਂ ਦਾ ਨਾਉਂ ਲੈ ਕੇ ਬਾਕੀ ਧਰਮ ਵੀਰਾਂ ਦਾ ਨਾਮ ਛੱਡ ਕੇ, ਉਨ੍ਹਾਂ ਦਾ ਅਪਮਾਨ ਕਰਦੇ ਹਨ। ਕਈ ਮੋਏ ਪ੍ਰਾਣੀ ਨਿਮਿੱਤ ਗੁਰੁ ਗ੍ਰੰਥ ਸਾਹਿਬ ਦਾ ਪਾਠ ਕਰ ਕੇ ਵਸਤਰ ਬਰਤਨ ਸੇਜਾ ਆਦਿ ਸਮੱਗਰੀ ਅਰਪ ਕੇ ਅਰਦਾਸ ਕਰਦੇ ਹਨ ਕਿ ਪਾਠ ਦਾ ਫਲ ਅਤੇ ਵਸਤਰ ਆਦਿ ਸਾਮਾਨ, ਮੋਏ ਹੋਏ ਦੀ ਆਤਮਾ ਨੂੰ ਪ੍ਰਾਪਤ ਹੋਵੇ। ਕਈ ਕੜਾਹ ਪ੍ਰਸ਼ਾਦ ਦੀ ਅਰਦਾਸ ਕਰਦੇ ਹੋਏ ਆਖਦੇ ਹਨ—"ਹੇ ਸਤਿਗੁਰੂ ! ਆਪ ਨੂੰ ਪ੍ਰਸ਼ਾਦ ਦਾ ਭੋਗ ਲਗੇ ਸੀਤ ਪ੍ਰਸ਼ਾਦ ਸੰਗਤ ਨੂੰ ਮਿਲੇ।" ਇਹ ਮੂਰਤਿ ਪੂਜਕਾਂ ਦੇ ਭੋਗ ਲਾਉਣ ਦੀ ਨਕਲ ਹੈ, ਜਿਨ੍ਹਾਂ ਮਤਾਂ ਵਿੱਚ ਕਿਸੇ ਮਤ ਦੇ ਇਸ਼ਟ ਦੇਵਤਾ ਦਾ ਭੋਗ ਖਾਣਾ ਅਯੋਗ ਹੈ, ਉਨ੍ਹਾਂ ਨੂੰ ਕੜਾਹ ਪ੍ਰਸ਼ਾਦ ਆਦਿ ਪਵਿੱਤ੍ਰ ਪਦਾਰਥਾਂ ਦੇ ਲੈਣ ਤੋਂ ਵਰਜਣਾ ਹੈ। ☞

**ਗੁਰੁਸਿੱਖਾਂ ਦੇ ਗਜਾਨ ਲਈ ਅਰਦਾਸ (ਪ੍ਰਾਰਥਨਾ) ਰੂਪ ਸ਼ਬਦ ਗੁਰੁਬਾਣੀ ਵਿੱਚੋਂ ਚੁਣ ਕੇ ਅੱਗੇ ਲਿਖੇ ਜਾਂਦੇ ਹਨ—**

[੨੬੮] ਗਉੜੀ ਸੁਖਮਨੀ ਮः ੫ (੪)

**ਤੂ ਠਾਕੁਰੁ, ਤੁਮ ਪਹਿ ਅਰਦਾਸਿ॥ ਜੀਉ ਪਿੰਡੁ ਸਭੁ ਤੇਰੀ ਰਾਸਿ[1]॥**
**ਤੁਮ ਮਾਤ ਪਿਤਾ, ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥**
**ਕੋਇ ਨ ਜਾਨੈ ਤੁਮਰਾ ਅੰਤੁ॥ ਊਚੇ ਤੇ ਊਚਾ ਭਗਵੰਤ॥**
**ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ[2]॥ ਤੁਮ ਤੇ ਹੋਇ ਸੁ ਆਗਿਆਕਾਰੀ[3]॥**
**ਤੁਮਰੀ ਗਤਿ[4] ਮਿਤਿ[5] ਤੁਮ ਹੀ ਜਾਨੀ॥ ਨਾਨਕ ਦਾਸ ਸਦਾ ਕੁਰਬਾਨੀ॥੮॥**

☞ ਸਾਨੂੰ ਅਰਦਾਸ ਵਿੱਚ ਬੇਨਤੀ ਕਰਨੀ ਚਾਹੀਏ ਕਿ ਹੇ ਸਰਵ ਵਜਾਪੀ ਅਕਾਲ ਪੁਰਖ ! ਇਹ ਪ੍ਰਸ਼ਾਦ ਆਪ ਨੂੰ ਅੰਗੀਕਾਰ ਹੋਵੇ। ਸੰਗਤਿ ਵਿੱਚ ਵਰਤੇ ਆਦਿ ਵਾਕ ਵਿਰਥਾ ਹਨ, ਕਯੋਂਕਿ ਪ੍ਰਸ਼ਾਦ ਨੂੰ ਅਵਸ਼ਯ ਸੰਗਤਿ ਵਿੱਚ ਵਰਤਾਣਾ ਹੈ।

ਕਈ—"ਪ੍ਰਿਥਮ ਭਗਉਤੀ ਸਿਮਰਿ ਕੈ"—ਪਾਠ ਬਦਲ ਕੇ, "ਪ੍ਰਿਥਮ ਸਤਿ ਨਾਮੁ ਸਿਮਰਿ ਕੈ" ਪੜ੍ਹਦੇ ਹਨ, ਜੋ ਅਯੋਗ ਹੈ, ਕਯੋਂਕਿ ਪਾਠ ਦੇ ਬਦਲ ਦੇਣ ਦਾ ਕਿਸੇ ਨੂੰ ਅਧਿਕਾਰ ਨਹੀਂ, ਐਸੇ ਹੀ ਹੋਰ ਅਨੇਕ ਅਨੁਚਿਤ ਵਾਕ ਹਨ, ਜੋ ਅਰਦਾਸ ਵਿੱਚ ਨਹੀਂ ਵਰਤਣੇ ਚਾਹੀਏ, ਅਰ ਅਰਦਾਸ ਸਮੇਂ ਸਿੱਖ ਸੰਪ੍ਰਦਾਵਾਂ ਲਈ ਸਾਂਝੇ ਸ਼ਬਦਾਂ ਦਾ ਪ੍ਰਯੋਗ ਕਰਨਾ ਲੋੜੀਏ, ਜਿਵੇਂ—

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਵਿਚਾਰ ਅਤੇ ਅਮਲ ਕਰਦੇ ਹੋਏ ਗੁਰੁਮੁਖ ਪ੍ਰੇਮੀਓ ! ਬੋਲੋ ਵਾਹਗੁਰੂ। ਚਾਰ ਸਾਹਿਬਜ਼ਾਦਿਆਂ, ਪੰਜ ਪਿਆਰਿਆਂ, ਚਾਲੀ ਮੁਕਤਿਆਂ, ਜਿਨ੍ਹਾਂ ਨੇ ਗੁਰੁਮਤ ਦਾ ਸਿੱਧਾਂਤ ਸਮਝ ਕੇ ਨਾਮ ਸਿਮਰਿਆ, ਰਣ ਵਿੱਚ ਧਰਮ ਅਤੇ ਅਮਨ ਦੀ ਰੱਖਜਾ ਲਈ ਤੇਗ਼ ਵਾਹੀ, ਵਰਤਾ ਕੇ ਛਕਿਆ, ਕੌਮ ਅਤੇ ਦੇਸ਼ ਹਿਤ ਤਨ, ਧਨ ਅਰਪਿਆ, ਉਨ੍ਹਾਂ ਦੀ ਕਰਣੀ ਵੱਲ ਧਯਾਨ ਕਰਦੇ ਹੋਏ ਖ਼ਾਲਸਾ ਜੀ ! ਬੋਲੋ ਵਾਹਗੁਰੂ। ਸਾਰੇ ਗੁਰੁਧਾਮਾਂ ਦੀ ਸੇਵਾ ਅਤੇ ਮਰਯਾਦਾ ਵੱਲ ਧਯਾਨ ਦੇਂਦੇ ਹੋਏ ਸਤਿਗੁਰੂ ਦੇ ਸੇਵਕੋ ! ਬੋਲੋ ਵਾਹਗੁਰੂ। ਗੁਰੁ ਸਿੱਖਾਂ ਦਾ ਮਨ ਨੀਵਾਂ, ਮਤਿ ਉੱਚੀ, ਪਤ ਦਾ ਰਾਖਾ ਅਕਾਲ ਪੁਰਖੁ ਸਦਾ ਅੰਗ ਸੰਗ ਰਹੇ। ਸਾਧ ਸੰਗਤਿ ! ਬੋਲੋ ਵਾਹਗੁਰੂ। ਅਜੇਹੇ ਹੋਰ ਪਦ ਜੋ ਸਮੇਂ ਅਨੁਸਾਰ ਪ੍ਰਾਰਥਨਾ ਵਿੱਚ ਵਰਤਣੇ ਚਾਹੀਏ, ਉਹ ਆਖ ਕੇ ਅੰਤ ਵਿੱਚ—

'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।'

ਕਹਿ ਕੇ ਸਮਾਪਤੀ ਕਰਨੀ ਚਾਹੀਏ।

[ਨੰਗੇ ਸਿਰ] ਅਰਦਾਸ ਕਰਨ ਵੇਲੇ ਨੰਗੇ ਸਿਰ ਨਹੀਂ ਹੋਣਾ ਚਾਹੀਏ, ਅਰ ਜੁੱਤੀ ਉਤਾਰਨੀ ਯੋਗਯ ਹੈ। ਜੇ ਸਫਰ ਅਥਵਾ ਹਵਾ-ਖੋਰੀ ਕਰਦੇ ਜਾਂ ਘੋੜੇ 'ਤੇ ਚੜ੍ਹੇ ਅਰਦਾਸ ਕਰਨ ਦਾ ਮੌਕਾ ਬਣੇ, ਤਦ ਜੁੱਤੀ ਉਤਾਰਨ ਦੀ ਜ਼ਰੂਰਤ ਨਹੀਂ। ਅਰਦਾਸ ਕਰਨ ਵੇਲੇ ਤਲਵਾਰ ਸੂਤ ਕੇ ਦੀਵਾਨ ਵਿੱਚ ਖਲੋਣਾ ਨਿੰਮਰਤਾ ਸੂਚਕ ਨਹੀਂ [ਜੁੱਤੀ ਉਤਾਰਨੀ]। ਫੌਜ ਦੇ ਕੂਚ ਵੇਲੇ ਅਰਦਾਸ ਕਰਨ ਪਿੱਛੋਂ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਣ ਵੇਲੇ ਤਲਵਾਰ ਮਿਆਨੋਂ ਕੱਢਣੀ ਵਿਧਾਨ ਹੈ।

[ਅਰਦਾਸ ਕਰਾਈ ਦੀ ਭੇਟਾ] ਅਰਦਾਸੀਏ ਸਿੱਖ ਨੂੰ ਟਕਾ, ਰੁਪਯਾ ਆਦਿਕ ਅਰਦਾਸ ਕਰਾਈ ਦੀ ਭੇਟਾ ਦੇਣੀ ਭੀ ਮਰਯਾਦਾ ਵਿਰੁੱਧ ਹੈ, ਅਰਦਾਸ ਦੀ ਉਜਰਤ ਗੁਰੁਮਤ ਵਿੱਚ ਵਿਧਾਨ ਨਹੀਂ।

੧ ਵਸਤੁ ਸਾਮੱਗਰੀ।
੨ ਤੇਰੀ ਡੋਰ ਵਿੱਚ ਬੱਧੀ ਹੋਈ ਹੈ।
੩ ਜੋ ਆਗਯਾ ਤੈਥੋਂ ਹੋਂਦੀ ਹੈ, ਉਹ ਤਾਮੀਲ ਕਰਨ ਯੋਗਯ ਹੈ।
੪ ਗਯਾਨ, ਦਸ਼ਾ, ਮਾਰਗ।
੫ ਅਵਧਿ, ਪਰਿਮਾਣ, ਮਰਯਾਦਾ।

[੧੫੬] ਗਉੜੀ ਮਹਲਾ ੧ (੧੭)

ਜੇਤਾ ਸਮੁੰਦੁ ਸਾਗਰੁ[੧] ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥

[੧੮੧] ਗਉੜੀ ਮਹਲਾ ੫ (੮੭)

ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ[੨] ॥
ਤੂੰ ਮੇਰੀ ਪਤਿ ਤੂਹੈ ਮੇਰਾ ਗਹਣਾ ॥ ਤੁਝ ਬਿਨੁ ਨਿਮਖੁ ਨ ਜਾਈ ਰਹਣਾ ॥੧॥
ਤੂੰ ਮੇਰੇ ਲਾਲਨ[੩] ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ ਰਹਾਉ ॥
ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥
ਜਹ ਪੇਖਉ ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ ਰਸਨਾ ॥੨॥
ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ ॥ ਰੰਗ ਰਸਾ[੪] ਤੂੰ ਮਨਹਿ ਅਧਾਰੁ ॥
ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ[੫] ॥੩॥
ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ ਤੁਮਾਰਾ ਗੁਰ ਤੇ ਪਾਇਆ ॥
ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥ ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥੪॥

[੨੦੩] ਗਉੜੀ ਮਹਲਾ ੫ (੧੧੫)

ਭੁਜ ਬਲ ਬੀਰ[੬] ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ ॥੧॥ਰਹਾਉ॥
ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ, ਆਰਤ ਦੁਆਰਿ ਰਟਤ ਪਿੰਗੁਰੀਆ ॥੧॥
ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ[੭] ॥
ਚਰਨ ਕਵਲ ਹਿਰਦੈ ਗਹਿ ਨਾਨਕ, ਭੈ ਸਾਗਰ ਸੰਤ ਪਾਰਿ ਉਤਰੀਆ ॥੨॥

[੨੦੫] ਗਉੜੀ ਮਹਲਾ ੫ (੧੨੫)

ਰਾਖੁ ਪਿਤਾ ਪ੍ਰਭ ਮੇਰੇ !॥ ਮੋਹਿ ਨਿਰਗੁਨੁ ਸਭ ਗੁਨ ਤੇਰੇ ॥੧॥ ਰਹਾਉ ॥
ਪੰਚ[੮] ਬਿਖਾਦੀ[੯] ਏਕੁ ਗਰੀਬਾ ਰਾਖਹੁ ਰਾਖਨਹਾਰੇ ॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥੧॥
ਕਰਿ ਕਰਿ ਹਾਰਿਓ ਅਨਿਕ[੧੦] ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥
ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ ॥੨॥
ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥
ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥੩॥
ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥
ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥੪॥

---

੧ ਖਾੜੀ ਅਤੇ ਸਮੁੰਦਰ । ੨ ਹਿੱਤ, ਪਰੇਮ । ੩ ਪਰਮ ਪਜ਼ਾਰੇ ।
੪ ਸੰਸਾਰ ਨੂੰ ਸ਼ੋਭਾ ਦੇਣ ਵਾਲਾ, ਅਥਵਾ ਸਭ ਰਸਾਂ ਵਿੱਚ ਆਨੰਦਤਾ ਸਥਾਪਨਾ ਕਰਨ ਵਾਲਾ ।
੫ ਆਸਰਾ, ਪਨਾਹ, ਓਟ । ੬ ਹੇ ਮਹਾਂਬੀਰ ! ਆਪਣੀਆਂ ਬਾਹਾਂ ਵਿੱਚ ਪਰਮ ਬਲ ਰੱਖਣ ਵਾਲੇ ।
੭ ਮਾਤਾ । ੮ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ । ੯ ਦੁਖਦਾਈ, ਵੈਰੀ ।
੧੦ ਅਨੇਕ ਉਪਾਯ ਕਰ ਕੇ ਹਾਰ ਗਿਆ ਹਾਂ ।

[੨੦੬] ਗਉੜੀ ਮਹਲਾ ੫ (੧੨੮)

ਤੁਝ ਬਿਨੁ ਕਵਨੁ ਹਮਾਰਾ ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥੧॥ ਰਹਾਉ ॥
ਅੰਤਰ ਕੀ ਬਿਧਿ[1] ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ ॥
ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥੧॥
ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ ॥
ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥੨॥
ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥
ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ ॥੩॥
ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥
ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿ ਮਿਰੀਆ[2] ॥੪॥

[੨੬੧] ਗਉੜੀ ਬਾਵਨ ਅਖਰੀ, ਮਹਲਾ ੫

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘ ਨਾਸ ॥
ਹੇ ਪੂਰਨ ਹੇ ਸਰਬ ਮੈ ਦੂਖ ਭੰਜਨ ਗੁਣਤਾਸ[3] ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥
ਹੇ ਗੋਬਿੰਦ[4] ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ[5] ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ[6] ॥
ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥
ਹੇ ਠਾਕੁਰ ! ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥

[੪੫੦] ਆਸਾ ਮਹਲਾ ੪, ਛੰਤ (੧੦)

ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥
ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥
ਹਮ ਬਾਰਿਕ, ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥
ਜਨੁ ਨਾਨਕੁ ਦਾਸੁ ਹਰਿ ਕਾਂਢਿਆ[7] ਹਰਿ ਪੈਜ ਰਖਾਏ ॥੪॥

[੫੨੩] ਮਹਲਾ ੫, ਵਾਰ ਗੂਜਰੀ ੨ (੧੮)

ਕਾਮ ਕ੍ਰੋਧ ਮਦ ਲੋਭ ਮੋਹ, ਦੁਸਟ ਬਾਸਨਾ[8] ਨਿਵਾਰਿ ॥
ਰਾਖਿ ਲੇਹੁ ਪ੍ਰਭ ਆਪਣੇ, ਨਾਨਕ ਸਦ ਬਲਿਹਾਰਿ ॥੧॥

---

੧ ਹਾਲਾਤ, ਦਸ਼ਾ। ੨ ਮਿਲਾਪ ਹੋ ਗਿਆ। ੩ ਸਵਾਮੀ, ਪਤੀ, ਗੁਣਾਂ ਦਾ ਮਾਲਿਕ।
੪ ਵਿਸ਼੍ਵਗਜਾਤਾ। ੫ ਨਿੱਤ ਗਜਾਨ। ੬ ਹੈ, ਹੋਯਾ (ਭੀ) ਅਰ ਹੋਵਨਹਾਰ, ਤਿੰਨ ਕਾਲਾਂ ਵਿੱਚ ਸਤਜ। ੭ ਸੇਵਕ ਕਹਿਆ ਜਾਨਾ ਹਾਂ, ਨਾਉ ਧਰੀਕ ਦਾਸ ਹਾਂ।
੮ ਮੰਦ ਵਾਸ਼ਨਾ।

[੫੪੭] ਬਿਹਾਗੜਾ ਮਹਲਾ ੫ ਛੰਤ (੮)

ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ ॥
ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥
ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ ॥
ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ ॥
ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ ॥
ਅਰਦਾਸਿ ਨਾਨਕ ਸੁਨਿ ਸੁਆਮੀ ! ਰਖਿ ਲੇਹੁ ਘਰ ਕੇ ਚੇਰੇ ॥੧॥
ਤੂ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ ॥
ਮਾਇਆ ਮੋਹਿ ਮਗਨੁ, ਕਢਿ ਲੇਹੁ ਮੁਰਾਰੀ[1] ਰਾਮ ॥
ਲੋਭਿ ਮੋਹਿ ਬਿਕਾਰਿ ਬਾਧਿਓ, ਅਨਿਕ ਦੋਖ ਕਮਾਵਨੇ ॥
ਅਲਿਪਤ ਬੰਧਨ ਰਹਤ ਕਰਤਾ, ਕੀਆ ਅਪਨਾ ਪਾਵਨੇ ॥
ਕਰਿ ਅਨੁਗ੍ਰਹੁ ਪਤਿਤ ਪਾਵਨ ! ਬਹੁ ਜੋਨਿ ਭ੍ਰਮਤੇ ਹਾਰੀ ॥
ਬਿਨਵੰਤਿ ਨਾਨਕ ਦਾਸੁ ਹਰਿ ਕਾ, ਪ੍ਰਭ ਜੀਅ ਪ੍ਰਾਨ ਅਧਾਰੀ ॥੨॥
ਤੂ ਸਮਰਥੁ ਵਡਾ, ਮੇਰੀ ਮਤਿ ਥੋਰੀ ਰਾਮ ॥
ਪਾਲਹਿ ਅਕਿਰਤਘਨਾ, ਪੂਰਨ ਦ੍ਰਿਸਟਿ ਤੇਰੀ ਰਾਮ ॥
ਅਗਾਧਿ ਬੋਧਿ[2] ਅਪਾਰ ਕਰਤੇ ! ਮੋਹਿ ਨੀਚੁ ਕਛੂ ਨ ਜਾਨਾ ॥
ਰਤਨੁ ਤਿਆਗਿ ਸੰਗ੍ਰਹਨ ਕਉਡੀ, ਪਸੂ ਨੀਚੁ ਇਆਨਾ ॥
ਤਿਆਗਿ ਚਲਤੀ ਮਹਾ ਚੰਚਲਿ[3] ਦੋਖ[4] ਕਰਿ ਕਰਿ ਜੋਰੀ[5] ॥
ਨਾਨਕ ਸਰਨਿ ਸਮਰਥ ਸੁਆਮੀ, ਪੈਜ[6] ਰਾਖਹੁ ਮੋਰੀ ॥੩॥

[੬੧੩] ਸੋਰਠਿ ਮਹਲਾ ੫ (੧੭)

ਹਮ ਮੈਲੇ ਤੁਮ ਊਜਲ ਕਰਤੇ ! ਹਮ ਨਿਰਗੁਨ, ਤੂ ਦਾਤਾ[7] ॥
ਹਮ ਮੂਰਖ, ਤੁਮ ਚਤੁਰ ਸਿਆਣੇ, ਤੂ ਸਰਬ ਕਲਾ ਕਾ ਗਿਆਤਾ ॥੧॥
ਮਾਧੋ[8] ! ਹਮ ਐਸੇ, ਤੂ ਐਸਾ ॥
ਹਮ ਪਾਪੀ, ਤੁਮ ਪਾਪ ਖੰਡਨ, ਨੀਕੋ ਠਾਕੁਰ ਦੇਸਾ[9] ॥ ਰਹਾਉ ॥
ਤੁਮ ਸਭ ਸਾਜੇ ਸਾਜਿ ਨਿਵਾਜੇ, ਜੀਉ ਪਿੰਡੁ ਦੇ ਪ੍ਰਾਨਾ ॥
ਨਿਰਗੁਨੀਆਰੇ ਗੁਨੁ ਨਹੀ ਕੋਈ, ਤੁਮ ਦਾਨੁ ਦੇਹੁ ਮਿਹਰਵਾਨਾ ॥੨॥
ਤੁਮ ਕਰਹੁ ਭਲਾ, ਹਮ ਭਲੋ ਨ ਜਾਨਹ, ਤੁਮ ਸਦਾ ਸਦਾ ਦਇਆਲਾ ॥

---

੧ ਅਵਿਦਿਆ ਨਾਸ਼ਕ, ਆਵਰਣ ਦੋਸ਼ ਵਿਨਾਸ਼ਕ ।
੨ ਜਿਸ ਦਾ ਗ੍ਯਾਨ ਅਥਾਹ (ਬੇਅੰਤ) ਹੈ । ੩ ਮਾਯਾ । ੪ ਪਾਪ, ਅਧਰਮ ।
੫ ਜੋੜੀ, ਜਮ੍ਹਾਂ ਕੀਤੀ । ੬ ਸ਼ਰਣ ਆਏ ਦੀ ਲਾਜ, ਪੱਤ । ੭ ਗੁਣ ਦਾਤਾ ।
੮ ਮਾਯਾ ਦਾ ਸਵਾਮੀ, ਜਾਹਿਰ ਮਾਧਵ । ੯ ਹੇ ਠਾਕੁਰ ! ਤੇਰਾ [illegible] ਉੱਤਮ ਹੈ ।

ਤੁਮ ਸੁਖਦਾਈ ਪੁਰਖ ਬਿਧਾਤੇ, ਤੁਮ ਰਾਖਹੁ ਅਪੁਨੇ ਬਾਲਾ ॥੩॥...

[੭੦੯] ਵਾਰ ਜੈਤਸਰੀ, ਮਹਲਾ ੫ ਪਉੜੀ ॥

ਮੇਲਿ ਲੈਹੁ, ਦਇਆਲ ! ਢਹਿ ਪਏ ਦੁਆਰਿਆ ॥
ਰਖਿ ਲੇਵਹੁ, ਦੀਨ ਦਇਆਲ ! ਭ੍ਰਮਤ ਬਹੁ ਹਾਰਿਆ ॥
ਭਗਤਿ ਵਛਲੁ ਤੇਰਾ ਬਿਰਦੁ, ਹਰਿ ਪਤਿਤ ਉਧਾਰਿਆ ॥
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ[1] ॥
ਕਰੁ ਗਹਿ ਲੇਹੁ ਦਇਆਲ, ਸਾਗਰ ਸੰਸਾਰਿਆ ॥੧੬॥

[੭੧੨] ਟੋਡੀ ਮਹਲਾ ੫ (੫)

ਕ੍ਰਿਪਾ ਨਿਧਿ, ਬਸਹੁ ਰਿਦੈ ਹਰਿ ਨੀਤ ॥
ਤੈਸੀ ਬੁਧਿ ਕਰਹੁ ਪਰਗਾਸਾ, ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥
ਦਾਸ ਤੁਮਾਰੇ ਕੀ ਪਾਵਉ ਧੂਰਾ, ਮਸਤਕਿ ਲੇ ਲੇ ਲਾਵਉ ॥
ਮਹਾ ਪਤਿਤ ਤੇ ਹੋਤ ਪੁਨੀਤਾ, ਹਰਿ ਕੀਰਤਨ ਗੁਨ ਗਾਵਉ ॥੧॥
ਆਗਿਆ ਤੁਮਰੀ ਮੀਠੀ ਲਾਗਉ, ਕੀਓ ਤੁਹਾਰੋ ਭਾਵਉ ॥
ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ, ਆਨ ਨ ਕਤਹੂ ਧਾਵਉ ॥੨॥
ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ. ਸਗਲ ਰੇਣ ਹੋਇ ਰਹੀਐ ॥
ਸਾਧੂ ਸੰਗਤਿ ਹੋਇ ਪਰਾਪਤਿ, ਤਾ ਪ੍ਰਭੁ ਅਪੁਨਾ ਲਹੀਐ ॥੩॥
ਸਦਾ ਸਦਾ ਹਮ ਛੋਹਰੇ ਤੁਮਰੇ, ਤੂੰ ਪ੍ਰਭ ਹਮਰੋ ਮੀਰਾ ॥
ਨਾਨਕ ਬਾਰਿਕ ਤੁਮ ਮਾਤ ਪਿਤਾ, ਮੁਖਿ ਨਾਮੁ ਤੁਮਾਰੋ ਖੀਰਾ[2] ॥੪॥

[੭੩੮] ਸੂਹੀ ਮਹਲਾ ੫ (੬)

ਕਿਆ ਗੁਣ ਤੇਰੇ ਸਾਰਿ ਸਮ੍ਹਾਲੀ? ਮੋਹਿ ਨਿਰਗੁਨ ਕੇ ਦਾਤਾਰੇ ॥
ਬੈ ਖਰੀਦੁ[3] ਕਿਆ ਕਰੇ ਚਤੁਰਾਈ? ਇਹੁ ਜੀਉ ਪਿੰਡੁ ਸਭੁ ਥਾਰੇ ॥੧॥
ਲਾਲ ਰੰਗੀਲੇ ਪ੍ਰੀਤਮ ਮਨਮੋਹਨ, ਤੇਰੇ ਦਰਸਨ ਕਉ ਹਮ ਬਾਰੇ[4] ॥੧॥ ਰਹਾਉ ॥
ਪ੍ਰਭੁ ਦਾਤਾ ਮੋਹਿ[5] ਦੀਨੁ ਭੇਖਾਰੀ, ਤੁਮ੍ ਸਦਾ ਸਦਾ ਉਪਕਾਰੇ ॥
ਸੋ ਕਿਛੁ ਨਾਹੀ ਜਿ ਮੈ ਤੇ ਹੋਵੈ, ਮੇਰੇ ਠਾਕੁਰ ਅਗਮ ਅਪਾਰੇ ॥੨॥
ਕਿਆ ਸੇਵ ਕਮਾਵਉ ? ਕਿਆ ਕਹਿ ਰੀਝਾਵਉ? ਬਿਧਿ ਕਿਤੁ ਪਾਵਉ ਦਰਸਾਰੇ ॥
ਮਿਤਿ ਨਹੀ ਪਾਈਐ, ਅੰਤੁ ਨ ਲਹੀਐ, ਮਨੁ ਤਰਸੈ ਚਰਨਾਰੇ ॥੩॥
ਪਾਵਉ ਦਾਨੁ ਢੀਠੁ[6] ਹੋਇ ਮਾਗਉ, ਮੁਖਿ ਲਾਗੈ ਸੰਤ ਰੇਨਾਰੇ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ, ਪ੍ਰਭਿ ਹਾਥ ਦੇਇ ਨਿਸਤਾਰੇ ॥੪॥

੧ ਜਿਸ ਅੱਗੇ ਮੈਂ ਬੇਨਤੀ ਕਰਾਂ । ੨ ਦੁੱਧ, ਕੀਰ (ਖੀਰ) । ੩ ਮੁੱਲ ਲਿਆ ਹੋਯਾ ਗੁਲਾਮ ।
੪ ਕੁਰਬਾਨ । ੫ ਮੈਂ । ੬ ਨਿਲੱਜ ਹੋ ਕੇ ।

[੭੭੯] ਸੂਹੀ ਮਹਲਾ ੫, ਛੰਤ (੪)

ਤੂ ਠਾਕੁਰੋ ਬੈਰਾਗਰੋ[੧], ਮੈ ਜੇਹੀ ਘਣ[੨] ਚੇਰੀ, ਰਾਮ ॥
ਤੂੰ ਸਾਗਰੋ ਰਤਨਾਗਰੋ[੩], ਹਉ ਸਾਰ ਨ ਜਾਣਾ ਤੇਰੀ, ਰਾਮ ॥
ਸਾਰ ਨ ਜਾਣਾ ਤੂ ਵਡ ਦਾਣਾ[੪], ਕਰਿ ਮਿਹਰੰਮਤਿ ਸਾਂਈ ॥
ਕਿਰਪਾ ਕੀਜੈ ਸਾ ਮਤਿ ਦੀਜੈ, ਆਠ ਪਹਰ ਤੁਧੁ ਧਿਆਈ ॥
ਗਰਬੁ ਨ ਕੀਜੈ ਰੇਣ ਹੋਵੀਜੈ, ਤਾ ਗਤਿ ਜੀਅਰੇ ਤੇਰੀ ॥
ਸਭ ਊਪਰਿ ਨਾਨਕ ਕਾ ਠਾਕੁਰੁ, ਮੈ ਜੇਹੀ ਘਣ ਚੇਰੀ, ਰਾਮ ॥੧॥
ਤੁਮ੍ ਗਉਹਰ[੫] ਅਤਿ ਗਹਿਰ ਗੰਭੀਰਾ, ਤੁਮ ਪਿਰ, ਹਮ ਬਹੁਰੀਆ[੬] ਰਾਮ ॥
ਤੁਮ ਵਡੇ ਵਡੇ ਵਡ ਊਚੇ, ਹਉ ਇਤਨੀਕ ਲਹੁਰੀਆ[੭] ਰਾਮ ॥
ਹਉ ਕਿਛੁ ਨਾਹੀ ਏਕੋ ਤੂਹੈ, ਆਪੇ ਆਪਿ ਸੁਜਾਨਾ ॥
ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ, ਸਰਬ ਰੰਗ ਰਸ ਮਾਨਾ ॥
ਚਰਣਹ ਸਰਨੀ ਦਾਸਹ ਦਾਸੀ, ਮਨਿ ਮਉਲੈ ਤਨੁ ਹਰੀਆ ॥
ਨਾਨਕ ਠਾਕੁਰੁ ਸਰਬ ਸਮਾਣਾ, ਆਪਨ ਭਾਵਨ ਕਰੀਆ ॥੨॥
ਤੁਝੁ ਊਪਰਿ ਮੇਰਾ ਹੈ ਮਾਣਾ, ਤੂਹੈ ਮੇਰਾ ਤਾਣਾ, ਰਾਮ ॥
ਸੁਰਤਿ ਮਤਿ ਚਤੁਰਾਈ ਤੇਰੀ, ਤੂ ਜਾਣਾਇਹਿ ਜਾਣਾ ਰਾਮ ॥
ਸੋਈ ਜਾਣੈ ਸੋਈ ਪਛਾਣੈ ਜਾ ਕਉ ਨਦਰਿ ਸਿਰੰਦੇ[੮] ॥
ਮਨਮੁਖਿ ਭੂਲੀ ਬਹੁਤੀ ਰਾਹੀ, ਫਾਥੀ ਮਾਇਆ ਫੰਦੇ ॥
ਠਾਕੁਰ ਭਾਣੀ ਸਾ ਗੁਣਵੰਤੀ, ਤਿਨ ਹੀ ਸਭ ਰੰਗ ਮਾਣਾ ॥
ਨਾਨਕ ਕੀ ਧਰ[੯] ਤੂਹੈ ਠਾਕੁਰ, ਤੂ ਨਾਨਕ ਕਾ ਮਾਣਾ ॥੩॥
ਹਉ ਵਾਰੀ ਵੰਞਾ ਘੋਲੀ ਵੰਞਾ, ਤੂ ਪਰਬਤੁ ਮੇਰਾ ਓਲ੍ਹਾ ਰਾਮ ॥
ਹਉ ਬਲਿ ਜਾਈ ਲਖ ਲਖ ਲਖ ਬਰੀਆ, ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥
ਮਿਟੇ ਅੰਧਾਰੇ ਤਜੇ ਬਿਕਾਰੇ, ਠਾਕੁਰ ਸਿਉ ਮਨੁ ਮਾਨਾ ॥
ਪ੍ਰਭ ਜੀ ਭਾਣੀ ਭਈ ਨਿਕਾਣੀ[੧੦], ਸਫਲ ਜਨਮੁ ਪਰਵਾਨਾ ॥
ਭਈ ਅਮੋਲੀ ਭਾਰਾ ਤੋਲੀ[੧੧], ਮੁਕਤਿ ਜੁਗਤਿ ਦਰੁ ਖੋਲ੍ਹਾ ॥
ਕਹੁ ਨਾਨਕ ਹਉ ਨਿਰਭਉ ਹੋਈ, ਸੋ ਪ੍ਰਭੁ ਮੇਰਾ ਓਲ੍ਹਾ ॥੪॥

੧ ਸਭ ਇੱਛਾ ਰਹਿਤ। ੨ ਘਣੀ, ਬਹੁਤ, ਅਨੰਤ।
੩ ਰਤਨਾਂ ਦਾ ਘਰ, ਰਤਨਾਕਰ, ਗੁਣਾਂ ਦੀ ਖਾਣਿ। ੪ ਦਾਨਾ, ਸਰਵਗ੍ਯ।
੫ ਜਿਸ ਦਾ ਮਾਰਗ (ਪ੍ਰਾਪਤ ਹੋਣਾ) ਮਹਾ ਕਠਿਨ ਹੈ, ਅਥਵਾ ਮੋਤੀ।
੬ ਵਹੁਟੀ, ਇਸਤ੍ਰੀ। ਗੁਰਮਤ ਵਿੱਚ ਭਗਤੀ ਭਾਵ ਕਰ ਕੇ ਕਰਤਾਰ ਨੂੰ ਪਤੀ ਅਤੇ ਆਪਣੇ ਆਪ ਨੂੰ ਇਸਤ੍ਰੀ ਮੰਨਿਆ ਹੈ, ਭਾਵ ਅਨਨਯ ਉਪਾਸਨਾ ਤੋਂ ਹੈ।
੭ ਛੋਟੀ, ਲਘੁ। ੮ ਸਿਰਜਨਹਾਰ ਦੀ। ੯ ਆਸਰਾ, ਅਧਾਰ।
੧੦ ਅਗਜਾਨੀ ਧਰਮ ਉਪਦੇਸ਼ਟਾ ਅਤੇ ਲੋਕਾਂ ਦੀ ਕਾਣ ਚੁਕਾ ਦਿੱਤੀ।
੧੧ ਵੱਡੇ ਵਜ਼ਨ ਵਾਲੀ, ਪ੍ਰਤਿਸ਼ਠਿਤ।

[੭੮੦] ਸੂਹੀ ਮਹਲਾ ੫, ਛੰਤ (੬)

ਕਰਿ ਕਿਰਪਾ, ਮੇਰੇ ਪ੍ਰੀਤਮ ਸੁਆਮੀ ! ਨੇਤ੍ਰ ਦੇਖਹਿ ਦਰਸੁ ਤੇਰਾ, ਰਾਮ ॥
ਲਾਖ ਜਿਹਵਾ ਦੇਹੁ, ਮੇਰੇ ਪਿਆਰੇ ! ਮੁਖੁ ਹਰਿ ਆਰਾਧੇ ਮੇਰਾ, ਰਾਮ ॥
ਹਰਿ ਆਰਾਧੇ ਜਮ ਪੰਥੁ ਸਾਧੇ, ਦੂਖੁ ਨ ਵਿਆਪੈ ਕੋਈ ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ, ਜਤ ਦੇਖਾ ਤਤ ਸੋਈ ॥
ਭਰਮ ਮੋਹ ਬਿਕਾਰ ਨਾਠੇ, ਪ੍ਰਭੁ ਨੇਰ ਹੂ ਤੇ ਨੇਰਾ ॥
ਨਾਨਕ ਕਉ ਪ੍ਰਭ ਕਿਰਪਾ ਕੀਜੈ, ਨੇਤ੍ਰ ਦੇਖਹਿ ਦਰਸੁ ਤੇਰਾ ॥੧॥
ਕੋਟਿ ਕਰਨ ਦੀਜਹਿ, ਪ੍ਰਭ ਪ੍ਰੀਤਮ, ਹਰਿ ਗੁਣ ਸੁਣੀਅਹਿ ਅਬਿਨਾਸੀ, ਰਾਮ ॥
ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ, ਕਟੀਐ ਕਾਲ ਕੀ ਫਾਸੀ, ਰਾਮ ॥
ਕਟੀਐ ਜਮ ਫਾਸੀ ਸਿਮਰਿ ਅਬਿਨਾਸੀ, ਸਗਲ ਮੰਗਲ ਸੁਗਿਆਨਾ ॥
ਹਰਿ ਹਰਿ ਜਪੁ ਜਪੀਐ ਦਿਨੁ ਰਾਤੀ, ਲਾਗੈ ਸਹਜਿ ਧਿਆਨਾ ॥
ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ, ਮਨ ਕੀ ਦੁਰਮਤਿ ਨਾਸੀ ॥
ਕਹੁ ਨਾਨਕ, ਪ੍ਰਭ ! ਕਿਰਪਾ ਕੀਜੈ, ਹਰਿ ਗੁਣ ਸੁਣੀਅਹਿ ਅਵਿਨਾਸੀ ॥੨॥
ਕਰੋੜਿ ਹਸਤ ਤੇਰੀ ਟਹਲ ਕਮਾਵਹਿ, ਚਰਣ ਚਲਹਿ ਪ੍ਰਭ ਮਾਰਗਿ, ਰਾਮ ॥
ਭਵ ਸਾਗਰ ਨਾਵ ਹਰਿ ਸੇਵਾ, ਜੋ ਚੜੈ ਤਿਸੁ ਤਾਰਗਿ ਰਾਮ ॥
ਭਵਜਲੁ ਤਰਿਆ ਹਰਿ ਹਰਿ ਸਿਮਰਿਆ, ਸਗਲ ਮਨੋਰਥ ਪੂਰੇ ॥
ਮਹਾ ਬਿਕਾਰ ਗਏ ਸੁਖ ਉਪਜੇ, ਬਾਜੇ ਅਨਹਦ ਤੂਰੇ[੧] ॥
ਮਨ ਬਾਂਛਤ ਫਲ ਪਾਏ ਸਗਲੇ, ਕੁਦਰਤਿ ਕੀਮ[੨] ਅਪਾਰਗਿ ॥
ਕਹੁ ਨਾਨਕ, ਪ੍ਰਭ ! ਕਿਰਪਾ ਕੀਜੈ, ਮਨੁ ਸਦਾ ਚਲੈ ਤੇਰੈ ਮਾਰਗਿ ॥੩॥
ਏਹੋ ਵਰੁ ਏਹਾ ਵਡਿਆਈ, ਇਹੁ ਧਨੁ ਹੋਇ ਵਡਭਾਗਾ ਰਾਮ ॥
ਏਹੋ ਰੰਗੁ ਏਹੋ ਰਸ ਭੋਗਾ, ਹਰਿ ਚਰਣੀ ਮਨੁ ਲਾਗਾ ਰਾਮ ॥
ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ, ਕਰਣ ਕਾਰਣ ਗੋਪਾਲਾ ॥
ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ, ਮੇਰੇ ਠਾਕੁਰ ਦੀਨ ਦਇਆਲਾ ॥
ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ, ਸੰਤਸੰਗਿ ਮਨੁ ਜਾਗਾ ॥
ਕਹੁ ਨਾਨਕ ਪ੍ਰਭਿ ਕਿਰਪਾ ਕੀਨੀ ਚਰਣ ਕਮਲ ਮਨੁ ਲਾਗਾ ॥੪॥

[੮੦੯] ਬਿਲਾਵਲੁ ਮਹਲਾ ੫ (੩੪)

ਰਾਖਹੁ ਅਪਨੀ ਸਰਣਿ ਪ੍ਰਭ ! ਮੋਹਿ ਕਿਰਪਾ ਧਾਰੇ ॥
ਸੇਵਾ ਕਛੂ ਨ ਜਾਨਊ, ਨੀਚੁ ਮੂਰਖਾਰੇ ॥੧॥
ਮਾਨੁ ਕਰਉ ਤੁਧੁ ਊਪਰੇ, ਮੇਰੇ ਪ੍ਰੀਤਮ ਪਿਆਰੇ ॥
ਹਮ ਅਪਰਾਧੀ ਸਦ ਭੂਲਤੇ, ਤੁਮ੍ ਬਖਸਨਹਾਰੇ ॥੧॥ ਰਹਾਉ ॥

੧ ਬਾਜੇ, ਨਾਦ । ੨ ਮਹਿਮਾ ।

ਹਮ ਅਵਗਨ ਕਰਹ ਅਸੰਖ ਨੀਤਿ, ਤੁਮ੍ ਨਿਰਗੁਨ ਦਾਤਾਰੇ ॥
ਦਾਸੀ ਸੰਗਤਿ ਪ੍ਰਭੂ ਤਿਆਗਿ[੧], ਏ ਕਰਮ ਹਮਾਰੇ ॥੨॥
ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ, ਹਮ ਅਕਿਰਤਘਨਾਰੇ ॥
ਲਾਗਿ ਪਰੇ ਤੇਰੇ ਦਾਨ ਸਿਉ, ਨਹ ਚਿਤਿ ਖਸਮਾਰੇ ॥੩॥
ਤੁਝ ਤੇ ਬਾਹਰਿ ਕਿਛੁ ਨਹੀ, ਭਵ ਕਾਟਨਹਾਰੇ[੨] ॥
ਕਹੁ ਨਾਨਕ ਸਰਣਿ ਦਇਆਲ ਗੁਰ, ਲੇਹੁ ਮੁਗਧ ਉਧਾਰੇ ॥੪॥

[੧੧੪੪] ਭੈਰਉ ਮਹਲਾ ੫

ਤੂ ਮੇਰਾ ਪਿਤਾ, ਤੂਹੈ ਮੇਰਾ ਮਾਤਾ[੩] ॥ ਤੂ ਮੇਰੇ ਜੀਅ ਪ੍ਰਾਨ ਸੁਖਦਾਤਾ ॥
ਤੂ ਮੇਰਾ ਠਾਕੁਰੁ, ਹਉ ਦਾਸੁ ਤੇਰਾ ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ ॥੧॥
ਕਰਿ ਕਿਰਪਾ ਕਰਹੁ ਪ੍ਰਭ ! ਦਾਤਿ ॥ ਤੁਮ੍ਰੀ ਉਸਤਤਿ ਕਰਉ ਦਿਨ ਰਾਤਿ ॥੧॥ ਰਹਾਉ॥
ਹਮ ਤੇਰੇ ਜੰਤ[੪] ਤੂ ਬਜਾਵਨਹਾਰਾ ॥
ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ॥
ਤਉ ਪਰਸਾਦਿ ਰੰਗ ਰਸ ਮਾਣੇ ॥ ਘਟ ਘਟ ਅੰਤਰਿ ਤੁਮਹਿ ਸਮਾਣੇ ॥੨॥
ਤੁਮ੍ਰੀ ਕ੍ਰਿਪਾ ਤੇ ਜਪੀਐ ਨਾਉ ॥ ਸਾਧਸੰਗਿ ਤੁਮਰੇ ਗੁਣ ਗਾਉ ॥
ਤੁਮ੍ਰੀ ਦਇਆ ਤੇ ਹੋਇ ਦਰਦ ਬਿਨਾਸੁ ॥
ਤੁਮ੍ਰੀ ਮਇਆ ਤੇ ਕਮਲ ਬਿਗਾਸੁ[੫] ॥੩॥
ਹਉ ਬਲਿਹਾਰਿ ਜਾਉ ਗੁਰਦੇਵ ॥ ਸਫਲ ਦਰਸਨੁ ਜਾ ਕੀ ਨਿਰਮਲ ਸੇਵ ॥
ਦਇਆ ਕਰਹੁ, ਠਾਕੁਰ ਪ੍ਰਭ ਮੇਰੇ ॥ ਗੁਣ ਗਾਵੈ ਨਾਨਕੁ ਨਿਤ ਤੇਰੇ ॥੪॥

[੧੨੨੦] ਸਾਰੰਗ ਮਹਲਾ ੫ (੫੮)

ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥
ਕਵਨ ਮੂਲ ਤੇ[੬] ਮਾਨੁਖੁ ਕਰਿਆ, ਇਹੁ ਪਰਤਾਪੁ ਤੁਹਾਰਾ ॥੧॥ ਰਹਾਉ ॥
ਜੀਅ ਪ੍ਰਾਣ ਸਰਬ ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ ॥
ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ, ਸਰਬ ਘਟਾਂ ਆਧਾਰਾ ॥੧॥
ਕੋਇ ਨ ਜਾਣੈ ਤੁਮਰੀ ਗਤਿ ਮਿਤਿ, ਆਪਹਿ ਏਕ ਪਸਾਰਾ ॥
ਸਾਧ ਨਾਵ ਬੈਠਾਵਹੁ ਨਾਨਕ, ਭਵ ਸਾਗਰੁ ਪਾਰਿ ਉਤਾਰਾ ॥੨॥

[੧੨੨੮] ਸਾਰਗ ਮਹਲਾ ੫ (੧੦੫)

ਤੁਅ ਚਰਨ, ਆਸਰੋ, ਈਸ ! ॥
ਤੁਮਹਿ ਪਛਾਨੂ, ਸਾਕੁ ਤੁਮਹਿ ਸੰਗਿ, ਰਾਖਨਹਾਰ ਤੁਮੈ[੭] ਜਗਦੀਸ ॥ ਰਹਾਉ ॥

---

੧ ਕਰਤਾਰ ਨੂੰ ਤਯਜਗ ਕੇ ਰਚਨਾ ਦੇ ਸੇਵਕ, ਕ਼ਾਦਿਰ ਤੋਂ ਵਿਮੁਖ ਹੋ ਕੇ ਕੁਦਰਤ ਦੀ ਉਪਾਸਨਾ ਕਰ ਰਹੇ ਹਾਂ । ੨ ਹੇ ਜਨਮ ਮਰਨ ਮਿਟਾ ਕੇ ਨਿੱਤ ਵਿਸ਼ਰਾਮ ਦੇਣ ਵਾਲੇ !
੩ ਮਹਾਂ ਕਾਲ, ਕਾਲਿਕਾ, ਤ੍ਰਿਲਿੰਗ ਰੂਪ ।
੪ ਯੰਤ੍ਰ, ਬਾਜਾ । ੫ ਹ੍ਰਿਦਯ ਰੂਪ ਕਮਲ ਦਾ ਵਿਕਾਸ਼, ਖਿੜਾਓ ।
੬ ਕਿਸ ਤੁੱਛ ਬੀਜ (ਰਕਤ ਬਿੰਦੂ) ਤੋਂ । ੭ ਤੁਮ ਹੀ ।

ਤੂ ਹਮਰੋ, ਹਮ ਤੁਮਰੇ ਕਹੀਐ, ਇਤ ਉਤ ਤੁਮ ਹੀ ਰਾਖੇ ॥
ਤੂ ਬੇਅੰਤੁ ਅਪਰੰਪਰੁ ਸੁਆਮੀ, ਗੁਰ ਕਿਰਪਾ ਕੋਈ ਲਾਖੈ[1] ॥੧॥
ਬਿਨੁ ਬਕਨੇ ਬਿਨੁ ਕਹਨ ਕਹਾਵਨ, ਅੰਤਰਜਾਮੀ ਜਾਨੈ ॥
ਜਾ ਕਉ ਮੇਲਿ ਲਏ ਪ੍ਰਭੁ ਨਾਨਕੁ, ਸੇ ਜਨ ਦਰਗਹ ਮਾਨੇ ॥੨॥

[੧੨੭੩] ਮਲਾਰ ਮਹਲਾ ੫ (੩੦)

ਹੇ ਗੋਬਿੰਦ ! ਹੇ ਗੋਪਾਲ ! ਹੇ ਦਇਆਲ ਲਾਲ ॥੧॥ ਰਹਾਉ ॥
ਪ੍ਰਾਨ ਨਾਥ ! ਅਨਾਥ ਸਖੇ ! ਦੀਨ ਦਰਦ ਨਿਵਾਰ ॥੧॥
ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥੨॥
ਅੰਧ ਕੂਪ ਮਹਾ ਭਇਆਨ, ਨਾਨਕ ਪਾਰਿ ਉਤਾਰ ॥੩॥

[੧੩੦੧] ਕਾਨੜਾ ਮਹਲਾ ੫ (੧੯)

ਕੁਚਿਲ ਕਠੋਰ ਕਪਟ ਕਾਮੀ ॥
ਜਿਉ ਜਾਨਹਿ ਤਿਉ ਤਾਰਿ, ਸੁਆਮੀ ॥੧॥ ਰਹਾਉ ॥
ਤੂ ਸਮਰਥੁ ਸਰਨਿ ਜੋਗੁ[2], ਤੂ ਰਾਖਹਿ ਅਪਨੀ ਕਲ ਧਾਰਿ[3] ॥੧॥
ਜਾਪ ਤਾਪ ਨੇਮ ਸੁਚਿ ਸੰਜਮ, ਨਾਹੀ ਇਨ ਬਿਧੇ ਛੁਟਕਾਰ ॥
ਗਰਤ ਘੋਰ ਅੰਧ ਤੇ ਕਾਢਹੁ, ਪ੍ਰਭ ਨਾਨਕ ਨਦਰਿ ਨਿਹਾਰਿ ॥੨॥

[੧੩੨੧] ਕਲਿਆਨ ਮਹਲਾ ੪ (੬)

ਪ੍ਰਭ ਕੀਜੈ ਕ੍ਰਿਪਾ ਨਿਧਾਨ[4] ! ਹਮ ਹਰਿ ਗੁਨ ਗਾਵਹਗੇ ॥
ਹਉ ਤੁਮਰੀ ਕਰਉ ਨਿਤ ਆਸ, ਪ੍ਰਭ ਮੋਹਿ ਕਬ ਗਲਿ ਲਾਵਹਿਗੇ ॥੧॥ ਰਹਾਉ ॥
ਹਮ ਬਾਰਿਕ ਮੁਗਧ ਇਆਨ, ਪਿਤਾ ਸਮਝਾਵਹਿਗੇ ॥
ਸੁਤੁ ਖਿਨੁ ਖਿਨੁ ਭੂਲਿ ਬਿਗਾਰਿ, ਜਗਤ ਪਿਤ ਭਾਵਹਿਗੇ ॥੧॥
ਜੋ ਹਰਿ ਸੁਆਮੀ ਤੁਮ ਦੇਹੁ, ਸੋਈ ਹਮ ਪਾਵਹਗੇ ॥
ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ ॥੨॥
ਜੋ ਹਰਿ ਭਾਵਹਿ ਭਗਤ, ਤਿਨਾ ਹਰਿ ਭਾਵਹਿਗੇ ॥
ਜੋਤੀ ਜੋਤਿ ਮਿਲਾਇ, ਜੋਤਿ ਰਲਿ ਜਾਵਹਗੇ ॥੩॥
ਹਰਿ ਆਪੇ ਹੋਇ ਕ੍ਰਿਪਾਲੁ, ਆਪਿ ਲਿਵ ਲਾਵਹਿਗੇ ॥
ਜਨੁ ਨਾਨਕੁ ਸਰਨਿ ਦੁਆਰਿ, ਹਰਿ ਲਾਜ ਰਖਾਵਹਿਗੇ ॥੪॥

[੧੪੧੬] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੨੯)

ਅਸੀ ਖਤੇ[5] ਬਹੁਤੁ ਕਮਾਵਦੇ, ਅੰਤੁ ਨ ਪਾਰਾਵਾਰੁ ॥
ਹਰਿ ਕਿਰਪਾ ਕਰਿ ਕੈ ਬਖਸਿ ਲੈਹੁ, ਹਉ ਪਾਪੀ ਵਡ ਗੁਨਹਗਾਰੁ ॥

੧ ਲਖਦਾ (ਜਾਣਦਾ ਹੈ)। ੨ ਪਨਾਹ ਦੇਣ ਯੋਗ। ੩ ਸ਼ਕਤੀ, ਸਮਰੱਥਾ ਕਰ ਕੇ।
੪ ਹੇ ਕ੍ਰਿਪਾਨਿਧਾਨ ਪ੍ਰਭੂ ! ਕ੍ਰਿਪਾ ਕਰੋ। ੫ ਭੁੱਲਾਂ, ਅਪਰਾਧ।

[ਪੰਨਾ ੭੧੩]—੩੩ ਸਵੱਯੇ, ਪਾਤਸ਼ਾਹੀ ੧੦

ਅੱਛਰ[1] ਆਦਿ ਅਨੀਲ ਅਨਾਹਦ, ਸੱਤ ਸਦੈਵ, ਤੁਹੀ ਕਰਤਾਰਾ ॥
ਜੀਵ ਜਿਤੇ ਜਲ ਮੈ ਥਲ ਮੈ, ਸਬ ਕੈ ਸਦ ਪੇਟ ਕੌ ਪੋਖਨਹਾਰਾ ॥
ਬੇਦ ਪੁਰਾਨ ਕੁਰਾਨ ਦੁਹੂ ਮਿਲ, ਭਾਤਿ ਅਨੇਕ ਬਿਚਾਰ ਬਿਚਾਰਾ ॥
ਔਰ ਜਹਾਨ ਨਿਦਾਨ ਕਛੂ ਨਹਿ, ਏ ਸੁਬਹਾਨ[2]! ਤੁਹੀ ਸਿਰਦਾਰਾ ॥੬॥

ਭਾਈ ਗੁਰੁਦਾਸ, ਵਾਰ ੩੬

ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ।
ਚੋਰੁ ਯਾਰੁ ਜੂਆਰਿ ਹਉ ਪਰ ਘਰਿ ਜੋਹੰਦਾ।
ਨਿੰਦਕੁ ਦੁਸਟੁ ਹਰਾਮਖੋਰੁ ਠਗੁ ਦੇਸ ਠਗੰਦਾ।
ਕਾਮ ਕ੍ਰੋਧੁ ਮਦੁ ਲੋਭੁ ਮੋਹੁ ਅਹੰਕਾਰੁ ਕਰੰਦਾ।
ਬਿਸਾਸਘਾਤੀ ਅਕਿਰਤਘਣ ਮੈ ਕੋ ਨ ਰਖੰਦਾ।
ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ ॥੨੧॥

ਭਾਈ ਗੁਰੁਦਾਸ, ਵਾਰ ੩੭

ਮੈ ਜੇਹਾ ਨ ਅਕਿਰਤਿਘਣੁ, ਹੈ ਭਿ ਨ ਹੋਆ ਹੋਵਣਿਹਾਰਾ।
ਮੈ ਜੇਹਾ ਨ ਹਰਾਮਖੋਰੁ, ਹੋਰੁ ਨ ਕੋਈ ਅਵਗੁਣਿਆਰਾ।
ਮੈ ਜੇਹਾ ਨਿੰਦਕੁ ਨ ਕੋਇ, ਗੁਰੁ ਨਿੰਦਾ ਸਿਰਿ ਬਜਰੁ ਭਾਰਾ।
ਮੈ ਜੇਹਾ ਬੇਮੁਖੁ ਨ ਕੋਇ, ਸਤਿਗੁਰੁ ਤੇ ਬੇਮੁਖ ਹਤਿਆਰਾ।
ਮੈ ਜੇਹਾ ਕੋ ਦੁਸਟ ਨਾਹਿ, ਨਿਰਵੈਰੈ ਸਿਉ ਵੈਰ ਵਿਕਾਰਾ।
ਮੈ ਜੇਹਾ ਨ ਵਿਸਾਹੁ ਧ੍ਰੋਹੁ, ਬਗਲ ਸਮਾਧੀ ਮੀਨ ਅਹਾਰਾ।
ਬਜਰੁ ਲੇਪੁ ਨ ਉਤਰੈ, ਪਿੰਡੁ ਅਪਰਚੇ ਅਉਚਰਿ ਚਾਰਾ[3]।
ਮੈ ਜੇਹਾ ਨ ਦੁਬਾਜਰਾ[4], ਤਜਿ ਗੁਰਮਤਿ ਦੁਰਮਤਿ ਹਿਤਕਾਰਾ।
ਨਾਉ ਮੁਰੀਦ, ਨ ਸਬਦਿ ਵੀਚਾਰਾ[5] ॥੨੯॥

ਕਬਿੱਤ—ਭਾਈ ਗੁਰੁਦਾਸ

ਰੂਪ ਹੀਨ ਕੁਲ ਹੀਨ ਗੁਨ ਹੀਨ, ਗਿਆਨ ਹੀਨ,
ਸੋਭਾ ਹੀਨ ਭਾਗ ਹੀਨ ਤਪ ਹੀਨ ਬਾਵਰੀ।
ਦ੍ਰਿਸਟਿ ਦਰਸ ਹੀਨ, ਸਬਦ ਸੁਰਤਿ ਹੀਨ,
ਬੁਧਿ ਬਲ ਹੀਨ ਸੂਧੇ ਹਸਤ ਨ ਪਾਵ ਰੀ।

੧ ਅਕਸ਼ਰ, ਅਬਿਨਾਸ਼ੀ। ੨ ਪਵਿੱਤ੍ਰ। ੩ ਗੁਰਮਤ ਦਾ ਜਿਨ੍ਹਾਂ ਨੂੰ ਪਰਿਚਯ ਨਹੀਂ, ਉਨ੍ਹਾਂ ਨਾਲ ਮੈਂ ਖਾਨ ਪਾਨ ਕੀਤਾ ਹੈ, ਜੋ ਧਰਮ ਅਨੁਸਾਰ ਅਭੱਖ ਹੈ।
੪ ਇਸ ਤੁਕ ਵਿੱਚ ਭਾਈ ਸਾਹਿਬ ਨੇ "ਦੁਬਾਜਰੇ" ਦਾ ਨਿਰਣਾ ਕਰ ਦਿੱਤਾ ਹੈ।
੫ ਮੇਰਾ ਨਾਉਂ ਸਿੱਖ ਹੈ, ਪਰ ਗੁਰੁ ਸ਼ਬਦ ਨਹੀਂ ਵਿਚਾਰਿਆ।

ਪ੍ਰੀਤਿ ਹੀਨ ਰੀਤਿ ਹੀਨ ਭਾਇ ਭੈ ਪ੍ਰਤੀਤਿ ਹੀਨ,
ਚਿਤ ਹੀਨ ਬਿਤ ਹੀਨ ਸਹਜ ਸੁਭਾਵ ਰੀ।
ਅੰਗ ਅੰਗ ਹੀਨ ਦੀਨਾ ਧੀਨ[1] ਪਰਾਚੀਨ ਲਗਿ[2],
ਚਰਨ ਸਰਨਿ ਕੈਸੇ ਪ੍ਰਾਪਤਿ ਹੁਇ ਰਾਵਰੀ ॥੨੨੦॥
ਤੋਂ ਸੋ ਨ ਨਾਥੁ, ਅਨਾਥ ਨ ਮੋ ਸਰਿ[3], ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ।
ਮੋ ਸੋ ਨ ਦੀਨ, ਦਇਆਲ ਨ ਤੋ ਸਰਿ, ਮੋ ਸੋ ਅਗਿਆਨੁ, ਨ ਤੋ ਸੋ ਬਿਚਾਰੀ।
ਮੋ ਸੋ ਨ ਪਤਿਤ ਨ ਪਾਵਨ ਤੋ ਸਰਿ, ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ[4]।
ਮੇਰੇ ਹੈ ਅਵਗੁਨ, ਤੂ ਗੁਨ ਸਾਗਰ, ਜਾਤ ਰਸਾਤਲ[5] ਓਟ ਤਿਹਾਰੀ ॥੫੨੮॥

## ਅਵਤਾਰ

ਸੰਸਾਰ ਦੇ ਸੁਧਾਰ ਅਤੇ ਉਪਕਾਰ ਲਈ ਸਮੇਂ ਸਮੇਂ ਪੁਰ ਜਿਨ੍ਹਾਂ ਮਹਾਨੁਭਾਵਾਂ ਨੇ ਯਤਨ ਕੀਤਾ ਹੈ ਅਤੇ ਸ਼ੁਭ ਉਪਦੇਸ਼ਾਂ ਨਾਲ ਲਾਭ ਪੁਚਾਇਆ ਹੈ, ਉਹ ਸਰਬ ਪ੍ਰਕਾਰ ਸਤਕਾਰ ਦੇ ਯੋਗਯ ਹਨ। ਐਸੇ ਉਪਕਾਰੀਆਂ ਨੂੰ ਸਾਧਾਰਣ ਲੋਕਾਂ ਜੇਹਾ ਸਮਝਣਾ ਅਤੇ ਅਪਮਾਨ ਕਰਣਾ ਭਾਰੀ ਭੁੱਲ ਹੈ, ਪਰ ਉਨ੍ਹਾਂ ਨੂੰ ਵਾਹਗੁਰੂ ਤੁੱਲ ਜਾਣ ਉਪਾਸਯ ਮੰਨਣਾ ਗੁਨਾਹ ਹੈ, ਅਵਤਾਰਾਂ ਦੀ ਗਿਣਤੀ ਅਤੇ ਨਾਮਾਂ ਦੇ ਭੇਦ ਸੰਸਕ੍ਰਿਤ ਦੇ ਗ੍ਰੰਥਾਂ ਵਿੱਚ ਇਕ ਨਹੀਂ, ਮਤ ਭੇਦਾਂ ਕਰ ਕੇ ਬਹੁਤ ਫਰਕ ਹੈ।

[੪੨੩] ਆਸਾ ਮਹਲਾ ੩ ਅਸਟਪਦੀਆ (੧)

ਜੁਗਹ ਜੁਗਹ ਕੇ ਰਾਜੇ ਕੀਏ, ਗਾਵਹਿ ਕਰਿ ਅਵਤਾਰੀ ॥
ਤਿਨ ਭੀ ਅੰਤੁ ਨ ਪਾਇਆ ਤਾ ਕਾ, ਕਿਆ ਕਰਿ ਆਖਿ ਵੀਚਾਰੀ ॥੭॥

[੫੧੬] ਵਾਰ ਗੂਜਰੀ ੧, ਮਹਲਾ ੩

ਪਉੜੀ ॥ ਅੰਸਾ ਅਉਤਾਰੁ[6] ਉਪਾਇਓਨੁ ਭਾਉ ਦੂਜਾ ਕੀਆ ॥
ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ ॥
ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨ੍ਹੀ ਨ ਲਹੀਆ ॥
ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ ॥
ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ ॥੧੯॥

---

੧ ਦੀਨ-ਅਧੀਨ। ੨ ਮੁੱਢ ਤੋਂ। ੩ ਸਾਦ੍ਰਿਸ਼, ਜੇਹਾ। ੪ ਤੋ ਸੋ-ਉਪਕਾਰੀ, ਤੇਰੇ ਜਿਹਾ ਉਪਕਾਰ ਕਰਤਾ। ੫ ਅਧੋਗਤਿ, ਭਾਵ-ਮੈਂ ਨਰਕ ਜਾਣ ਦੇ ਕਰਮ ਕਰ ਰਿਹਾ ਹਾਂ।
੬ (ਅੰਸ਼ਾਂ ਅਵਤਾਰ) ਹਿੰਦੂ ਮਤ ਵਿੱਚ ਬ੍ਰਹਮਾ ਵਿਸ਼ਨੁ ਸ਼ਿਵ ਨੂੰ ਪਰਮੇਸ਼ੁਰ ਕਲਪ ਕੇ ਸੋਲਾਂ ਸੋਲਾਂ ਅੰਸ਼ (ਕਲਾਂ ਵਾਲਾ) ਦੇਵਤਾ ਮੰਨਿਆ ਹੈ, ਇਨ੍ਹਾਂ ਦੇ ਅਵਤਾਰ ਜੋ ਸੰਸਾਰ ਵਿੱਚ ਸਮੇਂ ਸਮੇਂ ਹੁੰਦੇ ਹਨ, ਉਨ੍ਹਾਂ ਨੂੰ "ਅੰਸ਼-ਅਵਤਾਰ" ਆਖਿਆ ਜਾਂਦਾ ਹੈ। ਕਿਸੇ ਅਵਤਾਰ ਵਿੱਚ ਪੰਜ, ਕਿਸੇ ਵਿੱਚ ਨੌਂ, ਅਰ ਕਿਸੇ ਵਿੱਚ ਸੋਲਾਂ ਅੰਸ਼ ਮੰਨਦੇ ਹਨ।

[੮੯੪] ਰਾਮਕਲੀ ਮਹਲਾ ੫ (੩੬)

**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥**

[੧੦੩੭] ਮਾਰੂ ਮਹਲਾ ੧ ਸੋਲਹੇ (੧੬)

**ਹੁਕਮਿ ਉਪਾਏ ਦਸ ਅਉਤਾਰਾ[1] ॥ ਦੇਵ ਦਾਨਵ ਅਗਣਤ ਅਪਾਰਾ ॥**
**ਮਾਨੈ ਹੁਕਮੁ ਸੁ ਦਰਗਹ ਪੈਝੈ[2], ਸਾਚਿ ਮਿਲਾਇ ਸਮਾਇਦਾ ॥੧੩॥**

[੧੫੫-੫੬] ਚੌਬੀਸ ਅਵਤਾਰ[3] (ਦੀ ਭੂਮਿਕਾ) ਦਸਮ ਗ੍ਰੰਥਿ

**ਜਬ ਜਬ ਹੋਤ ਅਰਿਸਟਿ ਅਪਾਰਾ ॥ ਤਬ ਤਬ ਦੇਹ ਧਰਤ ਅਵਤਾਰਾ ॥**
**[ਚੌਬੀਸ ਅਵਤਾਰ]**

**ਕਾਲ ਸਬਨ ਕੋ ਪੇਖ ਤਮਾਸਾ ॥ ਅੰਤਹ ਕਾਲ ਕਰਤ ਹੈ ਨਾਸਾ ॥੨॥...**
**ਜੇ ਚਉਬੀਸ ਅਵਤਾਰ ਕਹਾਏ ॥ ਤਿਨ ਭੀ ਤੁਮ, ਪ੍ਰਭ ! ਤਨਕ ਨ ਪਾਏ ॥੭॥...**

[੭੧੧] ਹਜ਼ਾਰੇ ਸ਼ਬਦ, ਪਾਤਸ਼ਾਹੀ ੧੦

**ਸੋ ਕਿਮ ਮਾਨਸ ਰੂਪ ਕਹਾਏ ?**
**ਸਿਧ ਸਮਾਧ ਸਾਧ ਕਰ ਹਾਰੇ, ਕਯੋਹੂੰ ਨ ਦੇਖਨ ਪਾਏ ॥੧॥ ਰਹਾਉ ॥**
**ਨਾਰਦ ਬਿਆਸ ਪਰਾਸਰ ਧ੍ਰੂਅ ਸੇ, ਧਿਆਵਤ ਧਿਆਨ ਲਗਾਏ ॥**
**ਬੇਦ ਪੁਰਾਨ ਹਾਰ ਹਠ ਛਾਡਿਓ, ਤਦਪਿ ਧਿਆਨ ਨ ਆਏ ॥੧॥**
**ਦਾਨਵ ਦੇਵ ਪਿਸਾਚ ਪ੍ਰੇਤ ਤੇ, ਨੇਤਹ ਨੇਤ ਕਹਾਏ ॥**
**ਸੂਛਮ ਤੇ ਸੂਛਮ ਕਰ ਚੀਨੇ, ਬ੍ਰਿਧਨ ਬ੍ਰਿਧ ਬਤਾਏ ॥੨॥**
**ਭੂਮ ਅਕਾਸ ਪਤਾਲ ਸਭੈ ਸਜਿ, ਏਕ ਅਨੇਕ ਸਦਾਏ ॥**
**ਸੋ ਨਰ ਕਾਲ ਫਾਸ ਤੇ ਬਾਚੇ, ਜੋ ਹਰਿ[4] ਸਰਣ ਸਿਧਾਏ ॥੩॥੧॥੮॥**

[੭੧੩-੧੪] ੩੩ ਸਵੱਯੇ ਪਾਤਸ਼ਾਹੀ ੧੦

**ਕਾਹੂ ਲੈ ਠੋਕ[5] ਬਧੇ ਉਰ ਠਾਕੁਰ, ਕਾਹੂ ਮਹੇਸ ਕੋ ਏਸ[6] ਬਖਾਨਯੋ ॥**
**ਕਾਹੂ ਕਹਯੋ ਹਰਿ ਮੰਦਰ[7] ਮੇ ਹਰਿ, ਕਾਹੂ ਮਸੀਤ ਕੈ ਬੀਚ ਪ੍ਰਮਾਨਯੋ ॥**
**ਕਾਹੂ ਨੇ ਰਾਮ ਕਹਯੋ, ਕ੍ਰਿਸਨਾ ਕਹਿ, ਕਾਹੂ ਮਨੈ ਅਵਤਾਰਨ ਮਾਨਯੋ ॥**
**ਫੋਕਟ ਧਰਮ ਬਿਸਾਰ ਸਬੈ, ਕਰਤਾਰ ਹੀ ਕਉ ਕੋ ਕਰਤਾ[8] ਜੀਅ ਜਾਨਯੋ ॥੧੨॥**

---

੧ ਮੱਛ, ਕੱਛ, ਵਰਾਹ, ਨ੍ਰਿਸਿੰਘ, ਵਾਮਨ, ਪਰਸ਼ੁਰਾਮ, ਰਾਮ ਚੰਦ੍ਰ, ਕ੍ਰਿਸ਼ਨ, ਬੁੱਧ ਅਰ ਕਲਕੀ ।
मत्स्य: कूर्मो वराहश्च नारसिंहोऽ व वामन: ।
रामो रामश्च रामश्च बुद्ध : कलकीति ते दश ॥
(ਮਹਾ ਭਾਰਤ) [ਦਸ ਅਵਤਾਰ]

੨ ਮਾਨ ਪਾਉਂਦਾ ਹੈ, ਖ਼ਿਲਤ ਹਾਸਿਲ ਕਰਦਾ ਹੈ ।

੩ ਮੱਛ, ਕੱਛ, ਵਰਾਹ, ਮੋਹਿਨੀ, ਨ੍ਰਿਸਿੰਹ, ਪਰਸ਼ੁਰਾਮ, ਰਾਮ ਚੰਦਰ, ਕ੍ਰਿਸ਼ਨ ਦੇਵ, ਬਲ਼ਰਾਮ, ਵਾਮਨ, ਬੁੱਧ ਨਾਰਦ, ਰਿਸ਼ਭ ਦੇਵ, ਕਪਿਲ, ਵਯਾਸ, ਹੰਸ, ਪ੍ਰਿਥੁ, ਦੱਤ, ਨਰ, ਨਾਰਾਇਣ, ਹਯਗ੍ਰੀਵ, ਵੈਵਸ੍ਵਤ ਮਨੁ, ਧਨਵੰਤਰਿ, ਕਲਕੀ । ੪ ਅਕਾਲ ਵਾਹਗੁਰੂ । ੫ ਦ੍ਰਿੜ੍ਹ ਕਰ ਕੇ ।

੬ ਈਸ਼, ਸਵਾਮੀ । ੭ ਦੇਵਾਲਯ ।੮ ਅਸੀਂ ਕੇਵਲ ਕਰਤਾਰ ਨੂੰ ਸਭ ਦਾ ਕਰਤਾ ਉਪਾਸ਼ਯ ਮੰਨਿਆ ਹੈ।

ਕਾਹੇ ਕੌ ਏਸ ਮਹੇਸਹਿ ਭਾਖਤ ? ਕਾਹੇ ਦਿਜੇਸ[੧] ਕੋ ਏਸ ਬਖਾਨਜੈ ॥
ਹੈ ਨ ਰਘ੍ਵੇਸ[੨] ਜਦ੍ਵੇਸ[੩] ਰਮਾ ਪਤਿ[੪], ਤੈ ਜਿਨ ਕੌ ਬਿਸੁਨਾਥ ਪਛਾਨਜੈ ॥
ਏਕ ਕੌ ਛਾਡਿ ਅਨੇਕ ਭਜੈ, ਸੁਕਦੇਵ ਪਰਾਸਰ ਬਯਾਸ ਝੁਠਾਨਜੋ[੫] ॥
ਫੋਕਟ ਧਰਮ ਸਜੇ ਸਬ ਹੀ, ਹਮ ਏਕ ਹੀ ਕੌ ਬਿਧਨੇਕ[੬] ਪ੍ਰਮਾਨਜੈ ॥੧੪॥

ਜਨਮ ਸਾਖੀ ਭਾਈ ਬਾਲੇ ਵਾਲੀ, ਸਾਖੀ ੧੪੯

ਬ੍ਰਹਮਾ, ਵਿਸ਼ਨੁ, ਮਹੇਸ਼, ਓਹ ਭੀ ਅੰਤ ਪਾਇ ਥੱਕੇ ਹੈਨ ਤੇ ਕਿਸੇ ਨੂੰ ਅੰਤ ਨਹੀਂ ਆਇਆ । ਓਹ ਪਰਮੇਸਰ ਆਪਣੀ ਕੁਦਰਤ ਕੋ ਆਪੇ ਹੀ ਜਾਣੈ, ਕਮਲਾ ਸੰਸਾਰ ਅਵਤਾਰਾਂ ਨੂੰ ਪਰਮੇਸਰ ਆਖਦਾ ਹੈ ਅਤੇ ਉਨ੍ਹਾਂ ਭੀ ਅੰਤ ਨਹੀਂ ਪਾਇਆ ।

ਪੰਥ ਪ੍ਰਕਾਸ਼[੭] ਅਧਿਆਇ ੭੪

ਹਿੰਦੂ ਕਹਿਤ ਜਿਨ੍ਹੇ ਅਵਤਾਰ। ਪਰਮੇਸ਼੍ਵਰ ਤਨ ਧਾਰੇ ਸਾਰ।
ਪਰਮੇਸ਼੍ਵਰ ਥਪਿ[੮] ਪੂਜਤ ਮਾਨਤ। ਭਜਨ ਧਯਾਨ ਉਨ ਹੀ ਕਾ ਠਾਨਤ।
ਸਿੱਖ ਉਨ੍ਹੇ ਪਰਮੇਸ਼ਰ ਨ ਮਾਨੈ। ਪਰਮੇਸ਼੍ਵਰ ਕੇ ਸੇਵਕ ਜਾਨੈ।

## ਅਵਧੂਤ

ਜੋ ਵਿਕਾਰਾਂ ਨੂੰ ਇਸ ਤਰ੍ਹਾਂ ਅਵਧੂਨਨ ਕਰਦਾ (ਝਾੜ ਸੁੱਟਦਾ) ਹੈ, ਜਿਵੇਂ ਸ਼ਰੀਰ ਨੂੰ ਲੱਗੀ ਮਿੱਟੀ ਅਤੇ ਭਸਮ ਝਾੜ ਸੁੱਟੀਦੀ ਹੈ, ਉਹ ਔਧੂਤ ਹੈ ।

[੮੭੭] ਰਾਮਕਲੀ ਮਹਲਾ ੧ (੫)

ਸੁਣਿ ਮਾਛਿੰਦ੍ਰਾ ! ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥
ਐਸੀ ਜੁਗਤਿ ਜੋਗ ਕਉ ਪਾਲੇ ॥ ਆਪਿ ਤਰੈ ਸਗਲੇ ਕੁਲ ਤਾਰੇ ॥੧॥
ਸੋ ਅਉਧੂਤੁ ਐਸੀ ਮਤਿ ਪਾਵੈ ॥ ਅਹਿਨਿਸਿ ਸੁੰਨਿ ਸਮਾਧਿ[੯] ਸਮਾਵੈ ॥੧॥ ਰਹਾਉ ॥

---

੧ ਬ੍ਰਹਮਾ । ੨ ਰਾਘਵੇਸ਼-ਰਾਮ ਚੰਦਰ । ੩ ਯਾਦਵ ਈਸ਼, ਕ੍ਰਿਸ਼ਨ ਦੇਵ ।
੪ ਵਿਸ਼ਨੂੰ । ੫ ਠਗਾ ਹੋ ਗਏ । ੬ ਅਨੇਕ ਪ੍ਰਕਾਰ ਦਾ, ਅਨੰਤ ਰੂਪ ।
੭ ਸੰਮਤ ੧੮੬੬ ਬਿਕ੍ਰਮੀ ਵਿੱਚ ਸਰ ਡੇਵਿਡ ਅਕਟਰ ਲੋਨੀ (Ocaterlony) ਦੀ ਆਗਯਾ ਨਾਲ ਕਪਤਾਨ ਮਰੇ (Murray) ਨੇ ਸਿੱਖ ਸਰਦਾਰਾਂ ਤੋਂ [ਰਤਨ ਸਿੰਘ ਸਰਦਾਰ] ਲੁਧਿਆਣੇ ਦੇ ਮਕਾਮ, ਗੁਰੂ ਸਾਹਿਬਾਨ ਅਤੇ ਸਿੱਖ ਕੌਮ ਦਾ ਇਤਿਹਾਸ ਪੁੱਛਿਆ, ਜਿਸ ਦੇ ਉੱਤਰ ਵਿੱਚ ਸਰਦਾਰ ਰਤਨ ਸਿੰਘ ਭੜੀ ਨਿਵਾਸੀ ਨੇ, (ਜੋ ਸਰਦਾਰ ਮਤਾਬ ਸਿੰਘ ਮੀਰਾਂ ਕੋਟੀਏ ਦੇ ਪੋਤੇ ਅਤੇ ਸਰਦਾਰ ਸ਼ਯਾਮ ਸਿੰਘ ਕਰੋੜੀਆ ਮਿਸਲ ਦੇ ਜਥੇਦਾਰ ਦੇ ਦੋਹਤੇ ਸਨ), ਮਰੇ ਸਾਹਿਬ ਨੂੰ ਸਾਰਾ ਇਤਿਹਾਸ ਲਿਖਵਾਯਾ। ਫੇਰ ਇਸੇ ਕਥਾ ਨੂੰ ਸਰਦਾਰ ਰਤਨ ਸਿੰਘ ਜੀ ਨੇ ਛੰਦਾਂ ਵਿੱਚ ਰਚ ਕੇ ਨਾਮ "ਪੰਥ ਪ੍ਰਕਾਸ਼" ਰੱਖਿਆ, ਅਰ ਇਹ ਪੁਸਤਕ ਸ੍ਰੀ ਅੰਮ੍ਰਿਤਸਰ ਜੀ ਸੰਮਤ ੧੮੯੮ ਵਿੱਚ ਸਮਾਪਤ ਕੀਤਾ, ਇਸ ਗ੍ਰੰਥ ਦੀ ਸਿਥਿਲ ਕਵਿਤਾ ਦੇਖ ਕੇ ਭਾਈ ਗਯਾਨ ਸਿੰਘ ਗਯਾਨੀ ਨੇ, ਨਵੀਨ ਛੰਦ ਰਚਨਾ ਕੀਤੀ, ਜਿਸ ਦੀ ਚੌਥੀ ਐਡੀਸ਼ਨ ਤੋਂ ਅਸੀਂ ਇਹ ਪਾਠ ਲਿਆ ਹੈ। [ਗਿਆਨ ਸਿੰਘ ਗਿਆਨੀ] ਪਾਠਕਾਂ ਨੂੰ ਮਲੂਮ ਰਹੇ ਕਿ ਬਹੁਤ ਤਾਰੀਖਾਂ ਅਤੇ ਸਾਲ ਰਤਨ ਸਿੰਘ ਜੀ ਦੇ, ਗਯਾਨ ਸਿੰਘ ਜੀ ਨਾਲੋਂ ਸਹੀ ਹਨ ।
੮ ਥਾਪ ਕੇ ।
੯ ਅਫੁਰ ਬ੍ਰਹਮ ਵਿੱਚ ਸੰਕਲਪ ਵਿਕਲਪ ਰਹਿਤ ਸਮਾਧਿ ।

ਭਿਖਿਆ ਭਾਇ ਭਗਤਿ ਭੈ ਚਲੈ ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥
ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥੨॥...
ਆਸਾ ਮਾਹਿ ਨਿਰਾਸੁ ਵਲਾਏ[੧] ॥ ਨਿਹਚਉ ਨਾਨਕ ਕਰਤੇ ਪਾਏ ॥੩॥...
ਦੀਖਿਆ ਦਾਰੂ ਭੋਜਨੁ ਖਾਇ[੨] ॥ ਛਿਅ ਦਰਸਨ ਕੀ ਸੋਝੀ ਪਾਇ[੩] ॥੪॥

## ਆਸ-ਆਸ਼ਾ

ਕਰਤਾਰ ਉੱਤੇ ਹੀ ਆਸ ਭਰੋਸਾ ਰੱਖਣਾ ਗੁਰਮੁਖਾਂ ਦਾ ਧਰਮ ਹੈ। ਜੋ ਉਸ ਦੀ ਟੇਕ ਛੱਡ ਕੇ ਤ੍ਰਿਸ਼ਨਾ ਦੇ ਦਾਸ ਹੋਏ ਲੋਕਾਂ ਦੀ ਆਸ ਕਰਦੇ ਹਨ, ਉਨ੍ਹਾਂ ਨੂੰ ਅੰਤ ਨਿਰਾਸ ਅਤੇ ਉਦਾਸ ਹੋਣਾ ਪੈਂਦਾ ਹੈ।

[੨੫੭] ਗਉੜੀ ਬਾਵਨ ਅਖਰੀ, ਮਹਲਾ ੫ (੩੫)

ਧਰ ਜੀਅਰੇ ਇਕ ਟੇਕ ਤੂ, ਲਾਹਿ ਬਿਡਾਨੀ[੪] ਆਸ ॥
ਨਾਨਕ ਨਾਮੁ ਧਿਆਈਐ, ਕਾਰਜੁ ਆਵੈ ਰਾਸਿ ॥੧॥

[੨੮੧] ਗਉੜੀ ਸੁਖਮਨੀ ਮਹਲਾ ੫ (੧੪)

ਏਕ ਊਪਰਿ ਜਿਸੁ ਜਨ ਕੀ ਆਸਾ ॥
ਤਿਸ ਕੀ ਕਟੀਐ ਜਮ ਕੀ ਫਾਸਾ ॥

[੫੧੭] ਸਲੋਕ ਮਹਲਾ ੩ ਵਾਰ ਗੂਜਰੀ ੧ (੨੨)

ਆਸਾ ਕਰਤਾ ਜਗੁ ਮੁਆ, ਆਸਾ ਮਰੈ ਨ ਜਾਇ ॥
ਨਾਨਕ ਆਸਾ ਪੂਰੀਆ, ਸਚੇ ਸਿਉ ਚਿਤੁ ਲਾਇ ॥੧॥

[੮੫੯] ਗੋਂਡ ਮਹਲਾ ੪ (੧)

ਜੇ ਮਨਿ, ਚਿਤਿ ਆਸ ਰਖਹਿ ਹਰਿ ਊਪਰਿ,
ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥
ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ,
ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥
ਹਰਿ ਤਿਸ ਕੀ ਆਸ ਕੀਜੈ ਮਨ ਮੇਰੇ !
ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥੧॥
ਮੇਰੇ ਮਨ ! ਆਸਾ ਕਰਿ ਜਗਦੀਸ ਗੁਸਾਈ ॥
ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ,
ਸਾ ਨਿਹਫਲ ਆਸ ਸਭ ਬਿਰਥੀ ਜਾਈ ॥੧॥ ਰਹਾਉ ॥

---

੧ ਤ੍ਰਿਸ਼ਨਾ ਗ੍ਰਸਿਤ ਸੰਸਾਰ ਵਿੱਚ ਉਪਰਾਮਤਾ ਨਾਲ ਜ਼ਿੰਦਗੀ ਗੁਜ਼ਾਰੇ।

੨ ਗੁਰੁ ਦੀਖਯਾ ਜਿਸ ਨੇ ਮਦਿਰਾਂ ਅਤੇ ਭੋਜਨ ਦੀ ਥਾਂ ਕੀਤੀ ਹੈ, ਭਾਵ ਓਛੀ (ਹੋਛੀ) ਮਦਿਰਾਂ ਨੂੰ ਸਮਾਧਿ ਦਾ ਸਾਧਨ ਨਹੀਂ ਜਾਣਦਾ। ੩ ਉਸ ਨੂੰ ਖਟ ਸ਼ਾਸਤ੍ਰਾਂ ਦੀ ਅਸਲੀਯਤ ਸਮਝ ਪੈਂਦੀ ਹੈ।

੪ ਕਰਤਾਰ ਤੋਂ ਛੁੱਟ ਦੂਜੇ ਦੀ ਝੂਠੀ ਆਸਾ।

ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ,
ਮਤ ਤਿਸ ਕੀ ਆਸ ਲਗਿ ਜਨਮੁ ਗਵਾਈ ॥
ਇਨ੍ ਕੈ ਕਿਛੁ ਹਾਥਿ ਨਹੀ, ਕਹਾ ਕਰਹਿ ਇਹਿ ਬਪੁੜੇ ?
ਇਨ੍ ਕਾ ਵਾਹਿਆ ਕਛੁ ਨ ਵਸਾਈ ॥
ਮੇਰੇ ਮਨ ! ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ,
ਜੋ ਤੁਝੁ ਤਾਰੈ, ਤੇਰਾ ਕੁਟੰਬੁ ਸਭੁ ਛਡਾਈ ॥੨॥
ਜੇ ਕਿਛੁ ਆਸ ਅਵਰ ਕਰਹਿ ਪਰ ਮਿਤ੍ਰੀ,
ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ ॥
ਇਹ ਆਸ ਪਰ ਮਿਤ੍ਰੀ ਭਾਉ ਦੂਜਾ ਹੈ,
ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥
ਮੇਰੇ ਮਨ ! ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ,
ਜੋ ਤੇਰਾ ਘਾਲਿਆ ਸਭੁ ਥਾਇ ਪਾਈ ॥੩॥...
ਜਨ ਨਾਨਕ ਕੀ ਆਸ ਤੂ ਜਾਣਹਿ,
ਹਰਿ ! ਦਰਸਨੁ ਦੇਖਿ, ਹਰਿ ਦਰਸਨਿ ਤ੍ਰਿਪਤਾਈ ॥੪॥

[੧੨੧੪] ਸਾਰਗ ਮਹਲਾ ੫ (੪੯)

ਅਪਨਾ ਮੀਤੁ ਸੁਆਮੀ ਗਾਈਐ ॥
ਆਸ ਨ ਅਵਰ ਕਾਹੂ ਕੀ ਕੀਜੈ, ਸੁਖਦਾਤਾ ਪ੍ਰਭੁ ਧਿਆਈਐ ॥੧॥ ਰਹਾਉ ॥
ਸੂਖ ਮੰਗਲ ਕਲਿਆਣ ਜਿਸਹਿ ਘਰਿ, ਤਿਸ ਹੀ ਸਰਣੀ ਪਾਈਐ ॥
ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ, ਤਉ ਲਾਜ ਲੋਨੁ[1] ਹੋਇ ਜਾਈਐ ॥੧॥
ਏਕ ਓਟ ਪਕਰੀ ਠਾਕੁਰ ਕੀ, ਗੁਰ ਮਿਲਿ ਮਤਿ ਬੁਧਿ ਪਾਈਐ ॥
ਗੁਣ ਨਿਧਾਨ ਨਾਨਕ ਪ੍ਰਭੁ ਮਿਲਿਆ, ਸਗਲ ਚੁਕੀ ਮੁਹਤਾਈਐ[2] ॥੨॥

[੧੩੪] ਬਾਰਹ ਮਾਹਾ ਮਾਂਝ, ਮਹਲਾ ੫ (੪)

ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ[3] ਆਸ ॥
ਦੁਯੈ ਭਾਇ ਵਿਗੁਚੀਐ[4] ਗਲਿ ਪਈਸੁ ਜਮ ਕੀ ਫਾਸ ॥

[੨੯੧] ਗਉੜੀ ਸੁਖਮਨੀ ਮਹਲਾ ੫ (੧੪)

ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥
ਜਿਸ ਕੈ ਦੀਐ ਰਹੈ ਅਘਾਇ ॥ ਬਹੁਰਿ ਨ ਤ੍ਰਿਸਨਾ[5] ਲਾਗੈ ਆਇ ॥

੧ ਸ਼ਰਮਿੰਦਗੀ ਅੱਖਾਂ ਵਾਲੇ, ਲੱਜਾਂ ਦੇ ਮਾਰੇ ਅੱਖਾਂ ਸਾਹਮਣੇ ਨਹੀਂ ਹੋ ਸਕਦੀਆਂ ।
੨ ਮੁਹਤਾਜੀ । ੩ ਦੀ ।
੪ ਘਾਟੇ ਵਿੱਚ ਰਹੀਦਾ ਹੈ, ਪਛਤਾਵਾ ਹੋਂਦਾ ਹੈ ।
੫ ਭੁੱਖ, ਲੋੜ ।

# ਆਤਮਘਾਤੀ

ਜੋ ਲੋਕ ਕਰਤਾਰ ਤੋਂ ਵਿਮੁੱਖ ਹੋ ਕੇ ਕੁਕਰਮਾਂ ਵਿੱਚ ਪੈ ਕੇ ਆਪਣੀ ਹਾਨੀ ਕਰਦੇ ਅਰ ਮਨੁੱਖ ਪਦਵੀ ਤੋਂ ਪਤਿਤ ਹੋਣ ਦੇ ਸਾਧਨ ਸਾਧਦੇ ਹਨ, ਉਹ ਅਸਲ ਆਤਮਘਾਤੀ ਹਨ।

[੧੮੮] ਗਉੜੀ ਮਹਲਾ ੫ (੧੧੧)

**ਨਾਮੁ ਨ ਜਪਹਿ, ਤੇ ਆਤਮ ਘਾਤੀ ॥੧॥**

[੩੬੨] ਆਸਾ ਮਹਲਾ ੩ (੪੫)

**ਮਨਮੁਖ ਮਰਹਿ, ਮਰਿ ਮਰਣੁ ਵਿਗਾੜਹਿ ॥ ਦੂਜੈ ਭਾਇ ਆਤਮ ਸੰਘਾਰਹਿ ॥**

[੧੨੬੭] ਮਲਾਰ ਮਹਲਾ ੫ (੪)

**ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ, ਆਤਮ ਘਾਤੀ ਹਰਤੇ[1] ॥੧॥**

[੧੨੨੪] ਸਾਰਗ ਮਹਲਾ ੫ (੧੦੫)

**ਅੰਧੇ ਖਾਵਹਿ ਬਿਸੂ ਕੇ ਗਟਾਕ[2] ॥...**
**ਅਨਾਥ ਰਵਾਣਿ[3] ਉਦਰੁ ਲੇ ਪੋਖਹਿ, ਮਾਇਆ ਗਈਆ ਹਾਟਿ ॥**
**ਕਿਲਬਿਖ ਕਰਤ ਕਰਤ ਪਛੁਤਾਵਹਿ, ਕਬਹੁ ਨ ਸਾਕਹਿ ਛਾਂਟਿ[4] ॥੧॥...**
**ਨਾਨਕ ਆਪਨ ਕਟਾਰੀ ਆਪਸ ਕਉ ਲਾਈ, ਮਨੁ ਅਪਨਾ ਕੀਨੋ ਫਾਟ[5] ॥੨॥**

# ਆਤਮ ਰਸ

[੨੫੨] ਗਉੜੀ ਬਾਵਨ ਅਖਰੀ (੧੩)

**ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥**

[੨੭੨] ਸੁਖਮਨੀ (੮)

**ਆਤਮ ਰਸੁ ਬ੍ਰਹਮ ਗਿਆਨੀ ਚੀਨਾ ॥**

[੨੭੬] ਸੁਖਮਨੀ (੧੦)

**ਆਤਮ ਰਸਿ ਸੁਖਿ ਸਹਜਿ ਸਮਾਵਹਿ ॥**

ਸਰਬ ਲੋਹ

**ਆਤਮ ਰਸ ਜੋ ਜਾਨਈ ਸੋ ਹੈ ਖਾਲਸ ਦੇਵ।**

# ਆਤਮਾ-ਪਰਾਤਮਾ (ਪਰਮਾਤਮਾ)

[੪੨੧] ਆਸਾ ਅਸਟਪਦੀਆ ਮਹਲਾ ੧ (੨੦)

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥**

---

੧ ਸਭ ਕਰਮ ਧਰਮ ਵਿਰਥਾ ਖੋ ਲੈਂਦੇ ਹਨ। ੨ ਜ਼ਹਿਰ ਦੇ ਗ੍ਰਾਸ ਰਸਦਾਯਕ ਸਮਝ ਕੇ। ੩ ਰੰਜ ਕਰ ਕੇ, ਦੁਖਾ ਕੇ। ੪ ਪਾਪ ਕਰਦੇ ਕਰਦੇ ਕਦੇ ਪਛਤਾਉਂਦੇ ਨਹੀਂ, ਅਰ ਨਾ ਹੀ ਕੁਕਰਮਾਂ ਨੂੰ ਛਾਂਟ ਕੇ ਬਾਹਰ ਕੱਢਦੇ ਹਨ। ੫ ਜ਼ਖ਼ਮੀ, ਫੱਟੜ।

ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥੬॥
ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ ॥
ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ ॥੭॥

[੬੬੧] ਧਨਾਸਰੀ ਮਹਲਾ ੧ (੪)

ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥

[੧੧੫੩] ਭੈਰਉ ਅਸਟਪਦੀਆ ਮਹਲਾ ੧ (੧)

ਆਤਮ ਮਹਿ ਰਾਮੁ, ਰਾਮ ਮਹਿ ਆਤਮੁ, ਚੀਨਸਿ ਗੁਰ ਬੀਚਾਰਾ ॥

ਸਰਬ ਲੋਹ

ਜਲ ਤਰੰਗ ਮੈਂ ਭੇਦ ਕਛੁ ਨਾਹਿਨ ਜੀਵ ਬ੍ਰਹਮ ਪਰਮਾਤਮ ਲਹੀਏ।

## ਆਤਮਾਨੰਦ

[੧੨੦੫] ਸਾਰਗ ਮਹਲਾ ੫ (੯)

ਉਇ ਸੁਖ ਕਾ ਸਿਉ ਬਰਨਿ ਸੁਨਾਵਤ ॥
ਅਨਦ ਬਿਨੋਦ ਪੇਖਿ ਪ੍ਰਭ ਦਰਸਨ, ਮਨਿ ਮੰਗਲ ਗੁਨ ਗਾਵਤ ॥੧॥ ਰਹਾਉ ॥
ਬਿਸਮ ਭਈ ਪੇਖਿ ਬਿਸਮਾਦੀ, ਪੂਰਿ ਰਹੇ ਕਿਰਪਾਵਤ ॥
ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ ॥੧॥
ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ ॥
ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ ਉਆ ਕੀ ਕਹੀ ਨ ਜਾਇ ਕਹਾਵਤ ॥੨॥
ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ ॥
ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ ਅਗਮ ਜੈਸੇ ਪਰਖਾਵਤ ॥੩॥
ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ ॥
ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ ॥੪॥

[ਅਜਰ ਜਰਣਾ]

[੨੧੫] ਗਉੜੀ ਮਾਲਾ ਮਹਲਾ ੫

ਪਾਇਆ ਲਾਲੁ ਰਤਨੁ ਮਨਿ ਪਾਇਆ ॥
ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥...[ਸੀਤਲ]

## ਆਨੰਦ (ਵਿਵਾਹ)

ਸਿੱਖ ਧਰਮ ਵਿੱਚ ਵਿਆਹ ਦਾ ਨਾਉਂ 'ਆਨੰਦ' ਹੈ, ਜਿਸ ਦੇ ਸੰਬੰਧ ਵਿੱਚ ਹੇਠ ਲਿਖੇ ਵਾਕ ਪੁਸਤਕਾਂ ਵਿੱਚ ਵੇਖੇ ਜਾਂਦੇ ਹਨ:-

ਪ੍ਰੇਮ ਸੁਮਾਰਗ

**'ਕੰਨਯਾ ਜਬ ਵਰ ਪ੍ਰਾਪਤ ਹੋਇ[੧] ਤਬ ਮਾਤਾ ਪਿਤਾ ਕੋ ਚਾਹੀਐ ਜੋ ਉਸ ਕੇ ਸੰਜੋਗ ਕਾ ਉੱਦਮ ਕਰਨ। ਛੋਟੀ ਬਾਲਕੀ ਦਾ ਸੰਜੋਗ ਕਰਣਾ *[ਛੋਟੀ ਉਮਰ ਦੀ ਸ਼ਾਦੀ]* ਭਲਾ ਅਰ ਜੋਗ ਨਹੀਂ। ਸੰਜੋਗ ਐਸੀ ਕੁਲ ਵਿਖੈ ਕਰੈ ਜਿੱਥੇ ਸਿੱਖੀ ਅਕਾਲ ਪੁਰੁਖ ਦੀ ਹੋਵੇ, ਖਾਲਸਾ ਹੈ, ਗਰੀਬ ਹੈ, [੨]ਕਿਰਤੀ ਹੈ, ਤਹਾਂ ਸੰਜੋਗ ਬਿਨਾਂ ਪੁੱਛੇ ਕਰੇ, ਉਸ ਕੀ ਸ੍ਰੀ ਗੁਰੂ ਅਕਾਲ ਪੁਰੁਖ ਨਾਲ ਬਣ ਆਵੈ, ਮਾਯਾ ਧਨ ਦੇਖੈ ਨਾਹੀ[੩], ਗੁਰੂ ਨਿਰੰਕਾਰ ਕੀ ਆਸ ਭਰੋਸੇ ਉੱਪਰ ਦੇਵੈ, 'ਅਨੰਦ' ਕਰੈ, ਗੁਰੂ ਭਾਵੈ ਤਾਂ ਬੇਟੀ ਬਹੁਤ ਸੁਖੀ ਹੋਵੈ ਅਤੇ ਮਾਤਾ ਪਿਤਾ ਨੂੰ ਬਹੁਤ ਖੁਸ਼ੀ ਦੇਇਗੀ।"**

**"ਜੋ ਕੁਛ ਸਰੰਜਾਮ ਸੰਜੋਗ ਕਾ ਕਰੇ ਸੋ ਯਥਾ-ਸ਼ਕਤਿ ਕਰੇ, ਸੰਸਾਰੀ ਅਹੰਕਾਰੀਆਂ ਦੀ ਰਉਸ ਨਾ ਕਰੇ, ਇਹੀ ਜੁਗਤ ਬੇਟੇ ਵਾਲਾ ਕਰੇ[੪]। ਜੋ ਗੁਰੁਮੁਖ ਸੰਜੋਗ ਵਿਧਿ ਕਰੇ ਅਰੁ ਲੇਵੇ ਕਿਛ ਨਾਹੀ ਤਾਂ ਉਸ ਨੂੰ ਕੋਟਿ ਗੁਰੁਪੁਰਬ ਦਾ ਫਲ ਹੋਵੈ, ਕਦਾਂਚ ਕਛੁ ਲੇਵੈ, ਤਾਂ ਕੋਟਿ ਹਤਯਾ ਵਿਘਨ ਲੱਗਨ[੫]।"**

ਰਹਿਤ ਨਾਮਾ ਭਾਈ ਦਯਾ ਸਿੰਘ[੬] ਜੀ ਦਾ

**ਆਨੰਦ ਬਿਨਾ ਬਿਵਾਹ ਨਾ ਕਰੇ।'**

ਰਤਨਮਾਲ[੭] ਅਤੇ ਗੁਰੁ ਪ੍ਰਤਾਪ ਸੂਰਯ

**'ਬਿਨਾ ਬਿਵਾਹੇ ਪਢੇ ਅਨੰਦ। ਪਰ ਤ੍ਰਿਯ ਰਮਹਿ ਨ ਹੇਤ ਅਨੰਦ।'**

ਸੰਖੇਪ ਨਾਲ ਆਨੰਦ ਦੀ ਰੀਤਿ ਇਹ ਹੈ—

**(ੳ) ਸਿੱਖ ਦੀ ਪੁੱਤਰੀ ਦਾ ਸਿੱਖ ਨਾਲ ਸੰਬੰਧ ਹੋਵੇ।**

**(ਅ) ਦੋਵੇਂ ਰੂਪ, ਅਵਸਥਾ, ਗੁਣ ਆਦਿਕ ਵਿੱਚ ਯੋਗ ਹੋਣ ਅਤੇ ਪਰਸਪਰ ਸੰਬੰਧ ਦੇ ਇੱਛਾਵਾਨ ਹੋਣ।**

---

੧ ਵਰ ਪ੍ਰਾਪਤੀ ਦੇ ਯੋਗ, ਅਰਥਾਤ ਯੁਵਾ ਹੋਵੇ।

੨ ਚਾਹੇ ਗਰੀਬ ਹੈ ਪਰ ਕਮਾਊ ਹੈ। ਗਰੀਬ ਦਾ ਅਰਥ ਨਿਰ-ਅਭਿਮਾਨ ਭੀ ਹੈ।

੩ ਇਹ ਭਾਵ ਨਹੀਂ ਕਿ ਧਨਵਾਨ ਨਾਲ ਸੰਬੰਧ ਨਾ ਕਰੇ, ਸਿੱਧਾਂਤ ਇਹ ਹੈ ਕਿ ਸਭ ਤੋਂ ਮੁੱਖ ਗੁਣ ਵਰ ਵਿੱਚ ਇਹ ਹੋਣ ਕਿ ਸਿੱਖ ਹੋਵੇ ਅਤੇ ਕਿਰਤ ਕਰ ਤੇ ਨਿਰਵਾਹ ਕਰ ਸਕਦਾ ਹੋਵੇ।

੪ ਭਾਵ ਇਹ ਹੈ ਕਿ ਵਿਤ ਅਨੁਸਾਰ ਸਭ ਵਿਵਹਾਰ ਕਰਨ, ਜੋ ਲੋਕ-ਲਾਜ ਵਿੱਚ ਫਸ ਕੇ ਫ਼ਜ਼ੂਲ ਖ਼ਰਚ ਕਰਦੇ ਹਨ, ਉਹ ਅੰਤ ਦੁੱਖ ਪਾਉਂਦੇ ਹਨ।

੫ ਆਨੰਦ ਦੀ ਰੀਤਿ ਕਰਾਉਣ ਵੇਲੇ ਸਿੱਖ ਨੂੰ ਪਾਂਧੇ ਅਤੇ ਕਾਜ਼ੀ ਦੀ ਤਰ੍ਹਾਂ ਕੁਛ ਉਜਰਤ ਨਹੀਂ ਲੈਣੀ ਚਾਹੀਏ। ਗੁਰੁ ਬਚਨ ਹੈ— [ਆਨੰਦ ਕਰਾਈ ਦੀ ਭੇਟਾ]

ਆਸਾ ਪਟੀ ਮਃ ੩ (੬)

"ਸਾਈ ਪੁਤ੍ਰੀ ਜਜਮਾਨ ਕੀ, ਸਾ ਤੇਰੀ,
ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥"

ਜਜਮਾਨ ਦੀ ਪੁੱਤ੍ਰੀ ਦੇ ਵਿਵਾਹ ਸਮੇਂ ਕਿਰਤ ਕਰਾਈ ਦਾ ਧਨ ਜਦ ਪਾਂਧੇ ਦੇ ਜਨਮ ਨੂੰ ਖੋ ਦਿੰਦਾ ਹੈ ਤਦ ਉਸ ਪੁਰੁਸ਼ ਦਾ ਕੀ ਹਾਲ ਹੋਊ ਜੋ ਆਪਣੀ ਪੁੱਤ੍ਰੀ ਨੂੰ ਪਸ਼ੂਆਂ ਦੀ ਤਰ੍ਹਾਂ ਵੇਚ ਕੇ ਧਨ ਵੱਟਦਾ ਹੈ?

੬ ਭਾਈ ਦਯਾ ਸਿੰਘ ਜੀ (ਪੰਜ) ਪਿਆਰੇ ਸਿੰਘਾਂ ਦੇ ਜਥੇਦਾਰ ਹੋਏ ਹਨ।

੭ ਸੌ ਸਾਖੀ ਦਾ ਇਹ ਅਸਲ ਨਾਉਂ ਹੈ।

(ੲ) ਸਗਾਈ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਸੰਗਤਿ ਵਿੱਚ [ਸਗਨ] ਅਰਦਾਸ ਸੋਧ ਕੇ ਹੋਵੇ।

(ਸ) ਆਨੰਦ ਦਾ ਦਿਨ ਗੁਰੁਪੁਰਬ ਅਥਵਾ ਪੰਜ ਪਯਾਰਿਆਂ [ਆਨੰਦ ਰੀਤੀ] ਦੀ ਸਲਾਹ ਨਾਲ ਕੋਈ ਥਾਪਿਆ ਜਾਵੇ[1]।

(ਹ) ਜਿਤਨੇ ਆਦਮੀ ਲੜਕੀ ਵਾਲਾ ਮੰਗਵਾਏ ਉਤਨੇ ਲੈ ਕੇ ਲਾੜਾ (ਦੁਲਹਾ) ਸਹੁਰੇ ਘਰ ਜਾਵੇ, ਮਿਲਾਪ ਸਮੇਂ ਦੋਹੀਂ ਪਾਸੀਂ ਗੁਰਬਾਣੀ ਦੇ ਛੰਦ ਮਿਲ ਕੇ ਗਾਏ ਜਾਣ, ਯਥਾ—

[੭੬੪] ਸੂਹੀ ਛੰਤ ਮਹਲਾ ੧ (੨)

ਹਮ ਘਰਿ ਸਾਜਨ ਆਏ॥ ਸਾਚੈ ਮੇਲਿ ਮਿਲਾਏ॥
ਸਹਜਿ ਮਿਲਾਏ ਹਰਿ ਮਨਿ ਭਾਏ, ਪੰਚ ਮਿਲੇ ਸੁਖੁ ਪਾਇਆ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ, ਘਰ ਮੰਦਰ ਸੋਹਾਏ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ॥੧॥...

[੮੪੫] ਬਿਲਾਵਲੁ ਮਹਲਾ ੫, ਛੰਤ (੧)

ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ॥
ਅਬਿਨਾਸੀ ਵਰੁ ਸੁਣਿਆ, ਮਨਿ ਉਪਜਿਆ ਚਾਇਆ ਰਾਮ॥
ਮਨਿ ਪ੍ਰੀਤਿ ਲਾਗੈ ਵਡੈ ਭਾਗੈ, ਕਬ ਮਿਲੀਐ ਪੂਰਨ ਪਤੇ॥
ਸਹਜੇ ਸਮਾਈਐ ਗੋਵਿੰਦੁ ਪਾਈਐ, ਦੇਹੁ ਸਖੀਏ, ਮੋਹਿ ਮਤੇ॥
ਦਿਨੁ ਰੈਣਿ ਠਾਢੀ ਕਰਉ ਸੇਵਾ, ਪ੍ਰਭੁ ਕਵਨ ਜੁਗਤੀ ਪਾਇਆ॥
ਬਿਨਵੰਤਿ ਨਾਨਕ ਕਰਹੁ ਕਿਰਪਾ, ਲੈਹੁ ਮੋਹਿ ਲੜਿ ਲਾਇਆ॥੧॥...
ਸਾਹਾ ਅਟਲੁ ਗਣਿਆ ਪੂਰਨ ਸੰਜੋਗੋ, ਰਾਮ॥
ਸੁਖਹ ਸਮੂਹ ਭਇਆ ਗਇਆ ਵਿਜੋਗੋ ਰਾਮ॥
ਮਿਲਿ ਸੰਤ ਆਏ ਪ੍ਰਭ ਧਿਆਏ, ਬਣੇ ਅਚਰਜ ਜਾਞੀਆਂ[2]॥
ਮਿਲਿ ਇਕਤ੍ਰ ਹੋਏ ਸਹਜਿ ਢੋਏ, ਮਨਿ ਪ੍ਰੀਤਿ ਉਪਜੀ ਮਾਞੀਆ[3]॥
ਮਿਲਿ ਜੋਤਿ ਜੋਤੀ ਓਤਿ ਪੋਤੀ, ਹਰਿ ਨਾਮੁ ਸਭਿ ਰਸ ਭੋਗੋ॥
ਬਿਨਵੰਤਿ ਨਾਨਕ ਸਭ ਸੰਤਿ ਮੇਲੀ ਪ੍ਰਭੁ ਕਰਣ ਕਾਰਣ ਜੋਗੋ॥੩॥

---

੧ ਸਾਹਾ ਸੋਧਣਾ ਅਤੇ ਗ੍ਰਹ ਰਾਸਿ ਦਾ ਵਿਚਾਰ ਕਰਨਾ ਮਨਮਤ ਹੈ, [ਸਾਹਾ ਸੋਧਣਾ] ਗੁਰੁਸਿੱਖਾਂ ਦੀ ਆਨੰਦ ਸੱਦੇ ਦੀ ਚਿੱਠੀ ਤੇ ੧ੳ ਸਭ ਮੰਗਲ ਕਰਨ ਵਾਲਾ ਹੈ, ਗੁਰੁਵਾਕ ਹੈ—
[੯੦੪] ਰਾਮਕਲੀ ਮਹਲਾ ੧ ਅਸਟਪਦੀ (੪)
ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥
ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ॥ ਗੁਰਮਤਿ ਹੋਇ ਤ ਹੁਕਮੁ ਪਛਾਣੈ॥੧॥

੨ ਬਰਾਤੀ, ਦੂਲਹ (ਲਾੜੇ) ਦੇ ਸਾਥੀ।

੩ ਦੁਲਹਨ (ਲਾੜੀ) ਦੇ ਸੰਬੰਧੀ ਮੇਲੀ।

[੭੭੩] ਸੂਹੀ ਮਹਲਾ ੪, ਛੰਤ (੧)
ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ, ਬਲਿ ਰਾਮ ਜੀਉ ॥
ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ, ਬਲਿ ਰਾਮ ਜੀਉ[1] ॥
ਬਾਣੀ ਗੁਰ ਗਾਈ ਪਰਮ ਗਤਿ ਪਾਈ, ਪੰਚ ਮਿਲੇ ਸੋਹਾਇਆ ॥
ਗਇਆ ਕਰੋਧੁ ਮਮਤਾ ਤਨਿ ਨਾਠੀ, ਪਾਖੰਡੁ ਭਰਮੁ ਗਵਾਇਆ ॥

[੭੬੪] ਸੂਹੀ ਮਹਲਾ ੧, ਛੰਤ (੩)
ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥
ਘਰਿ ਆਪਨੜੈ ਖੜੀ ਤਕਾ, ਮੈ ਮਨਿ ਚਾਉ ਘਨੇਰਾ ਰਾਮ ॥
ਮਨਿ ਚਾਉ ਘਨੇਰਾ, ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ ॥
ਦਰਸਨੁ ਦੇਖਿ ਭਈ ਨਿਹਕੇਵਲ[2], ਜਨਮ ਮਰਣ ਦੁਖੁ ਨਾਸਾ ॥
ਸਗਲੀ ਜੋਤਿ ਜਾਤਾ ਤੂ ਸੋਈ, ਮਿਲਿਆ ਭਾਇ ਸੁਭਾਏ ॥
ਨਾਨਕ ਸਾਜਨ ਕਉ ਬਲਿ ਜਾਈਐ, ਸਾਚਿ ਮਿਲੇ ਘਰਿ ਆਏ[3] ॥੧॥

(ਕ) ਅੰਮ੍ਰਿਤ ਵੇਲੇ[4] 'ਆਸਾ ਦੀ ਵਾਰ' ਦਾ ਭੋਗ ਪੈਣ ਤੇ, ਲਾੜੇ ਲਾੜੀ ਨੂੰ ਗੁਰੂ ਗ੍ਰੰਥ ਸਾਹਿਬ ਦੇ ਸੰਮੁਖ ਬਿਨਾ ਖ਼ਾਸ ਵਸਤ੍ਰ ਬਿਛਾਏ ਅਤੇ ਬਿਨਾ ਪਰਦਾ ਕੀਤੇ ਬੈਠਾਇਆ ਜਾਵੇ। ਦੁਲਹਨਿ ਦੂਲਹ ਦੇ ਖੱਬੇ ਪਾਸੇ ਹੋਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲੈ ਕੇ ਅਰਦਾਸ ਪਿੱਛੋਂ ਇਹ ਸ਼ਬਦ ਗਾਇਆ ਜਾਵੇ—

[੯੧] ਵਾਰ ਸਿਰੀਰਾਗੁ ਮਹਲਾ ੪ (੨੦)
ਪਉੜੀ ॥ ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ[5] ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ[6] ॥
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥
ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥

(ਖ) ਇਸ ਪਿੱਛੋਂ ਕੰਨਯਾ ਅਤੇ ਵਰ ਨੂੰ [ਕੰਨਯਾ ਅਤੇ ਵਰ ਨੂੰ ਉਪਦੇਸ਼]

---

੧ ਗੁਰਬਾਣੀ ਤਯਾਗ ਕੇ ਜੋ ਗੰਦੇ ਗੀਤ ਗਾਉਂਦੇ ਹਨ, ਉਹ ਸੱਭਯਤਾ ਅਤੇ ਧਰਮ ਤੋਂ ਅਗਯਾਤ ਹਨ।
੨ ਕਲੇਸ਼ ਰਹਿਤ।
੩ ਇਹ ਜ਼ਰੂਰੀ ਨਹੀਂ ਜੋ ਇਹ ਸਾਰੇ ਛੰਦ ਗਾਏ ਜਾਣ, ਜੇ ਇਕ ਦਾ ਸਮਾਂ ਹੋਵੇ ਤਾਂ ਇੱਕੋ ਬਹੁਤ ਹੈ।
੪ ਇਹ ਨਿਯਮ ਨਹੀਂ ਕਿ ਹੋਰ ਕਿਸੇ ਵੇਲੇ ਆਨੰਦ ਹੋ ਨਹੀਂ ਸਕਦਾ, ਅਥਵਾ "ਆਸਾ ਦੀ ਵਾਰ" ਬਿਨਾਂ ਆਨੰਦ ਅਧੂਰਾ ਰਹਿ ਜਾਂਦਾ ਹੈ।
੫ ਭਾਵ—ਸਾਰੇ ਕੰਮਾਂ ਦੀ ਨਿਰਵਿਘਨਤਾ ਲਈ ਕਰਤਾਰ ਅੱਗੇ ਅਰਦਾਸ ਕਰੋ, ਉਸ ਦੇ ਕੀਤੇ ਚੰਦ੍ਰਮਾ ਸੂਰਜ [ਗ੍ਰਹ ਪੂਜਾ] ਆਦਿ ਨਵ ਗ੍ਰਹਾਂ ਦੀ ਉਪਾਸਨਾ ਨਾ ਕਰੋ। ਭਾਈ ਨੰਦ ਲਾਲ ਜੀ ਲਿਖਦੇ ਹਨ—
"ਈਂ ਦੋ ਆਲਮ ਜ਼ਰਰਹੇ ਅਜ਼ ਨੂਰੇ ਓਸ੍ਤ ॥
ਮਿਹਰੋ ਮਹ ਮਸ਼ਅ਼ਲ-ਕਸ਼ੇ ਮਜ਼ਦੂਰੇ ਓਸ੍ਤ ॥੨੯॥
੬ ਜਲ ਅਗਨਿ ਆਦਿ ਨੂੰ ਸਾਖੀ (ਗਵਾਹ) ਕਰਨ ਦੀ ਥਾਂ ਸਤਿਗੁਰੂ ਨੂੰ ਸੱਚਾ ਸਾਖੀ ਮੰਨੇ। [ਸਾਖੀ]

ਇਹ ਉਪਦੇਸ਼ ਦਿੱਤਾ ਜਾਵੇ—

ਅੱਜ ਆਪ ਦਾ ਆਨੰਦ ਸੰਸਕਾਰ ਸਤਿਗੁਰੂ ਅਤੇ ਸੰਗਤਿ ਦੀ ਹਜ਼ੂਰੀ ਵਿੱਚ ਹੋਣ ਲੱਗਾ ਹੈ, ਇਸ ਸੰਬੰਧ ਨੂੰ ਸੁਖ ਪੂਰਵਕ ਸਦਾ (ਆਯੂ ਪ੍ਰਯੰਤ) ਦ੍ਰਿੜ੍ਹ ਰੱਖਣ ਲਈ ਅਤੇ ਜੀਵਨ-ਯਾਤ੍ਰਾ ਨੂੰ ਸੁੱਖ ਨਾਲ ਬਿਤਾਉਣ ਲਈ ਜੋ ਉਪਦੇਸ਼ ਦਿੱਤਾ ਜਾਂਦਾ ਹੈ, ਉਸ ਨੂੰ ਮਨ ਵਿੱਚ ਵਸਾ ਕੇ ਪੂਰਾ ਅਮਲ ਕਰਨਾ—

(੧) ਸਭ ਤੋਂ ਪਹਿਲਾਂ ਆਪ ਦਾ ਫ਼ਰਜ਼ ਹੈ ਕਿ ਸਿੱਖ ਧਰਮ ਵਿੱਚ ਪੱਕੇ ਰਹੋ। ਨਾਮ, ਦਾਨ, ਇਸ਼ਨਾਨ ਅਤੇ ਸਿੱਖੀ ਰਹਿਤ ਦੇ ਪ੍ਰੇਮੀ ਬਣੋ । ਧਰਮ ਤੋਂ ਪਤਿਤ, ਲੋਕ ਪਰਲੋਕ ਦੇ ਸੁਖ ਤੋਂ ਵਾਂਝਿਆ ਰਹਿੰਦਾ ਹੈ ।

(੨) ਇਸਤ੍ਰੀ ਲਈ ਪਤਿ-ਪ੍ਰੇਮ ਸ਼ਿਰੋਮਣਿ ਸਾਧਨ ਹੈ—

[੯੭] ਮਾਝ ਮਹਲਾ ੫ (੧੧)

ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥
ਰੂਪਵੰਤਿ ਸਾ ਸੁਘੜਿ ਬਿਚਖਣਿ, ਜੋ ਧਨ ਕੰਤ ਪਿਆਰੀ ਜੀਉ ॥੨॥
ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥
ਸਾ ਕੁਲਵੰਤੀ ਸਾ ਸਭਰਾਈ, ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥

(੩) ਪਤਿ ਸੇਵਾ ਮੁੱਖ ਕਰਤੱਵ੍ਯ ਜਾਣਨਾ—

[੩੭੭] ਆਸਾ ਮਹਲਾ ੫ (੨੮)

ਹੋਇ ਨਿਮਾਣੀ ਸੇਵ ਕਮਾਵਹਿ, ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥੧॥...
ਦਾਸਨ ਕੀ ਹੋਇ ਦਾਸਿ ਦਾਸਰੀ, ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥

[੭੩੯] ਸੂਹੀ ਮਹਲਾ ੫ (੧੦)

ਪਾਵ ਮਲੋਵਉ ਸੰਗਿ ਨੈਨ ਭਤੀਰੀ ॥
ਜਹਾ ਪਠਾਵਹੁ ਜਾਂਉ ਤਤੀ ਰੀ ॥੨॥...
ਮਾਣੁ ਤਾਣੁ ਅਹੰਬੁਧਿ ਹਤੀ ਰੀ ॥
ਸਾ ਨਾਨਕ ਸੋਹਾਗਵਤੀ ਰੀ ॥੪॥

(੪) ਪਤੀ ਅਥਵਾ ਹੋਰ ਸੰਬੰਧੀਆਂ ਨੂੰ ਕਦੇ ਕੌੜਾ ਨਹੀਂ ਬੋਲਣਾ, ਸਦਾ ਮਿੱਠੀ ਬਾਣੀ ਬੋਲ ਕੇ ਪਤੀ ਦਾ ਮਨ ਪ੍ਰਸੰਨ ਰੱਖਣਾ, ਜੈਸਾ ਸਤਿਗੁਰੂ ਉਪਦੇਸ਼ ਦਿੰਦੇ ਹਨ—

[੩੧] ਸਿਰੀਰਾਗੁ ਮਹਲਾ ੩ (੪੬)

ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰ ਧਾਰਿ ॥
ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥

[੧੭] ਸਿਰੀਰਾਗੁ ਮਹਲਾ ੧ (੯)

ਜਾਇ ਪੁਛਹੁ ਸੋਹਾਗਣੀ, ਤੁਸੀ ਰਾਵਿਆ ਕਿਨੀ ਗੁਣੀ ? ॥

ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥

(੫) ਪਤੀ ਦੀ ਆਗਯਾ ਸ਼ਰਧਾ ਨਾਲ ਮੰਨਣੀ। ਪਤੀ ਦੇ ਹੁਕਮ ਨੂੰ ਮੰਨਣ ਵਾਲੀ ਇਸਤ੍ਰੀ ਗੁਰੁਮਤ ਵਿੱਚ ਉੱਤਮ ਗਿਣੀ ਗਈ ਹੈ, ਜੈਸਾ ਕਿ ਸਾਡੇ ਪਰਮ ਪਿਤਾ ਦਾ ਬਚਨ ਹੈ—

[੭੨੨] ਤਿਲੰਗ ਮਹਲਾ ੧ (੪)

ਜਾਇ ਪੁਛਹੁ ਸੋਹਾਗਣੀ ਵਾਹੈ, ਕਿਨੀ ਬਾਤੀ ਸਹੁ ਪਾਈਐ ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ, ਤਉ ਚਰਣੀ ਚਿਤੁ ਲਾਈਐ ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ, ਐਸਾ ਪਰਮਲੁ ਲਾਈਐ ॥
ਏਵ ਕਹਹਿ ਸੋਹਾਗਣੀ, ਭੈਣੇ ! ਇਨੀ ਬਾਤੀ ਸਹੁ ਪਾਈਐ ॥੩॥

[੪੦੦] ਆਸਾ ਮਹਲਾ ੫ (੧੧੮)

ਭਰਤਾ ਕਹੈ ਸੁ ਮਾਨੀਐ, ਏਹੁ ਸੀਗਾਰੁ ਬਣਾਇ ਰੀ ॥

(੬) ਝੂਠ ਕਦੇ ਨਹੀਂ ਬੋਲਣਾ, ਆਪਣੇ ਪਤੀ ਪਾਸ ਸੱਚ ਤੋਂ ਛੁੱਟ ਦੂਜੀ ਗੱਲ ਨਹੀਂ ਕਰਣੀ। ਜੋ ਇਸਤ੍ਰੀਆਂ ਝੂਠ ਬੋਲਦੀਆਂ ਹਨ, ਉਹ ਸਤਿਗੁਰਾਂ ਦੇ ਬਚਨਾਂ ਤੋਂ ਵਿਰੁੱਧ ਚੱਲਦੀਆਂ ਹਨ।

[੭੬੪] ਸੂਹੀ ਛੰਤ ਮਹਲਾ ੧ (੧)

ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥੪॥

[੭੮੫] ਮਹਲਾ ੩ ਵਾਰ ਸੂਹੀ (੨)

ਨਾਨਕ, ਸੋਹਾਗਣਿ ਕਾ ਕਿਆ ਚਿਹਨੁ ਹੈ ? ॥
ਅੰਦਰਿ ਸਚੁ ਮੁਖੁ ਉਜਲਾ, ਖਸਮੈ ਮਾਹਿ ਸਮਾਇ ॥੧॥

[੬੮੯] ਧਨਾਸਰੀ ਛੰਤ ਮਹਲਾ ੧ (੩)

ਝੂਠੁ ਅਲਾਵੈ ਕਾਮਿ ਨ ਆਵੈ, ਨਾ ਪਿਰੁ ਦੇਖੈ ਨੈਣੀ ॥
ਅਵਗੁਣਿਆਰੀ ਕੰਤਿ ਵਿਸਾਰੀ, ਛੂਟੀ ਵਿਧਣ ਰੈਣੀ ॥

(੭) ਪਤੀ ਦੇ ਸੁਖ ਦੁੱਖ ਨਾਲ ਆਪਣਾ ਸੁਖ ਦੁੱਖ ਸਮਝਣਾ। ਜੇ ਸੰਜੋਗ ਨਾਲ ਕਲੇਸ਼ ਆ ਬਣੇ ਤਾਂ ਪਤੀ ਦੀ ਸੱਚੀ ਸਹਾਇਤਾ ਕਰਣੀ ਅਤੇ ਨਾਲ ਦੁੱਖ ਕੱਟਣਾ ਸੁਖ ਤੋਂ ਵੱਧ ਜਾਣਨਾ, ਜੇਹਾ ਕਿ ਗੁਰੂ ਸਾਹਿਬ ਹੁਕਮ ਦਿੰਦੇ ਹਨ—

[੧੩੦੬] ਕਾਨੜਾ ਮਹਲਾ ੫ (੪੨)

ਰੂਖੋ ਭੋਜਨੁ, ਭੂਮਿ ਸੈਨ, ਸਖੀ ! ਪ੍ਰਿਅ ਸੰਗਿ ਸੂਖਿ ਬਿਹਾਤ ॥੨॥

[੧੪੨੫] ਸਲੋਕ ਵਾਰਾਂ ਤੇ ਵਧੀਕ ਮਹਲਾ ੫ (੨)

ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥

ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥

(੮) ਵਿਦਯਾ ਅਤੇ ਹੁੱਨਰ ਸਿੱਖਣ ਦਾ ਹਮੇਸ਼ਾ ਯਤਨ ਕਰਨਾ, ਕਯੋਂਕਿ ਇਸੇ ਤੋਂ ਘਰ ਦਾ ਚੰਗਾ ਨਿਰਬਾਹ ਹੋ ਸਕਦਾ ਹੈ ਅਤੇ ਘਰ ਦਾ ਪੂਰਾ ਇੰਤਜ਼ਾਮ ਰੱਖਣਾ, ਜੇਹਾ ਕਿ ਸਤਿਗੁਰਾਂ ਦਾ ਉਪਦੇਸ਼ ਹੈ—

[੧੧੭੧] ਬਸੰਤੁ ਮਹਲਾ ੧ (੧੦)

ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ ॥
ਜੇ ਘਰੁ ਰਾਖਹਿ[1] ਬੁਰਾ ਨ ਚਾਖਹਿ[2] ਹੋਵਹਿ ਕੰਤ ਪਿਆਰੀ ॥੨॥

[੧੪੧੩] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੧੨)

ਜਿਉ ਪੁਰਖੈ ਘਰਿ ਭਗਤੀ ਨਾਰਿ ਹੈ, ਅਤਿ ਲੋਚੈ ਭਗਤੀ ਭਾਇ ॥
ਬਹੁ ਰਸ ਸਾਲਣੇ ਸਵਾਰਦੀ, ਖਟ ਰਸ ਮੀਠੇ ਪਾਇ ॥

(੯) ਮੰਤ੍ਰ ਜੰਤ੍ਰ, ਟੂਣੇ ਟਾਮਣ ਪਰ ਨਿਸਚਾ ਨਹੀਂ ਕਰਨਾ। ਕਈ ਇਸਤ੍ਰੀਆਂ ਅਗਯਾਨੀ ਅਤੇ ਠੱਗਾਂ ਦੇ ਫੰਧੇ ਫਸ ਕੇ ਪਤੀ ਦੇ ਵਸ਼ਿਕਰਣ ਲਈ ਅਨੇਕ ਯਤਨ ਕਰਦੀਆਂ ਹਨ, ਪਰ ਇਸ ਦਾ ਫਲ ਉਲਟਾ ਹੁੰਦਾ ਹੈ। ਸ੍ਰੀ ਗੁਰੂ ਸਾਹਿਬ ਪਤੀ ਦੇ ਪ੍ਰਸੰਨ ਅਤੇ ਵਸ਼ਿਕਰਣ ਲਈ ਇਹ ਸ਼ੁਭ ਸਿੱਖਿਆ ਦਿੰਦੇ ਹਨ—

ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥੬॥

[੭੩੭] ਸੂਹੀ ਮਹਲਾ ੫ (੪)

ਗੁਣ ਕਾਮਣ ਕਰਿ ਕੰਤੁ ਰੀਝਾਇਆ ॥
ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥

[੧੩੮੪] ਸਲੋਕ-ਫਰੀਦ

ਨਿਵਣੁ ਸੁ ਅਖਰੁ, ਖਵਣੁ ਗੁਣੁ, ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ ॥੧੨੭॥

(੧੦) ਪਤੀ ਨੂੰ ਨੇਕ ਸਲਾਹ ਤੋਂ ਛੁੱਟ ਕਦੇ ਮੰਦੀ ਸਲਾਹ ਨਹੀਂ ਦੇਣੀ, ਕਯੋਂਕਿ ਉੱਤਮ ਸਲਾਹ ਦੇਣ ਕਰ ਕੇ ਕੁਟੰਬ ਦੇ ਸਭ ਆਦਮੀ ਵੈਰ ਵਿਰੋਧ ਤਯਾਗ ਕੇ ਸੁਖ ਨਾਲ ਜੀਵਨ ਬਿਤਾਉਂਦੇ ਹਨ। ਇਸ ਪ੍ਰਸੰਗ ਉੱਤੇ ਸਾਡੇ ਸਤਿਗੁਰੂ ਇਹ ਬਚਨ ਕਥਨ ਕਰਦੇ ਹਨ—

[੩੭੧] ਆਸਾ ਮਹਲਾ ੫

ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥
ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ ਜੇਠਾਨੀ ॥੩॥

੧ ਸੰਜਮ ਨਾਲ ਘਰ ਦਾ ਪ੍ਰਬੰਧ ਰੱਖੇ, ਫਜ਼ੂਲ ਖਰਚੀ ਨਾ ਕਰੇ।
੨ ਬੁਰਾ ਚੱਖਣ ਤੋਂ ਭਾਵ ਹਰਾਮ ਦੀ ਕਮਾਈ ਨਾ ਖਾਵੇ ਅਤੇ ਅਤਿ ਉੱਤਮ ਰੀਤਿ ਨਾਲ ਸ੍ਵਾਦਿਸ਼ਟ ਭੋਜਨ ਤਯਾਰ ਕਰੇ, ਅੰਨ, ਦਾਲ, ਸਬਜ਼ੀਆਂ ਦੀ ਜੜ੍ਹ ਨਾ ਪੱਟੇ।

ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥
ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥੪॥

(੧੦) ਸਾਰੇ ਉਪਦੇਸ਼ ਦਾ ਨਿਚੋੜ ਇਹ ਹੈ ਕਿ ਤੁਸੀਂ ਦੋਵੇਂ ਇਕ ਰੂਪ ਬਣ ਕੇ ਰਹੋ, ਔਰ ਕਦੇ ਭੀ ਧਾਰਮਿਕ ਅਤੇ ਬਿਵਹਾਰਿਕ ਗੱਲਾਂ ਵਿੱਚ ਤੁਹਾਡਾ ਆਪਸ ਵਿੱਚ ਵਿਰੋਧ ਨਾ ਹੋਵੇ। ਗੁਰਮਤ ਅਨੁਸਾਰ ਸੱਚੇ ਭਰਤਾ ਅਤੇ ਇਸਤਰੀ ਉਹੀ ਹਨ, ਜਿਨ੍ਹਾਂ ਦਾ ਇਸ਼ਟ ਉਪਾਸ਼ਨਾ ਔਰ ਸਿੱਧਾਂਤ ਇੱਕ ਹੋਣ, ਪਰ ਮਨ ਇੱਕ ਹੋ ਗਿਆ ਹੈ ਜੇਹਾ ਕਿ ਸਤਿਗੁਰਾਂ ਦਾ ਬਚਨ ਹੈ—

[੭੮੮] ਮਹਲਾ ੩ ਵਾਰ ਸੂਹੀ (੯)

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥
ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ ॥੩॥

(ਗ) ਵਰ ਨੂੰ ਉਪਦੇਸ਼ :—

(੧) ਹੇ ਗੁਰੂ ਦੇ ਲਾਲ ਗੁਰਮੁਖ ! ਤੂੰ ਇਸ ਭਾਗ-ਭਰੀ ਬੀਬੀ ਨੂੰ ਆਪਣੀ ਧਰਮ-ਪਤਨੀ ਮੰਨ ਕੇ ਸਦਾ ਇਸ ਨਾਲ ਪ੍ਰੇਮ ਦਾ ਵਰਤਾਉ ਕਰਨਾ, ਇਸ ਦੇ ਹਿੱਤ ਵਾਸਤੇ ਤਨ ਮਨ ਤੇ ਧਨ ਤੋਂ ਜਤਨ ਕਰਨਾ, ਇਸ ਦੇ ਸੁਖ ਦੁੱਖ ਨੂੰ ਆਪਣਾ ਸੁਖ ਦੁੱਖ ਜਾਣਨਾ, ਕਿਉਂਕਿ ਇਹ ਸਭ ਸੰਬੰਧੀਆਂ ਦਾ ਆਸਰਾ ਪਰਣਾ ਛੱਡ ਕੇ ਤੇਰੇ ਲੜ ਲੱਗੀ ਹੈ। ਹੁਣ ਤੈਥੋਂ ਛੁੱਟ ਹੋਰ ਕੋਈ ਇਸ ਦਾ ਹਿਤੂ ਅਤੇ ਸੁਖਦਾਈ ਨਹੀਂ। ਜੇ ਤੂੰ ਪਤਿ-ਧਰਮ ਦੀ ਪੂਰੀ ਪਾਲਣਾ ਨਹੀਂ ਕਰੇਂਗਾ, ਤਾਂ ਸਤਿਗੁਰੂ ਦੇ ਹਜ਼ੂਰ ਦੇਣਦਾਰ ਠਹਿਰੇਂਗਾ।

(੨) ਜਿਸ ਤਰ੍ਹਾਂ ਪਤਨੀ ਨੂੰ 'ਪਤੀ-ਬ੍ਰਤ' ਧਰਮ ਮੁੱਖ ਹੈ, ਉਸੇ ਤਰ੍ਹਾਂ ਪਤੀ ਨੂੰ 'ਇਸਤ੍ਰੀ-ਬ੍ਰਤ' ਧਾਰਨ ਦੀ ਆਗਯਾ ਹੈ। ਜੋ ਪੁਰੁਖ ਪਰ-ਇਸਤ੍ਰੀ ਵੱਲ ਮੈਲੀ ਨਜ਼ਰ ਨਾਲ ਦੇਖਦਾ ਹੈ, ਉਹ ਗੁਰੂ ਦਾ ਸਿੱਖ ਨਹੀਂ। ਇਸ ਵਿਸ਼ਯ ਸੰਬੰਧੀ ਦੇਖੋ, ਸਾਡੇ ਮੁਕਤਿ-ਭੁਗਤਿ ਦੇ ਦਾਤਾ ਗੁਰੂ ਸਾਹਿਬ ਕਥਨ ਕਰਦੇ ਹਨ:-

[੪੦੩] ਆਸਾ ਮਹਲਾ ੫ (੧੭)

ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ! ਤੈਸੋ ਹੀ ਇਹੁ ਪਰ ਗ੍ਰਿਹੁ ॥੨॥

[੧੩੬੨] ਫੁਨਹੇ ਮਹਲਾ ੫ (੮)

ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥

[੯੪੧] ਮਹਲਾ ੧ ਸਿਧ ਗੋਸਟਿ (੨੬)

ਪਰ ਘਰੁ ਜੋਹੈ ਹਾਣੇ ਹਾਣਿ ॥

[੧੧੬੫] ਭੈਰਉ ਨਾਮਦੇਵ (੮)

ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥

ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥
ਅੰਤ ਕੀ ਬਾਰ ਮੂਆ ਲਪਟਾਨਾ ॥੧॥

(੩) ਸਾਡੇ ਮਹਾਰਿਖੀ ਭਾਈ ਗੁਰੁਦਾਸ ਜੀ 'ਇਸਤ੍ਰੀ-ਬ੍ਰਤ' ਬਾਬਤ ਇਹ ਉਪਦੇਸ਼ ਕਰਦੇ ਹਨ, ਜੋ ਸਦਾ ਮਨ ਵਿੱਚ ਵਸਾਉਣਾ ਚਾਹੀਏ—

ਭਾਈ ਗੁਰੁਦਾਸ ਵਾਰ ੬

ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ। (੮)

ਭਾਈ ਗੁਰੁਦਾਸ, ਵਾਰ ੧੨

ਹਉ ਤਿਸੁ ਘੋਲਿ ਘੁਮਾਇਆ, ਪਰ ਨਾਰੀ ਦੇ ਨੇੜਿ ਨ ਜਾਵੈ। (੪)

ਭਾਈ ਗੁਰੁਦਾਸ, ਵਾਰ ੨੯

ਦੇਖਿ ਪਰਾਈਆਂ ਚੰਗੀਆਂ, ਮਾਵਾਂ ਭੈਣਾਂ ਧੀਆਂ ਜਾਣੈ। (੧੧)

(੪) ਹੇ ਸੁਪੁੱਤ੍ਰ ! ਜਿਸ ਤਰ੍ਹਾਂ ਹੋਰ ਅਨੇਕ ਮੱਤਾਂ ਵਾਲੇ ਇਸਤ੍ਰੀ ਨੂੰ ਵੇਦ ਮੰਤ੍ਰਾਂ ਦੇ ਅਧਿਕਾਰ ਤੋਂ ਰਹਿਤ ਸ਼ੂਦ੍ਰ[1] ਅਥਵਾ ਤੁੱਛ ਮੰਨਦੇ ਹਨ, ਸਿੱਖ ਧਰਮ ਵਿੱਚ ਇਸਤ੍ਰੀ ਐਸੀ ਨਹੀਂ ਮੰਨੀ ਗਈ। ਸਾਡੇ ਮੱਤ ਵਿੱਚ ਇਸਤ੍ਰੀ ਪਤੀ ਦਾ ਅੰਗ ਹੈ, ਅੰਮ੍ਰਿਤ ਦੀ ਅਧਿਕਾਰਣ, ਪੂਰੀ ਸਲਾਹਕਾਰ, ਵਿਦ੍ਯਾ ਗ੍ਯਾਨ ਦੀ ਸਾਂਝੀਵਾਲ ਅਤੇ ਗ੍ਰਿਹਸਥ ਧਰਮ ਦੀ ਗੱਡੀ ਚਲਾਉਣ ਲਈ ਬਰੋਬਰ ਦਾ ਪਹੀਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ 'ਆਸਾ ਦੀ ਵਾਰ' ਵਿੱਚ ਹੁਕਮ ਦਿੰਦੇ ਹਨ—

'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥'

ਭਾਈ ਗੁਰੁਦਾਸ ਜੀ ਲਿਖਦੇ ਹਨ—

ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ। (ਵਾਰ ੫/੧੬)

(੫) ਕਲਗੀਧਰ ਸਵਾਮੀ ਨੇ ਪੁੱਤ੍ਰ ਦੇ ਤੁੱਲ ਹੀ ਪੁੱਤ੍ਰੀ ਦਾ ਦਰਜਾ ਰੱਖਿਆ ਹੈ, ਅਰ ਜੋ ਕੁੜੀ ਮਾਰਨ ਵਾਲੇ ਦੁਰਾਚਾਰੀ ਹਨ, ਉਨ੍ਹਾਂ ਨਾਲ ਵਰਤੋਂ ਵਿਹਾਰ ਕਰਨ ਦਾ ਨਿਖੇਧ ਕੀਤਾ ਹੈ। ਇਸ ਤੋਂ ਤੁਸੀਂ ਸਮਝ ਸਕਦੇ ਹੋ ਕਿ ਸਿੱਖ ਧਰਮ ਵਿੱਚ ਇਸਤ੍ਰੀ ਦਾ ਮਾਨ ਪੁਰਸ਼ ਤੋਂ ਘੱਟ ਨਹੀਂ ਹੈ।

(੬) ਮੈਂ ਭਰੋਸਾ ਕਰਦਾ ਹਾਂ ਕਿ ਸੰਗਤ ਦੀ ਆਗ੍ਯਾ ਅਨੁਸਾਰ ਜੋ ਇਸ ਵੇਲੇ ਗੁਰੁਮਤ ਦਾ ਉਪਦੇਸ਼ ਸੁਣਾਇਆ ਹੈ, ਉਸ ਉੱਤੇ ਤੁਸੀਂ ਦੋਵੇਂ ਅਮਲ ਕਰਦੇ ਹੋਏ ਉੱਤਮ ਸੰਤਾਨ ਦੇ ਮਾਤਾ ਪਿਤਾ ਹੋ ਕੇ ਲੋਕ ਪਰਲੋਕ ਦਾ ਅਨੰਦ (ਲਾਭ) ਕਰੋਗੇ।

(ਘ) ਉਪਦੇਸ਼ ਨੂੰ ਅੰਗੀਕਾਰ ਕਰਨ ਦਾ ਸੂਚਕ ਗੁਰੂ ਗ੍ਰੰਥ ਸਾਹਿਬ ਅੱਗੇ ਦੋਹਾਂ ਤੋਂ ਨਮਸਕਾਰ ਕਰਾਈ ਜਾਵੇ।

---

੧ ਮਨੁ ਸਿਮ੍ਰਿਤਿ ਦੇ ਨੌਵੇਂ ਅਧ੍ਯਾਯ ਦੇ ਅਠਾਰ੍ਹਵੇਂ ਸ਼ਲੋਕ ਦਾ ਪਾਠ ਹੈ—
नास्ति स्त्रीणां क्रिया मन्त्रैरिति धर्मे व्यव स्थितिः ।
निरिन्द्रिया ह्य मन्त्राश्च स्त्रियोऽनृतमिति स्थितिः ।

(ਙ) ਇਸ ਪਿੱਛੋਂ ਕੰਨਯਾ ਦਾ ਪਿਤਾ ਅਥਵਾ ਕੋਈ ਨਜ਼ਦੀਕੀ ਸੰਬੰਧੀ, ਲਾੜੇ ਦਾ ਪੱਲਾ ਲਾੜੀ ਦੇ ਹੱਥ ਫੜਾਵੇ ਅਤੇ ਇਹ ਸ਼ਬਦ ਗਾਇਆ ਜਾਵੇ—

[੯੬੩] ਮਹਲਾ ੫ ਵਾਰ ਰਾਮਕਲੀ ੨ (੧੪)

ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ, ਛੋੜਿਆ ਹਭੁ ਕਿਝੁ ਤਿਆਗੀ ॥
ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥੧॥

(ਚ) ਮਹਾਰਾਜ ਦੀ ਤਾਬੇ ਬੈਠਾ ਗ੍ਰੰਥੀ ਸਿੰਘ ਲਾਵਾਂ ਦੀ ਇਕ ਇਕ ਪੌੜੀ ਦਾ ਪਾਠ ਕਰੇ। ਇਸ ਪਿੱਛੋਂ ਰਾਗੀ ਅਥਵਾ ਸਾਰੇ ਪ੍ਰੇਮੀ ਇਕ ਇਕ ਲਾਂਵ ਗਾਉਣ ਅਤੇ (ਲਾੜੇ ਨੂੰ ਅੱਗੇ ਕਰ ਕੇ) ਲਾੜੇ-ਲਾੜੀ ਤੋਂ ਚਾਰ ਪ੍ਰਦੱਖਣਾ[1] ਕਰਾਈਆਂ ਜਾਣ। [ਲਾਵਾਂ]

ਜੇ ਇੱਕੋ ਸਮੇਂ ਕਈ ਵਰ-ਦੁਲਹਨਿ ਦਾ ਆਨੰਦ ਸੰਸਕਾਰ ਕਰਨਾ ਹੋਵੇ, ਤਦ ਸਾਰੀਆਂ ਜੋੜੀਆਂ (ਲਾੜੀ ਆਪਣੇ ਪਤੀ ਦਾ ਪਤਨੀ ਭਾਵ ਨਾਲ ਲੜ ਫੜ ਕੇ) ਲਾਵਾਂ ਦੇ ਪਾਠ ਸਮੇਂ ਪ੍ਰਦੱਖਣਾ ਕਰਨ। ਅਲੱਗ-ਅਲੱਗ ਪ੍ਰਦੱਖਣਾ ਨਾ ਕਰਾਈ ਜਾਵੇ[2]।

[੭੭੩] ਸੂਹੀ ਮਹਲਾ ੪, (ਲਾਵਾਂ[3] ੨)

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ[4] ॥
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ, ਬਲਿ ਰਾਮ ਜੀਉ ॥
ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ, ਸਿਮ੍ਰਿਤਿ ਨਾਮੁ ਦ੍ਰਿੜਾਇਆ ॥
ਸਤਿਗੁਰੁ ਗੁਰੁ ਪੂਰਾ ਆਰਾਧਹੁ, ਸਭਿ ਕਿਲਵਿਖ ਪਾਪ ਗਵਾਇਆ ॥
ਸਹਜ ਅਨੰਦੁ ਹੋਆ ਵਡਭਾਗੀ, ਮਨਿ ਹਰਿ ਹਰਿ ਮੀਠਾ ਲਾਇਆ ॥
ਜਨੁ ਕਹੈ ਨਾਨਕੁ ਲਾਵ ਪਹਿਲੀ, ਆਰੰਭੁ ਕਾਜੁ ਰਚਾਇਆ[5] ॥੧॥

---

੧ ਇਸ਼ਟ ਨੂੰ ਦਖਿਣ (ਸੱਜੇ) ਰੱਖ ਕੇ ਜੋ ਘੁੰਮਣਾ ਹੈ, ਉਸ ਨੂੰ ਪ੍ਰਦੱਖਣਾ ਆਖੀਦਾ ਹੈ।

੨ ਬਿਨਾਂ ਪ੍ਰਦੱਖਣਾ ਕੀਤੇ, ਲਾਵਾਂ ਅਤੇ ਆਨੰਦ ਦੀਆਂ ਪੰਜ ਪੌੜੀਆਂ ਦਾ ਪਾਠ ਕਰ ਕੇ ਅਰਦਾਸ ਕਰਨੀ ਯੋਗ ਨਹੀਂ ਹੈ।

੩ ਇਹ ਲਾਵਾਂ ਪੜ੍ਹ ਕੇ ਵਰ ਅਤੇ ਕੰਨਯਾ ਨੂੰ ਜੀਵਨ ਯਾਤ੍ਰਾ ਦਾ ਉਪਦੇਸ਼ ਦਿੱਤਾ ਜਾਂਦਾ ਹੈ।

੪ ਇਨ੍ਹਾਂ ਪਦਾਂ ਵਿੱਚ "ਬਲਿ ਰਾਮ ਜੀਉ" ਅੰਤ ਦੀ ਟੇਕ ਹੈ, ਜਿਸ ਦਾ ਅਰਥ ਹੈ ਸਰਬ ਸ਼ਕਤੀਮਾਨ ਸਰਬ ਵ੍ਯਾਪੀ ਪਰਮਾਤਮਾ! ਮੈਂ ਤੈਥੋਂ ਬਲਿਹਾਰ ਹਾਂ, ਕੁਰਬਾਨ ਹਾਂ। ਲਾਵਾਂ ਅੰਦਰ ਵਿਹਾਰ ਅਤੇ ਪਰਮਾਰਥ ਦਾ ਸਾਂਝਾ ਉਪਦੇਸ਼ ਹੈ।

੫ ਪਹਿਲੀ ਲਾਂਵ ਦਾ ਭਾਵਾਰਥ—

(੧) ਵਾਹਗੁਰੂ ਦੀ ਆਗਯਾ ਅਨੁਸਾਰ, ਇਸ ਪਹਿਲੀ ਲਾਂਵ ਦੁਆਰਾ ਪ੍ਰਵਿਰਤੀ ਕਰਮ (ਦਾ ਮੁੱਢ ਆਨੰਦ ਸੰਸਕਾਰ) ਪੱਕਾ ਕੀਤਾ ਗਿਆ ਹੈ।

(੨) ਜਿਸ ਬਾਣੀ ਕਰ ਕੇ ਵਾਹਗੁਰੂ ਜਾਣੀਦਾ ਹੈ, ਉਸ ਦੁਆਰਾ ਸੱਤਯ ਧਰਮ ਨੂੰ ਦ੍ਰਿੜ੍ਹੋ ਤੇ ਪਾਪਾਂ ਦਾ ਤ੍ਯਾਗ ਕਰੋ।

(੩) ਧਰਮ ਉੱਪਰ ਨਿਸਚਾ ਕਰੋ, ਸਤਿਨਾਮੁ ਅਰਾਧੋ, ਔਰ ਸਿਮ੍ਰਿਤੀ ਸ਼ਕਤੀ ਦਵਾਰਾ ਨਾਮ ਦੇ ਅਭ੍ਯਾਸ ਨੂੰ ਦ੍ਰਿੜ੍ਹ ਕਰੋ।

(੪) ਪੂਰਣ ਸਤਿਗੁਰੂ ਦੇ ਉਪਦੇਸ਼ ਨੂੰ ਚਿਤਵਨ ਕਰੋ, ਪਾਪ ਅਤੇ ਦੋਸ਼ਾਂ ਨੂੰ ਖੋ ਦਿਓ। ☞

ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ, ਬਲਿ ਰਾਮ ਜੀਉ ॥
ਨਿਰਭਉ ਭੈ ਮਨੁ ਹੋਇ, ਹਉਮੈ ਮੈਲੁ ਗਵਾਇਆ, ਬਲਿ ਰਾਮ ਜੀਉ ॥
ਨਿਰਮਲੁ ਭਉ ਪਾਇਆ, ਹਰਿ ਗੁਣ ਗਾਇਆ, ਹਰਿ ਵੇਖੈ ਰਾਮੁ ਹਦੂਰੇ ॥
ਹਰਿ ਆਤਮ ਰਾਮੁ ਪਸਾਰਿਆ ਸੁਆਮੀ, ਸਰਬ ਰਹਿਆ ਭਰਪੂਰੇ ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ, ਮਿਲਿ ਹਰਿ ਜਨ ਮੰਗਲ ਗਾਏ ॥
ਜਨ ਨਾਨਕ ਦੂਜੀ ਲਾਵ ਚਲਾਈ, ਅਨਹਦ ਸਬਦ ਵਜਾਏ[੧] ॥੨॥
ਹਰਿ ਤੀਜੜੀ ਲਾਵ ਮਨਿ ਚਾਉ ਭਇਆ, ਬੈਰਾਗੀਆ, ਬਲਿ ਰਾਮ ਜੀਉ ॥
ਸੰਤ ਜਨਾ ਹਰਿ ਮੇਲੁ ਹਰਿ ਪਾਇਆ, ਵਡਭਾਗੀਆ ਬਲਿ ਰਾਮ ਜੀਉ ॥
ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ, ਮੁਖਿ ਬੋਲੀ ਹਰਿ ਬਾਣੀ ॥
ਸੰਤ ਜਨਾ ਵਡਭਾਗੀ ਪਾਇਆ, ਹਰਿ ਕਥੀਐ ਅਕਥ ਕਹਾਣੀ ॥
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ, ਹਰਿ ਜਪੀਐ ਮਸਤਕਿ ਭਾਗੁ ਜੀਉ ॥
ਜਨੁ ਨਾਨਕੁ ਬੋਲੇ ਤੀਜੀ ਲਾਵੈ, ਹਰਿ ਉਪਜੈ ਮਨਿ ਬੈਰਾਗੁ ਜੀਉ[੨] ॥੩॥

☞ (੫) ਹੇ ਵਡਭਾਗੀ ਦੰਪਤੀ ! ਵਾਹਗੁਰੂ ਦਾ ਨਾਮ ਜਦ ਤੁਹਾਡੇ ਮਨ ਨੂੰ ਮਿੱਠਾ ਲੱਗਿਆ, ਤਦ ਸੁਤੇ ਹੀ ਆਨੰਦ ਦੀ ਪ੍ਰਾਪਤੀ ਹੈ।
(੬) ਗੁਰੂ ਸਾਹਿਬ ਕਥਨ ਕਰਦੇ ਹਨ ਕਿ ਵਾਹਗੁਰੂ ਦੀ ਆਗਯਾ ਅਨੁਸਾਰ ਇਸ ਪਹਿਲੀ ਲਾਵ ਨਾਲ ਗ੍ਰਿਹਸਤ ਦੇ ਆਰੰਭ ਦਾ ਕਾਰਜ ਰਚਾਇਆ ਹੈ।

੧ ਭਾਵਾਰਥ—
(੧) ਦੂਜੀ ਲਾਵ ਦਵਾਰਾ ਉਪਦੇਸ਼ ਹੈ ਕਿ ਵਾਹਗੁਰੂ ਨੇ ਤੁਹਾਨੂੰ ਸਤਿਗੁਰੂ ਦਾ ਮਿਲਾਪ ਕਰਾ ਦਿੱਤਾ ਹੈ।
(੨) ਜਿਸ ਕਰ ਕੇ ਮਨ ਭੈ ਤੋਂ ਰਹਿਤ ਹੋ ਗਿਆ ਹੈ, ਅਤੇ ਹੰਕਾਰ ਦੀ ਮੈਲ ਗਵਾਈ ਹੈ।
(੩) ਸ਼ੁੱਧ ਪਰਮਾਤਮਾ ਦਾ ਭੈ ਮਨ ਵਿੱਚ ਵਸਿਆ ਹੈ, ਕਰਤਾਰ ਦੇ ਗੁਣ ਗਾਏ ਹਨ, ਔਰ ਵਾਹਗੁਰੂ ਨੂੰ ਹਾਜ਼ਰ ਨਾਜ਼ਰ ਵੇਖਿਆ ਹੈ।
(੪) ਆਤਮ ਦੇਵ ਸਵਾਮੀ ਨੇ ਆਪਣੀ ਸ਼ਕਤੀ ਦਵਾਰਾ ਸਭ ਪਸਾਰਾ ਪਸਾਰਿਆ ਹੈ, ਔਰ ਉਸ ਵਿੱਚ ਆਪ ਭਰਪੂਰ ਹੋ ਰਹਿਆ ਹੈ।
(੫) ਅੰਦਰ ਬਾਹਰ ਇੱਕੋ ਮਾਲਿਕ ਵਾਹਗੁਰੂ ਹੈ, ਔਰ ਉਸ ਦੇ ਮੰਗਲਮਈ ਗੀਤ ਪ੍ਰਭੂ ਦੇ ਪਯਾਰਿਆਂ ਨਾਲ ਮਿਲ ਕੇ ਗਾਏ ਹਨ।
(੬) ਗੁਰੂ ਸਾਹਿਬ ਕਥਨ ਕਰਦੇ ਹਨ ਕਿ ਦੂਜੀ ਲਾਂਵ ਵਿੱਚ ਇਹ ਸਿੱਖਯਾ ਦਿੱਤੀ ਗਈ ਹੈ, ਜਿਸ ਤੋਂ ਆਨੰਦ ਦੇ ਅਖੰਡ ਸ਼ਬਦ ਵੱਜੇ ਹਨ।

੨ ਭਾਵਾਰਥ—
(੧) ਹੇ ਇਸਤ੍ਰੀ ਅਤੇ ਪਤੀ ! ਹਰੀ ਦੀ ਦਯਾ ਕਰ ਕੇ ਤੁਹਾਡੇ ਮਨ ਵਿੱਚ ਵਿਕਾਰਾਂ ਤੋਂ ਵੈਰਾਗ ਔਰ ਪ੍ਰੇਮ ਦਾ ਉਤਸ਼ਾਹ ਹੋਇਆ ਹੈ।
(੨) ਤੁਹਾਨੂੰ ਵਡਭਾਗੀਆਂ ਨੂੰ ਸੰਤ ਜਨਾਂ ਦਾ ਮੇਲ ਕਰਾ ਕੇ ਕਰਤਾਰ ਨੇ ਆਪਣੀ ਪ੍ਰਾਪਤੀ ਬਖਸ਼ੀ ਹੈ।
(੩) ਨਿਰਮਲ ਹਰੀ ਨੂੰ ਪਾਇਆ ਹੈ, ਕੇਵਲ ਉਸ ਦੇ ਗੁਣ ਗਾਏ ਹਨ, ਮੁੱਖ ਤੋਂ ਗੁਰਬਾਣੀ ਦਾ ਪਾਠ ਕੀਤਾ ਹੈ।
(੪) ਭਲੇ ਪੁਰਸ਼ਾਂ ਦਾ ਮੇਲ ਵੱਡੇ ਭਾਗਾਂ ਦਵਾਰਾ ਮਿਲਿਆ ਹੈ, ਜਿਨ੍ਹਾਂ ਦੀ ਸੰਗਤ ਵਿੱਚ ਮਨ ਬਾਣੀ ਤੋਂ ਪਰ੍ਹੇ ਜੋ ਅਕੱਥ ਹੈ, ਉਸ ਦੀ ਚਰਚਾ ਕੀਤੀ ਜਾਂਦੀ ਹੈ।
(੫) ਮਨ ਵਿੱਚ ਕਰਤਾਰ ਦੇ ਵੱਸਣ ਕਰ ਕੇ ਅਨਹਤ ਧੁਨੀ ਉਪਜੀ ਹੈ, ਮੁੱਖੋਂ ਉਸ ਦਾ ਜਾਪ ਕਰਨ ਕਰ ਕੇ ਹੀ ਆਪਣੇ ਤਾਈਂ ਸੁਭਾਗੀ ਜਾਣਨਾ ਚਾਹੀਏ।
(੬) ਗੁਰੂ ਸਾਹਿਬ ਤੀਜੀ ਲਾਂਵ ਦ੍ਵਾਰਾ ਪ੍ਰਾਰਥਨਾ ਕਰਦੇ ਹਨ ਕਿ ਹੇ ਵਾਹਗੁਰੂ ! ਇਹ ਜੋੜੀ ਦੇ ਮਨ ਵਿੱਚ ਤੇਰੀ ਪ੍ਰੀਤੀ ਅਤੇ ਕੁਕਰਮਾਂ ਤੋਂ ਗਿਲਾਨੀ ਉਪਜੇ।

ਹਰਿ ਚਉਥੜੀ ਲਾਵ ਮਨਿ ਸਹਜੁ ਭਇਆ, ਹਰਿ ਪਾਇਆ, ਬਲਿ ਰਾਮ ਜੀਉ ॥
ਗੁਰਮੁਖਿ ਮਿਲਿਆ ਸੁਭਾਇ, ਹਰਿ ਮਨਿ ਤਨਿ ਮੀਠਾ ਲਾਇਆ, ਬਲਿ ਰਾਮ ਜੀਉ ॥
ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ, ਅਨਦਿਨੁ ਹਰਿ ਲਿਵ ਲਾਈ ॥
ਮਨ ਚਿੰਦਿਆ ਫਲੁ ਪਾਇਆ ਸੁਆਮੀ, ਹਰਿ ਨਾਮਿ ਵਜੀ ਵਾਧਾਈ ॥
ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ, ਧਨ ਹਿਰਦੈ ਨਾਮਿ ਵਿਗਾਸੀ ॥
ਜਨੁ ਨਾਨਕੁ ਬੋਲੇ ਚਉਥੀ ਲਾਵੈ, ਹਰਿ ਪਾਇਆ ਪ੍ਰਭੁ ਅਵਿਨਾਸੀ[1] ॥੪॥੨॥

(ਛ) ਪ੍ਰਦੱਖਣਾ ਪਿੱਛੋਂ ਸੁਭਾਗ ਜੋੜੀ ਦੀਵਾਨ ਵਿੱਚ ਬੈਠ ਜਾਵੇ ਅਰ ਇਸ ਛੰਦ ਦਾ ਕੀਰਤਨ ਹੋਵੇ—

[੫੭੭] ਵਡਹੰਸੁ ਛੰਤ ਮਹਲਾ ੫ (੧)

ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥
ਮੋਹਿ ਨਿਰਗੁਣ ਜੀਉ, ਸਭਿ ਗੁਣ ਤੇਰੇ ਰਾਮ ॥
ਸਭਿ ਗੁਣ ਤੇਰੇ ਠਾਕੁਰ ਮੇਰੇ, ਕਿਤੁ ਮੁਖਿ ਤੁਧੁ ਸਾਲਾਹੀ ?
ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ, ਬਖਸਿ ਲੀਆ ਖਿਨ ਮਾਹੀ ॥
ਨਉ ਨਿਧਿ ਪਾਈ ਵਜੀ ਵਾਧਾਈ, ਵਾਜੇ ਅਨਹਦ ਤੂਰੇ ॥
ਕਹੁ ਨਾਨਕ ਮੈ ਵਰੁ ਘਰਿ ਪਾਇਆ, ਮੇਰੇ ਲਾਥੇ ਜੀ, ਸਗਲ ਵਿਸੂਰੇ ॥੪॥

(ਜ) ਇਸ ਪਿੱਛੋਂ 'ਆਨੰਦ' ਦੀਆਂ ਪੰਜ ਪੌੜੀਆਂ ਦਾ ਪਾਠ ਹੋਵੇ—

[੯੧੭] ਰਾਮਕਲੀ ਮਹਲਾ ੩ ਅਨੰਦੁ

ਅਨੰਦੁ ਭਇਆ ਮੇਰੀ ਮਾਏ ! ਸਤਿਗੁਰੂ ਮੈ ਪਾਇਆ ॥
ਸਤਿਗੁਰੁ ਤ ਪਾਇਆ ਸਹਜ ਸੇਤੀ, ਮਨਿ ਵਜੀਆ ਵਾਧਾਈਆ ॥
ਰਾਗ ਰਤਨ ਪਰਵਾਰ ਪਰੀਆ, ਸਬਦ ਗਾਵਣ ਆਈਆ ॥

---

੧ ਭਾਵਾਰਥ :—

੧ ਚੌਥੀ ਲਾਂਵ ਕਰ ਕੇ ਉਪਦੇਸ਼ ਹੈ—ਜਦ ਮਨ ਸ਼ਾਂਤੀ ਨੂੰ ਪ੍ਰਾਪਤ ਹੋਇਆ, ਤਾਂ ਹਰੀ ਦੀ ਪ੍ਰਾਪਤੀ ਹੋਈ ਹੈ।

੨ ਜਿਸ ਨੂੰ ਗੁਰਮੁਖ ਦਾ ਮੇਲ ਹੋਇਆ ਹੈ; ਉਸ ਨੂੰ ਮਨ ਬਾਣੀ ਕਰ ਕੇ ਸੁਭਾਵਕ ਹੀ ਹਰੀ ਮਿੱਠਾ ਲੱਗਿਆ ਹੈ।

੩ ਜਿਸ ਨੇ ਰਾਤ ਦਿਨ ਹਰੀ ਨਾਲ ਲਿਵ ਲਾਈ ਹੈ, ਔਰ ਜਿਸ ਨੂੰ ਸਭ ਤੋਂ ਵਧ ਕੇ ਹਰੀ ਪਜਾਰਾ ਲੱਗਿਆ ਹੈ, ਉਹ ਮੇਰੇ ਸ੍ਵਾਮੀ ਨੂੰ ਭਾਇਆ ਹੈ।

੪ ਹਰਿ ਨਾਮ ਦੇ ਪ੍ਰਭਾਵ ਕਰ ਕੇ ਮਨ ਲੋੜੀਂਦਾ ਫਲ ਮਿਲ ਗਿਆ ਹੈ, ਔਰ ਵਧਾਈ ਦੀ ਧੁਨੀ ਵੱਜੀ ਹੈ।

੫ ਹਰੀ ਸ੍ਵਾਮੀ ਨੇ ਇਹ ਵਿਵਾਹ ਰਚਿਆ ਹੈ, ਇਸਤ੍ਰੀ ਦੇ ਮਨ ਵਿੱਚ ਉਸ ਦਾ ਨਾਉਂ ਪ੍ਰਕਾਸ਼ਿਤ ਹੋਇਆ ਹੈ।

੬ ਗੁਰੂ ਨਾਨਕ ਸਾਹਿਬ ਚੌਥੀ ਲਾਂਵ ਦਵਾਰਾ ਕਥਨ ਕਰਦੇ ਹਨ ਕਿ ਅਵਿਨਾਸ਼ੀ ਪਤੀ ਦੀ ਪ੍ਰਾਪਤੀ ਹੋਈ ਹੈ।

ਸਿੱਧਾਂਤ—ਇਹ ਹੈ ਕਿ ਗੁਰਬਾਣੀ ਦਵਾਰਾ ਸੰਸਕਾਰ ਕਰਨ ਤੋਂ ਗੁਰਸਿੱਖਾਂ ਦੇ ਵਿਹਾਰ ਅਤੇ ਪਰਮਾਰਥ ਦੋਵੇਂ ਸਿੱਧ ਹੁੰਦੇ ਹਨ। ਗੁਰਮੁਖ ਪੁਰਸ਼ ਭੋਗ ਮੋਖ ਦਾ ਆਨੰਦ ਲੈਂਦੇ ਹੋਏ ਜੀਵਨ-ਯਾਤਰਾ ਸਫਲ ਕਰਦੇ ਹਨ।

ਸਬਦੋ ਤ ਗਾਵਹੁ ਹਰੀ ਕੇਰਾ, ਮਨਿ ਜਿਨੀ ਵਸਾਇਆ ॥
ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥
ਏ ਮਨ ਮੇਰਿਆ ! ਤੂ ਸਦਾ ਰਹੁ ਹਰਿ ਨਾਲੇ ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ! ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥
ਸਭਨਾ ਗਲਾ ਸਮਰਥੁ ਸੁਆਮੀ, ਸੋ ਕਿਉ ਮਨਹੁ ਵਿਸਾਰੇ ? ॥
ਕਹੈ ਨਾਨਕੁ, ਮੰਨ ਮੇਰੇ ! ਸਦਾ ਰਹੁ ਹਰਿ ਨਾਲੇ ॥੨॥
ਸਾਚੇ ਸਾਹਿਬਾ ! ਕਿਆ ਨਾਹੀ ਘਰਿ ਤੇਰੈ !
ਘਰਿ ਤ ਤੇਰੈ ਸਭੁ ਕਿਛੁ ਹੈ, ਜਿਸੁ ਦੇਹਿ ਸੁ ਪਾਵਏ ॥
ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥
ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥
ਕਹੈ ਨਾਨਕੁ ਸਚੇ ਸਾਹਿਬ ! ਕਿਆ ਨਾਹੀ ਘਰਿ ਤੇਰੈ ? ॥੩॥
ਸਾਚਾ ਨਾਮੁ ਮੇਰਾ ਆਧਾਰੋ ॥
ਸਾਚੁ ਨਾਮੁ ਅਧਾਰੁ ਮੇਰਾ, ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ ਸੁਣਹੁ ਸੰਤਹੁ ! ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥੪॥
ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥
ਕਹੈ ਨਾਨਕੁ ਤਹ ਸੁਖੁ ਹੋਆ, ਤਿਤੁ ਘਰਿ ਅਨਹਦ ਵਾਜੇ ॥੫॥...
ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥
ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥੧॥

(ਝ) ਆਨੰਦ ਵਿਵਾਹ ਦੀ ਅਰਦਾਸ ਕਰ ਕੇ ਕੜਾਹ ਪ੍ਰਸ਼ਾਦ ਦੀਵਾਨ ਵਿੱਚ ਵਰਤੇ। ਪ੍ਰਸ਼ਾਦ ਦੇ ਕੇ ਸੁਭਾਗ ਜੋੜੀ ਨੂੰ ਘਰ ਜਾਣ ਦੀ ਆਗਿਆ ਦਿੱਤੀ ਜਾਵੇ।

(ਞ) ਆਨੰਦ ਕਾਰਜ ਨਿਮਿੱਤ ਜੋ ਘਰ ਦੇ ਸੰਬੰਧੀਆਂ ਨੇ ਮਿਲ ਕੇ ਪਾਠ ਕੀਤਾ ਹੈ, ਉਸ ਦਾ ਭੋਗ ਪਰਿਵਾਰ ਵਿੱਚ ਮਿਲ ਕੇ ਪਾਇਆ ਜਾਵੇ, ਦੀਵਾਨ ਵਿੱਚ ਭੋਗ ਪਾਣਾ ਜ਼ਰੂਰੀ ਨਹੀਂ। ਜੇ ਸਮਾਂ ਹੋਵੇ ਤਦ ਦੀਵਾਨ ਵਿੱਚ ਹੀ ਭੋਗ ਪਾ ਦਿੱਤਾ ਜਾਵੇ।

(ਟ) ਕੰਨਯਾ ਨੂੰ ਵਿਦਾ ਕਰਨ ਵੇਲੇ ਜੋ ਧਨ, ਵਸਤ੍ਰ ਆਦਿ ਸਾਮਾਨ ਦੇਣਾ ਹੈ, ਉਸ ਨੂੰ ਵਿਖਾਉਣ ਦੀ ਰੀਤਿ ਹਉਮੈ ਭਰੀ ਹੈ, ਇਸ ਲਈ ਗੁਰਸਿੱਖਾਂ ਨੂੰ ਨਹੀਂ ਕਰਨੀ ਚਾਹੀਏ। [ਖੱਟ (ਦਾਜ)]

[੭੯] ਸਿਰੀਰਾਗੁ ਮਹਲਾ ੪ ਛੰਤ (੧)

**ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ,**
**ਸੁ ਕੂੜੁ ਅਹੰਕਾਰੁ ਕਚੁ ਪਾਜੋ॥**

(ਠ) ਆਮ ਰਿਵਾਜ ਅਨੁਸਾਰ ਜੋ ਸ਼ਾਦੀ ਵਿੱਚ ਰਸਮਾਂ ਦੇਸ਼ ਕੁਲ ਦੀ ਪ੍ਰਚੱਲਿਤ ਰੀਤਿ ਮੁਤਾਬਿਕ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਬਾਬਤ ਵਿਚਾਰ ਤੋਂ ਕੰਮ ਲੈਣਾ ਚਾਹੀਏ, ਅਰਥਾਤ ਜਿਸ ਰੀਤਿ ਦਾ ਹੋਣਾ ਧਰਮ ਵਿਰੁੱਧ ਨਾ ਹੋਵੇ, ਉਸ ਦੇ ਕਰਨ ਵਿੱਚ ਕੋਈ ਹਰਜ ਨਹੀਂ, ਜੈਸੇ [ਬਟਣਾ] ਬਟਣਾ ਮਲਣਾ, ਘੋੜੇ ਘੋੜੀ ਦੀ ਸਵਾਰੀ ਕਰਨੀ, [ਘੋੜੀ ਚੜ੍ਹਨਾ] ਸਿਰਪੇਚ, ਸੇਹਰਾ, ਜਿਗਾ, ਕਲਗੀ ਆਦਿ ਦਾ ਬੰਨ੍ਹਣਾ ਆਦਿ, ਪਰ ਜੋ ਰਸਮਾਂ ਧਾਰਮਿਕ ਨਿਯਮਾਂ ਤੋਂ ਵਿਰੁੱਧ ਹਨ, ਜਿਹਾ ਕਿ ਸ਼ਾਂਤਿ[੧] [ਸੇਹਰਾ] ਕਰਾਉਣੀ, ਨਵ ਗ੍ਰਹਿ ਪੂਜਨ, ਕੰਗਣਾ ਬੰਨ੍ਹਣਾ ਆਦਿ ਉਨ੍ਹਾਂ ਦਾ ਤਯਾਗ ਚਾਹੀਏ। [ਕੰਗਣਾ ਬੰਨ੍ਹਣਾ]

## ਆਪ ਪਛਾਣਨਾ

ਖ਼ੁਦ-ਪਸੰਦੀ ਅਤੇ ਅਭਿਮਾਨ ਦਾ ਤਯਾਗ ਕਰ ਕੇ ਆਪਣੀ ਅਸਲੀਅਤ ਸਮਝਣ ਅਰ ਗੁਰਬਾਣੀ ਦ੍ਵਾਰਾ ਆਤਮ ਸ੍ਵਰੂਪ ਨੂੰ ਯਥਾਰਥ ਰੀਤਿ ਕਰ ਕੇ ਜਾਣਨ ਦਾ ਅਰਥ "ਆਪ ਪਛਾਣਨਾ" ਹੈ।

[੫੮] ਸਿਰੀਰਾਗੁ ਮਹਲਾ ੧ ਅਸਟਪਦੀ (੮)

**ਸਭ ਸਾਲਾਹੇ ਆਪ ਕਉ, ਵਡਹੁ ਵਡੇਰੀ ਹੋਇ॥**
**ਗੁਰ ਬਿਨੁ ਆਪੁ ਨ ਚੀਨੀਐ, ਕਹੇ ਸੁਣੇ ਕਿਆ ਹੋਇ ?॥**

੧ ਕਈ ਅਗਯਾਨੀ ਸਿੱਖ, "ਸਾਂਤਿ ਪਾਈ ਗੁਰ ਸਤਿਗੁਰ ਪੂਰੇ" ਸ਼ਬਦ ਗਾ ਕੇ ਨਾਨਕਿਆਂ ਵੱਲੋਂ ਸ਼ਾਂਤਿ ਕਰਾਉਂਦੇ ਹਨ, ਪਰ ਇਹ ਪਾਖੰਡ ਕਰਮ ਹੈ। [ਸ਼ਾਂਤਿ ਕਰਾਉਣੀ]

**ਨਾਨਕ ਸਬਦਿ ਪਛਾਣੀਐ, ਹਉਮੈ ਕਰੈ ਨ ਕੋਇ ॥੮॥**

[੧੦੫੬] ਮਾਰੂ ਸੋਲਹੇ ਮਹਲਾ ੩ (੧੩)

**ਆਪੁ ਪਛਾਣੈ ਸੋ ਸਭਿ ਗੁਣ ਜਾਣੈ ॥**

## ਆਪ ਭਲੇ ਜਗ ਭਲਾ

[੨੫੮] ਗਉੜੀ ਬਾਵਨ ਅਖਰੀ ਮਹਲਾ ੫ (੩੯)

**ਬੀਰਾ[੧] ! ਆਪਨ ਬੁਰਾ ਮਿਟਾਵੈ ॥ ਤਾਹੂ ਬੁਰਾ ਨਿਕਟਿ ਨਹੀ ਆਵੈ ॥**

[੨੬੬] ਗਉੜੀ ਸੁਖਮਨੀ ਮਹਲਾ ੫ (੩)

**ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥**

[੬੧੦] ਸੋਰਠਿ ਮਹਲਾ ੫ (੬)

**ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ ਸਭ ਰੋਗੀ ॥...**
**ਸੰਤਸੰਗਿ ਜਾ ਕਾ ਮਨੁ ਸੀਤਲੁ, ਓਹੁ ਜਾਣੈ ਸਗਲੀ ਠਾਂਢੀ[੨] ॥**
**ਹਉਮੈ ਰੋਗਿ ਜਾ ਕਾ ਮਨੁ ਬਿਆਪਿਤ, ਓਹੁ ਜਨਮਿ ਮਰੈ ਬਿਲਲਾਤੀ ॥੨॥**

[੧੩੪੨] ਪ੍ਰਭਾਤੀ ਅਸਟਪਦੀ ਮਹਲਾ ੧ (੧)

**ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥ ਜੈਸੀ ਮਨਸਾ ਤੈਸੀ ਦਸਾ ॥**

[੧੩੮੨] ਸਲੋਕ—ਫਰੀਦ

**ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ ॥**
**ਫਰੀਦਾ ! ਜੇ ਤੂ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ ॥੯੫॥**

ਭਾਈ ਗੁਰਦਾਸ, ਵਾਰ ੩੧ (੪)

**ਆਪਿ ਭਲਾ ਸਭੁ ਜਗੁ ਭਲਾ, ਭਲਾ ਭਲਾ ਸਭਨਾ ਕਰਿ ਦੇਖੈ ।**
**ਆਪਿ ਬੁਰਾ ਸਭੁ ਜਗੁ ਬੁਰਾ, ਸਭ ਕੋ ਬੁਰਾ ਬੁਰੇ ਦੇ ਲੇਖੈ ।**

## ਆਰਤੀ

**ਹਿੰਦੂ ਮੱਤ ਵਿੱਚ ਇਸ਼ਟ ਦੇਵਤਾ ਅੱਗੇ ਦੀਵੇ ਭੁਆ ਕੇ ਪੂਜਾ ਕਰਨ ਦਾ ਨਾਉਂ "ਆਰਤੀ" (ਆਰਾਤ੍ਰਿਕ) ਹੈ, ਜਿਸ ਦਾ ਸਿੱਖ ਮੱਤ ਵਿੱਚ ਖੰਡਨ ਕੀਤਾ ਗਿਆ ਹੈ, ਗੁਰੂ ਸਾਹਿਬ ਨੇ ਸਿੱਖਾਂ ਨੂੰ ਅਖੰਡ ਆਰਤੀ ਦਾ ਉਪਦੇਸ਼ ਦਿੱਤਾ ਹੈ, ਜਿਸ ਦੀ ਉੱਥਾਨਿਕਾ ਇਹ ਹੈ—**

**ਸੱਤਜ ਧਰਮ ਦਾ ਪ੍ਰਚਾਰ ਕਰਦੇ ਹੋਏ ਸਤਿਗੁਰੂ ਨਾਨਕ ਦੇਵ ਜਦ ਪੁਰੀ (ਜਗੰਨਾਥ) ਪਹੁੰਚੇ, ਤਦ ਆਥਣ ਵੇਲੇ ਆਰਤੀ ਵਿੱਚ ਸ਼ਾਮਿਲ ਨਹੀਂ ਹੋਏ ।**

੧ ਹੇ ਭਾਈ ! ੨ ਸਾਰੀ ਵਿਸ਼ਵ ਨੂੰ ਸ਼ਾਂਤ ਰੂਪ ਜਾਣਦਾ ਹੈ ।

**ਪੰਡਿਤਾਂ ਨੇ ਗੁਰੂ ਸਾਹਿਬ ਨੂੰ ਆਖਿਆ—"ਤੁਸੀਂ ਨਾਸਤਿਕ ਹੋ ਜੋ ਠਾਕੁਰ ਦੀ ਆਰਤੀ ਵਿੱਚ ਹਿੱਸਾ ਨਹੀਂ ਲਿਆ।" ਉਸ ਵੇਲੇ ਜਗਤ ਗੁਰੂ ਨੇ ਹੇਠ ਲਿਖੇ ਸ਼ਬਦ ਦੁਆਰਾ ਪ੍ਰਾਕ੍ਰਿਤ ਆਰਤੀ ਦਾ ਉਪਦੇਸ਼ ਦਿੱਤਾ—**

[੧੩] ਰਾਗੁ ਧਨਾਸਰੀ ਮਹਲਾ ੧ (ਸੋਹਿਲਾ ੩)

**ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ[੧] ॥**
**ਧੂਪੁ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ[੨] ॥੧॥**
**ਕੈਸੀ ਆਰਤੀ ਹੋਇ ॥ ਭਵ ਖੰਡਨਾ[੩] ! ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ[੪] ॥੧॥ ਰਹਾਉ ॥ ਸਹਸ ਤਵ ਨੈਨ, ਨਨ[੫] ਨੈਨ ਹਹਿ ਤੋਹਿ ਕਉ, ਸਹਸ ਮੂਰਤਿ, ਨਨਾ ਏਕ ਤੁੋਹੀ ॥ ਸਹਸ ਪਦ ਬਿਮਲ, ਨਨ ਏਕ ਪਦ, ਗੰਧ ਬਿਨੁ, ਸਹਸ ਤਵ ਗੰਧ, ਇਵ ਚਲਤ ਮੋਹੀ[੬] ॥੨॥**
**ਸਭ ਮਹਿ ਜੋਤਿ ਜੋਤਿ ਹੈ ਸੋਇ[੭] ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ[੮] ॥**
**ਗੁਰ ਸਾਖੀ[੯] ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥**
**ਹਰਿ ਚਰਣ ਕਵਲ ਮਕਰੰਦ ਲੋਭਿਤ, ਮਨੋ[੧੦] ਅਨਦਿਨੋ ਮੋਹਿ ਆਹੀ ਪਿਆਸਾ ॥**
**ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ[੧੧] ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥**

[੬੯੪] ਧਨਾਸਰੀ—ਰਵਿਦਾਸ ਜੀ (੩)

**ਨਾਮੁ ਤੇਰਾ ਦੀਵਾ, ਨਾਮੁ ਤੇਰੋ ਬਾਤੀ, ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥**
**ਨਾਮ ਤੇਰੇ ਕੀ ਜੋਤਿ ਲਗਾਈ, ਭਇਓ ਉਜਿਆਰੋ ਭਵਨ ਸਗਲਾਰੇ ॥੨॥**

[੧੩੫੦] ਪ੍ਰਭਾਤੀ—ਕਬੀਰ ਜੀ (੫)

**ਲੇਹੁ ਆਰਤੀ, ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ, ਭਾਈ ॥**
**ਠਾਢਾ ਬ੍ਰਹਮਾ ਨਿਗਮ[੧੨] ਬੀਚਾਰੈ, ਅਲਖੁ ਨ ਲਖਿਆ ਜਾਈ ॥੧॥ ਰਹਾਉ ॥**

---

੧ ਅਕਾਸ਼ ਰੂਪੀ ਥਾਲ ਹੈ, ਸੂਰਜ ਅਤੇ ਚੰਦ ਦੀਵੇ ਬਣੇ ਹੋਏ ਹਨ, ਤਾਰਿਆਂ ਦਾ ਸਮੁਦਾਯ ਮਾਨੋ ਮੋਤੀ ਹਨ।
੨ ਮਲਯ ਨੂੰ ਛੂਹ ਕੇ ਜੋ ਪੌਣ ਆ ਰਹੀ ਹੈ, ਇਹੀ ਤੇਰੇ ਲਈ ਧੂਪ ਹੈ, ਪਵਨ ਚੌਰ ਫਿਰ ਰਹਿਆ ਹੈ, ਹੇ ਮਹਾਂ ਪ੍ਰਕਾਸ਼ਮਾਨ! ਸਾਰੀ ਫੁਲੀ ਹੋਈ ਬਨਸਪਤੀ ਤੇਰੇ ਉੱਤੇ ਫੁੱਲ ਚੜ੍ਹਾਏ ਜਾ ਰਹੇ ਹਨ।
੩ ਹੇ ਜਨਮ ਮਰਨ ਦੇ ਮਿਟਾਉਣ ਵਾਲੇ ਸੁਾਮੀ! ਤੇਰੀ ਕੈਸੀ ਅਦਭੁਤ ਆਰਤੀ ਹੋ ਰਹੀ ਹੈ!
੪ ਤੇਰੀ ਆਰਤੀ ਵਿੱਚ ਘੰਟੇ, ਛੈਣੇ, ਸੰਖਾਂ ਦੀ ਥਾਂ, ਅਨਹਤ ਸ਼ਬਦਾਂ ਦੇ ਨਗਾਰੇ ਨਫੀਰੀਆਂ ਵੱਜ ਰਹੀਆਂ ਹਨ।
੫ ਨਹੀਂ।
੬ ਤੇਰੇ ਅਦਭੁਤ ਚਰਿੱਤ੍ਰ ਇਸ ਤਰ੍ਹਾਂ ਸਾਨੂੰ ਮੋਹਿਤ ਕਰ ਰਹੇ ਹਨ।
੭ ਸਭ ਵਿੱਚ ਉਸੇ ਮਹਾਂ ਜੋਤੀ ਰੂਪ ਦੀ ਜੋਤਿ ਹੈ, ਫਿਰ ਉਸ ਨੂੰ ਤੁਛ ਦੀਵਿਆਂ ਦੀ ਜੋਤਿ ਕਿਸ ਤਰ੍ਹਾਂ ਪ੍ਰਸੰਨ ਕਰ ਸਕਦੀ ਹੈ?
੮ ਜੋ ਸਭ ਨੂੰ ਪ੍ਰਕਾਸ਼ ਦਿੰਦਾ ਹੈ, ਉਸ ਨੂੰ ਦੀਵਿਆਂ ਦੇ ਪ੍ਰਕਾਸ਼ ਦੀ ਕੀ ਲੋੜ ਹੈ?
੯ ਗੁਰੂ ਉਪਦੇਸ਼ ਦੁਆਰਾ।
੧੦ ਵਾਹਗੁਰੂ ਦੇ ਚਰਨ ਕਮਲ ਦੀ ਮਿਠਾਸ ਲਈ ਮੇਰਾ ਭੌਰਾ-ਮਨ ਲੋਭਿਤ ਹੋਇਆ ਹੈ।
੧੧ ਨਾਨਕ ਚਾਤ੍ਰਿਕ (ਪਪੀਹੇ) ਨੂੰ ਆਪਣੀ ਕ੍ਰਿਪਾ ਰੂਪੀ ਸ੍ਵਾਂਤੀ ਜਲ ਦੇਹ।
੧੨ ਵੇਦ।

ਤਤੁ ਤੇਲੁ[1] ਨਾਮੁ ਕੀਆ ਬਾਤੀ, ਦੀਪਕੁ ਦੇਹ ਉਜ੍ਯਾਰਾ ॥
ਜੋਤਿ ਲਾਇ ਜਗਦੀਸ ਜਗਾਇਆ, ਬੂਝੈ ਬੂਝਨਹਾਰਾ[2] ॥੨॥

ਸਿੱਖ ਨਿਯਮਾਂ ਤੋਂ ਅਗ੍ਯਾਤ ਕਈ ਸਿੱਖ ਭਾਈ, ਦੀਵੇ ਮਚਾ ਕੇ ਆਰਤੀ ਕਰਦੇ ਅਤੇ 'ਚੰਡੀ ਚਰਿੱਤ੍ਰ' ਦਾ ਸਵੈਯਾ—

"ਸੰਖਨ ਕੀ ਧੁਨਿ ਘੰਟਨ ਕੀ ਕਰਿ ਫੂਲਨ ਕੀ ਬਰਖਾ ਬਰਖਾਵੈ ॥"
ਪੜ੍ਹ ਕੇ ਸੰਖ ਵਜਾਉਂਦੇ, ਘੰਟੇ ਖੜਕਾਉਂਦੇ ਹੋਏ[3] ਫੁੱਲ ਬਰਸਾਉਂਦੇ ਹਨ, ਜੋ ਦੇਵਤਿਆਂ ਵਲੋਂ ਕੀਤੀ ਗਈ ਦੁਰਗਾ ਦੀ ਆਰਤੀ ਦੀ ਨਕਲ ਹੈ। ਅਸਾਡੇ ਵਿੱਚ ਆਰਤੀ ਦਾ ਪ੍ਰਚਾਰ ਕਿਵੇਂ [ਆਰਤੀ ਦੇ ਪ੍ਰਚਾਰ ਦਾ ਕਾਰਨ] ਹੋਇਆ ? ਇਸ ਦਾ ਕਾਰਨ ਇਹ ਹੈ :—

ਸ੍ਰੀ ਗੁਰੂ ਗੋਬਿੰਦ ਸਿੰਘ ਸ੍ਵਾਮੀ ਦੇ ਜੋਤੀ ਜੋਤਿ ਸਮਾਉਣ ਪਿੱਛੋਂ, ਪ੍ਰਸਿੱਧ ਸਿੱਖ ਮੰਦਰਾਂ ਵਿੱਚ ਸਿੰਘ ਪੁਜਾਰੀ ਗ੍ਰੰਥੀ, ਸ਼ਾਂਤਿ ਨਾਲ ਨਹੀਂ ਰਹਿ ਸਕਦੇ ਸਨ, ਕਯੋਂਕਿ ਉਸ ਵੇਲੇ ਦੇ ਅਨਯਾਈ ਹਾਕਮ ਸਿੰਘਾਂ ਪੁਰ ਭਾਰੀ ਸਖ਼ਤੀ ਕਰਦੇ ਸੇ, ਬਹੁਤ ਗੁਰਦੁਆਰਿਆਂ ਦੀ ਸੇਵਾ ਉਸ ਸਮੇਂ ਉਦਾਸੀ ਸਾਧੂਆਂ ਨੇ ਸਾਂਭ ਲਈ ਸੀ, ਜਿਨ੍ਹਾਂ ਨੇ ਪੜੋਸੀ ਹਿੰਦੂਆਂ ਨੂੰ ਪ੍ਰਸੰਨ ਕਰ ਕੇ ਭੇਟਾ ਲੈਣ ਲਈ ਸਤਿਗੁਰੂ ਨਾਨਕ ਦੇਵ ਦੇ ਸਿੱਧਾਂਤਾਂ ਤੋਂ ਵਿਰੁੱਧ, ਹਿੰਦੂ ਪੂਜਾ ਸਿੱਖ ਮੰਦਿਰਾਂ ਵਿੱਚ ਪ੍ਰਚੱਲਿਤ ਕਰ ਦਿੱਤੀ। ਇਸ ਪਿੱਛੋਂ, ਮਹਾਰਾਜਾ ਰਣਜੀਤ ਸਿੰਘ ਜੀ ਦੇ ਪ੍ਰਧਾਨ ਕਰਮਚਾਰੀ ਡੋਗਰੇ ਅਰ ਬ੍ਰਾਹਮਣਾਂ ਨੇ ਉਸ ਦੀ ਹੋਰ ਭੀ ਪੁਸ਼ਟੀ ਕਰ ਕੇ ਬੇਅੰਤ ਕੁਰੀਤੀਆਂ ਦਾ ਪ੍ਰਚਾਰ ਕਰ ਦਿੱਤਾ, ਜੈਸੇ ਕਿ ਦੀਵੇ ਮਚਾ ਕੇ ਆਰਤੀ ਕਰਨੀ, ਟਿੱਕੇ ਲਾਉਣੇ, ਕਿਵਾੜ ਬੰਦ ਜਾਂ ਪੜਦਾ ਕਰ ਕੇ ਪ੍ਰਸ਼ਾਦ ਦਾ ਭੋਗ ਲਾਉਣਾ[4], ਨਗਾਰੇ ਦੀ ਥਾਂ ਘੰਟਿਆਂ ਦੀ ਘਨਘੋਰ ਲਾਉਣੀ, ਗੁਰੂ ਸਾਹਿਬਾਨ ਦੇ ਜਨਮ ਦਿਨਾਂ ਪਰ ਬਾਲ ਭੋਗ (ਟਿੱਕੀ) ਪ੍ਰਸ਼ਾਦ ਬਣਾਉਣਾ, ਇਤਯਾਦਿਕ।

ਅਸੀਂ ਹੈਰਾਨ ਹਾਂ, ਉਨ੍ਹਾਂ ਭਾਈਆਂ ਦੀ ਬੁੱਧਿ ਪਰ, ਜੋ ਮੂੰਹੋਂ ਦੀਵਿਆਂ ਦੀ ਆਰਤੀ ਦੇ ਖੰਡਨ ਰੂਪ ਸ਼ਬਦ ਪੜ੍ਹਦੇ ਹਨ ਅਤੇ ਹੱਥਾਂ ਨਾਲ ਦੀਵੇ ਅਰਥਾਤ ਗੁਰੁ ਸ਼ਬਦ ਵਿਰੁੱਧ ਕ੍ਰਿਯਾ ਕਰਦੇ ਹਨ।

---

੧ ਤੱਤ੍ਵ ਵਿਚਾਰ ਰੂਪੀ ਤੇਲ।

੨ ਜਗਦੀਸ਼੍ਵਰ ਦੀ ਜੋਤਿ ਲਗਾ ਕੇ ਮਨ ਨੂੰ ਰੋਸ਼ਨ ਕੀਤਾ ਹੈ, ਇਸ ਆਰਤੀ ਨੂੰ ਗ੍ਯਾਨੀ ਹੀ ਸਮਝਦੇ ਹਨ।

੩ ਘੰਟੇ ਵਜਾਉਣ ਦੀ ਰੀਤਿ ਸਭ ਤੋਂ ਪਹਿਲਾਂ ਅਵਿਚਲ ਨਗਰ ਦੇ ਗੁਰਦੁਆਰੇ ਉਦਾਸੀਆਂ ਪੁਜਾਰੀਆਂ ਨੇ ਚਲਾਈ, ਜੋ ਹੁਣ ਤੱਕ ਪ੍ਰਚੱਲਿਤ ਹੈ।

੪ ਅਵਿਚਲ ਨਗਰ (ਹਜ਼ੂਰ ਸਾਹਿਬ) ਇਸ ਵੇਲੇ ਭੀ ਕਿਵਾੜ ਬੰਦ ਕਰ ਕੇ ਘੰਟੇ ਵਜਾ ਕੇ ਪ੍ਰਸ਼ਾਦ ਦਾ ਭੋਗ ਲਗਾਇਆ ਜਾਂਦਾ ਹੈ। [ਕਿਵਾੜ ਬੰਦ ਕਰ ਕੇ ਭੋਗ ਲਾਉਣਾ]

## ਆਲਸ

**ਉੱਦਮ ਦਾ ਤਯਾਗੀ ਆਲਸੀ ਪੁਰੁਸ਼, ਉਪਕਾਰ ਆਦਿਕ ਗੁਣਾਂ ਤੋਂ ਖਾਲੀ ਨਿਰਾਰਥਕ ਜੀਵਨ ਬਿਤਾਉਂਦਾ ਹੈ। ਨਿਰਾਲਸ ਰਹਿ ਕੇ ਵਿਵਹਾਰ ਅਤੇ ਪਰਮਾਰਥ ਦੀ ਸਿੱਧੀ ਕਰਨੀ ਸਿੱਖ ਧਰਮ ਦੀ ਸਿੱਖਯਾ ਹੈ।**

[੧੦੮] ਮਾਝ ਮਹਲਾ ੫ (੪੮)

**ਸੰਤਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ[1] ਜੀਉ ॥੧॥**

[੫੧੮] ਸਲੋਕ ਮਃ ੫ ਵਾਰ ਗੂਜਰੀ ੨ (੩)

**ਚੰਗਿਆਈਂ ਆਲਕੁ[2] ਕਰੇ, ਬੁਰਿਆਈਂ ਹੋਇ ਸੇਰੁ[3] ॥**

[੧੦੧੧] ਮਾਰੂ ਮਹਲਾ ੧ ਅਸਟਪਦੀ (੪)

**ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ ॥**

## ਆਵਾ-ਗੌਣ (ਆਵਾ-ਗਮਨ)

**ਸ਼ੁਭ ਅਸ਼ੁਭ ਕਰਮਾਨੁਸਾਰ ਜੀਵ ਦਾ ਊਚ ਨੀਚ ਜੂਨਾਂ ਵਿੱਚ ਇਕ ਸਰੀਰ ਛੱਡ ਕੇ ਦੂਜੇ ਵਿੱਚ ਪ੍ਰਵੇਸ਼ ਹੋਣਾ, ਆਵਾ-ਗੌਣ (ਆਵਾ-ਗਮਨ) ਤਨਾਸੁਖ਼ (Transmigration) ਸੱਦੀਦਾ ਹੈ।**

[੩੫੬] ਆਸਾ ਮਹਲਾ ੧ (੨੩)

**ਏਤੁ ਮੋਹਿ[4] ਫਿਰਿ ਜੂਨੀ ਪਾਹਿ ॥ ਮੋਹੇ ਲਾਗਾ ਜਮ ਪੁਰਿ ਜਾਹਿ ॥**

[੪੬੫] ਵਾਰ ਆਸਾ (੪)

**ਏਹੁ ਜੀਉ ਬਹੁਤੇ ਜਨਮ ਭਰੰਮਿਆ... ॥**

[੪੬੬] ਵਾਰ ਆਸਾ ਮਃ ੨ (੭)

**ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਹਿ ॥**

[੭੦੫] ਜੈਤਸਰੀ ਛੰਤ ਮਹਲਾ ੫ (੩)

**ਉਦਮ ਕਰਹਿ ਅਨੇਕ, ਹਰਿ ਨਾਮੁ ਨ ਗਾਵਹੀ ॥**
**ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ ॥**

[੯੯੨] ਰਾਮਕਲੀ ਮਹਲਾ ੫ (੧)

**ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ[5] ॥**

---

੧ ਪੁਰੁਸ਼ਾਰਥ ਛੱਡ ਕੇ ਜੋ ਆਲਸੀ ਹੋਂਦੇ ਹਨ, ਉਨ੍ਹਾਂ ਨੂੰ ਸ਼ਰੀਰਕ ਅਤੇ ਮਾਨਸਿਕ ਰੋਗ ਆ ਗ੍ਰਸਦੇ ਹਨ, ਇਸ ਲਈ ਸਦਾ ਪੁਰੁਸ਼ਾਰਥ ਰੂਪ ਔਖਧਿ ਦਾ ਸੇਵਨ ਕਰਨਾ ਜ਼ਰੂਰੀ ਹੈ।

੨ ਆਲਸ, ਸੁਸਤੀ। ੩ ਚੰਗੇ ਕੰਮਾਂ ਲਈ ਆਲਸ ਕਰਦਾ ਹੈ ਅਤੇ ਬੁਰਿਆਈਆਂ ਕਰਨ ਨੂੰ ਸ਼ੇਰ (ਬਲੀ ਤੇ ਉੱਦਮੀ) ਬਣ ਬੈਠਦਾ ਹੈ। ਉਪਦੇਸ਼ ਇਹ ਹੈ ਕਿ ਭਲੇ ਕੰਮਾਂ ਦੇ ਕਰਨ ਵਾਸਤੇ ਹਰ ਵੇਲੇ ਉੱਦਮੀ ਹੋਣਾ ਚਾਹੀਏ। ੪ ਇਸ ਅਗਯਾਨ ਦੇ ਕਾਰਣ। ੫ ਭਾਵ, ਹੌਮੈ ਅਥਵਾ ਆਵਾ-ਗਮਨ ਦਾ ਕਾਰਨ ਹੈ।

# ਆਵਾ-ਗੌਣ ਦੀ ਸਮਾਪਤੀ

ਗੁਰੁਮਤ ਨੂੰ ਮਨ ਵਸਾ ਕੇ ਜਦ ਪੁਰੁਸ਼ ਕੁਕਰਮਾਂ ਤੋਂ ਮਨ ਫੇਰਦਾ ਹੈ ਅਤੇ ਸ਼ੁਭ ਗੁਣਾਂ ਨੂੰ ਚਿੱਤ ਵਿੱਚ ਨਿਵਾਸ ਦਿੰਦਾ ਹੋਇਆ ਗੁਰੁ ਉਪਦੇਸ਼ ਪਰ ਅਮਲ ਕਰਦਾ ਹੈ, ਤਦ ਅਗ੍ਯਾਨ ਦਾ ਨਾਸ਼ ਹੋ ਕੇ ਗ੍ਯਾਨ ਦਾ ਪ੍ਰਕਾਸ਼ ਹੋਂਦਾ ਹੈ, ਜਿਸ ਤੋਂ ਆਵਾ-ਗੌਣ ਦੀ ਸਮਾਪਤੀ ਹੋ ਜਾਂਦੀ ਹੈ। ਹੇਠ ਲਿਖੇ ਸ਼ਬਦ ਵਿੱਚ ਆਤਮ ਜਗਿਯਾਸਾ, ਸਾਧਨਾਂ ਦੀ ਸਿੱਧੀ, ਤੱਤ੍ਵ ਗਯਾਨ ਦੀ ਪ੍ਰਾਪਤੀ ਅਤੇ ਆਵਾਗਮਨ ਦੀ ਨਿਵ੍ਰਿਤੀ ਦਾ ਸਰੂਪ, ਬਹੁਤ ਉੱਤਮ ਰੀਤਿ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਥਨ ਕੀਤਾ ਹੈ—

[੭੩] ਸਿਰੀਰਾਗੁ ਮਹਲਾ ੫ (੨)

ਪੈ ਪਾਇ ਮਨਾਈ ਸੋਇ ਜੀਉ ॥
ਸਤਿਗੁਰ ਪੁਰਖਿ ਮਿਲਾਇਆ, ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥੧॥ ਰਹਾਉ ॥
ਗੋਸਾਈ ਮਿਹੰਡਾ ਇਠੜਾ[1] ॥ ਅੰਮ ਅਬੇ ਥਾਵਹੁ ਮਿਠੜਾ[2] ॥
ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥੧॥
ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥
ਨਾਉ ਬੀਜਣ ਲਗਾ ਆਸ ਕਰਿ, ਹਰਿ ਬੋਹਲ ਬਖਸ ਜਮਾਇ ਜੀਉ ॥੨॥
ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ ਚਿਤਿ ਨ ਜਾਣਦਾ[3] ॥
ਹਰਿ ਇਕਤੈ ਕਾਰੈ ਲਾਇਓਨੁ, ਜਿਉ ਭਾਵੈ ਤਿਵੈਂ ਨਿਬਾਹਿ ਜੀਉ ॥੩॥
ਤੁਸਿ ਭੋਗਿਹੁ ਭੁੰਚਹੁ, ਭਾਈਹੋ ! ਗੁਰਿ ਦੀਬਾਣਿ ਕਵਾਇ ਪੈਨਾਈਓ[4] ॥
ਹਉ ਹੋਆ ਮਾਹਰੁ[5] ਪਿੰਡ ਦਾ[6], ਬੰਨਿ ਆਦੇ ਪੰਜਿ ਸਰੀਕ ਜੀਉ ॥੪॥
ਹਉ ਆਇਆ ਸਾਮ੍ਹੈ ਤਿਹੰਡੀਆ[7] ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ[8] ॥
ਕੰਨੁ ਕੋਈ ਕਢਿ ਨ ਹੰਘਈ, ਨਾਨਕ ਵੁਠਾ ਘੁਘਿ ਗਿਰਾਉ ਜੀਉ[9] ॥੫॥
ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥
ਉਜੜੁ ਥੇਹੁ ਵਸਾਇਓ[10], ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥
ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥

---

੧ ਇਸ਼ਟ, ਪਯਾਰਾ। ੨ ਮਾਂ ਅਤੇ ਬਾਪ ਤੋਂ ਵੱਧ ਕੇ ਪਯਾਰਾ ਹੈ।
੩ ਦ੍ਵੈਤਵਾਦ ਦੇ ਲੇਖ ਲਿਖਣੇ ਮੈਂ ਨਹੀਂ ਜਾਣਦਾ।
੪ ਗੁਰੂ ਦੇ ਦੀਵਾਨ ਵਿੱਚ ਸਿਰੋਪਾ ਦੀ ਦਾਤ ਮਿਲੀ ਹੈ, ਅਰਥਾਤ ਖ਼ਿਲਤ ਹਾਸਿਲ ਹੋਇਆ ਹੈ।
੫ ਸਰਦਾਰ, ਚੋਧਰੀ, ਮੇਹਰ। ੬ ਸ਼ਰੀਰ ਦਾ। ੭ ਤੇਰੀ।
੮ ਮੇਰੇ ਮੁਜ਼ਾਰੇ ਹਨ, ਭਾਵ ਇਹ ਕਿ ਉਨ੍ਹਾਂ ਦੀ ਮਲਕੀਅਤ ਨਹੀਂ, ਮੇਰੇ ਹੁਕਮ ਵਿੱਚ ਕਾਸ਼ਤਕਾਰੀ ਕਰਦੇ ਹਨ।
੯ ਮੇਰੇ ਵਿਰੁੱਧ ਗੱਲ ਸੁਣਨ ਨੂੰ ਕੋਈ ਕੰਨ ਨਹੀਂ ਕਰ ਸਕਦਾ, ਅਤੇ ਪਿੰਡ ਵਿੱਚ ਅਮਨ ਹੋਣ ਕਰ ਕੇ (ਸੁਭ ਗੁਣਾਂ ਦੀ) ਆਬਾਦੀ ਸੰਘਣੀ ਹੋ ਗਈ ਹੈ।
੧੦ ਵਿਕਾਰਾਂ ਦਾ ਤਬਾਹ ਕੀਤਾ ਹੋਇਆ ਮਨ ਅਤੇ ਤਨ ਨਵੇਂ ਸਿਰੇ ਸ਼ੁਭ ਗੁਣਾਂ ਨਾਲ ਅਬਾਦ ਕੀਤਾ ਹੈ।

ਸਭੇ ਕਾਜ ਸਵਾਰਿਅਨੁ, ਲਾਹੀਅਨੁ ਮਨ ਕੀ ਭੁਖ ਜੀਉ ॥੭॥
ਮੈ ਛਡਿਆ ਸਭੋ ਧੰਧੜਾ[1] ॥ ਗੋਸਾਈ ਸੇਵੀ ਸਚੜਾ ॥
ਨਉ ਨਿਧਿ ਨਾਮੁ ਨਿਧਾਨੁ ਹਰਿ, ਮੈ ਪਲੈ ਬਧਾ ਛਿਕਿ[2] ਜੀਉ ॥੮॥
ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥
ਸਤਿਗੁਰਿ ਪੁਰਖਿ ਵਿਖਾਲਿਆ, ਮਸਤਕਿ ਧਰਿ ਕੈ ਹਥੁ ਜੀਉ ॥੯॥
ਮੈ ਬਧੀ ਸਚੁ ਧਰਮ ਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ, ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥
ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥
ਸਭੁ ਮੁਕਤੁ ਹੋਆ ਸੈਸਾਰੜਾ, ਨਾਨਕ ਸਚੀ ਬੇੜੀ[3] ਚਾੜਿ ਜੀਉ ॥੧੧॥
ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥
ਠੋਕਿ ਵਜਾਇ[4] ਸਭ ਡਿਠੀਆ, ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥
ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ[5] ॥
ਸਭ ਸੁਖਾਲੀ ਵੁਠੀਆ[6], ਇਹੁ ਹੋਆ ਹਲੇਮੀ ਰਾਜੁ[7] ਜੀਉ ॥੧੩॥
ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥
ਬਹੁ ਮਾਣੁ ਕੀਆ ਤੁਧੁ ਉਪਰੇ, ਤੂੰ ਆਪੇ ਪਾਇਹਿ ਥਾਇ ਜੀਉ ॥੧੪॥
ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ, ਲੋਚਾ ਪੂਰਨ ਮੇਰੀਆ ॥
ਦੇਹੁ ਦਰਸੁ ਸੁਖਦਾਤਿਆ ! ਮੈ ਗਲ ਵਿਚਿ ਲੈਹੁ ਮਿਲਾਇ ਜੀਉ ॥੧੫॥
ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਅ ਪਇਆਲਿਆ[8] ॥
ਤੂੰ ਥਾਨਿ ਥਨੰਤਰਿ ਰਵਿ ਰਹਿਆ, ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬॥
ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ[9] ॥
[ਉੱਚਾ ਦੁਮਾਲਾ]
ਸਭ ਹੋਈ ਛਿੰਝ[10] ਇਕਠੀਆ, ਦਯੁ ਬੈਠਾ ਵੇਖੈ ਆਪਿ ਜੀਉ ॥੧੭॥
ਵਾਤ[11] ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ[12] ॥
ਨਿਹਤੇ ਪੰਜਿ ਜੁਆਨ ਮੈ, ਗੁਰ ਥਾਪੀ ਦਿਤੀ ਕੰਡਿ ਜੀਉ[13] ॥੧੮॥

---

੧ ਮੰਦ ਕਰਮ, ਅਰ ਤੱਤ੍ਵ ਵਿਚਾਰ ਰਹਿਤ ਕਰਮ ਕਾਂਡ। ੨ ਦ੍ਰਿੜ੍ਹ ਕਰ ਕੇ।
੩ ਸਿੱਖ ਧਰਮ ਰੂਪੀ ਸੱਚੀ ਨੌਕਾ, ਗੁਰਮਤ ਦਾ ਜਹਾਜ਼। ੪ ਪੂਰੀ ਪ੍ਰੀਖਿਆ ਕਰ ਕੇ।
੫ ਰੰਜ ਨਹੀਂ ਕਰਦਾ। ੬ ਵਸਦੇ ਹਨ।
੭ ਅਮਨ ਦਾ ਰਾਜ, ਸੁਖਦਾਈ ਰਾਜ। ੮ ਪਾਤਾਲਾਂ ਵਿੱਚ।
੯ ਅਖਾੜਾ ਜਿੱਤਣ ਵਾਲੇ ਪਹਿਲਵਾਨ ਨੂੰ ਮਾਨ ਦਾ ਚਿੰਨ੍ਹ ਰੂਪ ਦਸਤਾਰ ਮਿਲਦੀ ਹੈ, ਜਿਸ ਨੂੰ ਉਹ ਸਿਰ ਬੰਨ੍ਹ ਕੇ ਅਖਾੜੇ ਵਿੱਚ ਫਿਰ ਕੇ ਆਪਣੀ ਫ਼ਤੇ ਪ੍ਰਗਟ ਕਰਦਾ ਹੈ। ਕਈ ਅਗਯਾਨੀ ਸਿੱਖ 'ਉੱਚ ਦੁਮਾਲੜੇ' ਤੋਂ ਨਿਹੰਗ ਸਿੰਘਾਂ ਦਾ ਦੁਮਾਲਾ ਸਮਝਦੇ ਹਨ, ਪਰ ਇਹ ਅਰਥ ਪ੍ਰਕਰਣ ਵਿਰੁੱਧ ਹੈ। ਇਹ ਫ਼ਾਰਸੀ ਸ਼ਬਦ 'ਦੁੰਬਾਲਹ' ਹੈ, ਜਿਸ ਦਾ ਅਰਥ ਹੈ ਟੋਰੇਦਾਰ ਪੱਗੜ। ਦੇਖੋ 'ਨਿਹੰਗ'।
੧੦ ਅਖਾੜੇ ਵਿੱਚ ਕੁਸ਼ਤੀ ਦੇਖਣ ਲਈ ਤਮਾਸ਼ਬੀਨ ਅਤੇ ਮੱਲਾਂ ਦਾ ਸਮੁਦਾਯ।
੧੧ ਵਾਦਿਤ੍ਰ, ਵਾਜੇ। ੧੨ ਅਖਾੜੇ ਵਿੱਚ ਉੱਤਰ ਕੇ ਮੱਲ ਫੇਰੀਆਂ ਪਾ ਰਹੇ ਹਨ।
੧੩ ਮੈਂ ਪੰਜ ਜੁਆਨ ਪਛਾੜ ਸਿੱਟੇ, ਅਰਥਾਤ ਪੰਜ ਵਿਕਾਰ ਅਤੇ ਵਿਸ਼ਿਆਂ ਦੀ ਪਿੱਠ ਲਾ ਦਿੱਤੀ। ਇਸ ਬਹਾਦੁਰੀ ਪੁਰ ਗੁਰੂ ਨੇ ਮੇਰੀ ਪਿੱਠ ਉੱਪਰ ਥਾਪੀ ਦਿੱਤੀ।

ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ, ਵਾਟ ਵਟਾਇਆ[1] ॥
ਗੁਰਮੁਖਿ ਲਾਹਾ ਲੈ ਗਏ, ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥
ਤੂੰ ਵਰਨਾ ਚਿਹਨਾ ਬਾਹਰਾ ॥ ਹਰਿ, ਦਿਸਹਿ ਹਾਜਰੁ ਜਾਹਰਾ ॥
ਸੁਣਿ ਸੁਣਿ ਤੁਝੈ ਧਿਆਇਦੇ, ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥
ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ[2] ॥
ਹਉ ਬਾਹੁੜਿ ਛਿੰਝ ਨ ਨਚਊ[3], ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥

[੧੩] ਗਉੜੀ ਮਹਲਾ ੫ (ਸੋਹਿਲਾ ੫)

ਨਿਜ ਘਰਿ ਮਹਲੁ[4] ਪਾਵਹੁ ਸੁਖ ਸਹਜੇ, ਬਹੁਰਿ ਨ ਹੋਇਗੋ ਫੇਰਾ ॥੩॥

[੨੫੮] ਗਉੜੀ ਬਾਵਨ ਅਖਰੀ ਮਹਲਾ ੫ (੩੮)

ਫਾਹੇ ਕਾਟੇ ਮਿਟੇ ਗਵਨ, ਫਤਿਹ ਭਈ ਮਨਿ ਜੀਤ ॥
ਨਾਨਕ ਗੁਰ ਤੇ ਥਿਤ ਪਾਈ, ਫਿਰਨ ਮਿਟੇ ਨਿਤ ਨੀਤ ॥੧॥

[੨੮੭] ਗਉੜੀ ਸੁਖਮਨੀ ਮਹਲਾ ੫ (੧੮)

ਜਨਮ ਮਰਨ ਕੇ ਮਿਟੇ ਅੰਦੇਸੇ ॥ ਸਾਧੂ ਕੇ ਪੂਰਨ ਉਪਦੇਸੇ ॥...
ਥਿਤਿ ਪਾਈ ਚੂਕੇ ਭ੍ਰਮ ਗਵਨ ॥ ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ ॥੭॥

[੬੮੭] ਧਨਾਸਰੀ ਮਹਲਾ ੫ ਅਸਟਪਦੀ (੧)

ਸੁਪ੍ਰਸੰਨ ਗੋਪਾਲ ਰਾਇ, ਕਾਟੈ ਰੇ ਬੰਧਨ ਮਾਇ,
ਗੁਰ ਕੈ ਸਬਦਿ ਮੇਰਾ ਮਨੁ ਰਾਤਾ ॥
ਸਦਾ ਸਦਾ ਆਨੰਦੁ, ਭੇਟਿਓ ਨਿਰਭੈ ਗੋਬਿੰਦੁ,
ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ ॥੮॥
ਸਫਲ ਸਫਲ ਭਈ ਸਫਲ ਜਾਤ੍ਰਾ[5],
ਆਵਣ ਜਾਣ ਰਹੇ ਮਿਲੇ ਸਾਧਾ ॥੧॥ ਰਹਾਉ ਦੂਜਾ ॥੧॥

## ਅੰਗ ਵੇਧਨ

ਸਿੱਖ ਮਤ ਵਿੱਚ ਬਾਲਕ ਬਾਲਕੀ ਦੇ ਨੱਕ ਕੰਨ ਵਿੰਨ੍ਹਣੇ ਵਿਵਰਜਿਤ ਹਨ। ਭਾਈ ਦਯਾ ਸਿੰਘ ਜੀ ਆਪਣੇ ਰਚੇ ਹੋਏ ਰਹਿਤ ਨਾਮੇ ਵਿੱਚ ਸਤਿਗੁਰਾਂ ਦਾ ਹੁਕਮ ਪ੍ਰਗਟ ਕਰਦੇ ਹਨ :—

ਬੇਧੇ ਕਾਨ ਨ ਨਾਕ ਕੋ ਸਤਿਗੁਰ ਕੀ ਮਰਯਾਦ।

---

੧ ਜਿੱਤੇ ਹੋਏ ਆਪਣੇ ਘਰ ਮਾਨ ਨਾਲ ਜਾਣਗੇ ਅਤੇ ਹਾਰੇ ਹੋਏ ਰਸਤਾ ਵਟਾਉਣਗੇ। ਭਾਵ ਇਹ ਕਿ ਸ਼ਰਮ ਦੇ ਮਾਰੇ ਪੁੱਠੇ ਪੈਰੀਂ ਮੁੜਨਗੇ। ਸਿੱਧਾਂਤ ਇਹ ਹੈ ਕਿ ਚੌਰਾਸੀ ਵਿੱਚ ਫੇਰ ਭ੍ਰਮਣਗੇ।
੨ ਮੇਰਾ ਅਗਯਾਨ ਬੰਧਨ, ਅਵਿਦਯਾ ਦੀ ਫਾਹੀ।
੩ ਗੁਰੂ ਕ੍ਰਿਪਾ ਕਰ ਕੇ ਮੈਂ ਫੇਰ ਇਸ ਅਖਾੜੇ ਵਿੱਚ ਨਹੀਂ ਨੱਚਾਂਗਾ, ਭਾਵ ਇਹ ਕਿ ਆਵਾ-ਗੌਣ ਵਿੱਚ ਨਹੀਂ ਫਿਰਾਂਗਾ।
੪ ਆਪਣੇ ਆਤਮ ਸ੍ਰੂਪ ਵਿੱਚ ਇਸਥਿਤੀ। ੫ ਮਾਨਸ ਜਨਮ ਦਾ ਸਮਾ।

# ਅੰਦੇਸ਼ਾ (ਸੋਚ-ਫ਼ਿਕਰ)

[੪੩੯] ਆਸਾ ਮਹਲਾ ੧ ਛੰਤ (੫)

**ਭਗਤਿ ਕਰਿ ਚਿਤੁ ਲਾਇ ਹਰਿ ਸਿਉ, ਛੋਡਿ ਮਨਹੁ ਅੰਦੇਸਿਆ ॥**

[੫੭੬] ਵਡਹੰਸੁ ਮਹਲਾ ੫ ਛੰਤ (੧)

**ਸਚੁ ਸਬਦੁ ਧਿਆਇਆ, ਮੰਗਲੁ ਗਾਇਆ, ਚੂਕੇ ਮਨਹੁ ਅਦੇਸਾ ॥**
**ਸੋ ਪ੍ਰਭੁ ਪਾਇਆ ਕਤਹਿ ਨ ਜਾਇਆ, ਸਦਾ ਸਦਾ ਸੰਗਿ ਬੈਸਾ ॥...**
**ਮਨੁ ਥੀਆ ਠੰਢਾ ਚੂਕੀ ਡੰਝਾ[1], ਪਾਇਆ ਬਹੁਤੁ ਖਜਾਨਾ ॥**
**ਸਿਖ ਸੇਵਕ ਸਭਿ ਭੁੰਚਣ ਲਗੇ, ਹੰਉ ਸਤਗੁਰ ਕੈ ਕੁਰਬਾਨਾ ॥**

[੬੩੦] ਸੋਰਠਿ ਮਹਲਾ ੫ (੯੦)

**ਜੋ ਜਨੁ ਭਜਨੁ ਕਰੇ ਪ੍ਰਭ ਤੇਰਾ, ਤਿਸੈ ਅੰਦੇਸਾ ਨਾਹੀ ॥**

[੧੨੧੩] ਸਾਰਗ ਮਹਲਾ ੫ (੪੭)

**ਅਬ ਮੋਰੋ ਸਹਸਾ ਦੂਖੁ ਗਇਆ ॥...**
**ਸਰਬ ਸਿਧਿ ਕਾਰਜ ਸਭਿ ਸਵਰੇ, ਅਹੰ ਰੋਗ ਸਗਲ ਹੀ ਖਇਆ[2] ॥...**
**ਪੰਚ ਦਾਸ ਗੁਰਿ ਵਸਗਤਿ ਕੀਨੇ, ਮਨ ਨਿਹਚਲ ਨਿਰਭਇਆ ॥**
**ਆਇ ਨ ਜਾਵੈ ਨ ਕਤ ਹੀ ਡੋਲੈ, ਥਿਰੁ ਨਾਨਕ ਰਾਜਇਆ ॥੨॥**

[੯੨੬] ਰਾਮਕਲੀ ਮਹਲਾ ੫, ਛੰਤ (੪)

**ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ ॥**
**ਨਾਨਕ ਟੇਕ ਗੋੁਪਾਲ ਕੀ ਗੋਵਿੰਦ ਸੰਕਟ ਮੋਚ ॥੧॥**

# ਅੰਮ੍ਰਿਤ (ਅਮ੍ਰਿਤ)

**ਜਿਸ ਨੂੰ ਪੀ ਕੇ ਅਮਰ ਹੋਈਏ, ਉਸ ਦਾ ਨਾਮ "ਅੰਮ੍ਰਿਤ" ਹੈ। ਪੁਰਾਣ ਕਥਾ ਅਨੁਸਾਰ ਇੱਕ ਪੀਣ ਯੋਗ੍ਯ ਸੁਰਗ ਦਾ ਪਦਾਰਥ ਹੈ, ਪਰ ਉਸ ਨੂੰ ਪੀ ਕੇ ਭੀ ਦੇਵਤਿਆਂ ਦਾ ਵਿਨਾਸ਼ ਗ੍ਰੰਥਾਂ ਵਿੱਚੋਂ ਦੇਖੀਦਾ ਹੈ। ਗੁਰੁਮਤ ਵਿੱਚ ਕਰਤਾਰ ਦੇ ਨਾਮ ਦਾ ਰਹਸ੍ਯ ਅਤੇ ਆਤਮ ਗ੍ਯਾਨ, ਅੰਮ੍ਰਿਤ ਮੰਨਿਆ ਹੈ, ਜਿਸ ਤੋਂ ਨਿੱਤ੍ਯ-ਜੀਵਨ ਪ੍ਰਾਪਤ ਹੋਂਦਾ ਹੈ।**

[੨੪੪] ਗਉੜੀ ਪੂਰਬੀ ਛੰਤ ਮਹਲਾ ੩ (੨)

**ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ, ਦੁਬਿਧਾ ਮਾਰਿ ਨਿਵਾਰੇ ॥**

[੫੩੮] ਬਿਹਾਗੜਾ ਮਹਲਾ ੪ ਛੰਤ (੨)

**ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ!**
**ਅੰਮ੍ਰਿਤੁ ਗੁਰਮਤਿ ਪਾਏ ਰਾਮ ॥**

੧ ਦਾਝ, ਹਿਰਸ। ੨ ਨਾਸ (ਖਯ) ਹੋ ਗਿਆ।

ਹਉਮੈ ਮਾਇਆ ਬਿਖੁ ਹੈ, ਮੇਰੀ ਜਿੰਦੁੜੀਏ !
ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥
ਮਨੁ ਸੁਕਾ ਹਰਿਆ ਹੋਇਆ, ਮੇਰੀ ਜਿੰਦੁੜੀਏ !
ਹਰਿ ਹਰਿ ਨਾਮੁ ਧਿਆਏ ਰਾਮ ॥

[੫੯੮] ਸੋਰਠਿ ਮਹਲਾ ੧ (੯)

ਜਿਸੁ ਜਲ ਨਿਧਿ[1] ਕਾਰਣਿ ਤੁਮ ਜਗਿ ਆਏ, ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥
ਛੋਡਹੁ ਵੇਸੁ ਭੇਖ ਚਤੁਰਾਈ, ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥
ਮਨ ਰੇ ! ਥਿਰੁ ਰਹੁ, ਮਤੁ ਕਤ ਜਾਹੀ ਜੀਉ ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥

[੬੪੪] ਮਹਲਾ ੩ ਵਾਰ ਸੋਰਠਿ (੪)

ਬਿਨੁ ਸਬਦੈ ਸਭੁ ਜਗੁ ਬਉਰਾਨਾ, ਬਿਰਥਾ ਜਨਮੁ ਗਵਾਇਆ ॥
ਅੰਮ੍ਰਿਤੁ ਏਕੋ ਸਬਦੁ ਹੈ, ਨਾਨਕ ਗੁਰਮੁਖਿ ਪਾਇਆ ॥੨॥

[੯੧੮] ਰਾਮਕਲੀ ਮਹਲਾ ੩ ਅਨੰਦੁ (੧੩)

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ, ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ ॥

[੧੨੩੮] ਮਹਲਾ ੨ ਵਾਰ ਸਾਰੰਗ (੪)

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ ॥

## ਅੰਮ੍ਰਿਤਸਰ (ਅਮ੍ਰਿਤਸਰ)

[੬੨੩] ਸੋਰਠਿ ਮਹਲਾ ੫ (੫੭)

ਸੰਤਹੁ ! ਰਾਮਦਾਸ ਸਰੋਵਰੁ[2] ਨੀਕਾ ॥
ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥ਰਹਾਉ ॥...
ਸੰਤ ਸਰੋਵਰ ਨਾਵੈ[3] ॥ ਸੋ ਜਨੁ ਪਰਮ ਗਤਿ ਪਾਵੈ ॥
ਮਰੈ ਨ ਆਵੈ ਜਾਈ ॥ ਹਰਿ ਹਰਿ ਨਾਮੁ ਧਿਆਈ ॥੩॥

੧ ਸਭ ਜਲਾਂ ਦੀ ਨਿਧਿ, ਭਾਵ ਇਹ ਹੈ ਕਿ ਜਿਸ ਤੋਂ ਤ੍ਰਿਸ਼ਨਾ ਦੀ ਪੂਰਣ ਸ਼ਾਂਤੀ ਹੋਂਦੀ ਹੈ ।
੨ ਚੌਥੇ ਸਤਿਗੁਰੂ ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਸਰੋਵਰ ਰਚਿਆ ਹੈ, ਇਸ ਕਰ ਕੇ ਇਸ ਦਾ ਨਾਉਂ 'ਰਾਮਦਾਸ ਸਰੋਵਰ' ਹੈ, ਜਿਸ ਦਾ ਸਲੇਸ਼ ਅਰਥ ਸਤਸੰਗ ਹੈ ।
੩ ਇਸ ਤੁਕ ਵਿੱਚ ਰਾਮਦਾਸ ਸਰੋਵਰ ਦਾ, ਗੁਰੂ ਸਾਹਿਬ ਆਪਣੇ ਮੱਤ ਅਨੁਸਾਰ ਅਰਥ ਸਪਸ਼ਟ ਕਰਦੇ ਹਨ।

[੭੮੧] ਸੂਹੀ ਮਹਲਾ ੫, ਛੰਤ[1] (੭)

ਹਰਿ ਜਪੇ ਹਰਿ ਮੰਦਰੁ ਸਾਜਿਆ, ਸੰਤ ਭਗਤ ਗੁਣ ਗਾਵਹਿ ਰਾਮ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ, ਸਗਲੇ ਪਾਪ ਤਜਾਵਹਿ ਰਾਮ ॥...
ਮੇਰਾ ਘਰੁ[2] ਬਨਿਆ, ਬਨੁ[3], ਤਾਲੁ[4] ਬਨਿਆ,
ਪ੍ਰਭ ਪਰਸੇ ਹਰਿ ਰਾਇਆ ਰਾਮ ॥
ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ,
ਗੁਣ ਮੰਗਲ ਹਰਿ ਗਾਇਆ ਰਾਮ ॥
ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ ॥
ਗੁਰ ਚਰਣ ਲਾਗੇ ਸਦਾ ਜਾਗੇ, ਮਨਿ ਵਜੀਆ ਵਾਧਾਈਆ ॥
ਕਰੀ ਨਦਰਿ ਸੁਆਮੀ ਸੁਖਹ ਗਾਮੀ, ਹਲਤੁ ਪਲਤੁ[5] ਸਵਾਰਿਆ ॥
ਬਿਨਵੰਤਿ ਨਾਨਕ ਨਿਤ ਨਾਮੁ ਜਪੀਐ, ਜੀਉ ਪਿੰਡੁ ਜਿਨਿ ਧਾਰਿਆ ॥੪॥

[੭੮੩] ਸੂਹੀ ਮਹਲਾ ੫ ਛੰਤ (੧੦)

ਸੰਤਾ ਕੇ ਕਾਰਜਿ ਆਪਿ ਖਲੋਇਆ, ਹਰਿ ਕੰਮੁ ਕਰਾਵਣਿ ਆਇਆ ਰਾਮ[6] ॥
ਧਰਤਿ ਸੁਹਾਵੀ ਤਾਲੁ ਸੁਹਾਵਾ, ਵਿਚਿ ਅੰਮ੍ਰਿਤ ਜਲੁ[7] ਛਾਇਆ ਰਾਮ ॥...
ਜਿਸ ਕਾ ਕਾਰਜੁ ਤਿਨ ਹੀ ਕੀਆ, ਮਾਣਸੁ ਕਿਆ ਵੇਚਾਰਾ ਰਾਮ ? ॥
ਭਗਤ ਸੋਹਨਿ ਹਰਿ ਕੇ ਗੁਣ ਗਾਵਹਿ, ਸਦਾ ਕਰਹਿ ਜੈਕਾਰਾ ਰਾਮ ॥
ਗੁਣ ਗਾਇ ਗੋਬਿੰਦ ਅਨਦ ਉਪਜੇ, ਸਾਧਸੰਗਤਿ ਸੰਗਿ ਬਨੀ ॥
ਜਿਨਿ[8], ਉਦਮੁ ਕੀਆ ਤਾਲ ਕੇਰਾ, ਤਿਸ ਕੀ ਉਪਮਾ ਕਿਆ ਗਨੀ ?

[੧੩੬੨] ਫੁਨਹੇ ਮਹਲਾ ੫

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ[9] ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥

---

੧ ਰਾਮਦਾਸ ਸਰੋਵਰ (ਅੰਮ੍ਰਿਤਸਰ) ਵਿੱਚ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਨੇ ਹਰਿਮੰਦਰ ਬਣਾਇਆ ਹੈ, ਜਿਸ ਨੂੰ ਰਚ ਕੇ ਸਾਨੂੰ ਗੁਰਦੁਆਰੇ ਦਾ ਨਮੂਨਾ ਦੱਸਿਆ ਹੈ, ਅਰ ਉਸ ਦੀ ਸਮਾਪਤੀ ਪਰ ਗੁਰੂ ਸਾਹਿਬ ਨੇ ਇਹ ਸ਼ਬਦ ਉਚਾਰਿਆ ਹੈ। ੨ ਹਰਿਮੰਦਰ।

੩ ਗੁਰੂ ਕਾ ਬਾਗ। ੪ ਅੰਮ੍ਰਿਤ ਸਰੋਵਰ। ੫ ਲੋਕ, ਪਰਲੋਕ।

੬ ਵਾਹਗੁਰੂ ਦੀ ਪ੍ਰੇਰਨਾ ਦੁਆਰਾ ਜੋ ਪ੍ਰੇਮੀਆਂ ਦਾ ਸਮੁਦਾਯ ਸਹਾਇਤਾ ਵਾਸਤੇ ਆਇਆ ਹੈ, ਉਹ ਮਾਨੋ ਕਰਤਾਰ ਨੇ ਆਪ ਵਿੱਚ ਖੜੇ ਕੇ ਕੰਮ ਕੀਤਾ ਹੈ।

੭ ਸਵੱਛ, ਨਿਰਮਲ। ਸਿੱਖਾਂ ਨੂੰ ਗੁਰੂ ਸਾਹਿਬ ਦੇ ਇਸ ਬਚਨ ਅਨੁਸਾਰ ਅੰਮ੍ਰਿਤਸਰ ਜੀ ਦਾ ਜਲ ਪਰਮ ਸ਼ੁੱਧ ਰੱਖਣ ਦਾ ਯਤਨ ਕਰਨਾ ਚਾਹੀਏ।

੮ ਜਿਸ ਸਤਿਗੁਰੂ ਰਾਮਦਾਸ ਜੀ ਨੇ।

੯ ਤੈਨੂੰ ਕਰਤਾਰ ਨੇ ਆਪਣਾ ਨਗਰ ਕਰ ਕੇ ਵਸਾਇਆ ਹੈ, ਭਾਵ ਇਹ ਕਿ ਤੇਰੇ ਵਿੱਚ ਪਰਮ ਪਿਤਾ ਸਿਰਜਣਹਾਰ ਦੀ ਅਨਨਯ ਉਪਾਸ਼ਨਾ ਹੁੰਦੀ ਹੈ, ਇਸ ਕਰ ਕੇ ਤੂੰ ਅਤੀ ਸ਼ੋਭਾਵਾਨ ਹੈ। ਇਸ ਬਚਨ ਅਨੁਸਾਰ ਗੁਰੁਸਿੱਖਾਂ ਨੂੰ ਅੰਮ੍ਰਿਤਸਰ ਜੀ ਦੀ ਸੱਚੀ ਸ਼ੋਭਾ ਕਾਇਮ ਰੱਖਣ ਦਾ ਸਦਾ ਯਤਨ ਕਰਨਾ ਚਾਹੀਏ।

ਹਰਿਹਾਂ ! ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ[1] ॥੧੦॥

ਰਾਮਦਾਸ ਨਗਰ ਵਿੱਚ 'ਸੰਤੋਖ ਸਰ' ਅਤੇ 'ਰਾਮਸਰ' ਨਾਮਕ ਸਰੋਵਰਾਂ ਦੇ ਸਲੇਸ਼ ਅਰਥ ਬੋਧਕ ਸ਼ਬਦ ਭੀ ਗੁਰੁਬਾਣੀ ਵਿੱਚ ਪਾਏ ਜਾਂਦੇ ਹਨ :—

[੭੯੯] ਬਿਲਾਵਲੁ ਮਹਲਾ ੪ (੩)

ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ, ਤੇ ਨ੍ਾਏ ਸੰਤੋਖ ਗੁਰ ਸਰਾ ॥
ਦੁਰਮਤਿ ਮੈਲੁ ਗਈ ਹਰਿ ਭਜਿਆ, ਜਨ ਨਾਨਕ ਪਾਰਿ ਪਰਾ ॥੪॥

[੧੯੮] ਗਉੜੀ ਮਹਲਾ ੫ (੧੬੪)

ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ ॥ ਨਿਰਮਲ ਉਦਕੁ ਗੋਵਿੰਦ ਕਾ ਨਾਮ ॥ ਮਜਨੁ ਕਰਤ ਪੂਰਨ ਸਭਿ ਕਾਮ ॥੧॥ ਸੰਤਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲਵਿਖ ਖੋਇ ॥੨॥ ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥੩॥ ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥ ਨਾਨਕ ਦਾਸ ਤਿਸਹਿ ਕੁਰਬਾਨ ॥੪॥

## ਅੰਮ੍ਰਿਤ ਸੰਸਕਾਰ[2]

ਨੌਂ ਸਤਿਗੁਰਾਂ ਵੇਲੇ ਅਤੇ ਸੰਮਤ ੧੭੫੬ ਤੋਂ ਪਹਿਲਾਂ ਦਸਮ ਸਤਿਗੁਰੂ ਦੇ ਅਧਿਕਾਰ ਵਿੱਚ ਭੀ ਚਰਣਾਮ੍ਰਿਤ[3] ਦੇਣ ਦੀ ਰੀਤਿ ਸੀ। ਦਸਮ ਪਾਤਸ਼ਾਹ ਨੇ ੧ ਵੈਸਾਖ ੧੭੫੬ ਨੂੰ ਖੰਡੇ ਦਾ ਅੰਮ੍ਰਿਤ ਪਿਆ ਕੇ ਸੂਰਬੀਰ ਖ਼ਾਲਸਾ ਰਚਿਆ ਅਤੇ ਚਰਣਾਮ੍ਰਿਤ ਦੇਣ ਦੀ ਮਰਯਾਦਾ ਕਤੱਈ ਬੰਦ ਕੀਤੀ। [ਚਰਣਾਮ੍ਰਿਤ]

---

੧ ਸਰੋਵਰ ਦੇ ਅਸ਼ਨਾਨ ਤੋਂ ਸ਼ਰੀਰ ਮੈਲ ਅਤੇ ਰਾਮਦਾਸਾਂ ਦੇ ਬਚਨ ਰੂਪੀ ਜਲ ਵਿੱਚ ਮਨ ਦਾ ਅਸ਼ਨਾਨ ਕਰਨ ਤੋਂ ਸਭ ਪਾਪ ਚਲੇ ਜਾਂਦੇ ਹਨ।

੨ ਸੰਸਾਰ ਵਿੱਚ ਧਾਰਮਿਕ ਸੰਸਕਾਰ ਤਿੰਨ ਪ੍ਰਕਾਰ ਦੇ ਹਨ—ਉੱਤਮ, ਮੱਧਮ, ਨਿਖਿੱਧ।
(ੳ) ਉੱਤਮ ਸੰਸਕਾਰ ਉਹ ਹੈਨ, ਜਿਨ੍ਹਾਂ ਕਰ ਕੇ ਕਰਤਾਰ ਦੀ ਰਚਨਾ ਦੇ ਵਿਰੁੱਧ ਕੁਛ ਨਾ ਕੀਤਾ ਜਾਵੇ, ਅਰ ਜੋ ਧਾਰਮਿਕ ਚਿੰਨ੍ਹ ਧਾਰੇ ਜਾਣ, ਉਹ ਸਰੀਰ ਤਥਾ ਦੇਸ਼ ਦੀ ਰੱਖਿਆ ਦਾ ਕਾਰਨ ਹੋਣ, ਜੈਸੇ ਅੰਮ੍ਰਿਤ ਸੰਸਕਾਰ ਸਮੇਂ ਕੱਛ, ਕ੍ਰਿਪਾਨ, [ਸੰਸਕਾਰਾਂ ਦੇ ਤਿੰਨ ਭੇਦ] ਸਿੱਖ ਧਾਰਦੇ ਹਨ।
(ਅ) ਮੱਧਮ ਸੰਸਕਾਰ ਉਹ ਹੈਨ, ਜਿਨ੍ਹਾਂ ਦਵਾਰਾ ਚਿੰਨ੍ਹ ਐਸੇ ਧਾਰੇ ਜਾਣ, ਜਿਨ੍ਹਾਂ ਤੋਂ ਸ਼ਰੀਰ ਅਰ ਦੇਸ਼ ਨੂੰ ਕੋਈ ਲਾਭ ਨਾ ਪਹੁੰਚੇ, ਜੈਸੇ ਜਟਾ, ਭਸਮ, ਜਨੇਊ, ਕੰਠੀ ਆਦਿਕ ਲੋਕ ਧਾਰਨ ਕਰਦੇ ਹਨ।
(ੲ) ਨਿਖਿੱਧ (ਨਿਕ੍ਰਿਸ਼ਟ) ਸੰਸਕਾਰ ਉਹ ਹਨ, ਜਿਨ੍ਹਾਂ ਕਰ ਕੇ ਸਿਰਜਨਹਾਰ ਦੀ ਮਰਯਾਦਾ ਖੰਡਿਤ ਕੀਤੀ ਜਾਵੇ ਅਰ ਦੇਹ ਤਥਾ ਦੇਸ਼ ਦਾ ਕੋਈ ਹਿਤ ਨਾ ਹੋ ਸਕੇ, ਜੈਸੇ ਕਰਨ-ਵੇਧ, ਸੁੰਨਤ (ਖ਼ਤਨਾ), ਮੁੰਡਨ ਆਦਿਕ।

੩ ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤ ਸਿਖਾਂ ਪੀਲਾਇਆ।
(ਭਾਈ ਗੁਰੁਦਾਸ, ਵਾਰ ੧, ਪਉੜੀ ੨੩)
ਦਸਮੇਸ਼ ਜੀ ਨੇ ਆਸਾਮ ਦੇ ਰਾਜਾ ਰਤਨ ਰਾਇ ਨੂੰ ਚਰਣਾਮ੍ਰਿਤ ਦਿੱਤਾ।...
"ਇਮ ਕਹਿ ਪਦ ਅਰਬਿੰਦ ਪਖਾਰੇ। ਪਾਹੁਲ ਦਈ ਭਾਗ ਜਿਸ ਭਾਰੇ।
ਵਾਹਿਗੁਰੂ ਨਿਜ ਮੰਤ੍ਰ ਦ੍ਰਿੜਾਯੋ॥"... (ਗੁ: ਪ੍ਰ: ਸੂ:, ਰੁਤ ੧, ਅੰਸੂ ੨੩)

ਭਾਈ ਦੇਸਾ ਸਿੰਘ ਜੀ ਰਹਿਤਨਾਮੇ ਵਿੱਚ ਲਿਖਦੇ ਹਨ—

ਪ੍ਰਥਮ ਰਹਤ ਇਹ ਜਾਨ, ਖੰਡੇ ਕੀ ਪਾਹੁਲ ਛਕੇ ।
ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ ।

ਕਵਿ ਸੈਨਾਪਤਿ ਜੀ ਗੁਰੁ ਸੋਭਾ[1] ਵਿੱਚ ਲਿਖਦੇ ਹਨ—

ਦੇ ਖੰਡੇ ਕੀ ਪਾਹੁਲ ਤੇਜ ਬਢਾਇਆ* ।

ਖੰਡੇ ਦੇ ਅੰਮ੍ਰਿਤ ਦੀ ਸੰਖੇਪ ਰੀਤਿ ਇਹ ਹੈ :—

ਅੰਮ੍ਰਿਤ ਦੇ ਅਭਿਲਾਖੀ ਜੋ ਇਸਤ੍ਰੀ ਪੁਰੁਸ਼ ਹੋਣ, ਉਹ ਕੇਸੀ ਅਸ਼ਨਾਨ ਕਰ ਕੇ ਸਵੱਛ ਲਿਬਾਸ ਪਹਿਨ ਕੇ [2]ਗਾਤ੍ਰੇ ਕ੍ਰਿਪਾਨ (ਸ੍ਰੀ ਸਾਹਿਬ) ਸਜਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਖਾਲਸਾ ਦੀਵਾਨ ਦੇ ਸੰਮੁਖ ਹਾਜ਼ਿਰ ਹੋਣ। ਖਾਲਸਾ ਧਰਮ ਦੇ ਨਿਯਮਾਂ ਨੂੰ ਅੰਗੀਕਾਰ ਕਰਨ ਦੀ ਇੱਛਾ ਪ੍ਰਗਟ ਕਰਦੇ ਹੋਏ ਅੰਮ੍ਰਿਤ ਛਕਣ ਲਈ ਬੇਨਤੀ ਕਰਨ ਅਰ ਏਕਾਗਰ ਮਨ ਕਰ ਕੇ ਵਾਹਗੁਰੂ ਨਾਮ ਜਪਦੇ ਹੋਏ ਹੱਥ ਜੋੜ ਕੇ ਖਲੋਣ । [ਖੰਡੇ ਦਾ ਅੰਮ੍ਰਿਤ]

ਸੰਗਤਿ ਦੇ ਚੁਣੇ ਹੋਏ ਸਰਵਾਂਗ ਪੂਰਨ ਰਹਤਵਾਨ ਪੰਜ ਸਿੰਘ[3] ਨਿਰਮਲ, ਅਰੋਗ ਅਤੇ ਸ਼ਸਤ੍ਰਧਾਰੀ, ਜਿਨ੍ਹਾਂ ਦੇ ਨੌਂਹ ਵਧੇ ਨਹੀਂ ਅਰ ਨਾ ਕਿਸੇ ਉਂਗਲ ਤੇ ਛੱਲਾ ਛਾਪ ਪਹਿਨਿਆ ਹੈ, ਦੀਵਾਨ ਦੀ ਆਗਿਆ ਲੈ ਕੇ ਅਰਦਾਸਾ ਸੋਧ ਕੇ ਸਰਬ ਲੋਹ ਦੇ ਨਿਰਮਲ ਬਰਤਨ ਵਿੱਚ ਅੰਦਾਜ਼ੇ ਦਾ ਸ਼ੁੱਧ ਜਲ ਅਰ ਪਤਾਸੇ ਪਾ ਕੇ ਖੰਡਾ ਫੇਰਦੇ ਹੋਏ ਬੀਰਾਸਨ ਬੈਠ ਕੇ :—

---

੧ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਬਾਰ ਵਿੱਚ ਗੁਰਮੁਖੀ ਅਤੇ ਸੰਸਕ੍ਰਿਤ ਦਾ ਚੰਗਾ ਲਿਖਾਰੀ ਕਵਿ ਸੈਨਾਪਤਿ ਸੀ, ਜਿਸ ਦੀ ਗਿਣਤੀ ਗੁਰੂ ਸਾਹਿਬ ਦੇ ਬਵੰਜਾ ਕਵੀਆਂ [ਸੈਨਾਪਤਿ ਕਵੀ] ਵਿੱਚ ਆਈ ਹੈ। ਇਹ "ਗੁਰੁ ਸ਼ੋਭਾ" ਗ੍ਰੰਥ ਸੈਨਾਪਤਿ ਦੀ ਰਚਨਾ ਹੈ, ਜੋ ਸੰਮਤ ੧੭੬੮ ਵਿੱਚ ਤਿਆਰ ਹੋਇਆ ਹੈ। ਇਸ ਕਵੀ ਨੇ ਚਾਣਕਯ ਨੀਤੀ ਦਾ ਉਲਥਾ ਕੀਤਾ ਹੈ, ਜਿਹਾ ਕਿ ਚਣਾਕੇ ਦੇ ਏਸ ਦੋਹਰੇ ਤੋਂ ਪ੍ਰਗਟ ਹੈ :—

ਗੁਰੁ ਗੋਬਿੰਦ ਕੀ ਸਭਾ ਮੈਂ ਲੇਖਕ ਪਰਮ ਸੁਜਾਨ ।
ਚਾਣਾਕੇ ਭਾਸ਼ਾ ਕਰੀ ਕਵਿ ਸੈਨਾਪਤਿ ਮਾਨ ।

੨ [ਪਜਾਮਾ] ਬਹੁਤ ਗੁਰਦੁਆਰੀਏ ਅੰਮ੍ਰਿਤ ਛਕਣ ਅਤੇ ਛਕਾਉਣ ਵਾਲਿਆਂ ਨੂੰ ਪਜਾਮਾ (ਸਲਵਾਰ) ਪਹਰਨ ਦੀ ਆਗਯਾ ਨਹੀਂ ਦੇਂਦੇ, ਪਰ ਇਹ ਕੇਵਲ ਮਨਕਲਪਿਤ ਬਾਤ ਹੈ, ਕੱਛ ਦੇ ਉੱਪਰ ਜੇ ਕੋਈ ਪਜਾਮਾ ਪਹਰਦਾ ਹੈ ਤਾਂ ਉਹ ਰਹਿਤ ਵਿਰੁੱਧ ਕਰਮ ਨਹੀਂ ਕਰਦਾ ।

੩ [ਅੰਮ੍ਰਿਤ ਛਕਾਉਣ ਵਾਲਾ ਖ਼ਾਸ ਕੁਲ ਦਾ] ਕਈ ਖ਼ਾਨਦਾਨ ਹਿੰਦੂਆਂ ਦੇ ਕੁਲ ਪੁਰੋਹਿਤ ਵਾਂਗ ਅੰਮ੍ਰਿਤ ਛਕਾਉਣ ਵਾਲਾ ਸਿੰਘ ਭੀ ਕਿਸੇ ਖ਼ਾਸ ਵੰਸ਼ ਦਾ ਅਥਵਾ ਗੱਦੀ-ਨਸ਼ੀਨ ਚੁਣਦੇ ਹਨ, ਪਰ ਇਹ ਖ਼ਾਲਸਾ ਰੀਤਿ ਤੋਂ ਵਿਰੁੱਧ ਹੈ। ਜੇ ਕੋਈ ਖ਼ਾਸ ਕੁਲ ਜਾਂ ਧਾਰਮਿਕ ਗੱਦੀ ਦੀ ਮਾਲਕ ਰਹਤਵਾਨ ਅਤੇ ਪਵਿੱਤ੍ਰਾਤਮਾ ਸਿੱਖ ਹੈ, ਤਾਂ ਉਸ ਨੂੰ ਅੰਮ੍ਰਿਤ ਛਕਾਉਣ ਲਈ ਚੁਣਨਾ ਮਰਯਾਦਾ ਵਿਰੁੱਧ ਨਹੀਂ । ਭਾਵ ਇਹ ਹੈ ਕਿ ਇਹ ਅਧਿਕਾਰ ਵੰਸ਼ਗਤਿ ਨਹੀਂ ਹੋਣਾ ਚਾਹੀਏ ।

* (੩੪ ॥ ੧੫੦ ॥ ਅਧਿ: ੫)

# ਅੰਮ੍ਰਿਤ ਦੀ ਬਾਣੀ

ਯਥਾ ਕ੍ਰਮ ਪੰਜ ਬਾਣੀਆਂ—ਜਪੁ, ਜਾਪੁ, ਸਵਯੇ[੧], ਚੌਪਈ[੨] ਅਤੇ ਅਨੰਦੁ[੩] ਦਾ ਪਾਠ ਕਰਨ[੪]। ਬਾਣੀ ਦਾ ਭੋਗ ਪੈਣ ਪਰ ਅਰਦਾਸ ਕਰ ਕੇ ਸੰਗਤਿ ਦੀ ਆਗਯਾ ਲੈ ਕੇ ਅੰਮ੍ਰਿਤ ਛਕਾਇਆ ਜਾਵੇ।

ਅੰਮ੍ਰਿਤ ਦੇ ਜਗਯਾਸੂ ਨੂੰ ਬੀਰਾਸਨ ਬੈਠਾ ਕੇ ਪੰਜ ਚੁਲੇ, 'ਬੋਲ ਵਾਹਗੁਰੂ ਜੀ ਕਾ ਖ਼ਾਲਸਾ, ਬੋਲ ਵਾਹਗੁਰੂ ਜੀ ਕੀ ਫ਼ਤਹ, ਗਜਾ ਕੇ ਛਕਾਏ ਜਾਣ, ਪੰਜ ਛੱਟੇ ਨੇਤ੍ਰਾਂ 'ਤੇ ਦਿੱਤੇ ਜਾਣ ਅਤੇ ਪੰਜ ਕੇਸਾਂ 'ਤੇ। ਹਰੇਕ ਚੁਲੇ ਅਤੇ ਛੱਟੇ ਨਾਲ ਛਕਾਉਣ ਵਾਲਾ 'ਬੋਲ ਵਾਹਗੁਰੂ ਜੀ ਕਾ ਖ਼ਾਲਸਾ, ਵਾਹਗੁਰੂ ਜੀ ਕੀ ਫ਼ਤਹ' ਅਤੇ ਛਕਣ ਵਾਲਾ ਵੀ 'ਵਾਹਗੁਰੂ ਜੀ ਕਾ ਖ਼ਾਲਸਾ, ਵਾਹਗੁਰੂ ਜੀ ਕੀ ਫ਼ਤਹ' ਗਜਾਵੇ।

[ਸੁਨਹਿਰੀਆ ਭਾਈ] ਬਾਟੇ ਵਿੱਚ ਬਚਿਆ ਅੰਮ੍ਰਿਤ, ਸਿੰਘ ਅਤੇ ਸਿੰਘਣੀ ਨੂੰ ਪਿਆ ਦਿੱਤਾ ਜਾਵੇ। ਜੇ ਅੰਮ੍ਰਿਤ ਛਕਣ ਵਾਲੇ ਬਹੁਤੇ ਹੋਣ ਤਾਂ ਸਾਰਿਆਂ ਨੂੰ ਵਾਰੋ ਵਾਰੀ ਬਾਟਾ ਦੇ ਕੇ ਅੰਮ੍ਰਿਤ ਪਿਆ ਕੇ ਸੁਨਹਿਰੀਏ ਭਾਈ ਬਣਾਇਆ ਜਾਵੇ।

[ਨਾਮ ਰੱਖਣਾ] ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੁਕਮ ਲੈ ਕੇ ਅੱਖਰ ਕ੍ਰਮ ਅਨੁਸਾਰ ਨਾਮ ਰੱਖੇ ਜਾਣ। ਪੁਰਖ ਦੇ ਨਾਮ ਨਾਲ ਸਿੰਘ ਅਤੇ ਇਸਤ੍ਰੀ ਦੇ ਨਾਮ ਨਾਲ ਕੌਰ ਹੋਵੇ।

ਜੇ ਜਨਮ ਸੰਸਕਾਰ ਸਮੇਂ ਗੁਰੂ ਗ੍ਰੰਥ ਸਾਹਿਬ ਤੋਂ ਅੱਖਰ ਲੈ ਕੇ ਨਾਮ ਰੱਖਿਆ ਗਿਆ ਹੈ, ਤਾਂ ਖੰਡੇ ਦੇ ਅੰਮ੍ਰਿਤ ਸਮੇਂ ਨਾਮ ਬਦਲਣ ਦੀ ਰੀਤਿ ਨਹੀਂ।

ਮੂਲ ਮੰਤ੍ਰ[੫] ਦਾ ਪੰਜ ਵਾਰ ਪਾਠ ਕਰਾ ਕੇ ਖ਼ਾਲਸਾ ਧਰਮ ਦੀ ਰਹਿਤ ਦਾ ਉਪਦੇਸ਼ ਕੀਤਾ ਜਾਵੇ—

ਵਿਧਿ ਵਾਕ੍ਯ—

੧) ਅੱਜ ਤੁਹਾਡਾ ਜਨਮ ਸਤਿਗੁਰੂ ਦੇ ਘਰ ਹੋਇਆ ਹੈ, ਪਿਛਲੀ ਜਾਤਿ ਪਾਤਿ, ਵਰਣ, ਗੋਤ, ਮਜ਼ਹਬ ਆਦਿਕ ਸਭ ਮਿਟ ਗਏ ਹਨ, ਇਸ ਵਾਸਤੇ ਆਪਣਾ ਪਿਤਾ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਮੰਨ ਕੇ ਜਨਮ ਪਟਨੇ ਦਾ ਅਰ [ਅੰਮ੍ਰਿਤ ਛਕਾਉਣ ਸਮੇਂ ਸਿੱਖ੍ਯਾ] ਵਾਸੀ[੬] ਅਨੰਦਪੁਰ ਦੀ ਜਾਣਨੀ।

੧ ਅਕਾਲ ਉਸਤਤਿ ਦੇ ਦਸ ਸਵਯੇ ਸ੍ਰਾਵਗ ਸੁੱਧ ਆਦਿ।
੨ ਬੇਨਤੀ ਚੌਪਈ—'ਹਮਰੀ ਕਰੋ ਹਾਥ ਦੈ...' ਤੋਂ ਲੈ ਕੇ 'ਦੁਸ਼ਟ ਦੋਖ ਤੇ ਲੇਹੁ ਬਚਾਈ' ਤੱਕ।
੩ ਮੁੱਢ ਦੀਆਂ ਪੰਜ ਪੌੜੀਆਂ ਤੇ ਅਖੀਰਲੀ ੪੦ਵੀਂ ਪੌੜੀ।
੪ ਪੰਜ ਬਾਣੀਆਂ ਦਾ, ਇਸ ਵੇਲੇ ਸਾਰੇ ਪੰਥ ਦੀ ਸੰਮਤੀ ਨਾਲ ਫੈਸਲਾ ਹੋ ਚੁੱਕਾ ਹੈ, ਜਿਸ ਵਿੱਚ ਤਰਕ ਦੀ ਲੋੜ ਨਹੀਂ।
੫ ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
੬ ਇਸ ਉਪਦੇਸ਼ ਦਾ ਭਾਵ ਇਹ ਹੈ ਕਿ ਅੱਜ ਤੋਂ ਤੁਸੀਂ ਗੁਰੁਵੰਸ਼ੀ ਬਣੇ ਹੋ। ਇਸ ਤੋਂ ਇਹ ਨਹੀਂ ਸਮਝਣਾ ਚਾਹੀਦਾ ਕਿ ਵਿਵਹਾਰਿਕ ਲਿਖਤ ਪੜ੍ਹਤ ਵਿੱਚ ਆਪਣੇ ਜਨਮ ਅਰ ਰਿਹਾਇਸ਼ ਦੇ ਪਿੰਡ ਦਾ ਨਾਉਂ ਛੱਡ ਕੇ ਪਟਨੇ ਅਤੇ ਅਨੰਦ ਪੁਰ ਦਾ ਨਾਉਂ ਵਰਤਣਾ ਚਾਹੀਦੇ।

੨) ਅੰਮ੍ਰਿਤ ਵੇਲੇ ਨਿੱਤਯ ਸ਼ਨਾਨ ਕਰਨਾ, ਔਰ ਕ੍ਰਿਆ ਅਤਿ ਸਵੱਛ ਰੱਖਣੀ।
੩) ਜਪੁ, ਜਾਪੁ, ਸਵੈਯੇ, ਰਹਰਾਸਿ ਅਤੇ ਸੋਹਲੇ ਦਾ ਨੇਮ ਅਤੇ ਪ੍ਰੇਮ ਨਾਲ ਪਾਠ ਕਰਨਾ।
੪) ਕੇਸ, ਕ੍ਰਿਪਾਨ [ਤਲਵਾਰ] ਕੱਛ, ਕੰਘਾ ਅਤੇ ਕੜਾ, [ਪੰਜ ਕੱਕੇ] ਇਨ੍ਹਾਂ ਪੰਜਾਂ ਦੀ ਰਹਤ ਰੱਖਣੀ[1]।
੫) ਸਤਿਗੁਰੂ ਦੇ ਪੁੱਤ੍ਰ ਹੋਣ ਕਰ ਕੇ ਆਪ ਸਭ ਗੁਰੁਭਾਈ ਹੋ, ਇਸ ਲਈ ਖਾਨ, ਪਾਨ, ਵਰਤਣ, ਵਿਵਹਾਰ ਆਦਿਕ ਦਾ ਵਰਤਾਉ ਆਪਸ ਵਿੱਚ ਭਾਈਆਂ ਜੇਹਾ ਕਰਨਾ।
੬) ਦਸ ਸਤਿਗੁਰਾਂ ਨੂੰ ਇਕ ਰੂਪ ਜਾਣਨਾ ਅਤੇ ਉਨ੍ਹਾਂ ਦਾ ਉਪਦੇਸ਼ ਰੂਪ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ, ਅਰ ਖ਼ਾਲਸੇ ਨੂੰ ਗੁਰੂ ਦਾ ਸਰੂਪ ਜਾਣ ਕੇ ਮਨੋ ਤਨੋ ਸੇਵਾ ਕਰਨੀ ਔਰ ਆਗਯਾ ਪਾਲਣੀ।
੭) ਧਰਮ ਕਿਰਤ ਕਰ ਕੇ ਨਿਰਬਾਹ ਕਰਨਾ।
੮) ਆਪਣੀ ਕਮਾਈ ਵਿੱਚੋਂ ਦਸੌਂਧ [ਦਸਵਾਂ ਹਿੱਸਾ] ਗੁਰੂ ਅਰਥ ਕੱਢ ਕੇ ਪੰਥ ਦੀ ਉੱਨਤੀ ਵਾਸਤੇ ਪੰਥ ਦੀ ਸੇਵਾ ਵਿੱਚ ਅਰਪਨ ਕਰਨਾ।
੯) ਪਰਉਪਕਾਰ ਨੂੰ ਮਨੁੱਖ ਦੇਹ ਅਤੇ ਸਿੱਖ ਧਰਮ ਦਾ ਪਰਮ ਕਰਤਵਯ ਸਮਝਣਾ।
੧੦) ਵਿਦਯਾ ਦਾ ਅਭਯਾਸ ਕਰਨਾ, ਖ਼ਾਸ ਕਰ ਕੇ ਗੁਰਮੁਖੀ ਦਾ ਅਤੇ ਖ਼ਾਲਸਾ ਧਰਮ ਪੁਸਤਕਾਂ ਦੇ ਪੂਰੇ ਗਯਾਤਾ ਹੋਣਾ, ਸ਼ਸਤ੍ਰ ਵਿਦਯਾ ਅਤੇ ਘੋੜੇ ਦੀ ਸਵਾਰੀ ਦੇ ਪੂਰੇ ਅਭਯਾਸੀ ਬਣਨਾ।
੧੧) ਮਨ ਨੀਵਾਂ ਮਤਿ ਉੱਚੀ ਰੱਖਣੀ।
੧੨) ਦਸਤਾਰਾ ਕੌਮੀ ਚਿੰਨ੍ਹ ਤੇ ਕੇਸਾਂ ਦਾ ਰੱਖਕ ਸਮਝ ਕੇ ਸੀਸ ਸਜਾਉਣਾ।
੧੩) ਗੁਰਮੁਖਾਂ ਦਾ ਸਤਸੰਗ ਕਰਨਾ।
੧੪) ਮਰਨੇ ਪਰਨੇ ਆਦਿਕ ਸਾਰੇ ਸੰਸਕਾਰ ਗੁਰੁਮਤ ਅਨੁਸਾਰ ਕਰਨੇ।
੧੫) ਗੁਰੁਮਤ ਦੇ ਪ੍ਰਚਾਰ ਦਾ ਪੂਰਾ ਯਤਨ ਕਰਨਾ।
੧੬) ਗੁਰੁਪੁਰਬਾਂ ਵਿੱਚ ਜੋੜ ਮੇਲ ਉਤਸ਼ਵ ਔਰ ਕਥਾ ਕੀਰਤਨ ਕਰਨਾ।
੧੭) ਆਪਣੇ ਮਾਲਿਕ ਦੇ ਪੱਕੇ ਨਿਮਕ-ਹਲਾਲ ਰਹਿਣਾ।
੧੮) ਖ਼ਾਲਸਾ ਧਰਮ ਦੇ ਨਿਯਮਾਂ ਅਨੁਸਾਰ "ਜਥੇਬੰਦੀ" ਦੇ ਗੂੜ੍ਹ ਮੰਤਵਯ ਦੇ ਲਾਭ ਸਮਝ ਕੇ ਇਕ ਸੂਤ ਵਿੱਚ ਪਰੋਏ ਰਹਿਣਾ।
੧੯) ਲੜਕੇ ਲੜਕੀਆਂ ਨੂੰ ਅਣਵਿੱਧ ਰੱਖਣਾ ਅਤੇ ਪੁੱਤ੍ਰੀਆਂ [ਅਣਵਿਧੇ] ਨੂੰ ਪੁੱਤ੍ਰਾਂ ਜਿਹਾ ਜਾਣ ਕੇ ਵਿਵਹਾਰਕ ਔਰ ਧਾਰਮਿਕ ਵਿਦਯਾ ਦੇ ਕੇ ਲਾਯਕ ਬਣਾਉਣਾ।

---

੧ ਦੇਖੋ, ਤ੍ਰੈ ਮੁਦ੍ਰਾ।

੨੦) ਜੇ ਕੋਈ ਕੰਮ ਧਰਮ ਵਿਰੁੱਧ ਹੋ ਜਾਵੇ, ਤਾਂ ਸੰਗਤਿ ਵਿੱਚ ਹਾਜ਼ਰ ਹੋ ਕੇ ਤਨਖਾਹ ਬਖਸ਼ਵਾ ਲੈਣੀ ।

ਨਿਸ਼ੇਧ ਵਾਕ੍ਯ—

੨੧) ਇਕ ਅਕਾਲ ਤੋਂ ਛੁੱਟ ਹੋਰ ਕਿਸੇ ਦੇਵੀ ਦੇਵਤਾ, ਅਵਤਾਰ ਔਰ ਪੈਗ਼ੰਬਰ ਦੀ ਉਪਾਸ਼ਨਾ ਨਹੀਂ ਕਰਨੀ ।

੨੨) ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਹੋਰ ਕਿਸੇ ਧਰਮ ਪੁਸਤਕ ਨੂੰ ਆਪਣਾ ਧਰਮ ਗ੍ਰੰਥ ਨਹੀਂ ਮੰਨਣਾ ।

੨੩) ਜੰਤ੍ਰ, ਮੰਤ੍ਰ, ਸ਼ਕੁਨ, ਮਹੂਰਤ, ਗ੍ਰਹ, ਰਾਸ਼ੀ, ਸ਼੍ਰਾਧ, ਹੋਮ ਅਤੇ ਤਰਪਣ ਆਦਿਕ ਭਰਮ ਰੂਪ ਕਰਮਾਂ ਪਰ ਸ਼ਰਧਾ ਨਹੀਂ ਕਰਨੀ ।

੨੪) ਸਿੱਖ ਬਿਨਾਂ ਹੋਰ ਨਾਲ ਸਾਕ ਸਬੰਧ ਨਹੀਂ ਕਰਨਾ ।

੨੫) ਮੀਣੇ ਮਸੰਦ, ਧੀਰਮਲੀ, ਰਾਮਰਾਈ, ਨੜੀ ਮਾਰ, ਕੁੜੀ ਮਾਰ ਅਤੇ ਸਿਰਗੁੰਮਾਂ[1] ਨਾਲ ਵਰਤੋਂ-ਵਿਹਾਰ ਨਹੀਂ ਕਰਨਾ[2] । [ਸਿਰ ਗੁੰਮੇ] ਇਨ੍ਹਾਂ ਤੋਂ ਛੁੱਟ ਕੋਈ ਪੰਥ ਵਿੱਚ ਧੜੇ ਬੰਨ੍ਹ ਕੇ ਵੈਰ ਵਿਰੋਧ ਫੈਲਾਵੇ ਅਤੇ ਆਪਣੀ ਗੁਰਿਆਈ ਥਾਪ ਕੇ ਦਸ ਸਤਿਗੁਰਾਂ ਦੇ ਆਸ਼ਯ ਤੋਂ ਵਿਰੁੱਧ ਚੱਲੇ ਉਸ ਨਾਲ ਨਹੀਂ ਵਰਤਣਾ ।

੨੬) ਚੋਰੀ, ਯਾਰੀ, ਝੂਠ, ਅਨਯਾਯ, ਨਿੰਦਾ, ਛਲ, ਕਪਟ, ਵਿਸ਼੍ਵਾਸਘਾਤ, ਜੂਆ ਆਦਿਕ ਅਵਗੁਣਾਂ ਦਾ ਸਦਾ ਤ੍ਯਾਗ ਕਰਨਾ ।

੨੭) ਮਦਿਰਾ ਆਦਿਕ ਸਾਰੇ ਅਮਲ (ਨਸ਼ੇ) ਬੁੱਧੀ ਅਤੇ ਬਲ-ਵਿਨਾਸ਼ਕ ਜਾਣ ਕੇ ਨਹੀਂ ਵਰਤਣੇ ।

੨੮) ਸਿੱਖ ਦਾ ਅਧੂਰਾ ਨਾਉਂ ਨਹੀਂ ਲੈਣਾ ।

੨੯) ਬਚਨ ਕਰ ਕੇ ਕਦੇ ਨਹੀਂ ਹਾਰਨਾ ।

੩੦) ਚੰਚਲ ਇਸਤ੍ਰੀਆਂ ਦੇ ਪਹਿਰਨੇ ਯੋਗ੍ਯ ਕਸੁੰਭੇ ਆਦਿਕ ਰੰਗ ਔਰ ਗਹਿਣੇ ਨਹੀਂ ਪਹਿਰਨੇ, ਸ਼ਸਤ੍ਰਾਂ ਨੂੰ ਆਪਣਾ ਭੂਸ਼ਣ ਸਮਝ ਕੇ ਸਦੈਵ ਧਾਰਨ ਕਰਨਾ ।

੩੧) ਕੁੱਠਾ, ਤਮਾਕੂ, ਮੁੰਡਨ ਅਤੇ ਪਰ-ਇਸਤ੍ਰੀ ਨੂੰ ਧਰਮ-ਨਾਸ਼ਕ ਜਾਣ ਕੇ ਸਦਾ ਤ੍ਯਾਗ ਕਰਨਾ[3] ।

੩੨) ਕਿਸੇ ਦੇਵੀ ਦੇਵਤਾ ਅਤੇ ਮੜ੍ਹੀ ਮੱਠ ਪੁਰ ਪ੍ਰਸ਼ਾਦ ਅਰਪਨ ਨਹੀਂ ਕਰਨਾ ।

੩੩) ਕਿਸੀ ਪ੍ਰਕਾਰ ਦੀ ਸੁੱਖਣਾ ਨਹੀਂ ਸੁੱਖਣੀ ।

---

੧ ਸਿਰ ਖੁਥਾ, ਢੂੰਢੀਆ, ਭਾਵ ਅਨੀਸ਼੍ਵਰਵਾਦੀ ।

੨ ਜੋ ਇਨ੍ਹਾਂ ਮੇਲਾਂ ਵਿੱਚੋਂ ਮਨਮਤ ਤਿਆਗ ਕੇ ਗੁਰਮਤ ਧਾਰਨ ਕਰੇ, ਉਸ ਨਾਲ ਭਾਈਆਂ ਜਿਹਾ ਵਰਤਾਉ ਕਰਨਾ ।

੩ ਦੇਖੋ, ਚਾਰ ਤਨਖਾਹਾਂ ।

੩੪) ਬੇਗਾਨਾ ਹੱਕ (ਰਿਸ਼ਵਤ ਆਦਿਕ) ਕਦੇ ਨਹੀਂ ਲੈਣਾ ।

੩੫) ਗੁਰਦੁਆਰਿਆਂ ਤੋਂ ਬਿਨਾਂ ਹੋਰ ਕੋਈ ਆਪਣਾ ਧਰਮ ਤੀਰਥ ਅਥਵਾ ਧਾਮ ਨਹੀਂ ਸਮਝਣਾ ।

੩੬) ਗੁਰੂ ਨਾਨਕ ਪੰਥੀ ਜਿਤਨੇ ਭੇਖ ਮਾਤ੍ਰ ਅਤੇ ਗੁਰੂ ਘਰ ਦੇ ਸਿਦਕੀ ਸਿੱਖ ਹਨ, ਉਨ੍ਹਾਂ ਨਾਲ ਪ੍ਰੇਮ ਨਾਲ ਵਰਤਣਾ, ਕਦੇ ਵੈਰ ਵਿਰੋਧ, ਈਰਖਾ ਨਹੀਂ ਕਰਨੀ, ਅਰ ਕਿਸੇ ਨੂੰ ਹਾਨੀ ਪਹੁੰਚਾਉਣ ਦਾ ਸੰਕਲਪ[1] ਤੱਕ ਮਨ ਵਿੱਚ ਨਹੀਂ ਲਿਆਉਣਾ। "ਤੇਰੇ ਭਾਣੇ ਸਰਬੱਤ ਦਾ ਭਲਾ" ਵਾਕ ਅਨੁਸਾਰ ਸਭ ਦਾ ਹਿੱਤ ਚਾਹੁਣਾ ।

੩੭) ਕਲਫ਼ ਨਹੀਂ ਲਾਉਣੀ, ਚਿੱਟੇ ਕੇਸ ਨਹੀਂ ਚੁਗਣੇ ।

੩੮) ਕੰਨਯਾ ਦਾ ਧਨ ਅੰਗੀਕਾਰ ਨਹੀਂ ਕਰਨਾ ।

੩੯) ਯਾਚਨਾ ਕਦੇ ਨਹੀਂ ਕਰਨੀ ।

੪੦) ਰਣ ਵਿੱਚ ਪਿੱਠ ਨਹੀਂ ਦੇਣੀ ।

੪੧) ਰੋਮਾਂ ਦਾ ਰੰਗ ਬਦਲਣ ਲਈ ਕੋਈ ਰੰਗ ਨਹੀਂ ਵਰਤਣਾ । ਰੋਮ ਸਰੀਰ ਦਾ ਕੋਈ ਨਹੀਂ ਕੱਟਣਾ ।

੪੨) ਹੁਕਈ ਦੇ ਹੱਥ ਦਾ, ਅਣ-ਅੰਮ੍ਰਿਤੀਏ ਨਾਲ ਨਹੀਂ ਖਾਣਾ ।
ਇਸ ਉਪਦੇਸ਼ ਨੂੰ ਸੁਣ ਕੇ ਅੰਮ੍ਰਿਤ ਛਕਣ ਵਾਲਾ (ਵਾਲੇ) "ਸਤਿ ਬਚਨ" ਆਖ ਕੇ ਸਤਿਗੁਰੂ ਅੱਗੇ ਸੀਸ ਨਿਵਾਵੇ (ਨਿਵਾਉਣ) ।

ਇਸ ਪਿੱਛੋਂ 'ਅਨੰਦ' ਦਾ ਪਾਠ ਕਰ ਕੇ ਅਰਦਾਸ ਹੋਵੇ ਅਤੇ ਕੜਾਹ ਪ੍ਰਸ਼ਾਦ ਵਰਤੇ । ਅੰਮ੍ਰਿਤੀਏ ਸਿੰਘ ਸਿੰਘਣੀਆਂ ਨੂੰ ਅੰਮ੍ਰਿਤ ਵਾਲੇ ਬਾਟੇ ਵਿੱਚ ਹੀ ਕੜਾਹ ਪ੍ਰਸ਼ਾਦ ਵਰਤਾਇਆ ਜਾਵੇ । ਸਹਿਜਧਾਰੀਆਂ [ਸਹਿਜਧਾਰੀਆਂ ਨੂੰ ਅੰਮ੍ਰਿਤ ਦੀ ਰੀਤਿ] ਨੂੰ ਅੰਮ੍ਰਿਤ ਛਕਾਉਣ ਦੀ ਰੀਤਿ ਉਹੀ ਹੈ, ਜੋ ਜਨਮ ਸੰਸਕਾਰ ਸਮੇਂ ਸਿੱਖ ਸਮਾਜ ਵਿੱਚ ਵਰਤੀ ਜਾਂਦੀ ਹੈ । ਅੰਮ੍ਰਿਤ ਸੰਸਕਾਰ ਦਾ ਜ਼ਿਕਰ ਕਵਿ ਸੈਨਾਪਤਿ, ਗੁਰੁ ਸ਼ੋਭਾ ਗ੍ਰੰਥ ਵਿੱਚ ਸੰਖੇਪ ਨਾਲ ਇਹ ਲਿਖਦਾ ਹੈ :—

ਚੇਤ ਮਾਸ ਬੀਤਯੋ ਸਕਲ ਮੇਲਾ ਭਯੋ ਅਪਾਰ ।
ਬੈਸਾਖੀ ਕੇ ਦਰਸ ਪੈ[2] ਸਤਿਗੁਰੁ ਕਿਯੋ ਬਿਚਾਰ[3] ॥੨॥੧੧੯॥...
ਗੋਬਿੰਦ ਸਿੰਘ ਕਰੀ ਖੁਸੀ ਸੰਗਤਿ ਕਰੀ ਨਿਹਾਲ।
ਕਿਯੋ ਪ੍ਰਗਟ ਤਬ ਖਾਲਸਾ ਚੂਕਯੋ ਸਰਬ ਜੰਜਾਲ[4] ॥੪॥੧੨੦॥

੧ ਜੇ ਕੋਈ ਨਿਯਮਾਂ ਤੋਂ ਵਿਰੁੱਧ ਚੱਲਦਾ ਹੋਵੇ, ਉਸ ਨੂੰ ਰਸਤੇ ਪਰ ਲਿਆਉਣ ਦਾ ਯਤਨ ਕਰਨਾ, ਪਰ ਵਿਰੋਧ ਕਰ ਕੇ ਨੁਕਸਾਨ ਨਹੀਂ ਪਹੁੰਚਾਉਣਾ, ਕਿਉਂਕਿ ਆਪਣੇ ਅੰਗ ਛੇਦਨ ਕਰ ਕੇ ਕੋਈ ਉੱਨਤੀ ਨੂੰ ਨਹੀਂ ਪ੍ਰਾਪਤ ਹੁੰਦਾ ।

੨ ੧ ਵੈਸਾਖ ਸੰਮਤ ੧੭੫੬ । ੩ ਖੰਡੇ ਦਾ ਅੰਮ੍ਰਿਤ ਛਕਾਉਣ ਦਾ ਵਿਚਾਰ ।

੪ ਅਨਯਮਤੀਆਂ ਦਾ ਭਰਮ ਜੰਜਾਲ ।

ਸਭ ਸਮੂਹ ਸੰਗਤਿ ਮਿਲੀ ਸੁਭ ਸਤਿਲੁਜ ਕੇ ਤੀਰ।
ਕੇਤਕ ਸੁਨ ਭਏ ਖਾਲਸਾ, ਕੇਤਕ ਭਏ ਅਧੀਰ[੧] ॥੫॥੧੨੧॥
ਤਜ ਮਸੰਦ, ਪ੍ਰਭੁ ਏਕ ਜਪ, ਯਹਿ ਬਿਬੇਕ ਤਹਾਂ ਕੀਨ।
ਸਤਿਗੁਰੁ ਸੋ ਸੇਵਕ ਮਿਲੇ, ਨੀਰ ਮੱਧ ਜਯੋਂ ਮੀਨ ॥੬॥੧੨੨॥...
ਸਿਰ ਗੁੱਮਨ[੨] ਕੇ ਮੁਖ ਨਹੀਂ ਲਾਗੋ। ਪਾਂਚਨ[੩] ਕੋ ਸਬ ਸੰਗ ਤਿਆਗੋ।... [ਸਿਰ ਗੁੰਮ]
ਹੁਕਾ ਤਿਆਗੈ ਹਰਿ ਗੁਨ ਗਾਵੈ। ਇਛਾ ਭੋਜਨ ਹਰਿ ਰਸੁ ਪਾਵੈ।
ਭੱਦਰ ਤਿਆਗ ਕਰੋ ਰੇ ਭਾਈ। ਤਬ ਸਿੱਖਨ ਯਹ ਬਾਤ ਸੁਨਾਈ ॥੨੧॥੧੩੭॥
ਸੰਗਤਿ ! ਭੱਦਰ ਮਤਿ ਕਰੋ, ਖੁਰ[੪] ਨਾ ਲਾਵਉ ਸੀਸ।
ਮਾਤ ਪਿਤਾ ਕੋਈ ਮਰੈ, ਸਤਿਗੁਰੁ ਕਰੀ ਹਦੀਸ[੫] ॥੨੪॥੧੪੦॥...
ਦੋ ਖਾਂਡੇ ਕੀ ਪਾਹੁਲ ਤੇਜ ਬਢਾਇਆ।
ਜੋਰਾਵਰ ਕਰਿ ਸਿੰਘ ਹੁਕਮ ਵਰਤਾਇਆ।

(ਸ੍ਰੀ ਗੁਰ ਸ਼ੋਭਾ, ਧਿਆਇ ੫)

# ਅੰਮ੍ਰਿਤ ਵੇਲਾ (ਬ੍ਰਹਮ ਮੁਹੂਰਤ)

ਪਹੁ ਪਾਟਣ ਤੋਂ ਪਹਿਲਾਂ, ਰਾਤ੍ਰੀ ਦਾ ਪਿਛਲਾ ਹਿੱਸਾ, ਜਿਸ ਵਿੱਚ ਸ਼ੋਰ ਸ਼ਰਾਬਾ ਨਹੀਂ ਹੁੰਦਾ ਅਤੇ ਮੇਦ੍ਹਾ ਸਾਫ਼ ਹੋਣ ਕਰ ਕੇ ਬੁੱਧਿ ਬ੍ਰਿਤਿ ਨਿਰਮਲ ਹੁੰਦੀ ਹੈ, ਉਸ ਸਮੇਂ ਜਾਗ ਕੇ ਅਸ਼ਨਾਨ ਕਰਨਾ ਅਤੇ ਪਰਮ ਪਿਤਾ ਨਾਲ ਲਿਵ ਲਗਾ ਕੇ ਨਾਮ ਸਿਮਰਣ ਅਰ ਗੁਰੁਬਾਣੀ ਦਾ ਅਰਥ ਵਿਚਾਰ ਸਹਿਤ ਪਾਠ ਕਰਨਾ ਸਿੱਖ ਧਰਮ ਦਾ ਨਿਯਮ ਹੈ।

ਜਪੁ (੪)

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ[੭] ॥

[੨੫੫] ਗਉੜੀ ਬਾਵਨ ਅਖਰੀ ਮਹਲਾ ੫ (੨੫)

ਝਾਲਾਘੇ[੮] ਉਠਿ ਨਾਮੁ ਜਪਿ, ਨਿਸਿ ਬਾਸੁਰ ਆਰਾਧਿ ॥
ਕਾਹ੍ਰਾ[੯] ਤੁਝੈ ਨ ਬਿਆਪਈ, ਨਾਨਕ ਮਿਟੈ ਉਪਾਧਿ ॥੧॥

[੭੩੪] ਸੂਹੀ ਮਹਲਾ ੪ (੧੦)

ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ,
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥

੧. ਕਾਯਰਾਂ ਨੇ ਚਮਕਦੀ ਕ੍ਰਿਪਾਨ ਵੇਖ ਕੇ ਧੀਰਜ ਛੱਡ ਦਿੱਤਾ।
੨ ਸੈਨਾਪਤਿ ਨੇ ਸਿਰ ਗੁੰਮ ਉਸ ਨੂੰ ਦੱਸਿਆ ਹੈ, ਜੋ ਖੰਡੇ ਦਾ ਅੰਮ੍ਰਿਤ ਛਕ ਕੇ ਮੋਨਾ ਹੋ ਜਾਵੇ।
੩ ਮੀਣਾ, ਮਸੰਦ, ਧੀਰਮਲੀਆ, ਰਾਮਰਾਈਆ, ਸਿਰ ਗੁੰਮ। ੪ ਉਸਤਰਾ, ਛੁਰ।
੫ ਹਦਾਯਤ। ੬ ਹੋਰ ਪੁਸਤਕਾਂ ਵਿੱਚ ਸਾਹਿਬਜ਼ਾਦਿਆਂ ਦੇ ਅੰਮ੍ਰਿਤ ਛਕਣ ਦਾ ਜ਼ਿਕਰ ਨਹੀਂ ਪਰ ਸੈਨਾਪਤਿ ਨੇ ਇਹ ਸੰਸਾ ਦੂਰ ਕਰ ਦਿੱਤਾ ਹੈ। ੭ ਸਾਮਾਨਯ ਅਰਥ ਵਿੱਚ ਜਿਸ ਵੇਲੇ ਸਤਿ ਨਾਮੁ ਦੀ ਮਹਿਮਾ ਦਾ ਵਿਚਾਰ ਹੋਵੇ,'ਉਹੀ ਅੰਮ੍ਰਿਤ ਵੇਲਾ ਹੈ।
੮ ਝਲਾ-ਆਗੇ, ਪ੍ਰਕਾਸ਼ ਤੋਂ ਪਹਿਲਾਂ, ਪਹੁ ਫਟਣ ਤੋਂ ਪ੍ਰਥਮ। ੯ ਕਲੇਸ਼, ਝੁਰੇਵਾਂ।

[੭੪੩] ਸੂਹੀ ਮਹਲਾ ੫ (੩੦)

**ਪ੍ਰਾਤਹਕਾਲਿ ਹਰਿ ਨਾਮੁ ਉਚਾਰੀ ॥ ਈਤ ਊਤ ਕੀ ਓਟ ਸਵਾਰੀ ॥੧॥...**
**ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ ॥ ਜੀਵਤ ਮਰਤ ਨਿਹਚਲੁ ਪਾਵਹਿ ਥਾਉ ॥੨॥**

[੧੧੮੫] ਬਸੰਤੁ ਮਹਲਾ ੫ (੧੯)

**ਉਠਿ ਇਸਨਾਨੁ ਕਰਹੁ ਪਰਭਾਤੇ, ਸੋਏ ਹਰਿ ਆਰਾਧੇ ॥**

[੧੩੮੩] ਸਲੋਕ—ਫ਼ਰੀਦ

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥**
**ਜੇ ਤੈ ਰਬੁ ਵਿਸਾਰਿਆ, ਤ ਰਬਿ ਨ ਵਿਸਰਿਓਹਿ ॥੧੦੭॥**

[੧੩੮੪] ਸਲੋਕ—ਫਰੀਦ

**ਪਹਿਲੈ ਪਹਰੈ ਫੁਲੜਾ, ਫਲੁ ਭੀ ਪਛਾ ਰਾਤਿ ॥**
**ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥**

ਵਾਰ ਭਾਈ ਗੁਰਦਾਸ ੧੨

**ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ ਰਾਤੀ ਉਠਿ ਬਹੰਦੇ।**
**ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ[1] ਨਾਵੰਦੇ। (੨)**

ਵਾਰ ੨੬

**ਅੰਮ੍ਰਿਤ ਵੇਲੈ ਨਾਵਣਾ ਗੁਰਮੁਖਿ ਜਪੁ ਗੁਰ ਮੰਤੁ ਜਪਾਇਆ। (੪)**

ਵਾਰ ੪੦

**ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ। (੧੧)**

---

੧ ਵੇਲੇ ਸਿਰ, ਠੀਕ ਵਕਤ ਪਰ। ਬਹੁਤ ਪ੍ਰੇਮੀ ਅਰਥ ਕਰਦੇ ਹਨ ਕਿ ਸਿਰ ਨ੍ਹਾਉਣ (ਕੇਸੀ ਸ਼ਨਾਨ) ਦੀ ਆਗਜ਼ਾ ਹੈ, ਇਸ ਦੇ ਸਬੰਧ ਵਿੱਚ ਪ੍ਰਮਾਣ ਦੇਂਦੇ ਹਨ :— [ਕੇਸ ਸ਼ਨਾਨ]

ਮਹਲਾ ੧ ਵਾਰ ਮਾਝ (੨੬)

ਮੋਇਆ ਜੀਵਦਿਆ ਗਤਿ (ਸ਼ੁੱਧੀ ਹੋਵੇ), ਜਾ ਸਿਰਿ ਪਾਈਐ ਪਾਣੀ ॥

ਔਰ ਸਾਖੀ ਪ੍ਰਮਾਣ—"ਜੋ ਮੇਰਾ ਸਿੱਖ ਪ੍ਰਾਤਕਾਲ ਨਹਾਵੈਗਾ, ਸਿਰ ਪਾਣੀ ਠੰਢਾ ਪਾਵੇਗਾ, ਤਿਸ ਦੀ ਪਰਮ ਗਤਿ (ਪਵਿੱਤਰਤਾ) ਹੋਵੇਗੀ।" ਸ਼ਬਦ ਅਤੇ ਸਾਖੀ ਵਿੱਚ "ਗਤਿ" ਪਦ ਸ਼ੁਧੀ ਦਾ ਬੋਧਕ ਹੈ, ਪ੍ਰਮਾਣ ਲਈ ਦੇਖੋ—

ਸੋਰਠਿ ਮਹਲਾ ੧

ਨਿਰਮਲੁ ਨਾਮੁ ਜਪਹੁ ਸਦ ਗੁਰਮਤਿ, ਅੰਤਰਿ ਕੀ ਗਤਿ ਤਾਹੀ ਜੀਉ ॥

[ਸ਼ੁੱਧੀ] [ਅਸੀਂ ਨਿੱਤ ਕੇਸੀ ਸ਼ਨਾਨ ਦੇ ਵਿਰੋਧੀ ਨਹੀਂ, ਪਰ ਇਤਨੀ ਪਰਾਰਥਨਾ ਜ਼ਰੂਰ ਕਰਦੇ ਹਾਂ ਕਿ ਸ਼ਨਾਨ ਕਰ ਕੇ ਕੇਸ ਖੁਸ਼ਕ ਕਰ ਲੈਣੇ ਚਾਹੀਏ। ਗਿੱਲੇ ਕੇਸ ਰੱਖਣ ਤੋਂ ਅਜੇਹੀ ਦੁਰਗੰਧੀ ਪੈਦਾ ਹੋ ਜਾਂਦੀ ਹੈ ਕਿ ਪਾਸ ਬੈਠਣ ਵਾਲਿਆਂ ਦਾ ਦਮ ਨੱਕ ਵਿੱਚ ਆ ਜਾਂਦਾ ਹੈ। ਸ਼ਨਾਨ ਪਵਿੱਤ੍ਰਤਾ ਵਾਸਤੇ ਹੈ, ਨਾ ਕਿ ਅਪਵਿੱਤ੍ਰਤਾ ਫੈਲਾਉਣ ਵਾਸਤੇ। ਕਈ ਸਿੱਖ ਜਿਤਨੀ ਬਾਰ ਸੁਚੇਤੇ ਜਾਂਦੇ ਹਨ, ਓਨੀ ਬਾਰ ਹੀ ਸਕੇਸ਼ ਸ਼ਨਾਨ ਕਰਦੇ ਹਨ, ਪਰ ਇਹ ਕਰਮ ਕਾਂਡੀਆਂ ਦੀ ਨਕਲ ਹੈ, ਗੁਰੁਮਤ ਵਿੱਚ ਅਜੇਹੇ ਸੁਕਰਮ ਨਹੀਂ ਹਨ। ਸਿੱਖ ਧਰਮ ਵਿੱਚ ਸੁੱਧੀ ਰੱਖਣੀ ਸ਼ਿਰੋਮਣਿ ਨਿਯਮ। ਹੈ, ਪਰ ਅਜੇਹੀ ਸੁੱਧੀ ਨਹੀਂ ਜੇਹੀ ਕਿ ਅਸੀਂ ਅੱਜ ਕੱਲ੍ਹ ਕਈ ਥਾਈਂ ਦੇਖਦੇ ਹਾਂ ਕਿ ਸ਼ਨਾਨ ਪੰਜ ਵੇਲੇ ਕੀਤਾ ਜਾਂਦਾ ਹੈ, ਪਰ ਕੱਛ ਅਤੇ ਤੌਲੀਏ ਵਿੱਚੋਂ ਦੁਰਗੰਧ ਆਉਂਦੀ ਹੈ! ਭਾਵ ਸਰੀਰ ਅਰ ਨਿੱਤ ਸਰੀਰ ਨਾਲ ਰਹਿਣ ਵਾਲੇ ਵਸਤ੍ਰ ਸਵੱਛ ਹੋਣੇ ਜ਼ਰੂਰੀ ਹਨ।]

## ਇਸ਼ਟ (ਇਸ੍ਰ)

ਪ੍ਰਿਯ ਪੂਜਯ ਆਪਣੇ ਧਰਮ ਅਨੁਸਾਰ ਜੋ ਪੂਜਯ ਦੇਵ ਹੈ। ਜਿਵੇਂ ਵੈਸ਼ਨਵਾਂ ਦਾ ਵਿਸ਼ਨੁ, ਸ਼ੈਵਾਂ ਦਾ ਸ਼ਿਵ ਅਤੇ ਸ਼ਾਕ੍ਤਿਕਾਂ ਦਾ ਸ਼ਕਤਿ ਹੈ, ਤਿਵੇਂ ਸਿੱਖਾਂ ਦਾ ਇਸ਼ਟ ਕੇਵਲ ਜਗਤ ਨਾਥ ਕਰਤਾਰ ਹੈ। ਉਸ ਬਿਨਾਂ ਹੋਰ ਦੇਵ ਨੂੰ ਜੋ ਇਸ਼ਟ ਮੰਨਦਾ ਹੈ, ਉਹ ਧਰਮ ਤੋਂ ਅਗਯਾਨੀ ਹੈ। ਉਪਾਸ਼ਨਾ ਸਿਰਲੇਖ ਹੇਠ ਲਿਖੇ ਸ਼ਬਦਾਂ ਤੋਂ ਇਸ ਦੀ ਤਾਈਦ ਹੁੰਦੀ ਹੈ।

## ਇਸਤ੍ਰੀ ਅਤੇ ਇਸਤ੍ਰੀ ਸਿਖ੍ਯਾ

ਭਾਰਤ ਦੀ ਪ੍ਰਚੱਲਿਤ ਰੀਤੀ ਅਨੁਸਾਰ, ਸਿੱਖ ਧਰਮ ਵਿੱਚ ਇਸਤ੍ਰੀ ਸ਼ੂਦ੍ਰ, ਅਥਵਾ ਪੈਰ ਦੀ ਜੁੱਤੀ ਨਹੀਂ ਅਰ ਨਾ ਕਈ ਦੇਸ਼ਾਂ ਦੀ ਵਰਤਮਾਨ ਦਸ਼ਾ ਅਨੁਸਾਰ ਸਿਰ ਦਾ ਤਾਜ ਹੈ, ਪਰ ਵਿਹਾਰ ਅਤੇ ਪਰਮਾਰਥ ਵਿੱਚ ਸਹਾਯਤਾ ਦੇਣ ਵਾਲੀ [ਅਰਧਾਂਗਿਨੀ] ਗ੍ਰਿਹਸਥ ਦੀ ਗੱਡੀ ਚਲਾਉਣ ਲਈ ਪੁਰੁਸ਼ ਦੀ ਤਰ੍ਹਾਂ ਦੂਜਾ ਪਹੀਆ, ਅਰ ਭਾਈ ਗੁਰਦਾਸ ਜੀ ਦੇ ਇਸ ਕਥਨ ਅਨੁਸਾਰ—"ਲੋਕ ਵੇਦ ਗੁਣ ਗਿਆਨ ਵਿਚਿ, ਅਰਧ ਸਰੀਰੀ ਮੋਖ ਦੁਆਰੀ॥" ਮੰਨੀ ਗਈ ਹੈ।

ਅੱਗੇ ਲਿਖੇ ਸ਼ਬਦਾਂ ਵਿੱਚ ਪਤਿਬ੍ਰਤ ਧਰਮ, ਸ਼ੁਭ ਆਚਰਣ, ਸੱਚਾ ਸ਼ਿੰਗਾਰ ਅਤੇ ਵਿਦ੍ਯਾ ਆਦਿਕ ਵਿਧਿਕਰਮਾਂ ਦਾ ਵਿਧਾਨ ਹੈ। ਵਿਭਚਾਰ, ਟੂਣੇ ਟਾਮਣ ਅਤੇ ਝੂਠੇ ਸ਼ਿੰਗਾਰ ਆਦਿਕ ਦਾ ਨਿਸ਼ੇਧ ਹੈ। ਜੋ ਇਸਤ੍ਰੀਆਂ ਇਨ੍ਹਾਂ ਬਚਨਾਂ 'ਤੇ ਅਮਲ ਕਰਦੀਆਂ ਹਨ, ਉਹ ਆਪਣਾ ਲੋਕ ਪਰਲੋਕ ਸੁਧਾਰਦੀਆਂ ਅਤੇ ਗੁਰੂ ਨਾਨਕ ਦੇਵ ਦੀ ਸਿੱਖੀ ਦੀਆਂ ਅਧਿਕਾਰਣਾਂ ਬਣਦੀਆਂ ਹਨ।

[੪੭੩] ਮਹਲਾ ੧ ਵਾਰ ਆਸਾ (੧੯)

ਭੰਡਿ[1] ਜੰਮੀਐ ਭੰਡਿ ਨਿੰਮੀਐ[2], ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ[3], ਭੰਡਹੁ ਚਲੈ ਰਾਹੁ[4]॥
ਭੰਡੁ ਮੁਆ ਭੰਡੁ ਭਾਲੀਐ[5], ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ[6]?॥

---

੧ ਭਾਂਡਾ, ਇਸਤ੍ਰੀ।
੨ ਇਸਤ੍ਰੀ ਵਿੱਚ ਹੀ ਗਰਭ ਦੀ ਇਸਥਿਤੀ ਹੁੰਦੀ ਹੈ, ਔਰ ਇਸਤ੍ਰੀ ਤੋਂ ਹੀ ਸੰਤਾਨ ਜਨਮ ਲੈਂਦੀ ਹੈ।
੩ ਗ੍ਰਿਹਸਤ ਆਸ਼ਰਮ ਦੇ ਨਿਰਬਾਹ ਵਾਸਤੇ ਸ਼ੁੱਧ ਅਤੇ ਸੱਚਾ ਪ੍ਰੇਮ।
੪ ਸੰਤਾਨ ਦਾ ਸੰਸਾਰ ਵਿੱਚ ਸਿਲਸਲਾ।
੫ ਇਸ ਤੋਂ ਇਹ ਇਸ਼ਾਰਾ ਹੈ ਕਿ ਇਸਤ੍ਰੀ ਦੇ ਮਰਨ ਪਰ ਦੂਜੀ ਇਸਤ੍ਰੀ ਨਾਲ ਸੰਬੰਧ ਹੋਣਾ ਜੋਗ ਹੈ।
੬ ਉਸ ਨੂੰ ਮੰਦਾ ਕਿਉਂ ਆਖੀਏ, ਜਿਸ ਤੋਂ ਮਹਾਂ-ਪ੍ਰਤਾਪੀ ਚਮਤਕਾਰੀ ਪੁਰੁਸ਼, ਜੋ ਧਰਮ ਅਤੇ ਨੀਤੀ ਦਾ ਸੁਧਾਰ ਕਰਦੇ ਹਨ, ਉਤਪੰਨ ਹੁੰਦੇ ਹਨ? ਭਾਵ ਇਹ ਹੈ ਕਿ ਇਸਤ੍ਰੀ ਦੀ ਨਿੰਦਿਆ ਕਰਨਾ ਵਿਚਾਰਵਾਨਾਂ ਦਾ ਕਰਮ ਨਹੀਂ।

**ਭੰਡਹੁ ਹੀ ਭੰਡੁ ਊਪਜੈ, ਭੰਡੈ ਬਾਝੁ ਨ ਕੋਇ ॥**
**ਨਾਨਕ ਭੰਡੈ ਬਾਹਰਾ[੧] ਏਕੋ ਸਚਾ ਸੋਇ ॥**
**ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ[੨] ॥**
**ਨਾਨਕ, ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ[੩] ॥੨॥**

[੪੯੪] ਗੂਜਰੀ ਮਹਲਾ ੪ (੭)

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥**
**ਸਭਨਾ[੪] ਕਉ ਸਨਬੰਧੁ ਹਰਿ ਕਰਿ ਦੀਏ ॥੧॥**

[੧੭] ਸਿਰੀਰਾਗੁ ਮਹਲਾ ੧ (੧੦)

**ਜਾਇ ਪੁਛਹੁ ਸੋਹਾਗਣੀ, "ਤੁਸੀ ਰਾਵਿਆ[੫] ਕਿਨੀ ਗੁਣੀ ?"**
**ਸਹਜਿ ਸੰਤੋਖਿ ਸੀਗਾਰੀਆ, [੬]ਮਿਠਾ ਬੋਲਣੀ ॥**

[੩੧] ਸਿਰੀਰਾਗੁ ਮਹਲਾ ੩ (੪੬)

**ਗੁਰਮੁਖਿ ਸਦਾ ਸੋਹਾਗਣੀ, ਪਿਰੁ ਰਾਖਿਆ ਉਰ ਧਾਰਿ ॥**
**ਮਿਠਾ ਬੋਲਹਿ ਨਿਵਿ ਚਲਹਿ, ਸੇਜੈ ਰਵੈ ਭਤਾਰੁ ॥**
**ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ ॥੨॥**

[੫੦] ਸਿਰੀਰਾਗੁ ਮਹਲਾ ੫ (੯੩)

**ਪੇਈਅੜੈ ਸਹੁ ਸੇਵਿ ਤੂੰ, ਸਾਹੁਰੜੈ ਸੁਖਿ ਵਸੁ ॥**
**ਗੁਰ ਮਿਲਿ ਚਜੁ[੭] ਅਚਾਰੁ[੮] ਸਿਖੁ, ਤੁਧੁ ਕਦੇ ਨ ਲਗੈ ਦੁਖੁ ॥੩॥**

[੫੪] ਸਿਰੀਰਾਗੁ ਮਹਲਾ ੧, ਅਸਟਪਦੀ (੨)

**ਬਿਨੁ ਪਿਰ ਪੁਰਖੁ ਨ ਜਾਣਈ[੯], ਸਾਚੇ ਗੁਰ ਕੈ ਹੇਤਿ ਪਿਆਰਿ ॥੬॥**

[੫੬] ਸਿਰੀਰਾਗੁ ਮਹਲਾ ੧, ਅਸਟਪਦੀ (੫)

**ਕਾਮਣਿ ਕਾਮਿ ਨ ਆਵਈ, ਖੋਟੀ ਅਵਗਣਿਆਰਿ ॥**
**ਨਾ ਸੁਖੁ ਪੇਈਐ ਸਾਹੁਰੈ, ਝੂਠਿ ਜਲੀ ਵੇਕਾਰਿ ॥**

---

੧ ਇਸਤ੍ਰੀ ਤੋਂ ਬਿਨਾਂ, ਅਰਥਾਤ ਮਾਯਾ ਰਹਿਤ ਸ਼ੁੱਧ ਨਿਰੰਜਨ ।

੨ ਜਿਸ ਮੁਖ ਨਾਲ ਭਾਗ ਰੂਪ ਮਣੀਆਂ ਕਰ ਕੇ ਭੂਸ਼ਿਤ ਇਸਤ੍ਰੀ ਦੀ ਵਡਿਆਈ ਹੁੰਦੀ ਹੈ, ਅਰਥਾਤ "ਕਾਗਜ ਸੰਦੀ ਪੂਤਲੀ ਤਊ ਨ ਤ੍ਰਿਆ ਨਿਹਾਰ ॥" ਐਸਾ ਕਹਿ ਕੇ ਜੋ ਬਿਰਥਾ ਦੋਸ਼ ਆਪਣੇ ਸਿਰ ਨਹੀਂ ਲੈਂਦੇ ।

੩ ਇਸ ਕਰ ਕੇ ਮੁਖ ਉੱਜਲੇ ਹਨ ਕਿ ਉਨ੍ਹਾਂ ਨੇ ਆਪਣੀ ਮਾਤਾ ਦੀ ਨਿੰਦਾ ਕਰ ਕੇ ਕ੍ਰਿਤਘਨਤਾ ਦਾ ਪਾਪ ਆਪਣੇ ਸਿਰ ਨਹੀਂ ਲਿਆ, ਬਲਕਿ ਕ੍ਰਿਤਗਜ ਹੋਏ ਹਨ ਅਤੇ ਕਰਤਾਰ ਦੀ ਰਚਨਾ ਦੇ ਵਿਰੁੱਧ ਬਕਬਾਦ ਕਰ ਕੇ ਆਪਣੀ ਰਸਨਾ ਗੰਦੀ ਨਹੀਂ ਕੀਤੀ ।

੪ ਭਾਵ-ਨਰ ਨਾਰੀ ਸਭ ਕਰਤਾਰ ਦੀ ਰਚਨਾ ਹੈ । ੫ ਪਤੀ ਨੂੰ ਪ੍ਰਸੰਨ ਕੀਤਾ, ਰੀਝਾਇਆ ।

੬ ਸੁਹਾਗਣਾਂ ਦਾ ਉੱਤਰ ਹੈ ਕਿ ਸੁਸ਼ੀਲ ਅਤੇ ਸੰਤੋਖ ਦਾ ਸ਼ਿੰਗਾਰ ਕਰਨ ਨਾਲ ।

੭ ਭਲੇ ਕਰਮ । ੮ ਨੇਕ ਚਲਣ । ੯ ਪਤੀ ਬਿਨਾਂ ਬਾਕੀ ਸਭਨਾਂ ਨੂੰ ਇਸਤ੍ਰੀ ਅਥਵਾ ਨਪੁੰਸਕ ਰੂਪ ਜਾਣਦੀ ਹੈ ਭਾਵ ਇਹ ਹੈ ਕਿ ਪਤੀਬ੍ਰਤ ਧਰਮ ਵਿੱਚ ਪੱਕੀ ਹੈ । ਸੰਤਾਨ ਦੇ ਨਾ ਹੋਣ 'ਤੇ ਭੀ ਨਿੰਦਿਤ ਨਿਯੋਗ ਰੀਤਿ (ਨਿਯੋਗ) ਨੂੰ ਅਧੋਗਤਿ ਦਾ ਕਾਰਨ ਜਾਣਦੀ ਹੈ ।

# ਇਸਤ੍ਰੀ ਦਾ ਤਯਾਗ

[੭੨] ਸਿਰੀਰਾਗੁ ਮਹਲਾ ੧ (ਜੋਗੀ ਅੰਦਰਿ)

**ਦੋਹਾਗਣੀ[1] ਕਿਆ ਨੀਸਾਣੀਆ ? ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥**
**ਮੈਲੇ ਵੇਸ ਤਿਨਾ ਕਾਮਣੀ, ਦੁਖੀ ਰੈਣਿ ਵਿਹਾਇ ਜੀਉ ॥੭॥**

[੮੫] ਮਹਲਾ ੧ ਵਾਰ ਸਿਰੀਰਾਗ (੭)

**ਗਲੀ ਅਸੀ ਚੰਗੀਆ, ਆਚਾਰੀ ਬੁਰੀਆਹ ॥**
**ਮਨਹੁ ਕੁਸੁਧਾ ਕਾਲੀਆ, ਬਾਹਰਿ ਚਿਟਵੀਆਹ ॥**
**ਰੀਸਾ ਕਰਿਹ ਤਿਨਾੜੀਆ, ਜੋ ਸੇਵਹਿ ਦਰੁ ਖੜੀਆਹ ॥**
**ਨਾਲਿ ਖਸਮੈ ਰਤੀਆ, ਮਾਣਹਿ ਸੁਖਿ ਰਲੀਆਹ ॥**
**ਹੋਦੈ ਤਾਣਿ ਨਿਤਾਣੀਆ, ਰਹਹਿ ਨਿਮਾਨਣੀਆਹ ॥**
**ਨਾਨਕ ਜਨਮੁ ਸਕਾਰਥਾ, ਜੇ ਤਿਨ ਕੈ ਸੰਗਿ ਮਿਲਾਹ ॥੨॥**

[੮੯] ਮਹਲਾ ੩, ਵਾਰ ਸਿਰੀਰਾਗ (੧੭)

**ਮਨਮੁਖ ਮੈਲੀ ਕਾਮਣੀ, ਕੁਲਖਣੀ ਕੁਨਾਰਿ ॥**
**ਪਿਰੁ ਛੋਡਿਆ ਘਰਿ ਆਪਣਾ, ਪਰ ਪੁਰਖੈ ਨਾਲਿ ਪਿਆਰੁ ॥**
**ਤ੍ਰਿਸਨਾ ਕਦੇ ਨ ਚੁਕਈ, ਜਲਦੀ ਕਰੇ ਪੂਕਾਰ ॥**
**ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ, [2]ਪਰਹਰਿ ਛੋਡੀ ਭਤਾਰਿ ॥੧॥**

[੯੭] ਮਾਝ ਮਹਲਾ ੫ (੧੧)

**ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥**
**ਰੂਪਵੰਤਿ ਸਾ ਸੁਘੜਿ ਬਿਚਖਣਿ, ਜੋ ਧਨ ਕੰਤ ਪਿਆਰੀ ਜੀਉ ॥੨॥**
**ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥**
**ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥**
**ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥**
**ਥਿਰੁ ਸੋਹਾਗੁ ਵਰੁ ਅਗਮੁ ਅਗੋਚਰੁ, ਜਨ ਨਾਨਕ ਪ੍ਰੇਮਿ ਸਾਧਾਰੀ[3] ਜੀਉ ॥੪॥**

---

੧ ਖੋਟੇ ਭਾਗਾਂ ਵਾਲੀਆਂ, ਦੁਰਾਚਾਰੀਆਂ ।

੨ ਤਯਾਗ ਦਿੱਤੀ ਹੈ। ਸਿੱਖ ਧਰਮ ਵਿੱਚ ਵਿਭਚਾਰਣੀ ਇਸਤ੍ਰੀ ਦਾ ਤਯਾਗ ਵਿਧਾਨ ਹੈ, ਪਰ ਉਸ ਪਤੀ ਲਈ, ਜੋ ਇਸਤ੍ਰੀ-ਬ੍ਰਤ ਵਿੱਚ ਪੱਕਾ ਹੈ । [ਇਸਤ੍ਰੀ ਦਾ ਤਯਾਗ]

ਪ੍ਰਮਾਣ :—'ਪਰ ਕੀ ਰਮਤੀ ਨਾਰੀ ਛੋਰ ।
ਜੋ ਅਪਨੀ ਇੰਦ੍ਰੀ ਹੈ ਠੋਰ ।' (ਰਤਨਮਾਲ)

੩ ਪ੍ਰੇਮ ਸਹਿਤ ਪਤੀ ਨੇ ਉਸ ਨੂੰ ਅੰਗ ਵਿੱਚ ਧਾਰਿਆ ਹੈ ।

[੩੭੧] ਆਸਾ ਮਹਲਾ ੫ (੩)

**ਬਤੀਹ ਸੁਲਖਣੀ[੧] ਸਚੁ ਸੰਤਤਿ ਪੂਤ[੨] ॥ ਆਗਿਆਕਾਰੀ ਸੁਘੜ ਸਰੂਪ ॥**
**ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ[੩] ਜੇਠਾਨੀ ॥੩॥**
**ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ[੪] ॥**
**ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ[੫] ॥੪॥**

[੩੭੭] ਆਸਾ ਮਹਲਾ ੫ (੨੮)

**ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ, ਛੁਟਕੈ ਗੁਰਮਤਿ ਅਪੁਨੀ ਧਾਰੀ ॥**
**ਹੋਇ ਨਿਮਾਣੀ ਸੇਵ ਕਮਾਵਹਿ, ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥੧॥**
**ਸੁਣਿ ਸੁੰਦਰਿ ਸਾਧੂ ਬਚਨ ਉਧਾਰੀ ॥**
**ਦੂਖ ਭੂਖ ਮਿਟੈ ਤੇਰੋ ਸਹਸਾ, ਸੁਖ ਪਾਵਹਿ ਤੂੰ ਸੁਖਮਨਿ ਨਾਰੀ[੬] ॥੧॥ ਰਹਾਉ ॥**
**ਚਰਣ ਪਖਾਰਿ ਕਰਉ ਗੁਰ ਸੇਵਾ, ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥**
**ਦਾਸਨ ਕੀ ਹੋਇ ਦਾਸਿ ਦਾਸਰੀ, ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥**
**ਇਹੀ ਅਚਾਰ ਇਹੀ ਬਿਉਹਾਰਾ, ਆਗਿਆ ਮਾਨਿ ਭਗਤਿ ਹੋਇ ਤੁਮ੍ਹਾਰੀ ॥**
**ਜੋ ਇਹੁ ਮੰਤ੍ਰੁ ਕਮਾਵੈ ਨਾਨਕ, ਸੋ ਭਉਜਲੁ ਪਾਰਿ ਉਤਾਰੀ ॥੩॥**

[੪੦੦] ਆਸਾ ਮਹਲਾ ੫ (੧੧੮)

**ਭਰਤਾ ਕਹੈ ਸੁ ਮਾਨੀਐ, ਏਹੁ ਸੀਗਾਰੁ ਬਣਾਇ ਰੀ ॥**
**ਦੂਜਾ ਭਾਉ ਵਿਸਾਰੀਐ, ਏਹੁ ਤੰਬੋਲਾ[੭] ਖਾਇ ਰੀ ॥੨॥**

[੫੫੭] ਵਡਹੰਸੁ ਮਹਲਾ ੧ (੨)

**ਗੁਣਵੰਤੀ ਸਹੁ ਰਾਵਿਆ, ਨਿਰਗੁਣਿ ਕੂਕੇ ਕਾਇ ? ॥**
**ਜੇ ਗੁਣਵੰਤੀ ਥੀ ਰਹੈ[੮] ਤਾ ਭੀ[੯] ਸਹੁ ਰਾਵਣ ਜਾਇ ॥੧॥**

---

੧ ਬਤੀਹ ਸੁਲੱਖਣੀ ਤੋਂ ਭਾਵ ਇਹ ਹੈ ਕਿ ਸੰਪੂਰਨ ਸ਼ੁਭ ਗੁਣਾਂ ਕਰ ਕੇ ਭਰਪੂਰ ਹੈ। ਅਨੇਕ ਵਿਦਵਾਨਾਂ ਨੇ ਆਪਣੀ ਆਪਣੀ ਬੁੱਧਿ ਅਨੁਸਾਰ ਇਸਤ੍ਰੀਆਂ ਦੇ ੩੨ ਸ਼ੁਭ ਲੱਛਣ ਗਿਣੇ ਹਨ, ਜਿਨ੍ਹਾਂ ਵਿੱਚੋਂ ਚੁਣ ਕੇ ਅਸੀਂ ਪਾਠਕਾਂ ਦੇ ਹਿਤ ਅਰਥ ਇਥੇ ਲਿਖਦੇ ਹਾਂ :- (ਬੱਤੀ ਸੁਲੱਖਣੀ)
੧. ਸੁੰਦਰਤਾ, ੨. ਸਵੱਛਤਾ, ੩. ਲੱਜਾ, ੪. ਚਤੁਰਾਈ, ੫. ਵਿਦਯਾ, ੬. ਪਤਿ-ਭਗਤੀ, ੭. ਸੇਵਾ, ੮. ਦਯਾ, ੯. ਸੱਤਜ, ੧੦. ਪ੍ਰਿਯ ਬਾਣੀ, ੧੧. ਪ੍ਰਸੰਨਤਾ, ੧੨. ਨਿੰਮ੍ਰਤਾ, ੧੩. ਨਿਸ਼ਕਪਟਤਾ, ੧੪. ਏਕਤਾ, ੧੫. ਧੀਰਜ, ੧੬. ਧਰਮ ਨੇਸਠਾ, ੧੭. ਸੰਯਮ, ੧੮. ਉਦਾਰਤਾ, ੧੯. ਗੰਭੀਰਤਾ, ੨੦. ਉੱਦਮ, ੨੧. ਸੂਰਬੀਰਤਾ, ੨੨-੨੮ ਰਾਗ, ਕਾਵਯ, ਚਿਤ੍ਰ, ਔਸ਼ਧਿ, ਰਸੋਈ ਅਤੇ ਸਿਉਣ-ਪਰੋਣ ਦੀ ਵਿਦਯਾ, ੨੯. ਘਰ ਦੀਆਂ ਵਸਤੂਆਂ ਦਾ ਯਥਾ ਯੋਗ ਸ਼ਿੰਗਾਰਣਾ, ੩੦. ਬਜ਼ੁਰਗਾਂ ਦਾ ਮਾਨ, ੩੧. ਘਰ ਆਏ ਪ੍ਰਾਹੁਣਿਆਂ ਦਾ ਸਨਮਾਨ ਅਤੇ ੩੨. ਸੰਤਾਨ ਦਾ ਪਾਲਣ।

੨ ਨਿਰੰਤਰ ਪਵਿੱਤ੍ਰ ਰਹਿੰਦੀ ਹੈ, ਅਥਵਾ ਉੱਤਮ ਸੰਤਾਨ ਦੀ ਮਾਂ ਹੈ ।੩ ਦਿਰਾਨੀ ।

੪ ਇਸ ਤੋਂ ਉਪਦੇਸ਼ ਹੈ ਕਿ ਇਸਤ੍ਰੀ ਪੂਰਨ ਵਿਦਵਾਨ ਹੋਵੇ, ਕਿਉਂਕਿ ਦੇਵਰ ਜੇਠ ਨੂੰ ਵਿਦਯਾ-ਰਹਿਤ ਇਸਤਰੀ ਨੇਕ ਸਲਾਹ ਨਹੀਂ ਦੇ ਸਕਦੀ ।

੫ ਐਸੀ ਇਸਤਰੀ ਆਉਣ ਤੋਂ ਘਰ ਸਵਰਗ ਬਣ ਜਾਂਦਾ ਹੈ, ਅਰ ਕੁਚੱਜੀ ਦੇ ਚਰਨ ਪੈਣ ਤੋਂ ਸਵਰਗ ਰੂਪ ਘਰ ਨਰਕ ਵਿੱਚ ਬਦਲ ਜਾਂਦਾ ਹੈ ।

੬ ਮਨ ਨੂੰ ਸੁਖ ਦੇਣ ਵਾਲੀ ਪ੍ਰਸੰਨਾਤਮਾ ਨਾਰੀ । ੭ ਪਾਨ, ਤਾਂਬੂਲ ।

੮ ਹੋ ਜਾਵੇ । ੯ ਤਾਂ ਉਹ ਭੀ ।

[੫੬੧] ਵਡਹੰਸੁ ਮਹਲਾ ੪ (੩)

ਹਉ ਜਾਇ ਪੁਛਾ ਸੋਹਾਗ ਸੁਹਾਗਣਿ,
"ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ?॥"
"ਮੈ ਊਪਰਿ ਨਦਰਿ ਕਰੀ ਪਿਰਿ ਸਾਚੈ, ਮੈ ਛੋਡਿਅੜਾ ਮੇਰਾ ਤੇਰਾ॥
ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ, ਇਤੁ ਮਾਰਗਿ, ਭੈਣੇ ਮਿਲੀਐ॥
ਆਪਨੜਾ ਪ੍ਰਭੁ ਨਦਰਿ ਕਰਿ ਦੇਖੈ, ਨਾਨਕ ਜੋਤਿ ਜੋਤੀ ਰਲੀਐ॥੩॥"

[੬੩੯] ਸੋਰਠਿ ਅਸਟਪਦੀ ਮਹਲਾ ੩ (੩)

ਪਿਰ ਕਾ ਹੁਕਮੁ ਨ ਜਾਣਈ, ਭਾਈ ! ਸਾ ਕੁਲਖਣੀ ਕੁਨਾਰਿ॥

[੬੮੯] ਧਨਾਸਰੀ ਮਹਲਾ ੧, ਛੰਤ (੩)

ਪਿਰੁ ਧਨ ਭਾਵੈ, ਤਾ ਪਿਰ ਭਾਵੈ ਨਾਰੀ ਜੀਉ[1]॥
ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ॥...
ਪਿਰ ਘਰਿ ਸੋਹੈ ਨਾਰਿ, ਜੇ ਪਿਰ ਭਾਵਏ ਜੀਉ॥...
ਝੂਠੁ ਅਲਾਵੈ[2] ਕਾਮਿ ਨ ਆਵੈ, ਨਾ ਪਿਰੁ ਦੇਖੈ ਨੈਣੀ॥
ਅਵਗੁਣਿਆਰੀ ਕੰਤਿ ਵਿਸਾਰੀ, ਛੂਟੀ ਵਿਧਣ ਰੈਣੀ[3]॥

[੭੨੨] ਤਿਲੰਗ ਮਹਲਾ ੧ (੪)

ਜਾਇ ਪੁਛਹੁ ਸੋਹਾਗਣੀ, ਵਾਹੈ[4] ਕਿਨੀ ਬਾਤੀ ਸਹੁ ਪਾਈਐ॥
"ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ, ਹਿਕਮਤਿ ਹੁਕਮੁ ਚੁਕਾਈਐ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ, ਤਉ ਚਰਣੀ ਚਿਤੁ ਲਾਈਐ॥
ਸਹੁ ਕਹੈ ਸੋ ਕੀਜੈ, ਤਨੁ ਮਨੋ ਦੀਜੈ, ਐਸਾ ਪਰਮਲੁ[5] ਲਾਈਐ॥"
ਏਵ ਕਹਹਿ ਸੋਹਾਗਣੀ—"ਭੈਣੇ ! ਇਨੀ ਬਾਤੀ ਸਹੁ ਪਾਈਐ॥੩॥"

[੭੩੭] ਸੂਹੀ ਮਹਲਾ ੫ (੩)

ਧਨੁ[6] ਸੋਹਾਗਨਿ ਜੋ ਪ੍ਰਭੂ ਪਛਾਨੈ॥ ਮਾਨੈ ਹੁਕਮੁ, ਤਜੈ ਅਭਿਮਾਨੈ॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ॥੧॥
ਸੁਨਿ ਸਖੀਏ ! ਪ੍ਰਭ ਮਿਲਣ ਨੀਸਾਨੀ[7]॥
ਮਨੁ ਤਨੁ ਅਰਪਿ, ਤਜਿ ਲਾਜ ਲੋਕਾਨੀ[8]॥੧॥ ਰਹਾਉ॥
ਸਖੀ ਸਹੇਲੀ ਕਉ ਸਮਝਾਵੈ॥ ਸੋਈ ਕਮਾਵੈ ਜੋ ਪ੍ਰਭ ਭਾਵੈ॥
ਸਾ ਸੋਹਾਗਣਿ ਅੰਕਿ ਸਮਾਵੈ॥੨॥

---

੧ ਜੇ ਪਤੀ ਇਸਤ੍ਰੀ ਨੂੰ ਭਾਵੇ ਤਾਂ ਨਾਰਿ ਪਤੀ ਨੂੰ ਭਾਉਂਦੀ ਹੈ। ੨ ਆਖੇ।
੩ ਦੁਖਦਾਈ ਅਵਸਥਾ (ਰੈਣਿ) ਬਿਤਾਉਂਦੀ ਹੈ, ਅਥਵਾ ਵੈਦਵਜ ਰਾਤ੍ਰੀ ਜੇਹੀ (ਜਿਸ ਵਿੱਚ ਪਤੀ ਦਾ ਦੇਹਾਂਤ ਹੋਇਆ ਹੈ) ਸਾਰੀ ਉਮਰ ਬੀਤਦੀ ਹੈ। ੪ ਉਨ੍ਹਾਂ ਨੇ!
੫ ਅਤਰ ਆਦਿਕ ਸੁਗੰਧੀਆਂ। ੬ ਧੰਨਜ। ੭ ਜੁਗਤਿ, ਰੀਤੀ।
੮ ਸੱਚੇ ਨਿਯਮਾਂ ਤੋਂ ਰੋਕਣ ਵਾਲੀ ਲੋਕ ਲਾਜ।

ਗਰਬਿ ਗਹੇਲੀ[1] ਮਹਲੁ ਨ ਪਾਵੈ ॥ ਫਿਰਿ ਪਛੁਤਾਵੈ ਜਬ ਰੈਣਿ[2] ਬਿਹਾਵੈ ॥

[੭੬੪] ਸੂਹੀ ਮਹਲਾ ੧ ਛੰਤ (੧)

ਸਤੁ ਸੰਤੋਖੁ ਸਦਾ ਸਚੁ ਪਲੈ, ਸਚੁ ਬੋਲੈ ਪਿਰ ਭਾਏ ॥
ਨਾਨਕ ਵਿਛੁੜਿ ਨਾ ਦੁਖੁ ਪਾਏ, ਗੁਰਮਤਿ ਅੰਕਿ[3] ਸਮਾਏ ॥੪॥

[੭੯੨] ਮਹਲਾ ੨, ਵਾਰ ਸੂਹੀ (੨੦)

ਜਾਂ ਸੁਖੁ ਤਾ ਸਹੁ ਰਾਵਿਓ, ਦੁਖਿ ਭੀ ਸੰਮ੍ਾਲਿਓਇ[4] ॥
ਨਾਨਕੁ ਕਹੈ ਸਿਆਣੀਏ ! ਇਉ ਕੰਤ ਮਿਲਾਵਾ ਹੋਇ ॥੨॥

[੭੮੫] ਮਹਲਾ ੩, ਵਾਰ ਸੂਹੀ (੨)

ਨਾਨਕ, ਸੋਹਾਗਣਿ ਕਾ ਕਿਆ ਚਿਹਨੁ ਹੈ ?—
"ਅੰਦਰਿ ਸਚੁ, ਮੁਖੁ ਉਜਲਾ, ਖਸਮੈ ਮਾਹਿ ਸਮਾਇ ॥੧॥"

[੮੧੨] ਬਿਲਾਵਲੁ ਮਹਲਾ ੫ (੪੫)

ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥
ਸਫਲ ਸੁਹਾਗਣਿ ਨਾਨਕਾ ! ਅਪੁਨੇ ਪ੍ਰਭ ਭਾਵਉ ॥੪॥

[੧੦੨੯] ਮਾਰੂ ਮਹਲਾ ੧ ਸੋਲਹੇ (੯)

ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ? ॥ ਪਰ ਪਿਰ ਰਾਤੀ ਖਸਮੁ ਵਿਸਾਰਾ ॥
ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥੫॥

[੧੦੮੮] ਮਹਲਾ ੧, ਵਾਰ ਮਾਰੂ ੧ (੫)

ਮਹਲ[5] ਕੁਚਜੀ ਮੜਵੜੀ[6], ਕਾਲੀ ਮਨਹੁ ਕਸੁਧ ॥
ਜੇ ਗੁਣ ਹੋਵਨਿ ਤਾ ਪਿਰੁ ਰਵੈ, ਨਾਨਕ ਅਵਗੁਣ ਮੁੰਧ[7] ॥੧॥
ਮਃ ੧ ॥ ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ॥
ਨਾਨਕ ਅਹਿਨਿਸਿ ਸਦਾ ਭਲੀ, ਪਿਰ ਕੈ ਹੇਤਿ ਪਿਆਰਿ ॥੨॥

[੧੧੭੧] ਬਸੰਤੁ ਮਹਲਾ ੧ (੧੦)

ਕਢਿ ਕਸੀਦਾ ਪਹਿਰਹਿ ਚੋਲੀ[8] ਤਾਂ ਤੁਮ੍ ਜਾਣਹੁ ਨਾਰੀ ॥
ਜੇ ਘਰੁ ਰਾਖਹਿ ਬੁਰਾ ਨ ਚਾਖਹਿ, ਹੋਵਹਿ ਕੰਤ ਪਿਆਰੀ[9] ॥੨॥

---

੧ ਗੁਸੀ ਹੋਈ, ਭੁੱਲੀ ਹੋਈ। ੨ ਅਵਸਥਾ। ੩ ਪਤੀ ਦੇ ਅੰਗ ਵਿੱਚ।
੪ ਭਾਵ ਇਹ ਹੈ, ਜੋ ਬਿਪਤਾ ਵਿੱਚ ਪਤੀ ਦਾ ਸੰਗ ਨਹੀਂ ਤਿਆਗਦੀ।
੫ ਮਹਿਲਾ, ਇਸਤ੍ਰੀ।
੬ ਸ਼ੋਕਾਗਾਰ ਵਿੱਚ ਪ੍ਰਵੇਸ਼ ਹੋਈ। ਪੁਰਾਣਿਆਂ ਸਮਿਆਂ ਵਿੱਚ ਇਕ ਖਾਸ ਕਮਰਾ [ਸ਼ੋਕਾਗਾਰ] ਮਹੱਲਾਂ ਵਿੱਚ ਹੁੰਦਾ ਸੀ, ਜਿਸ ਵਿੱਚ ਸ਼ੋਕ ਦੇ ਸਮੇਂ ਇਸਤ੍ਰੀਆਂ ਬੈਠਦੀਆਂ ਸਨ।
੭ ਮੁਗਧਾ। ੮ ਇਸ ਤੋਂ ਦਸਤਕਾਰੀ ਦਾ ਉਪਦੇਸ਼ ਹੈ। [ਕਸੀਦਾ]
੯ ਜੇ ਘਰ ਸੰਭਾਲ ਕੇ ਰੱਖੇ ਅਤੇ ਰਸਨਾ ਦੇ ਸਵਾਦਾਂ-ਵਸ਼ਿ ਹੋ ਕੇ ਧਨ ਬਰਬਾਦ ਨਾ ਕਰੇ, ਤਾਂ ਭਰਤਾ ਨੂੰ ਪਿਆਰੀ ਹੋਵੇਗੀ।

[੧੧੮੭] ਬਸੰਤੁ ਮਹਲਾ ੧, ਅਸਟਪਦੀ[1] (੧)

**ਗਾਛਹੁ ਪੁਤ੍ਰੀ ਰਾਜ ਕੁਆਰਿ[2] !॥ ਨਾਮੁ ਭਣਹੁ ਸਚੁ ਦੋਤੁ[3] ਸਵਾਰਿ॥**
**ਪ੍ਰਿਉ ਸੇਵਹੁ, ਪ੍ਰਭ ਪ੍ਰੇਮ ਅਧਾਰਿ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ॥੭॥**

[੧੧੯੭] ਸਾਰਗ ਮਹਲਾ ੧ (੨)

**ਕੁਚਿਲ ਕੁਰੂਪਿ ਕੁਨਾਰਿ ਕੁਲਖਨੀ, ਪਿਰ ਕਾ ਸਹਜੁ[4] ਨ ਜਾਨਿਆ॥**

[੧੩੮੪] ਸਲੋਕ—ਫਰੀਦ

**ਕਵਣੁ ਸੁ ਅਖਰੁ ਕਵਣੁ ਗੁਣੁ, ਕਵਣੁ ਸੁ ਮਣੀਆ ਮੰਤੁ[5] ?॥**
**ਕਵਣੁ ਸੁ ਵੇਸੋ[6] ਹਉ ਕਰੀ, ਜਿਤੁ ਵਸਿ ਆਵੈ ਕੰਤੁ ?॥੧੨੬॥**
**ਨਿਵਣੁ ਸੁ ਅਖਰੁ, ਖਵਣੁ[7] ਗੁਣੁ, ਜਿਹਬਾ[8] ਮਣੀਆ ਮੰਤੁ॥**
**ਏ ਤ੍ਰੈ ਭੈਣੇ ! ਵੇਸ ਕਰਿ, ਤਾਂ ਵਸਿ ਆਵੀ ਕੰਤੁ॥੧੨੭॥**

[੧੪੧੩] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੧੨)

**ਜਿਉ ਪੁਰਖੈ ਘਰਿ ਭਗਤੀ ਨਾਰਿ ਹੈ, ਅਤਿ ਲੋਚੈ ਭਗਤੀ ਭਾਇ॥**
**ਬਹੁ ਰਸ ਸਾਲਣੇ[9] ਸਵਾਰਦੀ, ਖਟ ਰਸ[10] ਮੀਠੇ ਪਾਇ॥**

[੧੩੦੬] ਕਾਨੜਾ ਮਹਲਾ ੫ (੪੨)

**ਵਾਰਿ ਵਾਰਉ ਅਨਿਕ ਡਾਰਉ॥ ਸੁਖੁ, ਪ੍ਰਿਅ ਸੁਹਾਗ ਪਲਕ ਰਾਤ॥੧॥ ਰਹਾਉ॥**
**ਕਨਿਕ ਮੰਦਰ ਪਾਟ ਸੇਜ, ਸਖੀ ! ਮੋਹਿ ਨਾਹਿ ਇਨ ਸਿਉ ਤਾਤ[11]॥੧॥**
**ਮੁਕਤ[12] ਲਾਲ ਅਨਿਕ ਭੋਗ, ਬਿਨੁ ਨਾਮ ਨਾਨਕ ਹਾਤ[13]॥**
**ਰੂਖੋ ਭੋਜਨੁ ਭੂਮਿ ਸੈਨ, ਸਖੀ ! ਪ੍ਰਿਅ ਸੰਗਿ ਸੂਖਿ ਬਿਹਾਤ॥੨॥**

[੧੪੨੫] ਮਹਲਾ ੫, ਸਲੋਕ ਵਾਰਾਂ ਤੇ ਵਧੀਕ (੨)

**ਧਣੀ ਵਿਹੂਣਾ ਪਾਟ ਪਟੰਬਰ ਭਾਹੀ[14] ਸੇਤੀ ਜਾਲੇ॥**
**ਧੂੜੀ ਵਿਚਿ ਲੁਡੰਦੜੀ ਸੋਹਾਂ, ਨਾਨਕ ਤੈ ਸਹ ਨਾਲੇ॥**

---

੧ ਸੰਗਲਾਦੀਪ ਵਿੱਚ ਗੁਰੂ ਨਾਨਕ ਦੇਵ ਜੀ ਨੇ ਇਹ ਉੱਤਮ ਉਪਦੇਸ਼ ਉਨ੍ਹਾਂ ਰਾਣੀਆਂ ਨੂੰ ਦਿੱਤਾ ਹੈ, ਜੋ ਆਪਣੀ ਚਪਲਤਾ ਨਾਲ ਜਗਤ-ਗੁਰੂ ਨੂੰ ਮੋਹਿਤ ਕਰਨਾ ਚਾਹੁੰਦੀਆਂ ਸਨ। ਇਸ ਤੋਂ ਸ਼ੁਭ ਸਿੱਖਿਆ ਇਹ ਮਿਲਦੀ ਹੈ ਕਿ ਉਪਦੇਸ਼ਕ ਸਾਧੂ ਜਨਾਂ ਨੂੰ ਸਦੈਵ ਇੰਦ੍ਰਿਯ ਜੀਤ ਕੇ ਅਜੇਹਾ ਉਪਦੇਸ਼ ਦੇਣਾ ਯੋਗ ਹੈ, ਜਿਸ 'ਤੇ ਇਸਤਰੀਆਂ ਪਤੀ—ਬ੍ਰਤ ਧਰਮ ਵਿੱਚ ਦ੍ਰਿੜ੍ਹ ਹੋਣ।
੨ ਹੇ ਰਾਜਕੁਮਾਰੀ ਪੁੱਤ੍ਰੀਓ! ਘਰਾਂ ਨੂੰ ਜਾਉ।
੩ ਸ਼ਿੰਗਾਰ। ਸੱਚ ਦਾ ਸ਼ਿੰਗਾਰ ਸਵਾਰ ਕੇ ਸਜਾਓ। ੪ ਸੁਭਾਵ।
੫ ਵਸ਼ਿ ਕਰਨ ਵਾਸਤੇ ਸ਼ਿਰੋਮਣੀ ਮੰਤ੍ਰ ਹੈ। ੬ ਉਪਾਯ, ਯਤਨ। ੭ ਖਿਮਾ, ਸਮਾਈ।
੮ ਮਿੱਠਾ ਬੋਲਣਾ। ੯ ਸਲੂਣੇ, ਭਾਵ ਰਸੋਈ ਵਿਦਯਾ।
੧੦ ਮਿੱਠਾ, ਖੱਟਾ, ਸਲੂਣਾ, ਕੌੜਾ, ਚਰਪਰਾ, ਕਸੈਲਾ। ਸ਼ਬਦ [ਖਟ ਰਸ, ਰਸੋਈ ਵਿਦਯਾ] ਦਾ ਸਿੱਧਾਂਤ ਹੈ ਕਿ ਰਸੋਈ ਵਿਦਯਾ ਵਿੱਚ ਨਿਪੁੰਨ ਹੋਣਾ ਇਸਤ੍ਰੀਆਂ ਲਈ ਅਵੱਸ਼ਯ ਹੈ।
੧੧ ਪ੍ਰੀਤੀ, ਰੁਚੀ। ੧੨ ਮੁਕਤਾ, ਮੋਤੀ।
੧੩ ਦੁਖਦਾਈ। ੧੪ ਅਗਨੀ, ਵੰਨਿ।

ਕਬਿੱਤ—ਭਾਈ ਗੁਰਦਾਸ

ਨੈਹਰ ਕੁਟੰਬ[੧] ਤਜਿ ਬਿਆਹੇ ਸਸੁਰਾਰ ਜਾਇ,
ਗੁਨਨ ਕੈ ਕੁਲਾਂ ਬਧੂ[੨] ਬਿਰਦ ਕਹਾਵਈ।
ਪੂਰਨ ਪਤਿਬ੍ਰਤਿ ਅਉ ਗੁਰ ਜਨ[੩] ਸੇਵਾ ਭਾਇ, [ਬਜ਼ੁਰਗਾਂ ਦਾ ਮਾਨ]
ਗ੍ਰਿਹ ਮੈ ਗ੍ਰਿਹੇਸੁਰਿ[੪] ਸੁਜਸੁ ਪ੍ਰਗਟਾਵਈ।
ਅੰਤ ਕਾਲਿ ਜਾਇ ਪ੍ਰਿਅ ਸੰਗਿ ਸਹ ਗਾਮਿਨੀ[੫] ਹੁਇ,
ਲੋਕ ਪਰਲੋਕ ਬਿਖੈ ਊਚ ਪਦ ਪਾਵਈ।
ਗੁਰਮੁਖਿ ਮਾਰਗਿ ਭੈ ਭਾਇ ਨਿਰਬਾਹੁ ਕਰੈ,
ਧੰਨ ਗੁਰਸਿਖ ਆਦਿ ਅੰਤਿ ਠਹਿਰਾਵਈ[੬] ॥੧੧੯॥
ਲਜਾ ਕੁਲ ਅੰਕਸੁ[੭] ਅਉ ਗੁਰ ਜਨ ਸੀਲ ਡੀਲ,
ਕੁਲਾ ਬਧੂ ਬ੍ਰਿਤਿ ਕੈ ਪਤਿਬ੍ਰਤ ਕਹਾਵਈ।
ਦੁਸਟ ਸਭਾ ਸੰਜੋਗ ਅਧਮ ਅਸਾਧ ਸੰਗ,
ਬਹੁ ਬਿਬਿਚਾਰ ਧਾਰਿ ਗਨਿਕਾ ਬੁਲਾਵਈ।
ਕੁਲਾ ਬਧੂ ਸੁਤ ਕੌ ਬਖਾਨੀਅਤ ਗੋਤ੍ਰਾਚਾਰ[੮],
ਗਨਿਕਾ ਸੁਅਨ[੯] ਪਿਤਾ ਨਾਮ ਕੋ ਬਤਾਵਈ?
ਦੁਰਮਤਿ ਲਾਗਿ ਜੈਸੇ ਕਾਗ ਬਨ ਬਨ ਫਿਰੈ,
ਗੁਰਮਤਿ ਹੰਸ ਏਕ ਟੇਕ ਜਸੁ ਪਾਵਈ॥੧੬੪॥
ਜੈਸੇ ਕੁਲਾ ਬਧੂ ਬੁਧਿਵੰਤੁ ਸਸੁਰਾਰ ਬਿਖੈ,
ਸਾਵਧਾਨ ਚੇਤਨ ਰਹੈ ਅਚਾਰ ਚਾਰ ਕੈ।
ਸਸੁਰ ਦੇਵਰ ਜੇਠ ਸਕਲ ਕੀ ਸੇਵਾ ਕਰੈ,
ਖਾਨ ਪਾਨ ਗਿਆਨ ਜਾਨਿ ਪਤਿ ਪਰਵਾਰ ਕੈ।
ਮਧੁਰ ਬਚਨ ਗੁਰ ਜਨ ਸੈ ਲਜਾ ਲਵੰਨਿ
ਸਿਹਜਾ ਸਮੈ ਰਸ ਪ੍ਰੇਮ ਪੂਰਨ ਭਤਾਰ ਕੈ।... ॥੩੯੫॥
ਲੋਕ ਬੇਦ ਗਿਆਨ ਉਪਦੇਸ ਹੈ ਪਤਿਬ੍ਰਤਾ ਕਉ,
ਮਨ ਬਚ ਕ੍ਰਮ ਸ੍ਵਾਮੀ ਸੇਵਾ ਅਧਿਕਾਰ ਹੈ।

੧ ਪੇਕਾ ਘਰ। ੨ ਕੁਲੀਨ ਬਹੁਟੀ। ੩ ਸੱਸ ਸਹੁਰਾ ਆਦਿ ਬਜ਼ੁਰਗ।
੪ ਘਰ ਦੀ ਈਸ਼੍ਵਰੀ।
੫ ਪਤੀ ਨਾਲ ਪ੍ਰਾਣ ਤਿਆਗਣ ਵਾਲੀ। ਅੱਗ ਵਿੱਚ ਜਲਣ ਵਾਲੀ ਨਹੀਂ, "ਬਿਰਹੇ ਚੋਟ ਮਰੰਨ" ਵਾਲੀ ਸਤੀ।
੬ ਪਤਿਬ੍ਰਤਾ ਜੇਹਾ ਸਿੱਖ, ਆਦਿ ਤੋਂ ਅੰਤ ਤਕ ਨਿਯਮ ਨਿਬਾਹੁਣ ਵਾਲਾ ਧਨ ਹੈ।
੭ ਬਜ਼ੁਰਗਾਂ ਦਾ ਭੈ।
੮ ਬੰਸਾਵਲੀ। ੯ ਪੁੱਤਰ।

**ਨਾਮ ਇਸਨਾਨ ਦਾਨ ਸੰਜਮ ਨ ਜਾਪ ਤਾਪ,**
**ਤੀਰਥ ਬਰਤ ਪੂਜਾ ਨੇਮ ਨਾ ਤਕਾਰ ਹੈ।**
**ਹੋਮ ਜਗ ਭੋਗ ਨਈਬੇਦ ਨਹੀਂ ਦੇਵੀ ਦੇਵ ਸੇਵ,**
**ਰਾਗ ਨਾਦ ਬਾਦ ਨ ਸੰਬਾਦ ਆਨ ਦੁਆਰ ਹੈ।**
**ਤੈਸੇ ਗੁਰਸਿਖਨ ਮੈ ਏਕ ਟੇਕ ਹੀ ਪ੍ਰਧਾਨ,**
**ਆਨ ਗਿਆਨ ਧਿਆਨ ਸਿਮਰਨ ਬਿਬਚਾਰ ਹੈ॥੪੮੨॥**

[1]ਗੁਰੁ ਬਿਲਾਸ ਪਾਤਸ਼ਾਹੀ ੬, ਅਧਯਾਯ ੧੧

**[2]ਸੁਨ, ਬੀਬੀ ! ਮੈਂ ਤੁਝੇ ਸੁਨਾਊ। ਪਤਿ ਕੀ ਮਹਿਮਾ ਕਹਿੰ ਤਕ ਗਾਊਂ ?**
**ਪਤੀ ਸੇਵ ਕੀ ਸੇਵਾ ਸਫਲੀ[3]। ਪਤਿ ਬਿਨ ਔਰ ਕਰੈ ਸਭ ਨਿਫਲੀ॥੧੦੮॥...**
**ਗੁਰ ਜਨ ਕੀ[4] ਇੱਜਤ ਬਹੁ ਕਰਨੀ। ਸਾਸ ਸੇਵ ਰਿਦ ਮਾਹਿ ਸੁ ਧਰਨੀ॥੧੦੯॥...**
**[5]ਸੁਨ, ਪੁਤ੍ਰੀ ! ਪ੍ਰਾਨਨ ਤੇ ਪਯਾਰੀ। ਜਿਸ ਤੇ ਬੈਸ ਬਿਤੈ ਸੁਖਕਾਰੀ।**
**[ਬਜ਼ੁਰਗਾਂ ਦਾ ਮਾਨ]**
**ਕੁਲ ਕੀ ਬਾਤ[6] ਚਿੱਤ ਮੇਂ ਧਰਨੀ। ਖੋਟੀ ਸੰਗਤਿ ਨਹੀ ਸੁ ਕਰਨੀ॥੧੧੩॥**
**[ਖੋਟੀ ਸੰਗਤਿ]**
**ਪ੍ਰਾਤੇ ਉਠ ਕਰ ਮੱਜਨ ਕਰੀਯੇ। ਗੁਰਬਾਨੀ ਕੋ ਮੁਖ ਤੇ ਰਰੀਯੇ।**
**ਪੁਨਾ ਔਰ ਵਿਵਹਾਰ ਜੋ ਹੋਈ। ਭਲੇ ਸੰਭਾਲਹੁ ਨੀਕੇ ਸੋਈ॥੧੧੪॥**

# ਇਸਤ੍ਰੀ ਵਿਦਯਾ

ਪ੍ਰੇਮ ਸੁਮਾਰਗ ਵਿੱਚ ਦਸਮੇਸ਼ ਦੀ ਆਗਿਆ

**ਸਭ ਤੇ ਵੱਡੀ ਰਹਤ ਏਹ ਹੈ—ਜੋ ਮਿਥਯਾ ਨ ਬੋਲੈ। ਮਰਦ ਪਰ-ਨਾਰੀ ਦਾ ਸੰਗ**

---

੧ ਇਸ ਗ੍ਰੰਥ ਦੀ ਭੂਮਿਕਾ ਇਸ ਤਰ੍ਹਾਂ ਹੈ :—
ਇਕ ਵਾਰ ਭਾਈ ਮਨੀ ਸਿੰਘ ਜੀ ਨਨਕਾਣੇ ਸਾਹਿਬ, ਨਾਨਕ ਸਰ ਦੇ ਇਸ਼ਨਾਨ ਨੂੰ ਗਏ, ਉਥੇ ਰਾਗੀਆਂ ਨੇ ਭਾਈ ਗੁਰਦਾਸ ਜੀ ਦੀ ਇਹ ਪੌੜੀ ਗਾਈ—ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।' ਇਸ ਨੂੰ ਸੁਣ ਕੇ ਨਾਨਕ ਸਰ ਨਿਵਾਸੀ ਭਾਈ ਭਗਤ ਸਿੰਘ ਨੇ, ਭਾਈ ਮਨੀ ਸਿੰਘ ਜੀ ਤੋਂ ਛੇਵੇਂ ਸਤਿਗੁਰਾਂ ਦੀ ਸਾਰੀ ਕਥਾ ਸੁਣਨ ਲਈ ਬੇਨਤੀ ਕੀਤੀ। ਭਾਈ ਮਨੀ ਸਿੰਘ ਜੀ ਨੇ ਆਖਿਆ ਕਿ ਜੋ ਕਥਾ ਦਸਵੇਂ ਪਾਤਸ਼ਾਹ ਨੇ ਭਾਈ ਦਯਾ ਸਿੰਘ ਜੀ ਨੂੰ ਅਤੇ ਉਨ੍ਹਾਂ ਨੇ ਮੈਨੂੰ ਸੁਣਾਈ ਹੈ, ਆਪ ਨੂੰ ਉਹੀ ਸੁਣਾਉਂਦਾ ਹਾਂ।
ਗੁਰੁ ਬਿਲਾਸ ਦਾ ਕਰਤਾ (ਜਿਸ ਦਾ ਨਾਉਂ ਗੁਪਤ ਹੈ) ਲਿਖਦਾ ਹੈ—'ਮੇਰੇ ਗੁਰਦੇਵ ਧਰਮ ਸਿੰਘ ਜੀ ਨੇ ਇਹ ਕਥਾ ਦੀਵਾਨ ਵਿੱਚ ਭਾਈ ਮਨੀ ਸਿੰਘ ਜੀ ਦੇ ਮੂੰਹੋਂ ਸੁਣੀ, ਜਿਨ੍ਹਾਂ ਨੇ ਦਇਆ ਕਰ ਕੇ ਮੈਨੂੰ ਸੁਣਾਈ ਅਤੇ ਮੈਂ ਇਸ ਕਥਾ ਦੀ ਛੰਦ ਰਚਨਾ ੧੭੭੫ ਬਿਕ੍ਰਮੀ ਵਿੱਚ ਬਣਾਈ। ਅਸਲ ਵਿੱਚ ਇਸ ਗ੍ਰੰਥ ਦੇ ਕਰਤਾ ਭਾਈ ਗੁਰਮੁਖ ਸਿੰਘ ਅਕਾਲ ਬੁੰਗੀਏ ਅਤੇ ਭਾਈ ਦਰਬਾਰਾ ਸਿੰਘ ਚੌਕੀ ਵਾਲੇ ਅੰਮ੍ਰਿਤਸਰ ਨਿਵਾਸੀ ਹਨ। ਇਹ ਗ੍ਰੰਥ ਸੰਮਤ ੧੮੯੦ ਵਿੱਚ ਆਰੰਭ ਹੋ ਕੇ ੧੯੦੦ ਵਿੱਚ ਸਮਾਪਤ ਹੋਇਆ।

੨ ਗੁਰੂ ਹਰਿਗੋਬਿੰਦ ਸਾਹਿਬ ਦਾ ਆਪਣੀ ਸਪੁੱਤ੍ਰੀ ਬੀਬੀ ਵੀਰੋ ਨੂੰ ਉਪਦੇਸ਼।
੩ ਪਤਿ-ਸੇਵਕਾ ਇਸਤ੍ਰੀ ਦੀ ਹੀ ਗੁਰੂ ਸੇਵਾ ਆਦਿਕ ਸਫਲ ਹੁੰਦੀ ਹੈ।
੪ ਸੱਸ ਸਹੁਰੇ ਆਦਿਕ ਵੱਡਿਆਂ ਦੀ। ੫ ਬੀਬੀ ਜੀ ਨੂੰ ਮਾਤਾ ਜੀ ਦੀ ਸਿੱਖਿਆ।
੬ ਗੁਰੂ-ਕੁਲ ਦੀ ਮਰਯਾਦਾ।

ਨਾ ਕਰੇ । ਇਸਤ੍ਰੀ ਬਿਗਾਨੇ ਮਰਦ ਨੂੰ ਨਾ ਦੇਖੇ । ਗੁਰਮੁਖੀ ਵਿਦਜਾ ਸ਼ਬਦ ਬਾਣੀ ਨਾਲ ਪਿਆਰ ਰੱਖ ਪੜ੍ਹੇ ਅਰੁ ਜੋ ਸਿੱਖਣੀਆਂ ਏਸ ਮਾਰਗ ਦੀਆਂ ਹੋਵਨ ਆਪਸ ਮੈ ਮੇਲ ਕਰਨ, ਸ਼ਬਦ ਬੀਚਾਰ[1] ਕਰਨ, ਅਪਨੇ ਭਰਤੇ ਦੀ ਸੇਵਾ ਕਰੇ, ਆਗਜਾ ਬਿਖੈ ਰਹੇ, ਸਿੱਖੀ ਦਾਨ ਹੋਇਗਾ ।

ਰਤਨ ਮਾਲਾ

ਸੁਖੀ ਕਰੈ ਘਰ ਸਿੱਖਣੀ, ਭਲਾ ਦਿਖਾਵੇ ਰਾਹ[2] ।

## ਇਸਤ੍ਰੀ ਬ੍ਰਤ

ਜੇਹਾ ਇਸਤ੍ਰੀ ਵਾਸਤੇ ਪਤਿਬ੍ਰਤ ਧਰਮ ਵਿਧਾਨ ਕੀਤਾ ਹੈ, ਤੇਹਾ ਹੀ ਪਤੀ ਲਈ ਇਸਤ੍ਰੀ-ਬ੍ਰਤ ਹੈ । ਜੋ ਪੁਰੁਸ਼ ਪਰ-ਇਸਤ੍ਰੀ-ਗਾਮੀ ਹੈ, ਉਹ ਪਤੀ, ਵਿਭਚਾਰੀ ਪਾਮਰ ਹੈ ।

[੧੧੬੪-੬੫] ਭੈਰਉ, ਨਾਮਦੇਵ (੮)

ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ[3] ॥੧॥
ਪਾਪੀ ਕਾ ਘਰੁ ਅਗਨੇ[4] ਮਾਹਿ ॥ ਜਲਤ ਰਹੈ ਮਿਟਵੈ ਕਬ ਨਾਹਿ ॥੧॥ ਰਹਾਉ ॥

[੧੦੯੫] ਮਹਲਾ ੫, ਮਾਰੂ ਵਾਰ ੨ (੪)

ਕਿਆ ਗਾਲਾਇਓ ਭੂਛ ? ਪਰ ਵੇਲਿ ਨ ਜੋਹੇ ਕੰਤ ਤੂ ॥
ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ[5] ॥੩॥

ਭਾਈ ਗੁਰਦਾਸ, ਵਾਰ ੬

ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ । (੮)

ਵਾਰ ੧੨

ਹਉ ਤਿਸੁ ਘੋਲਿ ਘੁਮਾਇਆ, ਪਰ ਨਾਰੀ ਦੇ ਨੇੜਿ ਨ ਜਾਵੈ । (੪)

ਵਾਰ ੨੯

ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ । (੧੧)

---

੧ ਸ਼ਬਦ ਦਾ ਅਰਥ ਵਿਚਾਰ ।
੨ ਘਰ ਵਾਲੀ ਨੂੰ ਪਤੀ ਸਦਾ ਸੁਖੀ ਰੱਖੇ ਅਤੇ ਨੇਕ ਰਾਹ ਲਾਵੇ ।
੩ ਸਿੰਬਲ ਦੇ ਫੁੱਲ ਦੀ ਸ਼ੋਭਾ ਦੇਖ ਕੇ ਬਿਨਾਂ ਵਿਚਾਰੇ ਤੋਤਾ ਆਪਣੀ ਚੁੰਜ ਫਸਾ ਕੇ ਮਰ ਜਾਂਦਾ ਹੈ, ਤੈਸੇ ਪਰ-ਇਸਤ੍ਰੀ-ਗਾਮੀ ਵਿਸ਼ਈ ਮਨੁੱਖ ਅਨੇਕ ਕਲੇਸ਼ਾਂ ਨੂੰ ਭੋਗਦਾ ਹੋਇਆ ਪਛਤਾ ਕੇ ਮਰਦਾ ਹੈ । ੪ ਪਰ ਇਸਤ੍ਰੀ ਗਾਮੀ ਚਿੰਤਾ, ਰੋਗ ਉੱਚਾਟ, ਸੰਤਾਪ ਆਦਿਕ ਦੀ ਅਗਨੀ ਨਾਲ ਸੜਦਾ ਹੈ । ੫ ਹੇ ਮੂਰਖ ! ਤੂੰ ਕੀ ਭ੍ਰਿਸ਼ਟਾਚਾਰ ਦੀਆਂ ਗੱਲਾਂ ਕਰਦਾ ਹੈਂ ? ਜੇ ਪਰਾਈ ਇਸਤ੍ਰੀ ਵੱਲ ਮੰਦੀ ਨਜ਼ਰ ਨਾ ਕਰੇਂ, ਤਦ ਹੀ ਤੂੰ ਕੰਤ (ਪਤੀ) ਹੈਂ, ਨਹੀਂ ਤਾਂ ਤੇਰੀ ਗਿਣਤੀ ਵਿਭਚਾਰੀਆਂ ਵਿੱਚ ਹੈ ।
ਗੁਰੂ ਸਾਹਿਬ ਕਥਨ ਕਰਦੇ ਹਨ ਕਿ ਫੁੱਲਾਂ ਨੂੰ ਛੇੜਨ ਜਾਂ ਤੋੜਨ ਦਾ ਤੇਰਾ ਹੱਕ ਨਹੀਂ, ਮਾਲੀ ਨੇ ਜੋ ਫੁੱਲ ਤੈਨੂੰ ਬਖਸ਼ਿਆ ਹੈ, ਉਸੇ ਦੀ ਸੁਗੰਧ ਅਤੇ ਸੁੰਦਰਤਾ 'ਤੇ ਸਬਰ ਕਰ ।

ਰਹਤਨਾਮਾ ਪ੍ਰਸ਼ਨ ਉੱਤਰ ਭਾਈ ਨੰਦ ਲਾਲ ਕਾ

**ਪਰ ਬੇਟੀ ਕੋ ਬੇਟੀ ਜਾਨੈ। ਪਰ ਇਸਤ੍ਰੀ ਕੋ ਮਾਤ ਬਖਾਨੈ।**
**ਅਪਨਿ ਇਸਤ੍ਰੀ ਸੋਂ ਰਤਿ ਹੋਈ। ਰਹਤਵੰਤ ਗੁਰੁ ਕਾ ਸਿੱਖ ਸੋਈ।**

ਪ੍ਰੇਮ ਸੁਮਾਰਗ ਵਿੱਚ ਕਲਗੀਧਰ ਦੀ ਆਗਿਆ

**ਇਸਤ੍ਰੀ ਬਿਆਹਿਤਾ ਸੇ ਸਿਵਾਯ ਔਰ ਇਸਤ੍ਰੀ ਨਾ ਕਰੇ, ਏਕ ਇਸਤ੍ਰੀ ਪਰ ਸੰਤੋਖ ਕਰਨਾ ਬਡੇ ਪੁਰਖ ਕਾ ਕਾਮ ਹੈ। ਨਿਮਿੱਤ ਕਰ[1] ਸੰਜੋਗ ਨਾ ਕਰੈ, ਅੰਤ ਔਖਾ ਹੋਸੀ, ਪਛਤਾਵਾ ਕਰਸੀ।**

ਗੁਰੁ ਪ੍ਰਤਾਪ ਸੂਰਜ, ਰਾਸਿ ੬, ਅੰਸੂ ੨੬

**[2]ਹੋਹੁ ਨ ਪਰ ਤ੍ਰਿਯ ਸੋਂ ਬਿਭਚਾਰੀ। ਰਿਦੇ ਪ੍ਰੀਤਿ ਧਾਰਹੁ ਨਿਜ ਨਾਰੀ।...**
**ਪਰ ਤ੍ਰਿਯ ਕੋ ਸਨਮੁਖ ਨ ਲਿਆਵਹੁ। ਸ਼ੱਤ੍ਰੁਨ ਸੋਂ ਨਹਿੰ ਪੀਠ ਦਿਖਾਵਹੁ।**

## ਇਸ਼ਨਾਨ (ਸ਼੍ਨਾਨ)

**ਸ਼ਰੀਰ, ਮਨ, ਬਸਤ੍ਰ ਅਤੇ ਸਥਾਨ ਆਦਿਕ ਦੀ ਸ਼ੁੱਧੀ, ਸਿੱਖੀ ਦਾ ਮੁੱਖ ਅੰਗ ਹੈ, ਕੇਵਲ ਜਲ-ਸ਼ਨਾਨ ਨੂੰ ਹੀ ਪੂਰਣ ਇਸ਼ਨਾਨ ਮੰਨ ਲੈਣਾ ਭੁੱਲ ਹੈ।**

[੧੬] ਸਿਰੀਰਾਗੁ ਮਹਲਾ ੧ (੫)

**ਨਾਉ[3] ਨੀਰੁ ਚੰਗਿਆਈਆ, ਸਤੁ ਪਰਮਲੁ ਤਨਿ ਵਾਸੁ[4]॥**
**ਤਾ ਮੁਖੁ ਹੋਵੈ ਉਜਲਾ, ਲਖ ਦਾਤੀ ਇਕ ਦਾਤਿ॥**

[੧੩੯] ਵਾਰ ਮਾਝ ਮਹਲਾ ੧ (੪)

**ਵਸਤ੍ਰ ਪਖਾਲਿ ਪਖਾਲੇ ਕਾਇਆ, ਆਪੇ ਸੰਜਮਿ[5] ਹੋਵੈ॥**
**ਅੰਤਰਿ ਮੈਲੁ ਲਗੀ ਨਹੀ ਜਾਣੈ, ਬਾਹਰਹੁ ਮਲਿ ਮਲਿ ਧੋਵੈ॥**

[੪੭੨] ਵਾਰ ਆਸਾ, ਮਹਲਾ ੧ (੧੭)

**ਸੂਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ॥੨॥**

[੫੬੫] ਵਡਹੰਸੁ ਮਹਲਾ ੧ ਛੰਤ (੧)

**ਨਾਤਾ ਸੋ ਪਰਵਾਣੁ ਸਚੁ ਕਮਾਈਐ॥**

[੫੫੮] ਵਡਹੰਸੁ ਮਹਲਾ ੩ (੧)

**ਮਨਿ ਮੈਲੈ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ[6] ਨ ਹੋਇ॥**

---

੧ ਬਹਾਨਾ ਬਣਾ ਕੇ ਔਲਾਦ ਨਹੀਂ ਹੁੰਦੀ ਆਦਿਕ।
੨ ਪੈਂਦੇ ਖ਼ਾਨ ਨੂੰ ਗੁਰੂ ਹਰਿਗੋਬਿੰਦ ਸਾਹਿਬ ਦਾ ਉਪਦੇਸ਼।
੩ ਨ੍ਹਾਓ। ੪ ਸੱਚ ਦੀ ਸੁਗੰਧੀ ਨਾਲ ਸਰੀਰ ਨੂੰ ਸੁਗੰਧਿਤ ਕਰੋ।
੫ ਆਪਣੇ ਖ਼ਿਆਲ ਵਿੱਚ ਸੰਯਮਵਾਨ ਬਣਿਆ ਹੋਇਆ ਹੈ।
੬ ਨਿਰਮਲ, ਸਵੱਛ।

[੫੯੮] ਸੋਰਠਿ ਮਹਲਾ ੧ (੯)

**ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ?**
**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ[੧] ਤਾਹੀ ਜੀਉ ॥੩॥**

[੬੩੭] ਸੋਰਠਿ ਮਹਲਾ ੧, ਅਸਟਪਦੀ (੪)

**ਜਲਿ ਮਲਿ ਕਾਇਆ ਮਾਜੀਐ, ਭਾਈ ! ਭੀ ਮੈਲਾ ਤਨੁ ਹੋਇ ॥**
**ਗਿਆਨਿ ਮਹਾ ਰਸਿ[੨] ਨਾਈਐ ਭਾਈ ! ਮਨੁ ਤਨੁ ਨਿਰਮਲੁ ਹੋਇ ॥੫॥**

[੬੧੧] ਸੋਰਠਿ ਮਹਲਾ ੫ (੧੧)

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ, ਮਨ ਤਨ ਭਏ ਅਰੋਗਾ[੩] ॥**

[੬੫੬] ਸੋਰਠਿ ਕਬੀਰ ਜੀ (੮)

**ਕਾਂਇਆ ਮਾਂਜਸਿ ਕਉਨ ਗੁਨਾਂ[੪] ? ਜਉ ਘਟ ਭੀਤਰਿ ਹੈ ਮਲਨਾਂ ॥੧॥ ਰਹਾਉ ॥**
**ਲਉਕੀ[੫] ਅਠਸਠਿ ਤੀਰਥ[੬] ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥੨॥**

[੧੩੨੯] ਪ੍ਰਭਾਤੀ ਮਹਲਾ ੧ (੬)

**ਗੁਰੁ ਦਰੀਆਉ[੭] ਸਦਾ ਜਲੁ ਨਿਰਮਲੁ, ਮਿਲਿਆ ਦੁਰਮਤਿ ਮੈਲੁ ਹਰੈ ॥**
**ਸਤਿਗੁਰਿ ਪਾਇਐ ਪੂਰਾ ਨਾਵਣੁ, ਪਸੂ ਪਰੇਤਹੁ ਦੇਵ[੮] ਕਰੈ ॥੨॥**

ਭਾਈ ਗੁਰਦਾਸ, ਵਾਰ ੨੬

**ਅੰਮ੍ਰਿਤ ਵੇਲੈ ਨਾਵਣਾ, ਗੁਰਮੁਖਿ ਜਪੁ ਗੁਰ ਮੰਤੁ ਜਪਾਇਆ। (੪)**

ਗੁਰੁ ਪ੍ਰਤਾਪ ਸੂਰਜ, ਰੁਤ ੩, ਅੰਸੂ ੪੩

**ਸੀਤਲ ਜਲ ਕੋ ਅੰਗੀਕਾਰੈ ॥ ਜੇ ਨਹਿਂ ਸਕਤਿ ਤਪਤ ਕਰਿ ਬਾਰੈ[੯] ॥**
**ਬਿਨ ਇਸਨਾਨ ਨ ਦਿਵਸ ਬਿਤਾਵੈ ॥ ਬਿਨ ਇਸਨਾਨ ਨ ਭੋਜਨ ਖਾਵੈ[੧੦] ॥**

✡ ✡ ✡

---

੧ ਸ਼ੁੱਧੀ। ਅੰਤਹਕਰਣ ਦੀ ਸ਼ੁਧੀ ਤਦ ਹੀ ਹੋਵੇਗੀ। ੨ ਜਲ ਵਿੱਚ।
੩ ਇਸ਼ਨਾਨ ਨਾਲ ਤਨ ਅਤੇ ਸਿਮਰਨ ਤੋਂ ਮਨ ਅਰੋਗ ਹੁੰਦਾ ਹੈ। ੪ ਲਾਭ।
੫ ਕੌੜੀ ਤੂੰਬੀ।
੬ ਹਿੰਦੂ ਮਤ ਦੇ ਰਿਸ਼ੀਆਂ ਨੇ ਸੰਸਾਰ ਦੇ ਸਾਰੇ ਤੀਰਥਾਂ ਵਿੱਚੋਂ ਸ਼ਿਰੋਮਣੀ ਤੀਰਥ ੬੮ ਮੰਨੇ ਹਨ, ਪਰ ਇਨ੍ਹਾਂ ਦੀ ਗਿਣਤੀ ਵਿੱਚ ਪਰਸਪਰ ਵਿਰੋਧ ਹੈ, ਇਸ ਵਾਸਤੇ ਕੋਈ ਸੰਖਯਾ ਸਹੀ ਨਹੀਂ ਮੰਨੀ ਜਾ ਸਕਦੀ। ਦੇਖੋ, ਮਹਾਨ ਕੋਸ਼ ਵਿੱਚ 'ਅਠਸਠ' ਸ਼ਬਦ। [ਅਠਸਠਿ ਤੀਰਥ]
੭ ਗੁਰੂ, ਗਯਾਨ-ਜਲ ਪੂਰਤਿ ਨਦ ਹੈ। ਇਸ ਸ਼ਬਦ ਦਾ ਅਰਥ ਸਮਝੇ ਬਿਨਾਂ ਅਨੇਕ ਅਗਯਾਨੀ ਸਿੱਖਾਂ ਨੇ ਵਰੁਣ ਦੇਵਤਾ ਨੂੰ "ਗੁਰ ਦਰਿਆਉ" ਕਲਪਿਆ ਹੈ, ਅਰ ਗੁਰੁਮਤ ਵਿਰੁੱਧ ਨਦੀ, ਤਾਲ, ਖੂਹਾਂ ਵਿੱਚ ਕੜਾਹ ਪ੍ਰਸ਼ਾਦ ਭੇਟਾ ਦਿੰਦੇ ਹਨ। [ਗੁਰ ਦਰਿਆਉ]
੮ ਖੋਟੇ ਤਾਮਸੀ ਸੁਭਾਵ ਮੇਟ ਕੇ ਸ਼ੁਭ ਗੁਣ ਧਾਰੀ ਦੇਵਤਾ ਕਰ ਦਿੰਦਾ ਹੈ।
੯ ਵਾਰਿ (ਜਲ) ਨੂੰ ਗਰਮ ਕਰ ਲਵੇ।
੧੦ ਬਿਮਾਰ ਆਦਿਕਾਂ ਲਈ ਇਹ ਪਾਬੰਦੀ ਨਹੀਂ।

# ਇਕ ਓਅੰਕਾਰ[1]—ੴ

[ਓਅੰਕਾਰ ਦਾ ਉਚਾਰਣ] ਓਅੰਕਾਰ ਦੇ ਮੁੱਢ ਗੁਰੂ ਸਾਹਿਬ ਨੇ ਏਕਾ ਅੰਗ ਇਸ ਵਾਸਤੇ ਲਾਇਆ ਹੈ ਕਿ ਵਾਹਗੁਰੂ ਇਕ ਅਤੇ ਅਦ੍ਵਿਤੀਯ ਹੈ, ਅਰ ਉਸ ਦੀ ਅ—ਉ—ਮ ਅਥਵਾ ਬ੍ਰਹਮਾ ਵਿਸ਼ਨੂੰ ਸ਼ਿਵ ਆਦਿਕ ਭੇਦ ਕਲਪ ਕੇ ਉਪਾਸ਼ਨਾ ਕਰਨੀ ਭੁੱਲ ਹੈ।

[੩੦] ਸਿਰੀਰਾਗੁ ਮਹਲਾ ੩ (੯)

**ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ[2] ॥੧॥**

[੨੯੬] ਥਿਤੀ ਗਉੜੀ ਮਹਲਾ ੫ (੧)

**ਜਲਿ ਥਲਿ ਮਹੀਅਲਿ[3] ਪੂਰਿਆ ਸੁਆਮੀ ਸਿਰਜਨਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥**

[੭੮੨] ਸੂਹੀ ਛੰਤ ਮਹਲਾ ੫ (੮)

**ਗੁਣ ਗੋਪਾਲ[4] ਗਾਵਹੁ ਨਿਤ ਸਖੀਹੋ, ਸਗਲ ਮਨੋਰਥ[5] ਪਾਏ ਰਾਮ ॥**
**ਸਫਲ ਜਨਮੁ ਹੋਆ ਮਿਲਿ ਸਾਧੂ ਏਕੰਕਾਰੁ ਧਿਆਏ ਰਾਮ ॥**

[੯੨੯] ਰਾਮਕਲੀ ਮਹਲਾ ੧ ਦਖਣੀ, ਓਅੰਕਾਰੁ (੧)

**ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ[6] ॥**
**ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ[7] ਨਿਰਮਏ ॥**
**ਓਅੰਕਾਰਿ ਸਬਦਿ[8] ਉਧਰੇ ॥ ਓਅੰਕਾਰਿ ਗੁਰਮੁਖਿ[9] ਤਰੇ ॥**
**ਓਨਮ[10] ਅਖਰ[11] ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥**

[੯] ਜਾਪੁ ਪਾਤਸ਼ਾਹੀ ੧੦

**ਓਅੰਕਾਰਿ ਆਦਿ ॥ ਕਥਨੀ ਅਨਾਦਿ ॥ (੧੬੭)**

ਅਕਾਲ ਉਸਤਤਿ, ਪਾਤਸ਼ਾਹੀ ੧੦

**ਪ੍ਰਣਵੋ ਆਦਿ ਏਕੰਕਾਰਾ[12] ॥ ਜਲ ਥਲ ਮਹੀਅਲ ਕੀਓ ਪਸਾਰਾ ॥**

ਭਾਈ ਗੁਰੁਦਾਸ, ਵਾਰ ੩

**ਏਕਾ ਏਕੰਕਾਰੁ ਲਿਖਿ ਦੇਖਾਲਿਆ।**

---

੧ ਭਾਵੇਂ ਇਸ ਦਾ ਉਚਾਰਣ "ਇਕ ਓਅੰ" ਸਹੀ ਹੈ, ਪਰ ਸਿੱਖ ਸੰਪਰਦਾ ਵਿੱਚ "ਇਕ ਓਅੰਕਾਰ" ਉਚਾਰਣ ਮੰਨਿਆ ਗਿਆ ਹੈ। ੨ ਇਕ ਓਅੰਕਾਰ। ੩ ਆਕਾਸ਼ ਵਿੱਚ, ਮੱਧਜ ਵਿੱਚ।
੪ ਸੰਸਾਰ ਦੀ ਪਾਲਨਾ ਕਰਨ ਵਾਲਾ। ੫ ਮਨ ਦੇ ਅਰਥ, ਮਨਵਾਂਛਿਤ ਫਲ।
੬ ਅੰਤਹਕਰਣ। ੭ ਸਰਬ ਪ੍ਰਕਾਰ ਦੇ ਗ੍ਯਾਨ। ੮ ਓਅੰਕਾਰ ਸ਼ਬਦ ਦੀ ਚਿੱਤਬ੍ਰਿਤੀ ਨਾਲ ਆਰਾਧਨਾ ਕਰਨ ਤੋਂ। ੯ ਗੁਰੂ ਉਪਦੇਸ਼ ਦੁਆਰਾ ਓਅੰਕਾਰ ਦਾ ਯਥਾਰਥ ਗ੍ਯਾਨ ਪ੍ਰਾਪਤ ਹੋਣ ਪਰ। ੧੦ ਓਅੰ ਨਮਃ। ੧੧ ਅਵਿਨਾਸ਼ੀ ਅੱਖਰ।
੧੨ ਇਕ ਓਅੰਕਾਰ (ਰੱਖਕ ਪਾਰਬ੍ਰਹਮ) ਨੂੰ ਨਮਸਕਾਰ ਕਰਦਾ ਹਾਂ।

ਊੜਾ ਓਅੰਕਾਰੁ ਪਾਸਿ ਬਹਾਲਿਆ[1]। (੧੫)

## ਇੰਦ੍ਰੀਆਂ ਅਤੇ ਉਨ੍ਹਾਂ ਦੀ ਸਫਲਤਾ ਤੇ ਨਿਸਫਲਤਾ

ਪੰਜ ਗਜਾਨ ਇੰਦ੍ਰਯ (ਕੰਨ, ਤੁਚਾ, ਨੇਤ੍ਰ, ਰਸਨਾ, ਨਾਸਿਕਾ) ਅਰ ਪੰਜ ਕਰਮ ਇੰਦ੍ਰਯ (ਮੁੱਖ, ਹੱਥ, ਪੈਰ, ਗੁਦਾ, ਲਿੰਗ) ਹੈਨ, ਜੋ ਇਨ੍ਹਾਂ ਨੂੰ ਗਜਾਨ ਵਿਚਾਰ ਨਾਲ ਆਪਣੇ ਵਸ਼ਿ ਰੱਖਦਾ ਹੈ, ਅਰਥਾਤ ਇੰਦ੍ਰੀਆਂ ਨੂੰ ਕੁਕਰਮਾਂ ਵਿੱਚ ਪ੍ਰਵਿਰਤ ਨਹੀਂ ਹੋਣ ਦੇਂਦਾ, ਉਹ ਅਰੋਗਤਾ ਅਤੇ ਆਤਮ ਸੁਖ ਮਾਣਦਾ ਹੈ। ਇੰਦ੍ਰੀਆਂ ਦਾ ਦਾਸ ਸ਼ਰੀਰਕ ਅਤੇ ਮਾਨਸਿਕ ਸੁਖ ਖੋ (ਗਜਾਨ ਇੰਦ੍ਰੀਆਂ, ਕਰਮ ਇੰਦ੍ਰੀਆਂ) ਬੈਠਦਾ ਹੈ।

[੨੩੬] ਗਉੜੀ ਅਸਟਪਦੀ, ਮਹਲਾ ੫ (੩)

ਦਸ ਇੰਦ੍ਰੀ ਕਰਿ ਰਾਖੈ ਵਾਸਿ[2] ॥ ਤਾ ਕੈ ਆਤਮੈ[3] ਹੋਇ ਪਰਗਾਸੁ ॥

[੧੦੬੨] ਮਾਰੂ ਮਹਲਾ ੩ ਸੋਲਹੇ (੧੮)

ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥
ਕਾਮਿ ਕਰੋਧਿ ਜਲੈ ਸਭੁ ਕੋਈ ॥
ਸਤਿਗੁਰ ਸੇਵੇ ਮਨੁ ਵਸਿ ਆਵੈ, ਮਨ ਮਾਰੇ ਮਨਹਿ ਸਮਾਇਦਾ ॥੧੫॥

[੫੪੦] ਬਿਹਾਗੜਾ ਮਹਲਾ ੪ ਛੰਤ (੪)

ਸਾ ਰਸਨਾ ਧਨੁ ਧੰਨੁ ਹੈ, ਮੇਰੀ ਜਿੰਦੁੜੀਏ !
ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥
ਤੇ ਸ੍ਰਵਨ ਭਲੇ ਸੋਭਨੀਕ ਹਹਿ, ਮੇਰੀ ਜਿੰਦੁੜੀਏ !
ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥

---

੧ ਇਨ੍ਹਾਂ ਤੁਕਾਂ ਤੋਂ ਕਈ ਸਿੱਖਾਂ ਨੇ ਇਹ ਭਾਵ ਸਮਝਿਆ ਹੈ ਕਿ ਉਚਾਰਣ 'ਏਕੰਕਾਰ ਓਅੰਕਾਰ' ਹੈ ਪਰ ਭਾਈ ਸਾਹਿਬ ਦਾ ਇਥੇ ਇਹ ਭਾਵ ਨਹੀਂ। ਭਾਈ ਗੁਰੁਦਾਸ ਜੀ ਨੇ ਇਹ ਸਪੱਸ਼ਟ ਕੀਤਾ ਹੈ ਕਿ ਗੁਰੂ ਸਾਹਿਬ ਨੇ ਓਅੰ ਦੇ ਆਦਿ ਏਕਾਂਗ ਇਸ ਵਾਸਤੇ ਲਿਖਿਆ ਹੈ ਕਿ ਵਾਹਗੁਰੂ ਇਕ ਹੈ ਅਤੇ ਉਸ ਦੇ ਤੁਲ ਹੋਰ ਕੋਈ ਨਹੀਂ— [ਓਅੰਕਾਰ ਦੇ ਮੁਢ ਏਕਾ ਲਿਖਣ ਦਾ ਕਾਰਨ]

ਤਿਸ ਕਾ ਸਰੀਕੁ ਕੋ ਨਹੀ (ਮਹਲਾ ੩, ਵਾਰ ਵਡਹੰਸ)

ਤਥਾ-ਏਕੈ ਰੇ, ਹਰਿ ਏਕੈ ਜਾਨ ॥ (ਦੇਵਗੰਧਾਰੀ ਮਹਲਾ ੫)

ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥ (ਸੁਖਮਨੀ)

ਕਈ ਲੇਖਕਾਂ ਨੇ ਲਿਖਿਆ ਹੈ ਕਿ ਓਅੰ ਵੇਦ ਮੰਤ੍ਰ ਹੈ, ਜਿਸ ਦੇ ਉਚਾਰਣ ਦਾ ਅਧਿਕਾਰ ਹਰੇਕ ਨੂੰ ਨਹੀਂ। ਗੁਰੂ ਸਾਹਿਬ ਨੇ ਏਕੇ ਅੰਗ ਦਾ ਪੜਦਾ ਕਰ ਦਿੱਤਾ ਹੈ, ਜਿਸ ਤੋਂ ਓਅੰ ਦੇ ਉੱਚਾਰਨ ਵਿੱਚ ਦੋਸ਼ ਨਾ ਹੋਵੇ। ਪਤਾ ਨਹੀਂ ਕਯੋਂ ਅਸਾਡੇ ਕਵੀ ਆਪਣੇ ਧਰਮ ਨੂੰ ਨੀਚ ਸਿੱਧ ਕਰਨ ਦਾ ਯਤਨ ਕਰਦੇ ਹਨ ਅਤੇ ਭਾਈ ਗੁਰੁਦਾਸ ਜੀ ਜੈਸੇ ਸਤਪੁਰਸ਼ਾਂ ਦੇ ਬਚਨਾਂ ਨੂੰ ਨਹੀਂ ਵਿਚਾਰਦੇ। ਗੁਰੂ ਸਾਹਿਬ ਨੇ ਓਅੰ ਨੂੰ ਕੋਈ ਪੜਦਾ ਨਹੀ ਕੀਤਾ, ਪਰ ਪੜਦਾ ਦੇਣ ਦਾ ਨਿਸਚਾ ਰੱਖਣ ਵਾਲੇ ਪੰਡਤਾਂ ਦੀ ਅਕਲ 'ਤੇ ਪੜਦਾ ਪੈਣ ਵਿੱਚ ਕੋਈ ਸੰਸਾ ਨਹੀਂ।

੨ ਵਸਿ, ਕਾਬੂ, ਅਧੀਨ। ੩ ਰਿਦੇ ਵਿੱਚ।

ਸੋ ਸੀਸੁ ਭਲਾ ਪਵਿਤ੍ਰੁ ਪਾਵਨੁ ਹੈ, ਮੇਰੀ ਜਿੰਦੁੜੀਏ !
ਜੋ ਜਾਇ ਲਗੈ ਗੁਰ ਪੈਰੇ ਰਾਮ ॥
ਗੁਰ ਵਿਟਹੁ ਨਾਨਕ ਵਾਰਿਆ, ਮੇਰੀ ਜਿੰਦੁੜੀਏ !
ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨॥
ਤੇ ਨੇਤ੍ਰ ਭਲੇ ਪਰਵਾਣੁ ਹਹਿ, ਮੇਰੀ ਜਿੰਦੁੜੀਏ !
ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥
ਤੇ ਹਸਤ ਪੁਨੀਤ ਪਵਿਤ੍ਰ ਹਹਿ, ਮੇਰੀ ਜਿੰਦੁੜੀਏ !
ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥
ਤਿਸੁ ਜਨ ਕੇ ਪਗ ਨਿਤ ਪੂਜੀਅਹਿ, ਮੇਰੀ ਜਿੰਦੁੜੀਏ !
ਜੋ ਮਾਰਗਿ ਧਰਮ ਚਲੇਸਹਿ ਰਾਮ ॥
ਨਾਨਕੁ ਤਿਨ ਵਿਟਹੁ ਵਾਰਿਆ, ਮੇਰੀ ਜਿੰਦੁੜੀਏ !
ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥੩॥

[੭੦੯] ਮਹਲਾ ੫, ਵਾਰ ਜੈਤਸਰੀ ਪਉੜੀ

ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥
ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥
ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥
ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ ॥
ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ ॥੧੪॥

[੯੨੧] ਰਾਮਕਲੀ ਅਨੰਦੁ ਮਹਲਾ ੩ (੩੨)

ਏ ਰਸਨਾ ! ਤੂ ਅਨ ਰਸਿ ਰਾਚਿ ਰਹੀ, ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ[1] ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ, ਬਹੁੜਿ ਨ ਤ੍ਰਿਸਨਾ ਲਾਗੈ ਆਇ ॥

[੯੨੨] ਰਾਮਕਲੀ ਅਨੰਦੁ, ਮਹਲਾ ੩ (੩੬)

ਏ ਨੇਤ੍ਰਹੁ ਮੇਰਿਹੋ ! ਹਰਿ ਤੁਮ ਮਹਿ ਜੋਤਿ ਧਰੀ,
ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ, ਨਦਰੀ ਹਰਿ ਨਿਹਾਲਿਆ ॥
ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ,
ਹਰਿ ਰੂਪੁ ਨਦਰੀ ਆਇਆ ॥

[੧੨੨] ਰਾਮਕਲੀ ਅਨੰਦੁ, ਮਹਲਾ ੩ (੩੭)

ਏ ਸ੍ਰਵਣਹੁ ਮੇਰਿਹੋ ! ਸਾਚੈ ਸੁਨਣੈ ਨੋ ਪਠਾਏ ॥

੧ ਜਿਤਨਾ ਚਿਰ ।

ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ, ਸੁਣਹੁ ਸਤਿ ਬਾਣੀ ॥

[੯੬੪] ਮਹਲਾ ੫, ਵਾਰ ਰਾਮਕਲੀ ੨ (੧੫)

ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ[1], ਸੀਸੁ ਸੁਹਾਵਾ ਚਰਣੀ ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ, ਜੀਉ ਪਇਆ ਤਉ ਸਰਣੀ ॥੨॥

[੨੬੮—੬੯] ਗਉੜੀ ਸੁਖਮਨੀ ਮਹਲਾ ੫ (੫)

ਮਿਥਿਆ[2] ਸ੍ਰਵਨ ਪਰ ਨਿੰਦਾ ਸੁਨਹਿ ॥
ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥
ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥
ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥
ਮਿਥਿਆ ਚਰਨ ਪਰ ਬਿਕਾਰ[3] ਕਉ ਧਾਵਹਿ ॥
ਮਿਥਿਆ ਮਨ ਪਰ ਲੋਭ ਲੁਭਾਵਹਿ ॥
ਮਿਥਿਆ ਤਨ ਨਹੀ ਪਰਉਪਕਾਰਾ ॥
ਮਿਥਿਆ ਬਾਸੁ ਲੇਤ ਬਿਕਾਰਾ ॥
ਬਿਨੁ ਬੂਝੇ ਮਿਥਿਆ ਸਭ ਭਏ ॥
ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ ॥੫॥

[੨੯੮] ਗਉੜੀ ਥਿਤੀ, ਮਹਲਾ ੫ (੯)

ਨਉਮੀ ਨਵੇ ਛਿਦ੍ਰ[4] ਅਪਵੀਤ ॥ ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ[5] ॥
ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ ॥ ਕਰਨ ਨ ਸੁਨਹੀ ਹਰਿ ਜਸੁ ਬਿੰਦ[6] ॥

[੧੧੨੧] ਕੇਦਾਰਾ ਮਹਲਾ ੫ (੧੩)

ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ ॥
ਜੀਵਨ ਰੂਪ ਬਿਸਾਰਿ ਜੀਵਹਿ, ਤਿਹ ਕਤ ਜੀਵਨ ਹੋਤ ? ॥ ਰਹਾਉ ॥
ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ[7] ॥

[੧੩੬੨] ਫੁਨਹੇ ਮਹਲਾ ੫

ਨੈਣ[8] ਨ ਦੇਖਹਿ ਸਾਧ, ਸਿ ਨੈਣ ਬਿਹਾਲਿਆ ॥
ਕਰਨ ਨ ਸੁਨਹੀ ਨਾਦੁ, ਕਰਨ ਮੁੰਦਿ ਘਾਲਿਆ ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ਹਰਿਹਾਂ ! ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥੧੪॥

---

੧ ਚਲਾਏ । ੨ ਨਿਸਫਲ, ਨਿਰਾਰਥਕ । ੩ ਪਰਾਏ ਦੇ ਬੁਰੇ (ਕਿਸੇ ਦੇ ਨੁਕਸਾਨ) ਲਈ ।
੪ ਨੌਂ ਦੁਆਰ-ਦੋ ਨਾਸਿਕਾ, ਦੋ ਕੰਨ, ਦੋ ਨੇਤਰ, ਮੁਖ, ਇੰਦ੍ਰੀ, ਗੁਦਾ । [ਨੌਂ ਦੁਆਰ]
੫ ਉਲਟੇ ਕਰਮ । ੬ ਥੋੜਾ ਚਿਰ ਭੀ । ੭ ਖੋਤਾ ।
੮ ਮੁੰਦ ਸਿਟਣੇ ਚਾਹੀਏ, ਬੰਦ ਕਰ ਦੇਣੇ ਲੋੜੀਏ ।

ਭਾਈ ਗੁਰਦਾਸ, ਵਾਰ ੬

ਗੁਰਮੁਖਿ ਹਥਿ ਸਕਥ[1] ਹਨਿ ਸਾਧਸੰਗਤਿ ਗੁਰ ਕਾਰ ਕਮਾਵੈ।
ਪਾਣੀ ਪਖਾ ਪੀਹਣਾ, ਪੈਰ ਧੋਇ ਚਰਣਾਮਤੁ ਪਾਵੈ।
ਗੁਰਬਾਣੀ ਲਿਖਿ ਪੋਥੀਆ, ਤਾਲ ਮ੍ਰਿਦੰਗ ਰਬਾਬ ਵਜਾਵੈ[2]।
ਨਮਸਕਾਰ ਡੰਡਉਤ ਕਰਿ, ਗੁਰਭਾਈ ਗਲਿ ਮਿਲਿ ਗਲਿ ਲਾਵੈ।
ਕਿਰਤਿ ਵਿਰਤਿ ਕਰਿ ਧਰਮ ਦੀ, ਹਥਹੁ ਦੇ ਕੈ ਭਲਾ ਮਨਾਵੈ।
ਪਾਰਸੁ ਪਰਸਿ ਅਪਰਸਿ ਹੋਇ[3], ਪਰ ਤਨ[4] ਪਰ ਧਨ ਹਥੁ ਨ ਲਾਵੈ।
ਗੁਰਸਿਖ ਗੁਰਸਿਖ ਪੂਜ ਕੈ, ਭਾਇ ਭਗਤਿ ਭੈ ਭਾਣਾ ਭਾਵੈ।
ਆਪੁ ਗਵਾਇ, ਨ ਆਪੁ ਗਣਾਵੈ ॥੧੨॥
ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ।
ਗੁਰੂ ਦੁਆਰੈ ਜਾਨਿ ਚਲਿ[5], ਸਾਧਸੰਗਤਿ ਚਲਿ ਜਾਇ ਬਹੰਦੇ।

---

੧ ਸਾਰਥਕ, ਸਫਲ।

੨ ਭਾਈ ਸਾਹਿਬ ਹੱਥਾਂ ਦੀ ਸਫਲਤਾ ਲਈ ਹੋਰ ਸਭ ਕਰਮਾਂ ਵਿੱਚ ਮ੍ਰਿਦੰਗ [ਸੰਗੀਤ ਵਿਦਿਆ] ਅਤੇ ਰਬਾਬ ਦਾ ਵਜਾਉਣਾ ਵੀ ਦੱਸਦੇ ਹਨ। ਸਾਨੂੰ ਸ਼ੋਕ ਨਾਲ ਲਿਖਣਾ ਪਿਆ ਹੈ ਕਿ ਸਿੱਖਾਂ ਨੇ ਸੰਗੀਤ ਵਿਦਯਾ ਗੁਰੂ ਅਰਜਨ ਦੇਵ ਦੀ ਦੱਸੀ ਹੋਈ ਬਹੁਤ ਭੁਲਾ ਦਿੱਤੀ ਹੈ। ਰਬਾਬ ਸਰੰਦਾ ਅਤੇ ਮ੍ਰਿਦੰਗ ਸ਼ਾਯਦ ਵਿਰਲੇ ਰਾਗੀ ਹੀ ਚੰਗੀ ਤਰ੍ਹਾਂ ਵਜਾ ਸਕਦੇ ਹੋਣ। ਅੱਜ ਕੱਲ੍ਹ ਦੇ ਸਧਾਰਣ ਰਾਗੀ ਮਾਮੂਲੀ ਗੀਤਾਂ ਉੱਪਰ ਸ਼ਬਦਾਂ ਦੀਆਂ ਧਾਰਨਾਂ ਬਣਾ ਕੇ ਗਾਉਂਦੇ ਹਨ, ਉਨ੍ਹਾਂ ਨੂੰ ਪਤਾ ਨਹੀਂ ਕਿ ਛੰਦ ਪੜਤਾਲ ਅਤੇ ਪੌੜੀ ਆਦਿਕ ਕਿਸ ਤਰ੍ਹਾਂ ਗਾਈਦੇ ਹਨ, ਅਰ ਰਬਾਬ ਵਿੱਚ ਵੀਣਾ ਦਾ ਬਾਜ ਅਤੇ ਸਰੰਦੇ ਦਾ ਆਲਾਪ ਨਾਮ ਮਾਤ੍ਰ ਭੀ ਨਹੀਂ [ਕੀਰਤਨ ਕਰਨ ਵਾਲੇ ਦੀ ਮੁਦ੍ਰਾ] ਜਾਣਦੇ, ਅਤੇ ਦਸਮ ਗ੍ਰੰਥ ਵਿੱਚ ਲਿਖੇ ਹੋਏ ਸੰਗੀਤ ਛਪੈ ਆਦਿਕ ਛੰਦ, (ਜਿਨ੍ਹਾਂ ਵਿੱਚ ਪਖਾਵਜ ਦੇ ਬੋਲ ਹਨ) ਪੜ੍ਹ ਭੀ ਨਹੀਂ ਸਕਦੇ। ਝਣਕਾਰ ਅਤੇ ਕੜਕੁਟ ਦਾ ਨਾਉਂ 'ਕੀਰਤਨ' ਬਣਾ ਲਿਆ ਹੈ, ਜਿਸ ਦਾ ਰਸ ਸ੍ਰੋਤਿਆਂ ਨੂੰ ਕੁਛ ਨਹੀਂ ਆਉਂਦਾ।

ਸ਼ਬਦਾਂ ਵਿੱਚ ਸਥਾਈ (ਟੇਕ) 'ਰਹਾਉ' ਲਿਖ ਕੇ ਸਾਫ਼ ਦੱਸੀ ਗਈ ਹੈ; ਇਸ [ਰਹਾਉ] ਪਰ ਭੀ ਮੰਨ ਮੰਨੀਆਂ ਤੁਕਾਂ ਅਤੇ ਬੋਲੀਆਂ ਗੁਰਬਾਣੀ ਨਾਲ ਜੋੜ ਕੇ ਗਾਈਆਂ ਜਾਂਦੀਆਂ ਹਨ, ਜੋ ਪੂਰੀ ਮਨਮਤ ਹੈ। ਸਲੋਕ ਆਦਿਕ ਅਨੰਤ ਪਦ ਅਤੇ ਸ਼ਬਦ, ਜਿਨ੍ਹਾਂ ਵਿੱਚ ਰਹਾਉ ਨਹੀਂ ਲਿਖਿਆ, ਉਨ੍ਹਾਂ ਦੀ ਸਥਾਈ ਭੀ ਗੁਰਬਾਣੀ ਦੀ ਤੁਕ ਹੋਣੀ ਚਾਹੀਏ। ਪੁਰਾਣੇ ਸਮੇਂ ਦੇ ਰਾਗੀ ਰਬਾਬੀ ਇਸ ਨਿਯਮ ਦੀ ਪੂਰੀ ਪਾਲਨਾ ਕਰਦੇ ਸਨ। ਕੇਹਾ ਅੱਛਾ ਹੋਵੇ ਜੇ ਅਜੇ ਭੀ ਪੁਰਾਣੀਆਂ ਧਾਰਨਾਂ ਨੂੰ ਕਾਇਮ ਰੱਖਣ ਦਾ ਯਤਨ ਕੀਤਾ ਜਾਵੇ ਅਤੇ ਪੰਥਮੁਖੀਏ ਇਕ 'ਗੁਰਮਤ ਸੰਗੀਤ ਆਸ਼ਰਮ' ਬਣਾ ਕੇ ਲਾਇਕ ਰਾਗੀ ਉਤਪੰਨ ਕਰਨ। ਗੁਰਮਤ ਸੰਗੀਤ ਦੇ ਜਾਣੂ ਅਤੇ ਸ਼ਬਦ ਸੁਰ ਦੇ ਅਭਿਆਸੀ ਗੁਰਮੁਖ ਕੀਰਤਨੀਏ, ਜਦ ਪ੍ਰਾਚੀਨ ਧਾਰਨਾਂ ਦੇ ਸ਼ਬਦ ਚੰਚਲਤਾ ਰਹਿਤ ਮੁਦ੍ਰਾ ਵਿੱਚ ਇਸਥਿਤ ਹੋਏ ਲਿਵਲੀਨਤਾ ਨਾਲ ਗਾਇਨ ਕਰਦੇ ਤਾਂ ਸ੍ਰੋਤਾਂ ਗਣ ਵਜਦ ਵਿੱਚ ਆ ਜਾਂਦੇ ਹਨ।

੩ ਗੁਰੂ ਰੂਪ ਪਾਰਸ ਨੂੰ ਪਰਸ ਕੇ ਪਰ-ਧਨ, ਪਰ-ਇਸਤਰੀ ਦੇ ਪਰਸਨ ਤੋਂ ਅਪਰਸ ਹੋਇ ਕੈ।

੪ ਪਰ-ਇਸਤਰੀ ਅਤੇ ਪਰ-ਪੁਰਸ਼।

੫ ਸਿੱਖਾਂ ਦੇ ਚਰਨ, ਯਾਤਰਾ ਵਾਸਤੇ ਕੇਵਲ ਗੁਰਦੁਆਰਿਆਂ ਵੱਲ ਚੱਲਦੇ ਹਨ। ਅਸੀਂ ਉਨ੍ਹਾਂ ਨਾਮਧਰੀਕ ਉਦਾਸੀ ਨਿਰਮਲੇ ਆਦਿਕ ਗੁਰੂ ਨਾਨਕ ਪੰਥੀਆਂ ਪਰ ਸ਼ੋਕ ਕਰਦੇ ਹਾਂ, ਜੋ ਗੰਗਾ ਗੋਦਾਵਰੀ ਆਦਿਕ ਦੇ ਕੁੰਭ ਅਤੇ ਹੋਰ ਪਰਬਾਂ ਪਰ ਜਾ ਕੇ ਸੰਨਯਾਸੀ ਆਦਿਕਾਂ ਨਾਲ ਇਸ ਗੱਲ ਦਾ ਝਗੜਾ ਕਰਦੇ ਹਨ ਕਿ ਅਸੀਂ ਪਹਿਲਾਂ ਅਸ਼ਨਾਨ ਕਰਾਂਗੇ। [ਕੁੰਭ ਮੇਲਾ]

ਸਿੱਖ ਧਰਮ ਦੇ ਪ੍ਰਚਾਰ ਲਈ ਹਰੇਕ ਮੇਲੇ ਪਰ ਜਾਣਾ ਯੋਗ ਹੈ, ਪਰ ਸਦਗਤੀ ਦੀ ਢੂੰਡ ਵਿੱਚ ਭਟਕਣਾ ਅਤੇ ਗੁਰੂ ਉਪਦੇਸ਼ਾਂ ਦੇ ਵਿਰੁੱਧ ਚੱਲਣਾ ਲੱਜਾ ਦੀ ਬਾਤ ਹੈ।

ਧਾਵਨ ਪਰਉਪਕਾਰ ਨੋ ਗੁਰਸਿਖਾ ਨੋ ਖੋਜਿ ਲਹੰਦੇ।
ਦੁਬਿਧਾ ਪੰਥਿ ਨ ਧਾਵਨੀ, ਮਾਇਆ ਵਿਚਿ ਉਦਾਸ ਰਹੰਦੇ॥...੧੩॥

ਵਾਰ ੨੭

ਧ੍ਰਿਗੁ ਸਿਰੁ ਜੋ ਗੁਰ ਨ ਨਿਵੈ, ਗੁਰ ਲਗੈ ਨ ਚਰਣੀ।
ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ।
ਧ੍ਰਿਗੁ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ।
ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ[1]।
ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।
ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ॥੧੦॥

ਕਬਿੱਤ—ਭਾਈ ਗੁਰਦਾਸ

ਸਫਲ ਜਨੰਮੁ ਗੁਰ ਚਰਨ ਸਰਨਿ ਲਿਵ,
ਸਫਲ ਦ੍ਰਿਸਟਿ ਗੁਰ ਦਰਸੁ ਅਲੋਈਐ।
ਸਫਲ ਸੁਰਤਿ ਗੁਰ ਸਬਦ ਸੁਨਤ ਨਿਤ,
ਜਿਹਬਾ ਸਫਲ ਗੁਨਨਿਧਿ ਗੁਨ ਗੋਈਐ[2]।
ਸਫਲ ਹਸਤ ਗੁਰ ਚਰਨ ਪੂਜਾ ਪ੍ਰਨਾਮ,
ਸਫਲ ਚਰਨ ਪਰਦਛਨਾ[3] ਕੈ ਪੋਈਐ।

---

੧ ਜੋ ਸਿੱਖ, ਗੁਰਬਾਣੀ ਦੀ ਥਾਂ ਗਾਯਤ੍ਰੀ, ਗੀਤਾ, [ਗਾਯਤ੍ਰੀ ਗੀਤਾ ਆਦਿਕ ਦਾ ਪਾਠ] ਸਹੰਸਰਨਾਮ, ਦੁਰਗਾ ਪਾਠ, ਮਹਿਮਨ, ਸੂਰਜ ਆਦਿਕ ਦੇਵਤਿਆਂ ਦੇ ਸਤੋਤ੍ਰ ਪੜ੍ਹਦੇ ਹਨ, ਉਨ੍ਹਾਂ ਦੀ ਰਸਨਾ ਧਿੱਕਾਰ ਯੋਗ ਹੈ। ਸੰਸਾਰ ਦਾ ਕੋਈ ਮਤ ਭੀ ਐਸਾ ਨਹੀਂ ਦੇਖੋਗੇ, ਜੋ ਦੂਜੇ ਮਤ ਦੇ ਧਰਮ ਪੁਸਤਕ ਦਾ ਪਾਠ ਆਪਣਾ ਨਿੱਤਨੇਮ ਬਣਾਵੇ, ਇਹ ਕੇਵਲ ਸਾਡੀ ਕੌਮ ਦੇ ਹੀ ਬੇਸਮਝ ਬੰਦੇ ਹਨ, ਜੋ ਅਮੋਲਕ ਰਤਨ ਛੱਡ ਕੇ ਕੱਚ ਦੀ ਚਮਕ ਪਰ ਮੋਹਿਤ ਹੁੰਦੇ ਹਨ।
ਭਾਈ ਸਾਹਿਬ ਦੇ ਉਪਦੇਸ਼ ਦਾ ਇਹ ਭਾਵ ਨਹੀਂ ਕਿ ਗੀਤਾ ਆਦਿਕ ਪੁਸਤਕ ਖੋਜ ਅਤੇ ਵਿਚਾਰ ਵਾਸਤੇ ਪੜ੍ਹਨੇ ਬੁਰੇ ਹਨ, ਸਗੋਂ ਖੋਜੀ ਹੋਣਾ ਸਿੱਖ ਦਾ ਮੁੱਖ ਕਰਮ ਹੈ ਅਤੇ ਮਤ ਮਤਾਂਤਰਾਂ ਦੇ ਧਰਮ ਗ੍ਰੰਥਾਂ ਦਾ ਗਯਾਨ ਹੋਣਾ ਜ਼ਰੂਰੀ ਹੈ, ਪਰ ਗੁਰੂ ਬਾਣੀ ਬਿਨਾਂ ਅਸਾਡਾ ਕੋਈ ਮੂਲ ਮੰਤ੍ਰ ਅਤੇ ਜਪ ਮੰਤਰ ਨਹੀਂ ਹੋਣਾ ਚਾਹੀਏ। ੨ ਗਾਈਏ, ਕਹੀਏ।

੩ ਆਪਣਾ ਸੱਜਾ (ਦਖਿਣ) ਪਾਸਾ ਇਸ਼ਟ ਵੱਲ ਰੱਖ ਕੇ ਚਾਰੇ ਪਾਸੇ ਫਿਰਨ ਦਾ ਨਾਉਂ [ਪ੍ਰਦੱਖਣਾ] ਪ੍ਰਦੱਖਣਾ ਹੈ। ਹਿੰਦੂ ਮਤ ਵਿੱਚ ਜਿਸ ਤਰ੍ਹਾਂ ਦੇਵੀ ਦੀ ਇਕ, ਸੂਰਜ ਦੀਆਂ ਸੱਤ, ਗਣੇਸ਼ ਦੀਆਂ ਤਿੰਨ, ਵਿਸ਼ਨੂੰ ਦੀਆਂ ਚਾਰ, ਸ਼ਿਵ ਦੀ ਅੱਧੀ ਪਰਿਕ੍ਰਮਾ ਹੈ; ਉਸੇ ਤਰ੍ਹਾਂ ਸਿੱਖ ਮੱਤ ਵਿੱਚ ਕੋਈ ਖਾਸ ਗਿਣਤੀ ਨਹੀਂ। ਸਿੱਖਾਂ ਵਿੱਚ ਪ੍ਰਦੱਖਣਾ ਕਰਨ ਤੋਂ ਭਾਵ ਇਹ ਹੈ ਕਿ ਅਸੀਂ ਆਪਣਾ ਆਪ ਗੁਰੂ ਤੋਂ ਕੁਰਬਾਨ ਕਰਦੇ ਹਾਂ।
ਕਈ ਸਿੱਖ, ਇਸ਼ਟ ਨੂੰ ਆਪਣੇ ਖੱਬੇ ਪਾਸੇ ਰੱਖ ਕੇ ਪ੍ਰਦੱਖਣਾ ਕਰਦੇ ਹਨ, ਪਰ ਐਸਾ ਕਰਨਾ ਅਯੋਗ ਹੈ ਅਤੇ ਉਨ੍ਹਾਂ ਦਾ ਇਹ ਖਿਆਲ ਕਿ ਕ੍ਰਿਪਾਨ ਜੋ ਖੱਬੇ ਪਾਸੇ ਗਾਤਰੇ ਝੁਲਾਈ ਹੋਈ ਹੈ, ਉਸ ਦੀ ਭੀ ਸਾਥ ਹੀ ਪਰਿਕ੍ਰਮਾ ਹੁੰਦੀ ਹੈ, ਸਹੀ ਨਹੀਂ; ਕਿਉਂਕਿ ਇਹ ਰੀਤਿ ਕਿਸੇ ਮਤ ਵਿੱਚ ਭੀ ਨਹੀਂ ਕਿ ਜਿਸ ਦੀ ਪ੍ਰਦੱਖਣਾ ਕਰੀਏ ਉਸ ਨੂੰ ਭੀ ਆਪਣੇ ਨਾਲ ਹੀ ਚਾਰੇ ਪਾਸੇ ਫੇਰੀਏ। ਇਸ ਤੋਂ ਬਿਨਾਂ ਇਸ਼ਟ ਨੂੰ ਖੱਬੇ ਪਾਸੇ ਕਰਨਾ ਭੀ ਯੋਗ ਨਹੀਂ ਅਰ ਸਤਿਗੁਰੂ ਬਿਨਾਂ ਹੋਰ ਕਿਸੇ ਦੀ ਪਰਿਕ੍ਰਮਾ ਵਿਧਾਨ ਭੀ ਨਹੀਂ।

ਸੰਗਮ ਸਫਲ ਸਾਧ ਸੰਗਤਿ ਸਹਜ ਘਰਿ,
ਹਿਰਦਾ ਸਫਲ ਗੁਰਮਤਿ ਕੈ ਸਮੋਈਐ ॥੪੯੯॥

ਜਿੰਦਗੀ ਨਾਮਹ

(ੳ) ਆਂ ਜ਼ਿਹੇ ਦਸਤੇ ਕਿਹ ਵਸਫ਼ੇ ਊ ਨਵਿਸ਼ਤ।
ਆਂ ਜ਼ਿਹੇ ਪਾਏ ਰਹੇ ਕੂਇਅਸ਼ ਗਰਿਫ਼ਤ।੩੬੧।
(ਅ) ਆਂ ਜ਼ੁਬਾਨੇ ਬਿਹ ਕਿਹ ਜ਼ਿਕਰੇ ਊ ਕੁਨੱਦ।
ਖ਼ਾਤਿਰੇ ਆਂ ਬਿਹ ਕਿਹ ਫ਼ਿਕਰੇ ਊ ਕੁਨੱਦ।੩੬੨।

ਗੁਰੁ ਪ੍ਰਤਾਪ ਸੂਰਯ, ਰੁੱਤ ੪, ਅੰਸੂ ੭

[1]ਸੁਨਿ ਸਿੱਖਾ ਗੁਰਮਤਿ ਇਹ ਸਾਰ। ਸਤਿਸੰਗਤਿ ਕੀ ਸੇਵ ਉਦਾਰ।
ਹਾਥ ਪਵਿੱਤ੍ਰ ਟਹਿਲ ਤੇ ਜਾਨਹੁਂ। ਪਦ ਪਵਿੱਤ੍ਰ ਗੁਰ ਦਰਸ ਪਯਾਨਹੁ ॥੧੨॥...
ਜਿਮ ਮੁਰਦੇ ਕੇ ਅੰਗ ਅਪਾਵਨ। ਸੁਕਚਤਿ ਸਭਿ, ਨਹਿਂ ਕਰਹਿ ਛੁਵਾਵਨ।
ਬਿਨਾ ਸੇਵ ਸਤਿਸੰਗਤਿ ਕੇਰੀ। ਦੇਹਿ ਅਪਾਵਨ ਤਿਮ ਨਰ ਕੇਰੀ ॥੧੫॥

# ਇਮਾਨਤ

ਇਮਾਨਤ ਵਿੱਚ ਖ਼ਿਆਨਤ ਅਤੇ ਮਾਲਿਕ ਦੇ ਮੰਗਣ ਪੁਰ ਹੀਲ-ਹੁੱਜਤ ਜਾਂ ਰੰਜ ਕਰਨਾ ਭਲੇ ਲੋਕਾਂ ਦਾ ਕੰਮ ਨਹੀਂ।

[੨੬੮] ਗਉੜੀ ਸੁਖਮਨੀ ਮਃ ੫ (੫)

ਅਗਨਤ ਸਾਹੁ ਅਪਨੀ ਦੇ ਰਾਸਿ[2] ॥
ਖਾਤ ਪੀਤ ਬਰਤੈ ਅਨਦ ਉਲਾਸਿ ॥
ਅਪੁਨੀ ਅਮਾਨ[3] ਕਛੁ ਬਹੁਰਿ ਸਾਹੁ ਲੇਇ ॥
ਅਗਿਆਨੀ ਮਨਿ ਰੋਸੁ ਕਰੇਇ ॥

ੳ) ਉਹ ਹੱਥ ਧੰਨ ਹੈ, ਜਿਸ ਨੇ ਉਸ ਦੀ ਮਹਿਮਾਂ ਲਿਖੀ ਹੈ, ਉਹ ਪੈਰ ਧੰਨ ਹੈ ਜੋ ਉਸ ਦੇ ਰਾਹ ਚੱਲਦਾ ਹੈ।

ਅ) ਉਹ ਰਸਨਾ ਭਲੀ ਹੈ ਜੋ ਉਸ ਦੀ ਚਰਚਾ ਕਰਦੀ ਹੈ। ਉਹ ਮਨ ਸ੍ਰੇਸ਼ਟ ਹੈ ਜੋ ਉਸ ਨੂੰ ਮੰਨਣ ਕਰਦਾ ਹੈ।

੧ ਇਕ ਵਾਰ ਦਸਮੇਂ ਪਾਤਸ਼ਾਹ ਨੇ ਛਕਣ ਲਈ ਜਲ ਮੰਗਿਆ ਤਾਂ ਇਕ ਸਿੱਖ ਕੁਮਾਰ ਨੇ ਜਲ ਦਾ ਕਟੋਰਾ ਸਤਿਗੁਰਾਂ ਦੇ ਪੇਸ਼ ਕੀਤਾ। ਉਸ ਦੇ ਬਹੁਤ ਕੋਮਲ ਹੱਥ ਦੇਖ ਕੇ ਮਹਾਰਾਜ ਨੇ ਫੁਰਮਾਇਆ, 'ਲੜਕਿਆ ! ਤੇਰੇ ਹੱਥ ਵਡੇ ਕੋਮਲ ਹਨ, ਤੂੰ ਕੀ ਕੰਮ ਕਰਿਆ ਕਰਦਾ ਹੈਂ ?' ਲੜਕੇ ਨੇ ਉੱਤਰ ਦਿੱਤਾ ਕਿ 'ਅੱਜ ਆਪ ਨੂੰ ਪਾਣੀ ਦੇਣ ਤੋਂ ਛੁੱਟ ਕਦੇ ਮੈਂ ਕੋਈ ਕੰਮ ਨਹੀਂ ਕੀਤਾ।' ਇਹ ਸੁਣ ਕੇ ਕਲਗੀਧਰ ਸਵਾਮੀ ਨੇ ਪਾਣੀ ਡੋਲ੍ਹ ਦਿੱਤਾ ਅਰ ਕਥਨ ਕੀਤਾ—'ਜੋ ਆਦਮੀ ਸੇਵਾ ਨਹੀਂ ਕਰਦਾ, ਉਸ ਦੇ ਅੰਗ ਮੁਰਦੇ ਜੇਹੇ ਅਪਵਿੱਤ੍ਰ ਹਨ, ਇਉਂ ਇਹ ਜਲ ਛਕਣ ਯੋਗ ਨਹੀਂ।

੨ ਕਰਤਾਰ, ਸ਼ਾਹੂਕਾਰ, ਬੇਅੰਤ ਪੂੰਜੀ ਇਸ ਜੀਵ ਗੁਮਾਸ਼ਤੇ ਨੂੰ ਵਰਤਨ ਵਾਸਤੇ ਦੇਂਦਾ ਹੈ।

੩ ਇਮਾਨਤ।

ਅਪਨੀ ਪਰਤੀਤਿ ਆਪ ਹੀ ਖੋਵੈ ॥
ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥
ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥
ਪ੍ਰਭ ਕੀ ਆਗਿਆ ਮਾਨੈ ਮਾਥੈ ॥
ਉਸ ਤੇ ਚਉਗੁਨ ਕਰੈ ਨਿਹਾਲੁ ॥
ਨਾਨਕ ਸਾਹਿਬੁ ਸਦਾ ਦਇਆਲੁ ॥੨॥

[੧੨੪੯] ਮਹਲਾ ੩, ਵਾਰ ਸਾਰੰਗ (੩੨)

ਪਰਾਈ ਅਮਾਣ ਕਿਉ ਰਖੀਐ ? ਦਿਤੀ ਹੀ ਸੁਖੁ ਹੋਇ ॥

## ਈਰਖਾ—ਹਸਦ

ਦੂਸਰੇ ਦੀ ਵਡਿਆਈ ਅਤੇ ਸ਼ੋਭਾ ਨਾ ਸਹਾਰਨੀ, ਇਸ ਦਾ ਨਾਉਂ ਈਰਖਾ ਹੈ, ਜਿਸ ਦਾ ਉੱਤਮ ਪੁਰਸ਼ਾਂ ਨੇ ਤਿਆਗ ਕੀਤਾ ਹੈ ।

[੧੯੯] ਗਉੜੀ ਮਹਲਾ ੫ (੧੧੭)

ਏਕਸੁ ਸਿਉ ਜਾ ਕਾ ਮਨੁ ਰਾਤਾ ॥ ਵਿਸਰੀ ਤਿਸੈ ਪਰਾਈ ਤਾਤਾ[੧] ॥੧॥

[੨੧੫] ਗਉੜੀ ਮਹਲਾ ੫ (੧੬੧)

ਅਚਰਜੁ ਏਕੁ, ਸੁਨਹੁ ਰੇ ਭਾਈ !॥ ਗੁਰਿ ਐਸੀ ਬੂਝ ਬੁਝਾਈ ॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ, ਤਉ ਬਿਸਰੀ ਤਾਤਿ ਪਰਾਈ ॥੩॥

[੩੦੮] ਮਹਲਾ ੪, ਵਾਰ ਗਉੜੀ ੧ (੧੫)

ਜਿਸੁ ਅੰਦਰਿ ਤਾਤਿ ਪਰਾਈ ਹੋਵੈ, ਤਿਸ ਕਾ ਕਦੇ ਨ ਹੋਵੀ ਭਲਾ ॥

[੪੭੯] ਆਸਾ ਕਬੀਰ (੧੬)

ਕਾਹੂ ਦੀਨੇ ਪਾਟ ਪਟੰਬਰ, ਕਾਹੂ ਪਲਘ ਨਿਵਾਰਾ ॥
ਕਾਹੂ ਗਰੀ ਗੋਦਰੀ[੨] ਨਾਹੀ, ਕਾਹੂ ਖਾਨ[੩] ਪਰਾਰਾ[੪] ॥੧॥
ਅਹਿਰਖ ਵਾਦੁ[੫] ਨ ਕੀਜੈ ਰੇ ਮਨ !॥ ਸੁਕ੍ਰਿਤੁ ਕਰਿ ਕਰਿ[੬] ਲੀਜੈ ਰੇ ਮਨ !॥

[੭੪੧] ਸੂਹੀ ਮਹਲਾ ੫ (੧੯)

ਸੁਆਦ ਬਾਦ ਈਰਖ ਮਦ ਮਾਇਆ ॥
ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥੩॥

---

੧ ਈਰਖਾ, ਮਨ ਦੀ ਤਪਤ, ਸਾੜਾ । ੨ ਬੋਦੀ, ਗੋਦੜੀ ।
੩ ਖ਼ਾਨਹ, ਘਰ ਵਿੱਚ ।
੪ ਪਰਾਲੀ, ਧਾਨਾਂ ਦਾ ਫੂਸ । ਗਰੀਬ ਆਦਮੀ ਪਰਾਲੀ ਵਿਛਾ ਕੇ ਬਿਸਤਰਾ ਬਣਾ ਲੈਂਦੇ ਹਨ ।
੫ ਈਰਖਾ ।
੬ ਅੱਛੇ ਕੰਮ ਕਰ ਕੇ, ਭਾਵ ਇਹ ਹੈ ਕੋਸ਼ਿਸ਼ ਅਤੇ ਕਮਾਈ ਕਰ ਕੇ ਸਭ ਪਦਾਰਥ ਹਾਸਿਲ ਕਰੋ, ਬਿਰਥਾ ਈਰਖਾ ਦੀ ਅੱਗ ਵਿੱਚ ਨਾ ਸੜੋ ।

[੧੨੯੯] ਕਾਨੜਾ ਮਹਲਾ ੫ (੮)

**ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ ਰਹਾਉ॥ ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥੧॥**

ਗੁਰੁ ਪ੍ਰਤਾਪ ਸੂਰਜ, ਰੁਤ ੫, ਅੰਸੂ ੪੬

**[1]ਪਰ ਸੁਖਿ ਪਿਖਿ ਤਪਤਉ ਉਰ ਮਾਂਹੀ। ਪਾਪ ਬਿਅਰਥ ਹੋਤਿ ਸਿਰ ਤਾਹੀ॥੧੪॥**
**ਇਕ ਤੌ ਰਿਦਾ ਤਪਹਿ ਦੁਖ ਪਾਵੈ। ਪਿਖਹੁ ਭਲੇ ਕੁਛ ਹਾਥ ਨ ਆਵੈ।**
**ਪੁਨ ਪਰਮੇਸ਼ੁਰ ਕੋਪ ਕਰੰਤਾ। ਮੋਹਿ ਦਿਯੋ ਪਿਖਿ ਏਹ ਜਰੰਤਾ॥੧੫॥**
**ਇੱਤਜਾਦਿਕ ਇਸ ਮਹਿਂ ਬਹੁ ਦੋਖ। ਲਾਲਚ ਤਜੈ, ਧਰੈ ਸੰਤੋਖ।**

## ਏਕਾ (ਐਕਜ)

[੪੬੮] ਵਾਰ ਆਸਾ ਮਹਲਾ ੧ (੧੧)

**ਬੀਉ ਬੀਜਿ ਪਤਿ ਲੈ ਗਏ, ਅਬ ਕਿਉ ਉਗਵੈ ਦਾਲਿ ?॥**
**ਜੇ ਇਕੁ ਹੋਇ ਤ ਉਗਵੈ[2], ਰੁਤੀ ਹੂ ਰੁਤਿ ਹੋਇ॥**

[੪੯੮] ਗੂਜਰੀ ਮਹਲਾ ੫ (੧੩)

**ਮਿਲਬੇ ਕੀ ਮਹਿਮਾ ਬਰਨਿ ਨ ਸਾਕਉ, ਨਾਨਕ ਪਰੈ ਪਰੀਲਾ॥੨॥**

[੧੧੮੫] ਬਸੰਤੁ ਮਹਲਾ ੫ (੧੯)

**ਹੋਇ ਇਕਤ੍ਰ ਮਿਲਹੁ, ਮੇਰੇ ਭਾਈ ! ਦੁਬਿਧਾ ਦੂਰਿ ਕਰਹੁ ਲਿਵ ਲਾਇ॥**

[੮੮੭] ਰਾਮਕਲੀ ਮਹਲਾ ੫ (੧੬)

**ਜੋ ਜੋ ਕੀਨੋ ਹਮ ਤਿਸ ਕੇ ਦਾਸ॥ ਪ੍ਰਭ ਮੇਰੇ ਕੋ ਸਗਲ ਨਿਵਾਸ॥**
**ਨਾ ਕੋ ਦੂਤੁ ਨਹੀ ਬੈਰਾਈ॥ ਗਲਿ ਮਿਲਿ ਚਾਲੇ ਏਕੈ ਭਾਈ॥੩॥**

[੨੦੫] ਗਉੜੀ ਪੂਰਬੀ ਮਹਲਾ ੫ (੧੨੨)

**ਮਾਇਆ ਮੋਹਿ ਸਭੋ ਜਗੁ ਸੋਇਆ, ਇਹੁ ਭਰਮੁ[3] ਕਹਹੁ ਕਿਉ ਜਾਈ॥੧॥**
**ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ॥**

ਕਬਿੱਤ—ਭਾਈ ਗੁਰੁਦਾਸ ਜੀ

**ਜੈਸੇ ਏਕ ਚੀਟੀ ਪਾਛੈ ਕੋਟਿ ਚੀਟੀ ਚਲੀ ਜਾਤਿ,**
**ਇਕ ਟਕ ਪਗ ਡਗਮਗਿ ਸਾਵਧਾਨ ਹੈ।**
**ਜੈਸੇ ਕੂੰਜ ਪਾਂਤਿ ਭਲੀ ਭਾਂਤਿ ਸਾਂਤਿ ਸਹਜ ਮੈ,**
**ਉਡਤ ਅਕਾਸ ਚਾਰੀ ਆਗੈ ਅਗਵਾਨ ਹੈ।**

---

੧ ਦਸਮੇਸ਼ ਜੀ ਦੀ ਆਗਜਾ ਅਨੁਸਾਰ ਭਾਈ ਦਯਾ ਸਿੰਘ ਜੀ ਦਾ ਸੰਗਤਿ ਨੂੰ ਉਪਦੇਸ਼।
੨ ਜਦ ਕਿ ਦੁਫਾੜ ਦਾਣਾ ਅੰਕੁਰ ਨਹੀਂ ਦਿੰਦਾ, ਤਦ ਪਰਸਪਰ ਫੁੱਟ ਰੱਖਣ ਵਾਲੇ ਸ਼ੁਭ ਫਲ ਦੀ ਕੀ ਆਸ ਰੱਖ ਸਕਦੇ ਹਨ ? ੩ ਇਕ ਪਿਤਾ ਦੇ ਪੁੱਤਰ ਹੋਣ ਪਰ ਭੀ ਪਰਸਪਰ ਵੈਰ ਭਾਵ, ਇਹ ਭੁਲੇਖਾ।

ਜੈਸੇ ਮ੍ਰਿਗ ਮਾਲ ਚਾਲ ਚਲਤ ਟਲਤ ਨਾਹਿ,
ਜਤ੍ਰ ਤਤ੍ਰ ਅਗ੍ਰਭਾਗੀ ਰਮਤ[੧] ਤਤ ਧਿਆਨ ਹੈ।
ਚੀਟੀ ਖਗ ਮ੍ਰਿਗ ਸਨਮੁਖ[੨] ਪਾਛੇ ਲਾਗੇ ਜਾਹਿ,
ਪ੍ਰਾਨੀ ਗੁਰ ਪੰਥ ਛਾਡਿ ਚਲਿਤ ਅਗਿਆਨ ਹੈ[੩] ॥੪੧੩॥

ਗੁਰੁ ਬਿਲਾਸ ਪਾਤਸ਼ਾਹੀ ੬, ਅਧਿਆਇ ੩

[੪]ਫੂਟ ਪ੍ਰਹਿਲਾਦ ਹਰਨਾਖ ਨਰਹਰਿ[੫] ਹਤਿਓ,
ਫੂਟ ਕੈ ਬਭੀਖਨ ਲੁਟਾਇ ਲੰਕ ਦਈ ਹੈ।
ਫੂਟ ਕੁਰ ਪੰਡੋ[੬] ਗਏ ਸਭੈ ਕੁਲ ਨਾਸ ਕਏ,
ਫੂਟੀ ਦੇਖੋ ! ਕੇਕਈ ਸੁ ਰਾਮ ਸੀਅ ਗਈ ਹੈ।
ਫੂਟੈ ਰਾਜਪੂਤ ਜੋਈ ਬਡੋ ਦੁਖ ਪਾਵੈ ਸੋਈ[੭],
ਔਰ ਹੈ ਅਨੇਕ ਗਥ[੮] ਜੋਊ ਪਾਛੈ ਭਈ ਹੈ।
ਮੇਲ ਕੀਏ ਹੋਤ ਸੁਖ, ਫੂਟਨਿ ਤੇ ਮਹਾਂ ਦੁਖ,
ਤਾਂ ਤੇ ਮੇਲ ਕਰੋ ਪਾਛੇ ਭਈ ਬੀਤ ਗਈ ਹੈ॥੯॥

ਨਵੀਨ ਪੰਥ ਪ੍ਰਕਾਸ਼, ਅਧਯਾਯ ੬੪

[੯]ਕਾਮ ਪਰਤ ਥਾ ਜੋ ਕਛੁ ਕਬ ਹੀ। ਕਰਤ ਗੁਰਮਤਾ ਮਿਲ ਕਰ ਸਭ ਹੀ।
ਜਥੇਦਾਰ ਜੋ ਕੁਛ ਕਹਿ ਦੇਤਾ। ਸੋਈ ਪੰਥ ਮਾਨ ਸਭ ਲੇਤਾ।
ਮਨ ਤਨ ਧਨ ਸਭ ਗੁਰੁ ਕਾ ਲਖਤੇ। ਦਾਈਆ ਸੀਸ ਦੇਨ ਕਉ ਰਖਤੇ।
[ਸਿੱਖਾਂ ਦਾ ਪ੍ਰਸਪਰ ਪ੍ਰੇਮ]

ਅਧਯਾਯ ੭੪

ਖਾਣਾ ਭੀ ਇਕਠੇ ਸਭ ਖੈ ਹੈਂ। ਸਕੇ ਬੀਰ ਆਪਸ ਮੈ ਥੈ ਹੈਂ।
ਜਾਂਤਿ ਗੋਤ ਕੁਲ ਕਿਰਿਆ ਨਾਮ।... ਪਿਛਲੇ ਸੋ ਤਜ ਦੇਤ ਤਮਾਮ।
ਇਕ ਕੋ ਦੂਸਰ ਆਪਸ ਮਾਂਹੇਂ। ਜਾਨਤ ਨੀਕੋ ਅਧਿਕ ਸਰਾਹੇ।
ਟਹਲ ਏਕ ਕੀ ਦੂਸਰਿ ਕਰ ਕੈ। ਹੋਤ ਮੋਦ ਪਰਮੋਦ ਸੁ ਧਰ ਕੈ।
ਜੋ ਕੁਛ ਵਸਤੁ ਕਿਸੀ ਕੋ ਥਭਾ ਹੈ। ਪੰਥ ਤਈ ਖੁਸਿ ਹੋਤ ਛਕਾ ਹੈ।
ਘਰ ਮੈਂ ਸਿੱਖ ਸਿੱਖ ਕੇ ਜਾਵੈ। ਮਾਲਕ ਸਮ ਹੋ ਸੋਊ ਰਹਾਵੈ।
ਬਨੇ ਰਹਿਤ ਸਭ ਸਕੇ ਬਿਰਾਦਰ। ਇਕ ਕੋ ਦੂਸਰ ਦੇਵਤ ਆਦਰ।

---

੧ ਹਮਹ, ਤਮਾਮ। ੨ ਆਗੂ, ਮੁਖੀਆ, ਜਥੇਦਾਰ।
੩ ਜੋ ਗੁਰੂ ਮਾਰਗ ਨੂੰ ਛੱਡ ਕੇ ਫੁੱਟ ਦਾ ਸ਼ਿਕਾਰ ਹੋਏ ਵੱਖਰੀ ਚਾਲ ਚੱਲਦੇ ਹਨ, ਇਹ ਭੀ [ਫੁੱਟ] ਅਗਿਆਨ ਹੈ। ੪ ਸ੍ਰੀ ਗੁਰੂ ਅਰਜਨ ਸਾਹਿਬ ਦੇ ਭਾਈ, ਬਾਬਾ ਮਹਾਦੇਵ ਜੀ ਦਾ, ਵੱਡੇ ਭਾਈ ਪ੍ਰਿਥੀ ਚੰਦ ਨੂੰ ਫੁੱਟ ਦੇ ਔਗੁਣ ਅਤੇ ਮਿਲਾਪ ਦੇ ਗੁਣ ਦਸ ਕੇ ਦਿੱਤਾ ਉੱਤਮ ਉਪਦੇਸ਼।
੫ ਨਰਸਿੰਹ ਅਵਤਾਰ ਨੇ। ੬ ਕੌਰਵ ਅਤੇ ਪਾਂਡਵ।
੭ ਪ੍ਰਿਥੀ ਰਾਜ ਜੈ ਚੰਦ ਆਦਿਕਾਂ ਨੇ ਫੁੱਟ ਕੇ ਵੱਡਾ ਦੁੱਖ ਪਾਇਆ।
੮ ਕਥਾ, ਇਤਿਹਾਸ ਦੇ ਪ੍ਰਸੰਗ। ੯ ਪੁਰਾਣੇ ਸਿੱਖਾਂ ਦੀ ਰੀਤਿ।

ਹੈ ਇਨ ਮੈ ਇਤਫ਼ਾਕ ਮਹਾਨ। ਸਿੱਖ, ਸਿੱਖ ਪੈ ਵਾਰਤ ਪ੍ਰਾਨ।

ਅਧਯਾਯ ੯੫

ਮਾਤ ਪਿਤਾ ਭਾਈ ਸੁਤ ਤੀਆ। ਇਨ ਤੇ ਪਯਾਰਾ ਸਿੰਘ ਲਖੀਆ।
ਮਨ ਤਨ ਧਨ ਸਿੱਖਨ ਪੈ ਵਾਰਤ। ਆਪਨ ਪਯਾਰ ਜ਼ਰਾ ਨ ਧਾਰਤ।
ਏਕ ਰੱਬ ਕੀ ਕਰਤ ਬੰਦਗੀ। ਰਖਤ ਨ ਔਰਨ ਕੀ ਮੁਛੰਦਗੀ।

## ਏਕਾਂਤੀ

ਬਹੁਤ ਲੋਕ ਗੁਫਾ, ਬਨ. ਕੰਦਰਾ ਆਦਿਕ ਵਿੱਚ ਰਹਿ ਕੇ ਏਕਾਂਤੀ ਸਦਾਉਂਦੇ ਹਨ, ਗੁਰੁਮਤ ਵਿੱਚ ਉਹੀ ਏਕਾਂਤੀ ਹੈਨ, ਜੋ ਚੰਚਲ ਮਨ ਨੂੰ ਇਸਥਿਤ ਰੱਖਦੇ ਹਨ।

[੧੧੮੦] ਬਸੰਤੁ ਮਹਲਾ ੫ (੩)

ਸੋ ਇਕਾਂਤੀ ਜਿਸੁ ਰਿਦਾ ਥਾਇ॥

## ਸ਼ਸਤ੍ਰ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸ੍ਵੈ-ਰੱਖਯਾ[1] ਅਤੇ ਦੇਸ਼ ਰੱਖਯਾ ਵਾਸਤੇ ਸ਼ਸਤ੍ਰ ਧਾਰਣੇ ਸਮਾਜਿਕ ਨਿਯਮ ਥਾਪਿਆ ਹੈ[2]।

[੭੧੭-੧੮] ਦਸਮ ਗ੍ਰੰਥ, ਸ਼ਸਤ੍ਰ ਨਾਮ ਮਾਲਾ

ਅਸ ਕ੍ਰਿਪਾਨ ਖੰਡੋ ਖੜਗ ਤੁਪਕ ਅਰੁ ਤੀਰ॥
ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥੩॥...
ਜਮਧਰ ਜਮਦਾੜ੍ਹਾ ਜਬਰ ਜੋਧਾਂਤਕ ਜਿਹੱ ਨਾਇ॥
ਲੂਟ ਕੂਟ ਲੀਜਤ ਤਿਨੈ ਜੇ ਬਿਨ ਬਾਂਧੇ ਜਾਇ[3]॥੨੪॥

ਰਹਤਨਾਮਾ ਪ੍ਰਸ਼ਨ ਉੱਤਰ ਭਾਈ ਨੰਦ ਲਾਲ ਕਾ

ਸ਼ਸਤ੍ਰ ਹੀਨ ਇਹ ਕਬਹੁ ਨ ਹੋਈ। ਰਹਤਵੰਤ ਖ਼ਾਲਿਸ ਹੈ ਸੋਈ।

ਰਹਤਨਾਮਾ ਭਾਈ ਦਯਾ ਸਿੰਘ ਜੀ ਦਾ

ਘੋੜੇ ਔਰ ਸ਼ਸਤ੍ਰ ਦੀ ਸਾਰ ਰਖੇ[4]।

---

੧ ਭਾਈ ਗੁਰੁਦਾਸ ਜੀ ਲਿਖਦੇ ਹਨ—
"ਖੇਤੀ ਵਾੜਿ ਸੁ ਢਿੰਗਰੀ, ਕਿਕਰ ਆਸ ਪਾਸ ਜਿਉ ਬਾਗੈ।
ਸਪ ਪਲੇਟੇ ਚੰਨਣੈ, ਬੂਹੇ ਜੰਦਾ ਕੁਤਾ ਜਾਗੈ।" (ਵਾਰ ੨੬/੨੫)
੨ ਇਸ ਪ੍ਰਸੰਗ ਦੀ ਪੁਸ਼ਟੀ ਲਈ ਦੇਖੋ, ਤ੍ਰੈ ਮੁਦ੍ਰਾ ਅਤੇ ਦੇਗ ਤੇਗ।
੩ ਜੋ ਸ਼ਸਤ੍ਰ ਕਮਰ ਬੰਨ੍ਹੇ ਬਿਨਾਂ ਜਾਂਦੇ ਹਨ, ਉਹ ਲੁਟ ਕੁਟ ਲਈਦੇ ਹਨ।
੪ ਭਾਵ ਇਹ ਹੈ ਕਿ ਘੋੜੇ ਦੀ ਸਵਾਰੀ ਚੰਗੀ ਤਰ੍ਹਾਂ ਜਾਣੇ ਅਤੇ ਸ਼ਸਤ੍ਰ [ਘੋੜੇ ਦੀ ਸਵਾਰੀ] ਵਿਦਿਆ ਵਿੱਚ ਨਿਪੁੰਨ ਹੋਵੇ, ਅਰ ਘੋੜੇ ਸ਼ਸਤ੍ਰ ਦੀ ਪ੍ਰੀਖਿਆ ਤੋਂ ਪੂਰੀ ਤਰ੍ਹਾਂ ਜਾਣੂ ਹੋਵੇ, ਵਿਦਵਾਨਾਂ ਨੇ ਸ਼ਸਤ੍ਰਾਂ ਦੇ ਚਾਰ ਭੇਦ ਕੀਤੇ ਹਨ—
(੧) ਮੁਕਤ, ਜੋ ਹੱਥੋਂ ਛੱਡ ਕੇ ਪ੍ਰਹਾਰੇ ਜਾਣ, ਜੈਸੇ ਚੱਕ੍ਰ ਆਦਿਕ। ☞

ਗੁਰੁ ਬਿਲਾਸ ਪਾਤਸ਼ਾਹੀ ੧੦, ਅਧਜਾਯ ੨੩

[1]ਪੁਨੰ ਸੰਗ ਸਾਰੇ ਪ੍ਰਭੂ ਜੀ ਸੁਨਾਈ। ਬਿਨਾ ਤੇਗ ਤੀਰੰ ਰਹੋ ਨਾਹ ਭਾਈ[2] ॥੯੮॥
ਬਿਨਾ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ। ਗਹੇ ਕਾਨ ਤਾ ਕੌਂ ਕਿਤੈ ਲੈ ਸਿਧਾਨੋ ॥੯੯॥
ਇਹੈ ਮੋਰ ਆਗਿਆ ਸੁਨੋ ਲੈ ਪਿਆਰੇ। ਬਿਨਾ ਤੇਗ ਕੇਸੰ ਦਿਵੋਂ ਨ ਦਿਦਾਰੇ।
ਇਹੈ ਮੋਰ ਬੈਨਾ ਸੁਨੈਗਾ ਸੁ ਜੋਈ। ਤਿਸੈ ਇੱਛ ਪੂਰੰ ਸਭੈ ਜਾਨ ਹੋਈ ॥੧੦੦॥

ਰਹਤਨਾਮਾ ਭਾਈ ਦੇਸਾ ਸਿੰਘ

ਕੱਛ ਕ੍ਰਿਪਾਣ ਨ ਕਬਹੂੰ ਤਜਾਗੈ। ਸਨਮੁਖ ਲਰੈ ਨ ਰਣ ਤੇ ਭਾਗੈ।

ਭਗਤ ਰਤਨਾਵਲੀ, ਸਾਖੀ[3] ੧੩੧

ਰਾਜੇ[4] ਦਰਸ਼ਨ ਨੂੰ ਆਏ, ਤਾਂ ਉਨ੍ਹਾਂ ਨੂੰ ਸਾਹਿਬਾਂ ਬਚਨ ਕੀਤਾ, "ਤੁਸੀਂ ਪਾਹੁਲ ਲਵੋ ਤੇ ਵਾਹਗੁਰੂ ਦੀ ਸਿੱਖੀ ਅੰਗੀਕਾਰ ਕਰੋ ਤਾਂ ਰਾਜ ਰਘੁਵੰਸੀਆਂ ਦਾ ਜੋ ਪ੍ਰਿਥਵੀ ਤੋਂ ਖੁਥਾ ਹੋਇਆ ਹੈ ਸੋ ਤੁਹਾਨੂੰ ਫੇਰ ਲੈ ਦੇਵੀਏ।" ਤਾਂ ਉਨ੍ਹਾਂ ਅਰਦਾਸ ਕੀਤੀ, 'ਅਸਾਡੀ ਲਾਂਗ[5] ਬੋਦੀ ਤੇ ਜਨੇਊ ਰਹਿਣ ਦੇਵੋ ਤਾਂ ਅਸੀਂ ਪਾਹੁਲ ਲੈਂਦੇ ਹਾਂ।' ਬਚਨ ਹੋਇਆ, "ਇਕ ਜੋਗੀ ਕੈ ਸੰਨਿਆਸੀ ਦਾ ਸਿੱਖ ਹੋਂਦਾ ਹੈ ਤਾਂ ਅਗਲੀ ਕਾਣ ਬ੍ਰਹਮੇ ਦੀ ਸਭ ਮਿਟਾਇ ਕੇ ਦੀਖਿਆ ਦੇਂਦਾ ਹੈ, ਤੁਸਾਨੂੰ ਤਾਂ ਅਸੀਂ ਸ੍ਰੀ ਸਾਹਿਬ[6] ਦਾ ਜਨੇਊ[7] ਜਗਤ ਦੇ ਰਾਜ ਵਾਸਤੇ, ਤੇ ਗਜਾਨ ਦਾ ਜਨੇਊ[8] ਜਨਮ ਮਰਨ ਕੱਟਣ ਵਾਸਤੇ ਦੇਂਦੇ ਸਾਂ, ਤੇ ਜੇ ਤੁਸੀਂ ਇਹ ਵਡਿਆਈ ਸਹਾਰ ਨਹੀਂ ਸਕਦੇ, ਤਾਂ ਹੋਰ ਚਾਰ ਵਰਣਾਂ ਨੂੰ ਸ਼ਸਤ੍ਰ ਫੜਾਇ ਕੇ ਰਾਜਾ ਤੇ ਮਲੇਛ[9] ਸਭ ਤੁੜਾਵਣੇ ਹੈਨ।

☛ (੨) ਅਮੁਕਤ, ਜੋ ਮਾਰਨ ਵੇਲੇ ਹੱਥੋਂ ਨਾ ਛੱਡੇ ਜਾਣ, ਜੈਸੇ ਤਲਵਾਰ ਆਦਿਕ।
(੩) ਮੁਕਤਾ ਮੁਕਤ, ਜੋ ਹੱਥ ਵਿੱਚ ਰੱਖ ਕੇ ਅਤੇ ਛੱਡ ਕੇ ਭੀ ਪ੍ਰਹਾਰੇ ਜਾਣ, ਜੈਸੇ ਬਰਛੀ ਗਦਾ ਆਦਿਕ।
(੪) ਯੰਤ੍ਰ ਮੁਕਤ, ਜੋ ਕਲ ਨਾਲ ਛਡੇ ਜਾਣ, ਜੈਸੇ ਤੀਰ ਗੋਲੀ ਆਦਿਕ। [ਸ਼ਸਤ੍ਰਾਂ ਦੇ ਭੇਦ]

੧ ਦਸਮੇਸ਼ ਜੀ ਦਾ ਸੰਗਤਿ ਨੂੰ ਉਪਦੇਸ਼।
੨ ਸਮੇਂ ਦੇ ਫੇਰ ਨਾਲ ਸ਼ਸਤ੍ਰਾਂ ਦੀਆਂ ਸ਼ਕਲਾਂ ਬਦਲਦੀਆਂ ਰਹਿੰਦੀਆਂ ਹਨ, ਜੋ ਸ਼ਸਤ੍ਰ ਵਰਤਮਾਨ ਸਮੇਂ ਵਿਸ਼ੇਸ਼ ਲਾਭਦਾਇਕ ਹੋਣ, ਉਨ੍ਹਾਂ ਦਾ ਅਭਿਆਸ ਕਰਨਾ ਜ਼ਰੂਰੀ ਹੈ, ਇਹ ਨਹੀਂ ਕਿ ਤੀਰ ਕਮਾਨ ਅਤੇ ਤੋੜੇਦਾਰ ਬੰਦੂਕ ਹੀ ਵਰਤੀਏ। [ਸਮੇਂ ਅਨੁਸਾਰ ਸ਼ਸਤ੍ਰ]
੩ ਭਾਈ ਮਨੀ ਸਿੰਘ ਜੀ ਨੇ ਭਾਈ ਗੁਰਦਾਸ ਜੀ ਦੀ ੧੧ਵੀਂ ਵਾਰ ਦਾ ਟੀਕਾ ਕਰ ਕੇ ਅੰਤ ਵਿੱਚ ਦਸਵੇਂ ਸਤਿਗੁਰਾਂ ਦੀਆਂ ਕੁਛ ਸਾਖੀਆਂ ਅਤੇ ਰਹਿਤ ਬਿਬੇਕ ਦੇ ਅਨੇਕ ਪ੍ਰਸੰਗ ਲਿਖੇ ਹਨ, ਜਿਨ੍ਹਾਂ ਵਿੱਚੋਂ ਇਹ ਪਾਠ ਹੈ।
੪ ਪਹਾੜੀ ਰਾਜੇ ਦਸਮ ਗੁਰੂ ਜੀ ਦੇ ਹਜ਼ੂਰ ਆਏ। ੫ ਧੋਤੀ।
੬ ਤਲਵਾਰ ਦਾ ਨਾਉਂ 'ਸ੍ਰੀ ਸਾਹਿਬ' ਇਸ ਕਰ ਕੇ ਹੈ ਕਿ ਸੰਸਾਰ ਦੀ ਸਾਰੀ ਰਾਜ ਵਿਭੂਤੀ (ਸ੍ਰੀ) ਇਸ ਦੇ ਅਧੀਨ ਹੈ। ਖਾਲਸਾ ਮਤ ਵਿੱਚ ਲਛਮੀ—ਪਤੀ ਖੜਗ ਨੂੰ ਮੰਨਿਆ ਹੈ। [ਸ੍ਰੀ ਸਾਹਿਬ]
੭ ਹਿੰਦੂਆਂ ਦੇ ਜਨੇਊ ਵਾਂਗ ਸਿੱਖਾਂ ਨੂੰ ਤਲਵਾਰ ਦਾ ਪਹਿਰਨਾ ਵਿਧਾਨ ਹੈ। [ਜਨੇਊ]
੮ ਦੇਖੋ, ਆਸਾ ਦੀ ਵਾਰ ਸਲੋਕ ੧੫।
੯ ਅੰਧਰਮੀ ਅਤੇ ਅਨਿਆਈ ਬਾਦਸ਼ਾਹ। ਜੋ ਮੁਸਲਮਾਨਾਂ ਨੂੰ ਮਲੇਛ ਮੰਨਦੇ ਜਾਂ ਆਖਦੇ [ਮਲੇਛ] ਹਨ, ਉਹ ਗੁਰੂ ਸਾਹਿਬ ਦੇ ਸਿਧਾਂਤ ਨੂੰ ਨਹੀਂ ਜਾਣਦੇ।

# ਸ਼ਸਤ੍ਰ ਵਿਦਿਆ

ਗੁਰੁ ਪ੍ਰਤਾਪ ਸੂਰਜ, ਰੁਤ ੩, ਅੰਸੂ ੨੩

**[1]ਸ਼ਸਤ੍ਰਨਿ ਕੇ ਅਧੀਨ ਹੈ ਰਾਜ। ਜੋ ਨ ਧਰਹਿ ਤਿਸ ਬਿਗਰਹਿ ਕਾਜ ॥੬॥**
**ਯਾਂ ਤੇ ਸਰਬ ਖਾਲਸਾ ਸੁਨੀਅਹਿ। ਆਯੁਧ ਧਰਿਬੇ ਉੱਤਮ ਗੁਨੀਅਹਿ।**
**ਜਬਿ ਹਮਰੇ ਦਰਸ਼ਨ ਕੋ ਆਵਹੁ। ਬਨਿ ਸੁਚੇਤ ਤਨ ਸ਼ਸਤ੍ਰ ਸਜਾਵਹੁ ॥੭॥**
**ਕਮਰਕਸਾ ਕਰਿ ਦੇਹੁ ਦਿਖਾਈ। ਹਮਰੀ ਖੁਸ਼ੀ ਹੋਇ ਅਧਿਕਾਈ[2]।**

ਐਨ ੨, ਅੰਸੂ ੨੩

**ਆਯੁਧ ਬਿੱਦਜਾ ਕੌ ਅੱਭਜਾਸਹੁ। ਬਨਹੁ ਬੀਰ ਅਰਿ ਸਮੁਖ ਬਿਨਾਸ਼ਹੁ।**
**ਜਗਤ ਪਦਾਰਥ ਸਗਰੇ ਪਾਵਹੁ। ਭੋਗਹੁ ਆਪ ਭਿ ਅਵਰ ਭੋਗਾਵਹੁ ॥੧੪॥**
**ਮਰਹੁ ਜੁੱਧ ਮਹਿਂ ਸੁਰਗ ਸਿਧਾਰਹੁ। ਸਹਿਕਾਮੀ ਸੁਖ ਸਕਲ ਬਿਹਾਰਹੁ।**
**ਨਿਹਕਾਮੀ ਹੁਇ ਮੁਝ ਸੌਂ ਮੇਲ। ਪਰਹਿ ਨ ਜਨਮ ਮਰਨ ਕੋ ਗੈਲ[3] ॥੧੫॥**

# ਸਹਜ-ਸਹਜੁ

**ਗੁਰੁਬਾਣੀ ਵਿੱਚ ਸਹਜ ਪਦ ਦੇ ਅਰਥ ਸੁਭਾਵ, ਸੁਭਾਵਿਕ, ਸਨੇ ਸਨੇ, ਸ਼ਾਂਤੀ, ਸੁਖਦਾਇਕ ਆਦਿਕ ਅਨੇਕ ਹਨ ਪਰ ਵਿਸ਼ੇਸ਼ ਕਰ ਕੇ ਆਤਮ ਗਜ਼ਾਨ ਅਰਥ ਵਿੱਚ ਆਉਂਦਾ ਹੈ।**

[੬੮] ਸਿਰੀਰਾਗੁ ਮਹਲਾ ੩, ਅਸਟਪਦੀ (੬)

**ਭਾਈ ਰੇ ! ਗੁਰ ਬਿਨੁ ਸਹਜੁ[4] ਨ ਹੋਇ ॥**
**ਸਬਦੈ ਹੀ ਤੇ ਸਹਜੁ ਊਪਜੈ, ਹਰਿ ਪਾਇਆ ਸਚੁ ਸੋਇ ॥...**
**ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ[5] ? ॥**

---

੧ ਦਸਮੇਸ਼ ਜੀ ਦਾ ਖ਼ਾਲਸੇ ਨੂੰ ਉਪਦੇਸ਼।

੨ ਸ਼ੋਕ ਹੈ ਕਿ ਹੁਣ ਸਿੱਖਾਂ ਨੇ ਸ਼ਸਤ੍ਰ ਵਿਦਿਆ ਨੂੰ ਆਪਣੀ ਕੌਮੀ ਵਿਦਿਆ [ਸ਼ਸਤ੍ਰ ਵਿਦਿਆ] ਨਹੀਂ ਸਮਝਿਆ, ਸਿਰਫ਼ ਫੌਜੀਆਂ ਦਾ ਕਰਤੱਵ ਮੰਨ ਲਿਆ ਹੈ। ਦਸਮੇਸ਼ ਜੀ ਦਾ ਉਪਦੇਸ਼ ਹੈ ਕਿ ਹਰੇਕ ਸਿੱਖ ਪੂਰਾ ਸਿਪਾਹੀ ਹੋਵੇ ਅਰ ਸ਼ਸਤ੍ਰ ਵਿਦਿਆ ਦਾ ਅਭਿਆਸ ਕਰੇ।
ਯੁੱਧ ਵਿਦਿਆ ਦੇ ਅਭਿਆਸ ਨੂੰ ਨਿਤ ਨਵਾਂ ਰੱਖਣ ਵਾਸਤੇ ਕਲਗੀਧਰ ਸ੍ਵਾਮੀ ਦੀ ਚਲਾਈ ਹੋਈ ਰੀਤੀ ਅਨੁਸਾਰ ਚੇਤ ਵਦੀ ੧ ਨੂੰ ਸਿੱਖਾਂ ਵਿੱਚ 'ਹੋਲਾ ਮਹੱਲਾ' ਹੋਂਦਾ ਹੈ, [ਹੋਲਾ ਮੱਹਲਾ] ਜਿਸ ਦਾ ਹੋਲੀ ਦੀ ਰਸਮ ਨਾਲ ਕੋਈ ਸਬੰਧ ਨਹੀਂ। ਮਹੱਲਾ ਇਕ ਪ੍ਰਕਾਰ ਦੀ ਮਨਸੂਈ ਲੜਾਈ (Manoeuvre) ਹੈ। ਪੈਦਲ ਅਰ ਅਸਵਾਰ ਸ਼ਸਤ੍ਰਧਾਰੀ ਸਿੰਘ ਦੋ ਪਾਰਟੀਆਂ ਬਣਾ ਕੇ ਇਕ ਖ਼ਾਸ ਹਮਲੇ ਦੀ ਥਾਂ ਉੱਤੇ ਹਮਲਾ ਕਰਦੇ ਹਨ ਅਰ ਅਨੇਕ ਪਰਕਾਰ ਦੇ ਕਰਤੱਵ ਦਿਖਾਉਂਦੇ ਹਨ, ਪਰ ਅਸੀਂ ਸਾਲ ਪਿਛੋਂ ਕੇਵਲ ਇਹ ਰਸਮ ਨਾਮ ਮਾਤ੍ਰ ਕਰ ਛੱਡਦੇ ਹਾਂ, ਲਾਭ ਕੁਛ ਨਹੀਂ ਉਠਾਉਂਦੇ। ਸ਼ਸਤ੍ਰ ਵਿਦਿਆ ਤੋਂ ਅਵਾਣ ਸਿੱਖ, ਖ਼ਾਲਸਾ ਧਰਮ ਦੇ ਨਿਯਮਾਂ ਅਨੁਸਾਰ ਅਧੂਰਾ ਸਿੱਖ ਹੈ। ੩ ਮਾਰਗ, ਆਵਾ-ਗੌਣ ਦਾ ਚੱਕਰ।

੪ ਆਤਮ ਗਿਆਨ। ੫ ਗੁਮਰਾਹ ਹੋ ਰਹਿਆ ਹੈ।

ਚਉਥੇ[1] ਪਦ ਮਹਿ ਸਹਜੁ ਹੈ, ਗੁਰਮੁਖਿ ਪਲੈ ਪਾਇ ॥੬॥...
ਸਹਜੇ ਅਦਿਸਟੁ[2] ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥
ਸਭਨਾ ਜੀਆ ਕਾ ਇਕੁ ਦਾਤਾ, ਜੋਤੀ ਜੋਤਿ ਮਿਲਾਵਣਹਾਰੁ ॥

[੬੫੫] ਸੋਰਠਿ ਕਬੀਰ (੭)

ਕਿਆ ਪੜੀਐ ਕਿਆ ਗੁਨੀਐ[3] ? ਕਿਆ ਬੇਦ ਪੁਰਾਨਾਂ ਸੁਨੀਐ ? ॥
ਪੜੇ ਸੁਨੇ ਕਿਆ ਹੋਈ ? ॥ ਜਉ ਸਹਜ ਨ ਮਿਲਿਓ ਸੋਈ ॥੧॥

[੯੧੯] ਰਾਮਕਲੀ ਮਹਲਾ ੩, ਅਨੰਦੁ (੧੮)

ਕਰਮੀ[4] ਸਹਜੁ ਨ ਊਪਜੈ, ਵਿਣੁ ਸਹਜੈ ਸਹਸਾ ਨ ਜਾਇ ॥...
ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥

## ਸਹਜਧਾਰੀ

ਜਿਵੇਂ ਬੰਦਈ ਸਿੱਖਾਂ ਦੇ ਮੁਕਾਬਲੇ ਤੱਤ ਖ਼ਾਲਸਾ ਸ਼ਬਦ ਵਰਤੋਂ ਵਿੱਚ ਆਇਆ ਸੀ, ਤਿਵੇਂ ਖੰਡੇ ਦਾ ਅੰਮ੍ਰਿਤ ਛਕਣ ਵਾਲੇ ਸਿੰਘਾਂ ਦੇ ਮੁਕਾਬਲੇ "ਸਹਜਧਾਰੀ" ਸ਼ਬਦ ਉਨ੍ਹਾਂ ਸਿੱਖਾਂ ਲਈ ਵਰਤਿਆ ਗਿਆ, ਜੋ ਕੇਸ, ਕ੍ਰਿਪਾਨ, ਕੱਛ ਦੀ ਪੂਰੀ ਰਹਤ ਨਹੀਂ ਰੱਖਦੇ ਸਨ, ਅਰ ਬਾਕੀ ਸਾਰੇ ਨਿਯਮ ਸਿੱਖ ਧਰਮ ਦੇ ਦ੍ਰਿੜ੍ਹ ਧਾਰਨ ਕਰਦੇ ਸਨ।

ਸਿੰਘਾਂ ਤੋਂ ਛੁੱਟ, ਸਹਜਧਾਰੀ ਸੰਗਿਆ ਅੰਦਰ ਸਾਰੇ ਗੁਰੂ ਨਾਨਕ ਪੰਥੀ ਆ ਜਾਂਦੇ ਹਨ, ਜੋ ਅਸਾਡੇ ਅੰਗ ਰੂਪ ਅਤੇ ਪਿਆਰੇ ਗੁਰੂ ਭਾਈ ਹਨ ।

ਦਸਮੇਸ਼ ਜੀ ਦਾ ਸ਼ੁੱਧ ਸੰਕਲਪ ਸੀ ਕਿ ਸਹਜਧਾਰੀ ਸਨੇ ਸਨੇ ਸਿੰਘ ਸਜ ਜਾਣ । ਇਹ ਭਾਵ ਭਾਈ ਮਨੀ ਸਿੰਘ ਜੀ ਦੀ ਲਿਖੀ "ਭਗਤਾਵਲੀ" ਵਿੱਚ ਸਹਜਧਾਰੀਆਂ ਵਲੋਂ ਪੇਸ਼ ਹੋਈ 'ਵਾਜਿਬੁਲ ਅਰਜ਼' ਤੋਂ ਪ੍ਰਗਟ [ਵਾਜਿਬੁਲ ਅਰਜ਼] ਹੋਂਦਾ ਹੈ। ਦੇਖੋ ਸੂਖਮ ਵਿਚਾਰ ਨਾਲ ਵਾਜਿਬੁਲ ਅਰਜ਼ ਦਾ ਸਿੱਧਾਂਤ :—

ਵਾਜਿਬੁਲ ਅਰਜ਼

(ੳ) ਸਮੇਂ ਵਿਆਹ ਦੇ ਅਸੀਂ ਵੇਦ-ਪਾਠੀ ਬ੍ਰਾਹਮਣਾਂ ਨੂੰ ਬੁਲਾਇ ਕੈ ਵਿਵਾਹ ਦੀਆਂ ਕਾਂਡੀਆਂ ਪੜ੍ਹਾਇ ਕੈ ਵਿਵਾਹ ਕਰਦੇ ਸਾਂ ਤੇ ਹੁਣ ਸਿੱਖ[5] ਕਹਿੰਦੇ ਹਨ—ਤੁਸੀਂ ਆਨੰਦ ਪੜ੍ਹ ਕੇ ਵਿਵਾਹ ਕਰੋ, ਬ੍ਰਾਹਮਣਾਂ ਨੂੰ ਨਾ ਬੁਲਾਵੋ, ਸੱਚੇ ਪਾਤਸ਼ਾਹ ! ਅਬ ਜਿਵੇਂ ਹੁਕਮ ਹੋਵੈ ?

ਦਸਤਖਤ ਖਾਸ ਹੋਏ—ਪਹਿਲੇ 'ਆਨੰਦ' ਪੜ੍ਹਨਾ, ਅਰਦਾਸ ਕਰਨੀ,

੧ ਦੇਖੋ, ਚੌਥਾ ਪਦ । ੨ ਅਲਖ, ਨਿਰੰਜਨ । ੩ ਵਿਚਾਰੀਏ ।
੪ ਅਗਨਿਹੋਤ੍ਰ, ਯੱਗ, ਮੂਰਤੀ ਪੂਜਾ ਆਦਿ ਕਰਮਾਂ ਤੋਂ ।
੫ ਖੰਡੇ ਦਾ ਅੰਮ੍ਰਿਤ ਛਕਣ ਵਾਲੇ ਕੇਸਧਾਰੀ ਸਿੰਘ ।

ਪਿੱਛੇ ਬ੍ਰਾਹਮਣਾਂ ਥੀਂ ਹਮੇਸ਼ਾਂ ਜਿਸ ਤਰ੍ਹਾਂ ਪੜ੍ਹਾਂਵਦੇ ਆਏ ਹੋ, ਤਿਵੇਂ ਪੜ੍ਹਾਵਣਾ, ਸੰਸਾ ਨਹੀਂ ਕਰਨਾ[੧]।

(ਅ) ਸਾਹਿਬਾਂ ਦਾ ਜੋ ਹੁਕਮ ਹੋਇਆ ਹੈ ਜੋ ਪੰਜਾਂ ਮੇਲਾਂ—ਧੀਰਮਲੀਏ, ਰਾਮਰਾਈਏ, ਮੀਣੇ, ਮਸੰਦ, ਸਿਰਗੁੰਮ, ਨੂੰ ਨਹੀਂ ਮਿਲਣਾ।

ਕੋਈ ਬਪਾਰ ਦੀ ਕ੍ਰਿਆ ਵਾਲਾ ਹੈ, ਕੋਈ ਮੁਸੱਦੀ ਪੇਸ਼ਾ ਹੈ, ਵਿਹਾਰ ਦਾ ਸਦਕਾ ਸਭ ਕਿਸੇ ਦਾ ਆਨ ਮੇਲ ਹੁੰਦਾ ਹੈ।

ਤਾਂ ਖ਼ਾਸ ਦਸਤਖ਼ਤ ਹੋਏ—ਪਹਿਲੇ ਪੁਛ ਕੇ ਵਰਤਣ ਕਰਣੀ, ਜੇ ਭੁੱਲ ਭੁਲਾਵੇ ਵਰਤੇ, ਤਾਂ ਅਰਦਾਸ ਕਰਵਾਇ ਲੇਣੀ।

(ੲ) ਸੱਚੇ ਪਾਤਸ਼ਾਹ ! ਅਸੀਂ ਸਹਿਜਧਾਰੀ ਤੇਰੇ ਸਿੱਖ ਜੋ ਹੈਸਾਂ, ਸੋ ਮਾਤਾ ਪਿਤਾ ਦੇ ਮਰਨੇ ਉੱਪਰ ਕ੍ਰਿਆ ਕਰਮ ਭੱਦ੍ਰ ਜੇਹੜੀ ਸੰਸਾਰ ਦੀ ਰੀਤਿ ਸੀ, ਸੋ ਕਰਦੇ ਹੈਸਾਂ ਤੇ ਹੁਣ ਸਿੱਖ ਆਖਦੇ ਹਨ—ਜੋ ਖਾਲਸਾ ਵਾਹਗੁਰੂ ਜੀ ਨੇ ਵਰਤਾਇਆ ਹੈ, ਹੁਣ ਤੁਸੀਂ ਏਹੁ ਰੀਤਾਂ ਸੰਸਾਰ ਦੀਆਂ ਨਾ ਕਰਿਆ ਕਰੋ। ਸਚੇ ਪਾਤਸ਼ਾਹ ਜਿਵੇਂ ਹੁਕਮ ਹੋਵੈ ?

ਤਾਂ ਬਚਨ ਹੋਇਆ, ਖਾਸ ਦਸਤਖ਼ਤ ਹੋਏ—ਭੱਦਨ (ਭਦ੍ਰ) ਨਹੀਂ ਕਰਨਾ, ਹੋਰ ਕ੍ਰਿਆ ਕਰਮ ਕਰਤੂਤ ਜੈਸੀ ਦੇਸ ਚਾਲ ਹੋਵੈ, ਤਿਵੇਂ ਕਰ ਕੇ ਬਖਸ਼ਾਇ ਲੈਣਾ[੨]।

(ਸ) ਸੱਚੇ ਪਾਤਸ਼ਾਹ ! ਸਮੇਂ ਵਿਵਾਹ ਅਤੇ ਖਿਆਹ ਸਰਾਧ ਦੇ ਦਿਨ ਅਸੀਂ ਬ੍ਰਾਹਮਣਾਂ ਨੂੰ ਭੋਜਨ ਕਰਾਂਵਦੇ ਹੈਸਾਂ, ਹੁਣ ਸਿੱਖ ਆਖਦੇ ਹੈਨ, ਜੋ ਸਿੱਖਾਂ ਨੂੰ ਛਕਾਵਣਾ ?

ਹੁਕਮ ਹੋਇਆ—ਸਿੱਖਾਂ ਨੂੰ ਭੀ ਬ੍ਰਾਹਮਣਾਂ ਨੂੰ ਭੀ, ਅਤਿਥਾਂ ਨੂੰ ਭਲੀ ਪ੍ਰਕਾਰ ਪ੍ਰੀਤਿ ਕਰ ਕੇ ਸਭਸ ਨੂੰ ਪ੍ਰਸ਼ਾਦ ਛਕਾਇਆ ਕਰੋ।

(ਹ) ਸੱਚੇ ਪਾਤਸ਼ਾਹ ! ਵਖਤ ਜੰਞੂ ਪਾਵਣੇ ਦੇ ਅਸੀਂ ਪੁੱਤ੍ਰ ਨੂੰ ਉਸਤਰੇ ਨਾਲ ਭਦ੍ਰ ਕਰਾਂਵਦੇ ਸਾਂ, ਹੁਣ ਜਿਵੇਂ ਹੁਕਮ ਹੋਵੈ ਤਿਵੈਂ ਕੀਚੈ ?

ਹੁਕਮ ਤੇ ਖਾਸ ਦਸਤਖ਼ਤ ਹੋਏ—ਜੋ ਸਹਿਜਧਾਰੀਆਂ ਦੇ ਬੇਟਿਆਂ ਨੂੰ ਪਾਹੁਲ ਦੇਣੀ।

(ਕ) ਸੱਚੇ ਪਾਤਸ਼ਾਹ ! ਅੱਗੇ ਅਸੀਂ ਅਸਥੀਆਂ ਗੰਗਾ ਭੇਜਦੇ ਸਾਂ, ਹੁਣ ਸਿੱਖ ਮਨ੍ਹੇ ਕਰਦੇ ਹਨ, ਜਿਵੇਂ ਹੁਕਮ ਹੋਵੈ ?

ਬਚਨ ਤੇ ਖਾਸ ਦਸਤਖ਼ਤ ਹੋਏ—ਜੇ ਪਹੁੰਚਾਇ ਸਕੇ ਤਾਂ ਅਸਥੀਆਂ ਪਹੁਚਾਇ ਦੇਣੀਆਂ ਅਰ ਜੇ ਸਿੱਖ ਜੁੱਧ ਵਿੱਚ ਜਿਥੇ ਹੁਕਮ ਸਤਿ ਹੁੰਦਾ ਹੈ,

੧ ਫੇਰ ਪੰਡਿਤ ਕੀ ਪੜ੍ਹਨਗੇ ? ਸ਼ਾਦੀ ਤਾਂ ਹੋ ਚੁੱਕੀ। ਕੇਹੀ ਅਦਭੁਤ ਯੁਕਤਿ ਨਾਲ ਗੁਰੁਮਤ ਵਿਰੁੱਧ ਕਰਮਾਂ ਤੋਂ ਰੋਕਿਆ ਹੈ।

੨ ਇਸ ਤੋਂ ਸਿੱਧ ਹੈ ਕਿ ਕ੍ਰਿਆ ਕਰਮ ਜੋ ਦੇਸ਼ ਕੁਲ ਦੀ ਰੀਤਿ ਅਨੁਸਾਰ ਹੈ, ਉਹ ਤਨਖਾਹੀਆ ਕਰ ਦੇਂਦੀ ਹੈ।

ਸੋਈ ਕੁਰੁਛੇਤ੍ਰ ਹੈ, ਇਕੇ ਸਾਧ ਸੰਗਤਿ ਕੀ ਚਰਣ ਧੂਰਿ ਵਿੱਚ ਪਾਇ ਦੇਣੀਆਂ, ਅੰਮ੍ਰਿਤਸਰ ਜੀ ਦੇ ਚੌਫੇਰੇ, ਏਸੇ ਥਾਂ ਓਨ੍ਹਾਂ ਦੀ ਗਤਿ ਹੋਵੇਗੀ[੧]।

(ਖ) ਅਸੀਂ ਜੋ ਆਮਿਲ ਪੇਸ਼ਾ ਕਚਹਿਰੀਆਂ ਜਾਣ ਵਾਲੇ ਸਿੱਖ ਦਾੜ੍ਹੀਆਂ ਕੇਸ ਇਕੋ ਜਿਹੇ ਕੈਂਚੀਆਂ ਨਾਲ ਕਟਵਾਇ ਲੈਂਦੇ ਸਾਂ, ਹੁਣ ਜਿਵੇਂ ਹੁਕਮ ਹੋਵੈ ਤਿਵੈਂ ਕਰੀਏ ?

ਹੁਕਮ ਤੇ ਖਾਸ ਦਸਤਖ਼ਤ ਹੋਏ—ਜੇਹੜੇ ਤੁਸੀਂ ਸਹਜਧਾਰੀ ਸਿੱਖ ਹੋ, ਜੇ ਕੇਸਧਾਰੀਆਂ ਦੀ ਤਰ੍ਹਾਂ ਸਾਬਤ ਰੱਖੋ ਤਾਂ ਭਲਾ ਹੈ, ਨਹੀਂ ਤਾਂ ਤੁਸੀਂ ਜ਼ਰੂਰਤ ਮਾਤ੍ਰ ਵਧੀਕ ਹੋਵੈ ਸੋ ਬਰਾਬਰ ਕਰਵਾਇ ਛੱਡਣੇ, ਫੇਰ ਬਖਸ਼ਾਇ ਲੇਣਾ, ਜੋ ਕੇਸਧਾਰੀ ਇਹ ਕਰਮ ਕਰੈਗਾ, ਓਹ ਸਿੱਖ ਨਹੀਂ।

(ਗ) ਸੱਚੇ ਪਾਤਸ਼ਾਹ ! ਜੋ ਹੁਕਮ ਹੋਇਆ ਹੈ ਜੋ ਸਿਰ ਗੁੰਮਾਂ ਪੰਜਾਂ ਮੇਲਾਂ ਦੇ ਮੂੰਹ ਕੋਈ ਲਗੈ ਨਹੀਂ। ਜੇ ਕੋਈ ਆਂਵਦਾ ਜਾਂਦਾ ਮੂੰਹ ਲੱਗ ਜਾਵੇ, ਤਾਂ ਕਿਉਂ ਕਰ ਵਚਨ ਹੈ ?

ਹੁਕਮ ਹੋਇਆ—ਰਿਦਾ ਸ਼ੁੱਧ ਗੁਰਾਂ ਵੱਲ ਚਾਹੀਦਾ ਹੈ, ਆਂਵਦਾ ਜਾਂਦਾ ਮੂਹ ਲੱਗ ਜਾਵੈ, ਤਾਂ ਕੀ ਹੈ ? ਵਰਤਣ ਨਹੀਂ ਕਰਨੀ।

(ਘ) ਜੇਹੜੇ ਸਿੱਖ ਗੰਗਾ ਜੀ ਦੇ ਇਸ਼ਨਾਨ ਨੂੰ ਗਏ ਹਨ, ਸੋ ਇਸ਼ਨਾਨ ਕਰ ਕੇ ਆਵਣ ਤਾਂ ਕਿਵ ਕਰ ਵਰਤੀਏ ?

ਵਚਨ ਹੋਇਆ—ਹਿਤ ਪਿਆਰ ਨਾਲ ਓਨ੍ਹਾਂ ਨਾਲ ਵਰਤਣਾ, ਬਹੁਤ ਦਿੱਕਤ ਨਾਹੀਂ ਕਰਨੀ, ਭਾਈ ਸਿੱਖੋ ! ਤੁਹਾਡੇ ਉੱਪਰ ਸਾਡਾ ਇਹ ਹੁਕਮ ਹੈ—ਪੰਜਾਂ ਮੇਲਾਂ ਵਿੱਚੋਂ ਕਿਸੇ ਨਾਲ ਨਹੀਂ ਮਿਲਣਾ, ਕਿਉਂ ਜੋ ਓਨ੍ਹਾਂ ਦਾ ਮੇਲ ਕਰਿ ਗੁਰੂ ਕਾ ਸਿਦਕ ਘੱਟਦਾ ਹੈ, ਜੇ ਕੋਈ ਓਨ੍ਹਾਂ ਵਿਚੋਂ ਭੀ ਮੇਲ ਕੀਤਾ ਚਾਹੇ, ਸੋ ਮੇਲ ਲੈਣਾ, ਗੁਰਮਤਿ ਦਾ ਉਪਦੇਸ਼ ਦੇਣਾ, ਭਜਨ ਕਰਣਾ, ਧਰਮ ਦੀ ਕਿਰਤ ਕਰਣੀ ਤੇ ਵੰਡ ਖਾਣਾ, ਸਿੱਖ ਦੀ ਰਹਰਾਸਿ ਏਹੋ ਹੈ।

(ਙ) ਸੱਚੇ ਪਾਤਸ਼ਾਹ ! ਅੱਗੇ ਜੇ ਕੋਈ ਹੁਕਮ-ਸਤਿ ਹੁੰਦਾ ਸੀ, ਤਾਂ ਅਸੀਂ ਪੰਡਿਤਾਂ ਨੂੰ ਬੁਲਾਇ ਕੈ ਗਰੜ ਪੁਰਾਣ ਵਚਾਂਵਦੇ ਸਾਂ, ਤੇ ਦਸਗਾਤ੍ਰ ਕਰਾਂਵਦੇ ਸਾਂ, ਤੇ ਹੁਣ ਪੰਡਿਤ ਨਹੀਂ ਆਂਵਦੇ, ਕਹਿੰਦੇ ਹੈਨ—ਜੋ ਧਾਗਾ[੨] ਤੇ ਲੰਗੋਟ ਰੱਖੋ ਤੇ ਦਸਗਾਤ੍ਰ ਕਰੋ ਤਾਂ ਅਸੀਂ ਆਵਨੇ ਹਾਂ, ਜਿਵੇਂ ਹੁਕਮ ਹੋਵੈ ਤਿਵੈਂ ਕੀਚੇ ?

ਵਚਨ ਤੇ ਦਸਤਖ਼ਤ ਹੋਏ—ਤੁਸਾਂ ਸਿਦਕ ਤੇ ਤਗੜੇ ਰਹਿਣਾ, ਗ੍ਰੰਥ ਜੀ ਦਾ ਭੋਗ ਪਾਵਣਾ ਤੇ ਪੰਜਵੇਂ ਪਾਤਸ਼ਾਹ ਜੀ ਦੇ ਸਹਸਕ੍ਰਿਤੀ ਸਲੋਕਾਂ ਦੀ

੧ ਇਸ ਵਾਕ ਦੀ ਤਾਈਦ ਗੁਰਬਾਣੀ ਤੋਂ ਨਹੀਂ ਹੋਂਦੀ।
੨ ਪ੍ਰਤੀਤ ਹੋਂਦਾ ਹੈ ਸਹਜਧਾਰੀ ਸਿੱਖ ਭੀ ਜਨੇਊ ਦੇ ਤਿਆਗੀ ਸਨ।

ਕਥਾ ਸਿੱਖਾਂ ਦੀ ਸੁਣਨੀ, ਪ੍ਰਾਣੀ ਦਾ ਭੀ ਖਾਲਸਾ ਜੀ ਵਿੱਚ ਵਾਸਾ ਹੋਵੇਗਾ ਤੇ ਤੁਸਾਂ ਨੂੰ ਭੀ ਗਿਆਨ ਪ੍ਰਾਪਤ ਹੋਵੈਗਾ, ਸਿਦਕ ਜੇਹਾ ਤੇ ਨਾਮ ਜੇਹਾ ਪਦਾਰਥ ਕੋਈ ਨਹੀਂ।

ਜੇ ਵਿਦੇਸ਼ੀ ਅਥਵਾ ਭਾਰਤ ਨਿਵਾਸੀ ਖੰਡੇ ਦਾ ਅੰਮ੍ਰਿਤ ਪਾਨ ਕਰਨ ਤਾਂ ਅਹੋ ਭਾਗ, ਪਰ ਜੋ ਕਿਸੇ ਕਾਰਣ ਸਿੰਘ ਨਾ ਸਜ ਸਕਣ, ਤਦ "ਸਹਜਧਾਰੀ" ਸ਼੍ਰੇਣੀ ਵਿੱਚ ਰਹਿ ਕੇ ਸਿੱਖ ਕੌਮ ਦੇ ਅੰਗ ਬਣੇ ਰਹਿਣ।

ਖ਼ਾਲਸੇ ਨੂੰ ਅਜਿਹਾ ਵਰਤਾਉ ਕਰਨਾ ਚਾਹੀਏ ਜਿਸ ਤੋਂ ਸਹਜਧਾਰੀਆਂ ਨਾਲ ਨਿੱਤ ਪ੍ਰੇਮ ਵਧੇ, ਅਰ ਉਨ੍ਹਾਂ ਦੇ ਮਨ ਅੰਦਰ ਸਿੰਘ ਹੋਣ ਦੀ ਉਮੰਗ ਉਪਜੇ, ਜੋ ਸਹਜਧਾਰੀਆਂ ਨੂੰ ਦ੍ਵੈਤ ਦ੍ਰਿਸ਼ਟਿ ਨਾਲ ਦੇਖਦੇ ਅਤੇ ਘ੍ਰਿਣਾ ਕਰਦੇ ਹਨ, ਉਹ ਸਿੱਖ ਧਰਮ ਦੇ ਵਿਰੋਧੀ ਹਨ।

## ਸਗਨ (ਸ਼ਕੁਨ)

ਸ਼ਕੁਨਿ (ਪੰਛੀਆਂ ਦੀ ਬੋਲੀ ਜਾਂ ਹਰਕਤ) ਤੋਂ ਮੰਨੇ ਹੋਏ ਸ਼ੁਭ ਅਸ਼ੁਭ ਫਲ ਸ਼ਕੁਨ ਅਥਵਾ ਸਗਨ ਆਖੀਦੇ ਹਨ, ਪਰ ਭ੍ਰਮ ਦੇ ਗ੍ਰਸੇ ਹੋਏ ਲੋਕ ਮ੍ਰਿਗ ਗਧੇ ਆਦਿਕ ਪਸ਼ੂਆਂ ਅਤੇ ਵਿਧਵਾ ਆਦਿਕ ਇਸਤ੍ਰੀਆਂ ਦੇ ਸੱਜੇ ਖੱਬੇ ਸੰਮੁਖ ਹੋਣ ਤੋਂ ਭੀ ਅਨੇਕ ਨਤੀਜੇ ਮੰਨਦੇ ਹਨ। ਸਿੱਖ ਧਰਮ ਵਿੱਚ ਸਗਨਾਂ ਦਾ ਭਲਾ ਬੁਰਾ ਫਲ ਮੰਨਣਾ ਨਿਸ਼ੇਧ ਕੀਤਾ ਗਿਆ ਹੈ।

[੪੮] ਸਿਰੀਰਾਗੁ ਮਹਲਾ ੫ (੮੮)

**ਸੋਈ ਸਾਸਤੁ[੧] ਸਉਣੁ[੨] ਸੋਇ, ਜਿਤੁ ਜਪੀਐ ਹਰਿ ਨਾਉ॥**

[੨੯੧] ਗਉੜੀ ਸੁਖਮਨੀ ਮਹਲਾ ੫ (੨੧)

**ਜਬ ਆਪਨ ਆਪੁ ਆਪਿ ਉਰਿ ਧਾਰੈ॥**
**ਤਉ ਸਗਨ ਅਪਸਗਨ ਕਹਾ ਬੀਚਾਰੈ॥**

[੪੦੧] ਆਸਾ ਮਹਲਾ ੫ (੧੨੦)

**ਸਗੁਨ ਅਪਸਗੁਨ ਤਿਸ ਕਉ ਲਗਹਿ, ਜਿਸੁ ਚੀਤਿ ਨ ਆਵੈ[੩]॥**

[੮੪੧] ਬਿਲਾਵਲੁ ਮਹਲਾ ੩, ਵਾਰ ਸਤ (੮)

**ਛਨਿਛਰਵਾਰਿ, ਸਉਣ ਸਾਸਤ ਬੀਚਾਰੁ॥ ਹਉਮੈ ਮੇਰਾ ਭਰਮੈ ਸੰਸਾਰੁ॥**
**ਮਨਮੁਖੁ ਅੰਧਾ ਦੂਜੈ ਭਾਇ॥ ਜਮ ਦਰਿ ਬਾਧਾ ਚੋਟਾ ਖਾਇ॥**
**ਗੁਰ ਪਰਸਾਦੀ ਸਦਾ ਸੁਖੁ ਪਾਏ॥ ਸਚੁ ਕਰਣੀ, ਸਾਚਿ ਲਿਵ ਲਾਏ॥੮॥**

---

੧ ਸ਼ਾਸਤ੍ਰ-ਭਾਵ ਮੁਹੂਰਤ ਸ਼ਾਸਤ੍ਰ ਤੋਂ ਹੈ। ੨ ਸ਼ਕੁਨ।

੩ ਜਿਸ ਨੂੰ ਵਾਹਗੁਰੂ ਚਿੱਤ ਨਹੀਂ ਆਉਂਦਾ, ਉਸ ਦਾ ਮਨ ਭਰਮ ਗ੍ਰਸਿਤ ਹੋਣ ਕਰ ਕੇ ਆਪਣੇ ਹੀ ਸੰਕਲਪਾਂ ਦੇ ਕਲਪੇ ਹੋਏ ਫਲ ਅਨੁਸਾਰ ਕਲੇਸ਼ ਭੋਗਦਾ ਹੈ।

[੧੧੩੭] ਭੈਰਉ ਮਹਲਾ ੫ (੭)

**ਪ੍ਰਭੂ ਹਮਾਰੈ ਸਾਸਤ੍ਰ ਸਉਣ॥ ਸੂਖ ਸਹਜ ਆਨੰਦ ਗ੍ਰਿਹ ਭਉਣ[੧] ॥ਰਹਾਉ॥**

[੧੧੪੫] ਭੈਰਉ ਮਹਲਾ ੫ (੩੫)

**ਨਾਮੁ ਹਮਾਰੈ ਸਉਣ ਸੰਜੋਗ[੨]॥ ਨਾਮੁ ਹਮਾਰੈ ਤ੍ਰਿਪਤਿ[੩] ਸੁਭੋਗ[੪]।**

ਭਾਈ ਗੁਰੁਦਾਸ, ਵਾਰ ੫

**ਸਉਣ ਸਗੁਨ ਵੀਚਾਰਣੇ ਨਉ ਗ੍ਰਿਹ[੫] ਬਾਰਹ ਰਾਸਿ[੬] ਵੀਚਾਰਾ।**
**ਕਾਮਣ ਟੂਣੇ[੭] ਅਉਸੀਆ[੮], ਕਣਸੋਈ[੯] ਪਾਸਾਰ ਪਸਾਰਾ।**
**ਗਦਹੁ ਕੁਤੇ ਬਿਲੀਆ, ਇਲ ਮਲਾਲੀ[੧੦] ਗਿਦੜ ਛਾਰਾ[੧੧]।**
**ਨਾਰਿ ਪੁਰਖੁ[੧੨] ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ। [ਛਿੱਕ]**
**ਥਿਤਿ ਵਾਰ ਭਦ੍ਰਾ[੧੩] ਭਰਮ, ਦਿਸਾ ਸੂਲ[੧੪] ਸਹਸਾ ਸੈਸਾਰਾ। [ਭਦ੍ਰਾ]**
**ਵਲਛਲ ਕਰਿ ਵਿਸਵਾਸ ਲਖ ਬਹੁ ਚੁਖੀ ਕਿਉ ਰਵੈ ਭਤਾਰਾ।**
**ਗੁਰਮੁਖਿ ਸੁਖ ਫਲੁ ਪਾਰ ਉਤਾਰਾ॥੮॥**

ਭਾਈ ਗੁਰੁਦਾਸ, ਵਾਰ ੨੦

**ਸਜਾ ਖਬਾ[੧੫] ਸਉਣੁ[੧੬] ਨ ਮੰਨਿ ਵਸਾਇਆ।**

---

੧ ਗ੍ਰਹ ਚੱਕ੍ਰ। ਗ੍ਰਹਾਂ ਦਾ ਫਿਰਨਾ, ਸਹਜਾਨੰਦ ਦਾ ਜੋ ਸੁਖ ਹੈ, ਉਹ ਸਾਡਾ ਨਵਗ੍ਰਹ ਚੱਕ੍ਰ ਵਿਚਾਰ ਹੈ, ਭਾਵ ਇਹ ਹੈ ਕਿ ਵਾਹਗੁਰੂ ਦੇ ਪਿਆਰੇ ਗ੍ਰਹਾਂ ਦਾ ਅਵਿਦਿਆ ਕਲਪਿਤ ਫਲ ਆਪਣੇ ਉਤੇ ਹੁੰਦਾ ਮੰਨ ਕੇ, ਆਤਮਾ ਨੂੰ ਦੁਖੀ ਨਹੀਂ ਕਰਦੇ।

੨ ਲਗਨ। ਮੇਖ ਬ੍ਰਿਖ ਆਦਿਕ ਰਾਸ਼ੀਆਂ ਦੇ ਉਦਯ ਹੋਣ ਦਾ ਸਮਾਂ।

੩ ਦੇਵਪਿਤ੍ਰ ਆਦਿਕ ਦੀ ਤਿਪਤਿ। ੪ ਨੈਵੇਦਯ।

੫ [ਨੌਂ ਗ੍ਰਹ] ਸੂਰਯ, ਸ਼ਮਸ, ਖੁਰਸ਼ੀਦ, Sun। ਚੰਦ੍ਰਮਾ, ਕਮਰ, ਮਾਹ, Moon। ਮੰਗਲ, ਮਾਰੀਖ, ਬਹਿਰਾਮ, Mars। ਬੁੱਧ, ਅਤਾਰਦ, ਤੀਰ, Mercury। ਬ੍ਰਿਹਸਪਤਿ, ਮੁਸ਼ਤਰੀ, ਬਰਜੇਰ, Jupiter। ਸ਼ੁਕ੍ਰ, ਜ਼ੁਹਰਾ, ਨਾਹੀਦ, Venus। ਸ਼ਨੈਸਚਰ, ਜ਼ੁਹਰ, ਕੀਵਾਂ Saturn। ਰਾਹੁ ਰਾਸ, Seizer। ਕੇਤੁ, ਜਨਬ, The dragon's tail.

੬ [ਬਾਰਾਂ ਰਾਸਾਂ] ਮੇਖ, ਵ੍ਰਿਸ਼, ਮਿਥੁਨ, ਕਰਕ, ਸਿੰਘ, ਕੰਨਿਆ, ਤੁਲਾ, ਵ੍ਰਿਸ਼ਚਿਕ, ਧਨੁ, ਮਕਰ, ਕੁੰਭ, ਮੀਨ।
Aries, Faurus, Gemini, Cancer, Leo, Virgo, Libra, Scorpio, Sagittarius, Capricornus, Aquarius, Pisces.

੭ [ਟੂਣੇ] ਵਸ਼ਿਕਰਣ ਮਾਰਨ ਆਦਿਕ ਲਈ ਕੀਤੇ ਤੰਤ੍ਰ।

੮ ਅਵਨਿ ਸੀਤਾ, ਜ਼ਮੀਨ 'ਤੇ ਲੀਕਾਂ ਕੱਢ ਕੇ ਟੌਂਕ ਜਿਸਤ ਤੋਂ ਸ਼ੁਭ ਅਸ਼ੁਭ ਫਲ ਕੱਢਣਾ। [ਔਂਸੀਆਂ]

੯ ਕੰਨਾ ਸ਼ੋਰੀ। ੧੦ ਕਾਲ ਕਲਿਚੀ, ਸਿਆਮਾ। ੧੧ ਬਘੂਲਾ, ਵਾਵਰੋਲਾ।

੧੨ ਵਿਧਵਾ ਇਸਤ੍ਰੀ, ਨੰਗੇ ਸਿਰ ਆਦਮੀ ਅਸ਼ੁਭ, ਬੱਚੇ ਵਾਲੀ ਇਸਤ੍ਰੀ ਅਤੇ ਸਿਰ ਢਕੇ ਆਦਮੀ ਸ਼ੁਭ।

੧੩ ਦੂਜ ਸਤੇਂ ਅਤੇ ਦ੍ਵਾਦਸੀ।

੧੪ ਕਿਸੇ ਦਿਸ਼ਾਂ ਵਲ ਯਾਤ੍ਰਾ ਕਰਨ ਲਈ ਕੋਈ ਦਿਨ ਸ਼ੂਲ ਦੀ ਤਰ੍ਹਾਂ ਦੁੱਖ ਦੇਣ [ਦਿਸ਼ਾ ਸ਼ੂਲ] ਵਾਲਾ। ਜਿਵੇਂ ਪੱਛਮ ਵੱਲ ਜਾਣ ਲਈ ਸ਼ੁਕ੍ਰ ਅਤੇ ਐਤਵਾਰ, ਉੱਤਰ ਲਈ ਮੰਗਲ ਅਤੇ ਬੁੱਧ, ਪੂਰਬ ਲਈ ਸ਼ਨਿੱਚਰ ਅਤੇ ਸੋਮ, ਦੱਖਣ ਜਾਣ ਲਈ ਵੀਰਵਾਰ।

੧੫ ਸੱਜਾ ਖੱਬਾ ਸੁਰ, ਕਿਸੇ ਪਸ਼ੂ ਪੰਛੀ ਦਾ ਸੱਜੇ ਖੱਬੇ ਆਉਣਾ ਅਥਵਾ ਬੋਲਣਾ।

੧੬ ਸਗਨ, ਸ਼ਕੁਨ।

ਨਾਰਿ ਪੁਰਖ ਨੋ ਵੇਖਿ ਨ ਪੈਰੁ ਹਟਾਇਆ[1]।
ਭਾਖ ਸੁਭਾਖ ਵੀਚਾਰਿ[2] ਨ ਛਿਕ ਮਨਾਇਆ। [ਛਿੱਕੇ]
ਦੇਵੀ ਦੇਵ ਨ ਸੇਵਿ, ਨ ਪੂਜ ਕਰਾਇਆ।
ਭੰਭਲਭੂਸੇ ਖਾਇ ਨ ਮਨੁ ਭਰਮਾਇਆ।
ਗੁਰਸਿਖ ਸਚਾ ਖੇਤੁ ਬੀਜ ਫਲਾਇਆ[3] ॥੮॥

ਭਾਈ ਗੁਰੁਦਾਸ, ਵਾਰ ੪੦

ਦੇਵੀ ਦੇਵ ਨ ਸੇਵਕਾਂ, ਤੰਤ ਨ ਮੰਤ ਨ ਫੁਰਨਿ[4] ਵਿਚਾਰੇ। (੬) [ਜੰਤ੍ਰ ਮੰਤ੍ਰ] [ਅੰਗ ਫਰਕਣੇ]

ਕਬਿੱਤ—ਭਾਈ ਗੁਰੁਦਾਸ ਜੀ

ਗੁਰਮੁਖਿ ਮਾਰਗ ਮੈ ਮਨਮੁਖ ਥਕਤ ਹੁਇ,
ਲਗਨ ਸਗਨ ਮਾਨੇ ਕੈਸੇ ਮਨ ਮਾਨੀਐ? ॥੨੬੪॥
ਬੈਸਨੋ ਅਨੰਨਿ[5] ਬ੍ਰਹਮੰਨਿ ਸਾਲਗ੍ਰਾਮ ਸੇਵਾ,
ਗੀਤਾ ਭਾਗਵਤ ਸ੍ਰੋਤਾ ਏਕਾਕੀ ਕਹਾਵਹੀ।
ਤੀਰਥ ਧਰਮ ਦੇਵ ਜਾਤ੍ਰਾ ਕਉ ਪੰਡਿਤ ਪੂਛਿ,
ਕਰਤ ਗਵਨ, ਸੋ ਮਹੂਰਤ ਸੋਧਾਵਹੀ।
ਬਾਹਰਿ ਨਿਕਸਿ ਗਰਧਬ ਸ੍ਵਾਨ ਸਗਨ ਕੈ,
ਸੰਕਾ ਉਪਰਾਜਿ ਬਹੁਰਿ ਘਰਿ ਆਵਹੀਂ[6]।
ਪਤਿਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ,
ਦੁਬਿਧਾ ਅਛਿਤ[7] ਨ ਪਰੰਮ ਪਦੁ ਪਾਵਹੀ ॥੪੪੭॥
ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,
ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ[8]।

੧ ਵਿਧਵਾ ਇਸਤਰੀ, ਨੰਗੇ ਸਿਰ ਵਾਲਾ ਆਦਮੀ ਆਦਿਕ।
੨ ਕਾਲ ਕਲਿੱਚੀ, ਕੋਇਲ, ਗਿੱਦੜ, ਤਿੱਤਰ, ਗਧਾ ਆਦਿਕ ਪਸ਼ੂ ਪੰਛੀਆਂ ਦੀ ਬੋਲੀ ਤੋਂ ਸ਼ੁਭ ਅਸ਼ੁਭ ਫਲ ਵਿਚਾਰਨਾ।
੩ ਅਸੀਂ ਵੱਡੇ ਦੁਖੀ ਹੋ ਕੇ ਭਾਈ ਗੁਰੁਦਾਸ ਜੀ ਪਾਸ ਅੱਜ ਕੱਲ੍ਹ ਦੇ ਨਾਉਂ ਧਰੀਕ ਸਿੱਖਾਂ ਦੀ ਸ਼ਿਕਾਇਤ ਕਰਦੇ ਹਾਂ ਜੋ ਵਹਿਮਾਂ ਵਿੱਚ ਫਸ ਕੇ ਮੰਤਰ ਜੰਤਰ ਟੂਣੇ ਟਾਮਣ ਕਰਦੇ, ਦਿਨ ਬਿਤਾਉਂਦੇ ਹਨ, ਅਤੇ ਸਿੱਖੀ ਦੇ ਹਰੇ ਭਰੇ ਖੇਤ ਹਰਿਆਉ ਨੂੰ ਛੱਡ ਕੇ ਬੇ-ਫ਼ਿਕਰ ਹੋਏ ਸੁੱਤੇ ਪਏ ਹਨ, ਜਿਸ ਕਾਰਨ ਫਲ ਤਾਂ ਕੀ ਪ੍ਰਾਪਤ ਹੋਣਾ ਸੀ, ਸਗਵਾਂ ਬੀਜ ਦਾ ਭੀ ਤੋਟਾ ਹੈ।
੪ ਅੰਗਾਂ ਦਾ ਫਰਕਣਾ।
੫ ਅਨ-ਅਨਜ। ਜੋ ਇੱਕ ਤੋਂ ਬਿਨਾਂ ਦੂਜੇ ਵਿੱਚ ਸ਼ਰਧਾ ਨਾ ਰੱਖੇ।
੬ ਵਿਦਵਾਨ ਜੋਤਸ਼ੀਆਂ ਦਾ ਸ਼ਾਸਤ੍ਰ ਅਨੁਸਾਰ ਸੋਧਿਆ ਹੋਇਆ ਮੁਹੂਰਤ ਅਤੇ ਗ੍ਰਹਿ ਆਦਿਕਾਂ ਦੀ ਪੂਜਾ ਦਾ ਫਲ, ਗਧੇ ਅਤੇ ਕੁੱਤੇ ਦੀ ਆਵਾਜ਼ ਅੱਗੇ ਨੱਸ ਜਾਂਦਾ ਹੈ।
੭ ਹੁੰਦੇ। ੮ ਇਸ ਕਬਿੱਤ ਨੂੰ ਪੜ੍ਹ ਕੇ ਨਾਉਂ ਮਾਤ੍ਰ ਦੇ ਸਿੱਖਾਂ ਨੂੰ ਸ਼ਰਮ ਕਰਨੀ ਚਾਹੀਏ ਕਿ ਉਹ ਗੁਰਮਤ ਵਿਰੁੱਧ ਕਰਮ ਕਰ ਕੇ ਆਪਣੇ ਆਪ ਨੂੰ ਕਿਸ ਤਰ੍ਹਾਂ ਧਰਮ ਤੋਂ ਪਤਿਤ ਕਰ ਰਹੇ ਹਨ।

ਪੂਛਤ ਨ ਜੋਤਕ ਅਉ ਬੇਦ ਥਿਤਿ ਵਾਰ ਕਛੁ,
ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ।
ਜਾਨਤ ਨ ਸਗਨ ਲਗਨ ਆਨ ਦੇਵ ਸੇਵ,
ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ।
ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ,
ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ ॥੪੪੮॥

## ਸੱਚ (ਸਤਜ)

[੨੨] ਸਿਰੀਰਾਗੁ ਮਹਲਾ ੧ (੨੧)

ਮਨੁ ਸਚ ਕਸਵਟੀ[੧] ਲਾਈਐ ਤੁਲੀਐ ਪੂਰੈ ਤੋਲਿ ॥[ਸੱਚ]

[੬੨] ਸਿਰੀਰਾਗੁ ਮਹਲਾ ੧, ਅਸਟਪਦੀ (੧੪)

ਮਨਹਠ ਬੁਧੀ ਕੇਤੀਆ, ਕੇਤੇ ਬੇਦ ਬੀਚਾਰ ॥...
ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ[੨] ॥੫॥

[੬੯] ਸਿਰੀਰਾਗੁ ਮਹਲਾ ੩ ਅਸਟਪਦੀ (੮)

ਸਚੁ ਵੇਖਣੁ ਸਚੁ ਬੋਲਣਾ, ਤਨੁ ਮਨੁ ਸਚਾ ਹੋਇ ॥
ਸਚੀ ਸਾਖੀ ਉਪਦੇਸੁ ਸਚੁ, ਸਚੇ ਸਚੀ ਸੋਇ[੩] ॥
ਜਿੰਨੀ ਸਚੁ ਵਿਸਾਰਿਆ, ਸੇ ਦੁਖੀਏ ਚਲੇ ਰੋਇ ॥੪॥

[੧੧੨] ਮਾਝ ਮਹਲਾ ੩ ਅਸਟਪਦੀ (੬)

ਜਿਨ ਸਚੁ ਪਲੈ ਸਚੁ ਵਖਾਣਹਿ, ਸਚੁ ਕਸਵਟੀ ਲਾਵਣਿਆ ॥੧॥

[੧੧੬] ਮਾਝ ਮਹਲਾ ੩ ਅਸਟਪਦੀ (੧੩)

ਐਥੈ ਸਾਚੇ ਸੁ ਆਗੈ ਸਾਚੇ[੪] ॥ ਮਨੁ ਸਚਾ ਸਚੈ ਸਬਦਿ ਰਾਚੇ ॥
ਸਚਾ ਸੇਵਹਿ ਸਚੁ ਕਮਾਵਹਿ, ਸਚੋ ਸਚੁ[੫] ਕਮਾਵਣਿਆ ॥੧॥

[੩੧੨] ਵਾਰ ਗਉੜੀ ੧, ਮਹਲਾ ੪ ਪਉੜੀ (੨੧)

ਹਉ ਬਲਿਹਾਰੀ ਤਿਨ ਕਉ ਜਿ ਅਨਦਿਨੁ ਸਚੁ ਲਵੈ[੬] ॥

[੪੬੮] ਮਹਲਾ ੧, ਵਾਰ ਆਸਾ (੧੦)

ਸਚੁ ਤਾ ਪਰੁ[੭] ਜਾਣੀਐ, ਜਾ ਰਿਦੈ ਸਚਾ ਹੋਇ ॥

---

੧ ਕਸੌਟੀ, ਘਸਵੱਟੀ, ਕਸ਼ਪੱਟੀ।
੨ ਸੱਚ ਤੋਂ ਸਭ ਸਾਧਨ ਉਰੇ (ਘੱਟ) ਹਨ, ਸੱਚ ਸਭ ਦਾ ਸਿਰਤਾਜ ਹੈ।
੩ ਸ਼ੋਭਾ, ਸ਼ੁਹਰਤ।
੪ ਜਿਨ੍ਹਾਂ ਦਾ ਵਿਹਾਰ ਸੱਚਾ ਹੈ, ਉਨ੍ਹਾਂ ਨੇ ਆਪਣਾ ਲੋਕ ਪਰਲੋਕ ਸੁਧਾਰਿਆ ਹੈ। ਝੂਠੇ ਅਤੇ ਦੁਰਾਚਾਰੀ ਦੋਵੇਂ ਲੋਕ ਵਿਗਾੜ ਲੈਂਦੇ ਹਨ।
੫ ਕੇਵਲ ਸੱਤਜ, ਸਤਿ। ੬ ਬੋਲਦੇ। ੭ ਤਦ ਹੀ।

**ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ[1] ਧੋਇ ॥**
**ਸਚੁ ਤਾ ਪਰੁ ਜਾਣੀਐ, ਜਾ ਸਚਿ ਧਰੇ ਪਿਆਰੁ ॥**
**ਨਾਉ ਸੁਣਿ ਮਨੁ ਰਹਸੀਐ[2] ਤਾ ਪਾਏ ਮੋਖ ਦੁਆਰੁ ॥**
**ਸਚੁ ਤਾ ਪਰੁ ਜਾਣੀਐ, ਜਾ ਜੁਗਤਿ ਜਾਣੈ ਜੀਉ ॥**
**ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ[3] ਬੀਉ ॥**
**ਸਚੁ ਤਾ ਪਰੁ ਜਾਣੀਐ, ਜਾ ਸਿਖ ਸਚੀ ਲੇਇ ॥**
**ਦਇਆ ਜਾਣੈ ਜੀਅ ਕੀ[4] ਕਿਛੁ[5] ਪੁੰਨੁ ਦਾਨੁ[6] ਕਰੇਇ ॥**
**ਸਚੁ ਤਾਂ ਪਰੁ ਜਾਣੀਐ, ਜਾ ਆਤਮ ਤੀਰਥਿ ਕਰੇ ਨਿਵਾਸੁ[7] ॥**
**ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥**
**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥**

[੪੮੮] ਆਸਾ ਸੇਖ ਫਰੀਦ (੨)

**ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ ॥**

[੧੩੪੩] ਪ੍ਰਭਾਤੀ ਅਸਟਪਦੀ ਮਹਲਾ ੧ (੩)

**ਹਿਰਦੈ ਸਚੁ ਏਹ ਕਰਣੀ ਸਾਰੁ ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ[8] ॥੬॥**

[੧੩੯੩] ਜ਼ਫਰਨਾਮਹ[9], ਪਾਤਸ਼ਾਹੀ ੧੦

**ਹਰਾਂ ਕਸਕ ਜ਼ੋਰਾਸ ਬਾਜ਼ੀ ਕੁਨਦ ॥**
**ਰਹੀਮੇ ਬਰੋ ਰਹਮ ਸਾਜ਼ੀ ਕੁਨਦ[10] ॥੧੦੧॥**

---

੧ ਸਵੱਛ। ੨ ਪ੍ਰਸੰਨ ਹੋਵੇ, ਮਨ ਇਕਾਗਰ ਹੋ ਜਾਵੇ।
੩ ਕਰਤਾਰ ਦੇ ਨਾਮ ਦਾ ਗਿਆਨ।
੪ ਜੀਵਾਂ ਉਤੇ ਦਇਆ ਕਰਨ ਦੀ ਜੁਗਤੀ ਜਾਣੇ। ਸੱਪ, ਠੂੰਹੇਂ, ਸ਼ੇਰ, ਬਘਿਆੜ ਅਰ [ਦਇਆ] ਹਲਕਾਏ ਕੁੱਤੇ ਆਦਿਕਾਂ ਪਰ ਦਇਆ ਕਰ ਕੇ ਪਾਪ ਦਾ ਭਾਗੀ ਨਾ ਬਣੇ ਅਰ ਜੀਵ ਮਰਨ ਦੇ ਭੈ ਤੋਂ ਜੁੱਤੀ ਤਿਆਗ ਕੇ ਮੂੰਹ ਪਰ ਪੱਟੀ ਨਾ ਬੰਨ੍ਹ ਬੈਠੇ। ਐਸੇ ਹੀ ਆਪਣੇ ਅਧੀਨ ਜੀਵਾਂ ਨੂੰ ਭੁੱਖ ਤ੍ਰੇਹ ਅਰ ਬੇ-ਰਹਿਮੀ ਦੇ ਵਰਤਾਉ ਰੂਪ ਕਲੇਸ਼ ਤੋਂ ਬਚਾਉਣ ਦੀ ਸ਼ਕਤੀ ਭਰ ਜਤਨ ਕਰੇ।
੫ ਧਰਮ ਦੀ ਕਮਾਈ ਵਿੱਚੋਂ ਕੁਝ ਹਿੱਸਾ, ਦਸਵੰਧ।
੬ ਪਵਿੱਤਰ ਦਾਨ, ਸੁਪਾਤ੍ਰ ਵਿੱਚ ਦਾਨ।
੭ ਇਸ ਤੀਰਥ ਨਿਵਾਸ ਤੋਂ ਕਈ ਅਨਜਾਣ ਸਿੱਖ, ਗੰਗਾ ਕਾਸ਼ੀ ਆਦਿਕ ਤੀਰਥਾਂ ਉਤੇ ਨਿਵਾਸ ਕਰ ਕੇ ਮੁਕਤੀ ਦੀ ਉਡੀਕ ਰੱਖਦੇ ਹਨ। ੮ ਪਾਖੰਡ ਮਿਲੀ ਪੂਜਾ।
੯ ਫ਼ਤਹ ਦੀ ਚਿੱਠੀ। ਧਰਮਵਾਨਾਂ ਦੀ ਹੀ ਲੋਕ ਪਰਲੋਕ ਵਿੱਚ ਜਿੱਤ ਹੋਂਦੀ ਹੈ। ਇਸ ਨਿਯਮ ਨੂੰ ਮੰਨਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਆਨੰਦਪੁਰ, ਚਮਕੌਰ ਅਤੇ ਮੁਕਤਸਰ ਦੇ ਜੰਗਾਂ ਪਿਛੋਂ (ਕਾਂਗੜ ਪਿੰਡ ਤੋਂ, ਜੋ ਰਾਜ ਨਾਭਾ ਵਿੱਚ ਹੈ) ਇਹ ਖ਼ਤ ਲਿਖਿਆ ਹੈ, ਜੋ ਦਸਮ ਗ੍ਰੰਥ ਵਿੱਚ ਵੇਖਿਆ ਹੈ ਜ਼ਫਰਨਾਮਹ ਨਾਲ ੧੧ ਹਕਾਇਤਾਂ ਅਗਿਆਨੀ ਲਿਖਾਰੀਆਂ ਨੇ [ਜ਼ਫ਼ਰਨਾਮਹ] ਫ਼ਾਰਸੀ ਇਬਾਰਤ ਸਮਝ ਕੇ ਜੋੜ ਦਿੱਤੀਆਂ ਹਨ, ਜਿਨ੍ਹਾਂ ਦਾ ਇਸ ਨਾਲ ਕੋਈ ਸਬੰਧ ਨਹੀਂ।
੧੦ ਜੋ ਆਦਮੀ ਸਚਾਈ ਧਾਰਨ ਕਰਦਾ ਹੈ, ਕ੍ਰਿਪਾਲੂ ਵਾਹਗੁਰੂ ਉਸ ਉਤੇ ਦਯਾ ਕਰਦਾ ਹੈ।

ਭਾਈ ਗੁਰੁਦਾਸ, ਵਾਰ ੧੮

**ਜਪ ਤਪ ਸੰਜਮ ਲਖ ਲਖ ਹੋਮ ਜਗ ਨਈਵੇਦ ਕਰੋੜੀ।**
**ਵਰਤ ਨੇਮ ਸੰਜਮ ਘਣੇ ਕਰਮ ਧਰਮ ਲਖ ਤੰਦੁ ਮਰੋੜੀ[1]।**
**ਤੀਰਥ ਪੁਰਬ ਸੰਜੋਗ ਲਖ ਪੁੰਨ ਦਾਨੁ ਉਪਕਾਰ ਨ ਓੜੀ[2]।**
**ਦੇਵੀ ਦੇਵ ਸਰੇਵਣੇ ਵਰ ਸਰਾਪ ਲਖ ਜੋੜ ਵਿਛੋੜੀ।**
**ਦਰਸਨ ਵਰਨ ਅਵਰਨ ਲਖ ਪੂਜਾ ਅਰਚਾ ਬੰਧਨ ਤੋੜੀ।**
**ਲੋਕ ਵੇਦ ਗੁਣ ਗਿਆਨ ਲਖ ਜੋਗ ਭੋਗ ਲਖ ਝਾੜਿ ਪਛੋੜੀ[3]।**
**ਸਚਹੁ ਓਰੈ ਸਭ ਕਿਹੁ[4] ਲਖ ਸਿਆਣਪ ਸੱਭਾ ਥੋੜੀ।**
**ਉਪਰਿ ਸਚੁ ਅਚਾਰੁ ਚਮੋੜੀ ॥੧੯॥**

ਭਾਈ ਗੁਰੁਦਾਸ, ਵਾਰ ੩੦

**ਕੂੜੁ ਕਪਟ ਹਥਿਆਰ[5] ਜਿਉ, ਸਚੁ ਰਖਵਾਲਾ ਸਿਲਹ ਸੰਜੋਆ[6]।**
**ਕੂੜੁ ਵੈਰੀ ਨਿਤ ਜੋਹਦਾ[7] ਸਚੁ ਸੁਮਿਤੁ ਹਿਮਾਇਤਿ ਹੋਆ।**
**ਸੂਰਵੀਰੁ ਵਰੀਆਮੁ ਸਚੁ, ਕੂੜੁ ਕੁੜਾਵਾ ਕਰਦਾ ਢੋਆ।**
**ਨਿਹਚਲੁ ਸਚੁ ਸੁਥਾਇ ਹੈ, ਲਰਜੈ ਕੂੜੁ ਕੁਥਾਇ ਖੜੋਆ।**
**ਸਚਿ ਫੜਿ ਕੂੜੁ ਪਛਾੜਿਆ, ਚਾਰਿ ਚਕ ਵੇਖਨ ਤ੍ਰੈ ਲੋਆ।**
**ਕੂੜੁ ਕਪਟੁ ਰੋਗੀ ਸਦਾ, ਸਚੁ ਸਦਾ ਹੀ ਨਵਾਂ ਨਿਰੋਆ।**
**ਸਚੁ ਸਚਾ, ਕੂੜੁ ਕੂੜੁ ਵਿਖੋਆ[8] ॥੧੦॥**

ਗੁਰੁ ਪ੍ਰਤਾਪ ਸੂਰਜ, ਰੁੱਤ ੩, ਅੰਸੂ ੫੦

**[9]ਸਤਿ ਸੰਗੀ ਹੁਇ ਸਾਚ ਕਮਾਵੈ। ਸੰਗਿ ਸਾਚ ਕੇ ਪ੍ਰੀਤਿ ਵਧਾਵੈ।**
**ਸਚ ਉਰ ਧਰੈ ਮ੍ਰਿਜਾਦਾ ਸਾਚੀ। ਛਲ ਬਿਨ ਹੋਵੈ ਸਾਚ ਉਬਾਚੀ ॥੪॥**
**ਸਚਿ ਕੈ ਸੰਗ ਜੀਵਕਾ ਜੋਈ। ਤਿਸ ਕੋ ਕਰੈ ਦੰਭ ਬਿਨੁ ਹੋਈ।**

ਰੁੱਤ ੫, ਅੰਸੂ ੪੬

**ਸਚੁ ਬੋਲਹੁ ਸੁਖਿ ਦੇਤਿ ਵਡੇਰਾ। ਤਜਹੁ ਕੂਰ ਦੁਖ ਦਾਯ ਘਨੇਰਾ। (੧੪)**

---

੧ ਤਾਂਤ੍ਰਿਕਾਂ ਦੀ ਸਿਖਿਆ ਅਨੁਸਾਰ ਦਰੱਖਤਾਂ ਨਾਲ ਤਾਗੇ ਲਪੇਟਣੇ ਅਤੇ ਗਲ ਹੱਥੀਂ ਅਭਿਮੰਤ੍ਰਿਤ ਧਾਗੇ ਬੰਨ੍ਹਣੇ। [ਧਾਗਾ]
੨ ਓੜਕ, ਅੰਤ।
੩ ਖੰਡਨ ਮੰਡਨ, ਝਾੜਾ ਫੂਕਾ ਅਤੇ ਸਰ ਸਦਕ।
੪ ਸਭੋ ਸੱਚ ਤੋਂ ਘੱਟ ਹਨ।
੫ ਕੁੜਤੇ ਹੇਠ ਲੁਕੋਇਆ ਖੰਜਰ।
੬ ਸੱਚ ਕਵਚ ਤੁਲ ਰੱਖਕ ਹੈ।
੭ ਮਾਰਨ ਲਈ ਮੌਕਾ ਤਾੜਦਾ ਹੈ।
੮ ਵੇਖਿਆ ਜਾਂਦਾ ਹੈ ਪ੍ਰਗਟ ਹੋਂਦਾ ਹੈ।
੯ ਦਸਮੇਸ਼ ਜੀ ਦਾ ਸੰਗਤਿ ਨੂੰ ਉਪਦੇਸ਼।

# ਸੱਚ-ਖੰਡ

ਅਨੇਕਾਂ ਮੱਤਾਂ ਵਾਲੇ ਪਰਮੇਸ਼੍ਵਰ ਦੇ ਅਨੇਕ ਭੇਦ ਅਰ ਸਰੂਪ ਕਲਪ ਕੇ ਉਸ ਦੇ ਰਹਿਣ ਦੇ ਖ਼ਾਸ-ਖ਼ਾਸ ਲੋਕ ਮੰਨਦੇ ਹਨ, ਪਰ ਗੁਰੁਮਤ ਵਿੱਚ ਕਰਤਾਰ ਨੂੰ ਇਕ ਦੇਸੀ ਨਹੀਂ ਮੰਨਿਆ, ਉਸ ਸਰਵ ਵਜਾਪੀ ਨੂੰ ਸਾਮਾਨਜ ਰੀਤੀ ਕਰ ਕੇ—"ਸਭ ਮਧੇ ਰਵਿਆ ਮੇਰਾ ਠਾਕੁਰੁ" ਕਥਨ ਕਰ ਕੇ, ਵਿਸ਼ੇਸ਼ ਰੀਤੀ ਕਰ ਕੇ ਉਸ ਦਾ ਨਿਵਾਸ "ਸੱਚ ਖੰਡ" ਵਿੱਚ ਕਥਨ ਕੀਤਾ ਹੈ, "ਆਪਿ ਸਤਿ ਕੀਆ ਸਭ ਸਤਿ"—ਬਚਨ ਅਨੁਸਾਰ ਸਭ ਵਿਸ਼੍ਵ ਸੱਚ-ਖੰਡ ਹੈ, ਪਰ ਖ਼ਾਸ ਕਰ ਕੇ ਸਤਸੰਗ ਅਤੇ ਆਤਮ ਅਭਜਾਸੀ ਦਾ ਨਿਰਮਲ ਅੰਤਹਕਰਣ ਗੁਰੂ ਸਾਹਿਬ ਨੇ "ਸੱਚ-ਖੰਡ" ਵਰਣਨ ਕੀਤਾ ਹੈ। ਕਿਤੇ ਕਿਤੇ ਤੁਰੀਯ ਪਦ (ਨਿਰਬਾਣ) ਦਾ ਨਾਉਂ ਭੀ ਸੱਚ-ਖੰਡ ਆਉਂਦਾ ਹੈ।

[੮] ਜਪੁ (੩੭)

ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥

[੨੩੭] ਗਉੜੀ ਮਹਲਾ ੫, ਅਸਟਪਦੀ (੪)

ਕਵਨੁ ਅਸਥਾਨੁ, ਜੋ ਕਬਹੁ ਨ ਟਰੈ[੧] ॥...
ਇੰਦ੍ਰ ਪੁਰੀ ਮਹਿ ਸਰਪਰ[੨] ਮਰਣਾ ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥
ਸਿਵ ਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ, ਬਿਤਾਲਾ ॥੨॥
ਗਿਰਿ ਤਰ ਧਰਣਿ ਗਗਨ ਅਰੁ ਤਾਰੇ ॥ ਰਵਿ ਸਸਿ ਪਵਣੁ ਪਾਵਕੁ ਨੀਰਾਰੇ ॥
ਦਿਨਸੁ ਰੈਣਿ ਬਰਤ ਅਰੁ ਭੇਦਾ[੩] ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ[੪] ॥੩॥
ਤੀਰਥ ਦੇਵ ਦੇਹੁਰਾ ਪੋਥੀ ॥ ਮਾਲਾ ਤਿਲਕੁ ਸੋਚ[੫] ਪਾਕ ਹੋਤੀ[੬] ॥
ਧੋਤੀ ਡੰਡਉਤਿ ਪਰਸਾਦਨ ਭੋਗਾ ॥ ਗਵਨੁ ਕਰੈਗੋ ਸਗਲੋ ਲੋਗਾ ॥੪॥
ਜਾਤਿ ਵਰਨ ਤੁਰਕ[੭] ਅਰੁ ਹਿੰਦੂ ॥ ਪਸੁ ਪੰਖੀ ਅਨਿਕ ਜੋਨਿ ਜਿੰਦੂ ॥
ਸਗਲ ਪਾਸਾਰੁ ਦੀਸੈ ਪਾਸਾਰਾ ॥ ਬਿਨਸਿ ਜਾਇਗੋ ਸਗਲ ਆਕਾਰਾ ॥੫॥
ਸਹਜ ਸਿਫਤਿ ਭਗਤਿ ਤਤੁ ਗਿਆਨਾ ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥
ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥੬॥
ਤਹ ਭਉ ਭਰਮਾ ਸੋਗੁ ਨ ਚਿੰਤਾ ॥ ਆਵਣੁ ਜਾਵਣੁ ਮਿਰਤੁ ਨ ਹੋਤਾ ॥...
ਕਹੁ ਨਾਨਕ ਜਿਸੁ ਕਿਰਪਾ ਕਰੈ ॥ ਨਿਹਚਲ ਥਾਨੁ[੮] ਸਾਧਸੰਗਿ ਤਰੈ ॥੮॥

---

੧ ਨਾਸ ਨਾ ਹੋਵੇ। ੨ ਨਿਸਚਿਤ, ਜ਼ਰੂਰ।
੩ ਬ੍ਰਹਮੰਡ ਅਤੇ ਉਸ ਦੇ ਭੇਦ ਨਵਖੰਡ ਆਦਿਕ।
੪ ਗੁਰੁਮਤ ਵਿੱਚ ਵੇਦ ਨਿਤਜ ਨਹੀਂ। ੫ ਸ਼ੌਚ। ੬ ਹੋਤ੍ਰੀ, ਹਵਨ ਕਰਤਾ।
੭ ਸਿੱਖ ਮੱਤ ਦੀਆਂ ਪੁਸਤਕਾਂ, ਵਿੱਚ ਮੁਸਲਮਾਨ ਮਾਤ੍ਰ ਵਾਸਤੇ 'ਤੁਰਕ' ਪਦ ਆਉਂਦਾ ਹੈ। [ਤੁਰਕ]
੮ ਸੱਚ ਖੰਡ, ਨਿਰਵਾਣ ਪਦ।

[੪੩੬] ਆਸਾ ਮਹਲਾ ੧ ਛੰਤ (੨)

ਤਿਤੁ ਅਗਮ ਤਿਤੁ ਅਗਮ ਪੁਰੇ, ਕਹੁ ਕਿਤੁ ਬਿਧਿ ਜਾਈਐ ਰਾਮ ॥
ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ ॥
ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ, ਪਾਈਐ ਗੁਣੀ ਨਿਧਾਨਾ ॥

[੮੮੮] ਰਾਮਕਲੀ ਮਹਲਾ ੫ (੨੦)

ਪੰਚ ਸਬਦ[1] ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ[2] ॥
ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ[3] ॥੧॥
ਸੂਖ ਸਹਜ ਆਨੰਦ ਭਵਨ ॥
ਸਾਧਸੰਗਿ ਬੈਸਿ ਗੁਣ ਗਾਵਹਿ, ਤਹ ਰੋਗ ਸੋਗ ਨਹੀ ਜਨਮ ਮਰਨ ॥੧॥ ਰਹਾਉ ॥
ਊਹਾ ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥
ਭੋਜਨੁ ਭਾਉ ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇਸੁਮਾਰੁ ॥੨॥
ਡਿਗਿ ਨ ਡੋਲੈ ਕਤਹੂ ਨ ਧਾਵੈ ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ ॥
ਭ੍ਰਮ ਭੈ ਮੋਹ ਨ ਮਾਇਆ ਜਾਲ ॥ ਸੁੰਨ ਸਮਾਧਿ ਪ੍ਰਭੂ ਕਿਰਪਾਲ ॥੩॥
ਤਾ ਕਾ ਅੰਤੁ ਨ ਪਾਰਾਵਾਰੁ ॥ ਆਪੇ ਗੁਪਤੁ ਆਪੇ ਪਾਸਾਰੁ ॥
ਜਾ ਕੈ ਅੰਤਰਿ ਹਰਿ ਹਰਿ ਸੁਆਦੁ ॥ ਕਹਨੁ ਨ ਜਾਈ ਨਾਨਕ ਬਿਸਮਾਦੁ ॥੪॥

ਭਾਈ ਗੁਰੁਦਾਸ, ਵਾਰ ੨੪

ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।
[4]ਵਾਹਿਗੁਰੂ ਗੁਰ ਸਬਦੁ ਸੁਣਾਇਆ ॥੧॥

ਭਾਈ ਗੁਰੁਦਾਸ, ਵਾਰ ੨੪

ਨਿਹਚਲ ਨੀਉ ਧਰਾਈਓਨੁ ਸਾਧਸੰਗਤਿ ਸਚ ਖੰਡ ਸਮੇਉ[5]।
ਗੁਰਮੁਖਿ ਪੰਥੁ ਚਲਾਇਓਨੁ ਸੁਖ ਸਾਗਰੁ ਬੇਅੰਤੁ ਅਮੇਉ।
ਸਚਿ ਸਬਦਿ ਆਰਾਧੀਐ ਅਗਮ ਅਗੋਚਰੁ ਅਲਖ ਅਭੇਉ।
ਚਹੁ ਵਰਨਾਂ ਉਪਦੇਸਦਾ ਛਿਅ ਦਰਸਨ ਸਭਿ ਸੇਵਕ ਸੇਉ।
ਮਿਠਾ ਬੋਲਣੁ ਨਿਵ ਚਲਣੁ ਗੁਰਮੁਖਿ ਭਾਉ ਭਗਤਿ ਅਰਥੇਉ[6]।
ਆਦਿ ਪੁਰਖੁ ਆਦੇਸੁ ਹੈ ਅਬਿਨਾਸੀ ਅਤਿ ਅਛਲ ਅਛੇਉ।
ਜਗਤੁ ਗੁਰੂ ਗੁਰੁ ਨਾਨਕ ਦੇਉ[7] ॥੨॥ [ਜਗਤ ਗੁਰੂ]

---

੧ ਦੇਖੋ, ਪੰਚ ਸ਼ਬਦ।੨ ਵਿਸਮਯਪ੍ਰਦ, ਅਦਭੁਤ। ੩ ਨਿਰਲੇਪ।
੪ ਕਈ ਮੰਨਦੇ ਹਨ ਕਿ "ਵਾਹਗੁਰੂ" ਗੁਰੁ ਮੰਤ੍ਰ ਦਾ ਪ੍ਰਚਾਰ ਦਸਵੇਂ ਪਾਤਸ਼ਾਹ ਵੇਲੇ ਹੋਇਆ ਹੈ, ਪਰ ਇਹ ਭੁੱਲ ਹੈ। ਸ੍ਰੀ ਗੁਰੂ ਨਾਨਕ ਦੇਵ ਸਵਾਮੀ ਨੇ ਹੀ ਇਹ ਉਪਦੇਸ਼ ਕੀਤਾ ਹੈ।
੫ ਰੂਪ। ੬ ਜਗਿਆਸੂ, ਸਿਧਾਂਤ। ੭ ਅਨੇਕ ਮਤਾਂ ਦੇ ਆਗੂ ਆਪਣੇ ਆਪਣੇ ਮਤ ਦੇ ਗੁਰੂ ਹਨ, ਗੁਰੂ ਨਾਨਕ ਦੇਵ ਕਰਤਾਰ ਵੱਲੋਂ ਜਗਤ ਗੁਰੂ ਥਾਪੇ ਗਏ ਹਨ।

# ਸਤਸੰਗ—ਸਾਧ ਸੰਗ[1]—ਸਾਧਸੰਗਤਿ

[੭੨] ਸਿਰੀਰਾਗੁ ਮਹਲਾ ੧ (ਜੋਗੀ ਅੰਦਰਿ)

**ਸਤਸੰਗਤਿ ਕੈਸੀ ਜਾਣੀਐ ?॥ ਜਿਥੈ ਏਕੋ ਨਾਮੁ ਵਖਾਣੀਐ ॥**

[੬੯] ਸਿਰੀਰਾਗੁ ਅਸਟਪਦੀ ਮਹਲਾ ੩ (੮)

**ਸਚੀ ਸੰਗਤਿ ਬੈਸਣਾ, ਸਚਿ ਨਾਮਿ ਮਨੁ ਧੀਰ[2] ॥੧॥**

[੪੧੪] ਆਸਾ ਮਹਲਾ ੧ ਅਸਟਪਦੀ (੫)

**ਊਤਮ ਸੰਗਤਿ ਊਤਮੁ ਹੋਵੈ ॥ ਗੁਣ ਕਉ ਧਾਵੈ ਅਵਗਣ ਧੋਵੈ ॥**

[੩੭੯] ਆਸਾ ਮਹਲਾ ੫ (੩੬)

**ਕਾਮ ਕ੍ਰੋਧ ਮਾਇਆ ਮਦ ਮਤਸਰ[3], ਏ ਖੇਲਤ ਸਭਿ ਜੂਐ ਹਾਰੇ ॥**
**ਸਤੁ ਸੰਤੋਖੁ ਦਇਆ ਧਰਮੁ ਸਚੁ, ਇਹ ਅਪੁਨੈ ਗ੍ਰਿਹ ਭੀਤਰਿ ਵਾਰੇ[4] ॥੧॥**
**ਜਨਮ ਮਰਨ ਚੂਕੇ ਸਭਿ ਭਾਰੇ[5] ॥**
**ਮਿਲਤ ਸੰਗਿ ਭਇਓ ਮਨੁ ਨਿਰਮਲੁ, ਗੁਰਿ ਪੂਰੈ ਲੈ ਖਿਨ ਮਹਿ ਤਾਰੇ ॥੧॥**
**ਰਹਾਉ ॥ ਸਭ ਕੀ ਰੇਨੁ ਹੋਇ ਰਹੈ ਮਨੂਆ, ਸਗਲੇ ਦੀਸਹਿ ਮੀਤ ਪਿਆਰੇ ॥**
**ਸਭ ਮਧੇ ਰਵਿਆ ਮੇਰਾ ਠਾਕੁਰੁ, ਦਾਨੁ ਦੇਤ ਸਭਿ ਜੀਅ ਸਮ੍ਹਾਰੇ[6] ॥੨॥**

[੩੯੨] ਆਸਾ ਮਹਲਾ ੫ (੮੯)

**ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥੧॥**
**ਗੁਰ ਪ੍ਰਸਾਦਿ ਓਇ ਆਨੰਦ ਪਾਵੈ ॥**
**ਜਿਸੁ ਸਿਮਰਤ ਮਨਿ ਹੋਇ ਪ੍ਰਗਾਸਾ, ਤਾ ਕੀ ਗਤਿ ਮਿਤਿ ਕਹਨੁ ਨ ਜਾਵੈ ॥੧॥**

[੧੦] ਗੂਜਰੀ ਮਹਲਾ ੫ (ਸੋ ਦਰੁ ੫)

**ਮੇਰੇ ਮਾਧਉ ਜੀ ! ਸਤਸੰਗਤਿ ਮਿਲੇ ਸੁ ਤਰਿਆ ॥**

---

੧ ਖ਼ਾਲਸਾ ਅਤੇ ਨਿਰਮਲ ਪੰਥ ਨਾਮਾਂ ਤੋਂ ਭਿੰਨ ਸਿੱਖ ਸਮਾਜ ਦਾ ਨਾਮ 'ਸਾਧ ਸੰਗ' ਭੀ ਰਿਹਾ ਹੈ। ਭਾਈ ਨੰਦ ਲਾਲ ਜੀ ਲਿਖਦੇ ਹਨ— [ਸਾਧ ਸੰਗ ਦਾ ਲੱਛਣ]

'ਹਮ ਚੁਨਾ ਦਰ ਮਜ਼ਹਬੇ ਈਂ ਸਾਧ ਸੰਗ।' (ਜ਼ਿੰਦਗੀ ਨਾਮਹ, ੨੧)

ਦਸਮੇਸ਼ ਜੀ ਦਾ ਅਨੰਨ ਸਿੱਖ ਕਵਿ ਤਨਸੁਖ ਪੰਚ ਤੰਤ੍ਰ ਦੇ ਅਨੁਵਾਦ ਵਿੱਚ (ਜੋ ਸੰਮਤ ੧੭੪੧ ਵਿੱਚ ਲਿਖਿਆ ਗਿਆ ਹੈ) ਲਿਖਦਾ ਹੈ:—

'ਕਲਿਜੁਗ ਜਬੈ ਅਨੀਤਿ ਚਲਾਈ। ਨਾਨਕ ਰੂਪ ਧਰਯੋ ਹਰਿ ਆਈ।
ਚਾਰੋਂ ਵਰਨ ਸਿਖ ਤਬ ਕੀਨੇ। ਕ੍ਰਿਪਾਵੰਤ ਹੁਇ ਇਹ ਫਲ ਦੀਨੇ।
ਦਯਾ ਧਰਮ ਪ੍ਰਾਤਹ ਇਸਨਾਨ। ਸਤਜ ਵਚਨ ਔ ਪ੍ਰੀਤਿ ਸੁ ਦਾਨ।
'ਸਾਧ ਸੰਗਤਿ' ਹੋਯੋ ਤਿਹ ਨਾਮ। ਸਬ ਮਿਲ ਪਾਵਹਿਂ ਤਹਿਂ ਬਿਸਰਾਮ।
ਕਲਿ ਕੇ ਦੂਤ ਤਹਾਂ ਜੋ ਆਵਹਿ। ਸਾਧ ਸੰਗਤਿ ਮੇਂ ਠੌਰ ਨ ਪਾਵਹਿ।

੨ ਠਹਿਰਾਉਣਾ, ਅਨੰਦ। ੩ ਹਸਦ, ਈਰਖਾ।

੪ ਬਾੜ ਲਏ, ਵਸਾਏ, ਠਹਿਰਾਏ।

੫ ਪਾਪਾਂ ਦਾ ਬੋਝ, ਅਥਵਾ ਪਾਖੰਡੀਆਂ ਦੀ ਗੁਲਾਮੀ ਦਾ ਬੋਝ।

੬ ਯਾਦ ਕਰ ਕੇ, ਬਿਨਾਂ ਭੁੱਲ ਤੋਂ।

**ਗੁਰ ਪਰਸਾਦਿ ਪਰਮ ਪਦੁ ਪਾਇਆ, ਸੂਕੇ ਕਾਸਟ ਹਰਿਆ[1] ॥੧॥ ਰਹਾਉ ॥**

[੫੦੫] ਗੂਜਰੀ ਅਸਟਪਦੀ ਮਹਲਾ ੧ (੪)

**ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ ॥੬॥**

**[ਸਾਧ ਸੰਗਤ ਦਾ ਲੱਛਣ]**

[੫੮੬] ਮਹਲਾ ੩, ਵਾਰ ਵਡਹੰਸੁ (੩)

**ਸਚੀ ਸੰਗਤਿ ਸਚਿ ਮਿਲੈ, ਸਚੈ ਨਾਇ ਪਿਆਰੁ ॥**

[੭੦੧] ਜੈਤਸਰੀ ਮਹਲਾ ੫ (੬)

**ਨਾਵ ਰੂਪ ਭਇਓ ਸਾਧਸੰਗੁ, ਭਵ ਨਿਧਿ ਪਾਰਿ ਪਰਾ ॥**

[੮੦੯] ਬਿਲਾਵਲੁ ਮਹਲਾ ੫ (੩੭)

**ਪਿੰਗੁਲ ਪਰਬਤ ਪਾਰਿ ਪਰੇ, ਖਲ ਚਤੁਰ ਬਕੀਤਾ[2] ॥**
**ਅੰਧੁਲੇ ਤ੍ਰਿਭਵਣ ਸੂਝਿਆ, ਗੁਰ ਭੇਟਿ ਪੁਨੀਤਾ ॥੧॥**
**ਮਹਿਮਾ ਸਾਧੂ ਸੰਗ ਕੀ, ਸੁਨਹੁ ਮੇਰੇ ਮੀਤਾ ॥**
**ਮੈਲੁ ਖੋਈ ਕੋਟਿ ਅਘ ਹਰੇ, ਨਿਰਮਲ ਭਏ ਚੀਤਾ ॥੧॥ ਰਹਾਉ ॥...**
**ਸਿੰਘੁ ਬਿਲਾਈ ਹੋਇ ਗਇਓ, ਤ੍ਰਿਣੁ ਮੇਰੁ ਦਿਖੀਤਾ ॥**
**ਸ੍ਰਮੁ ਕਰਤੇ ਦਮ ਆਢ ਕਉ, ਤੇ ਗਨੀ ਧਨੀਤਾ[3] ॥੩॥**

[੮੬੧] ਗੋਂਡ ਮਹਲਾ ੪ (੪)

**ਜਿਉ ਚੰਦਨ ਨਿਕਟਿ ਵਸੈ ਹਿਰਡੁ[4] ਬਪੁੜਾ,**
**ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥੩॥**

[੧੨੧੭] ਸਾਰਗ ਮਹਲਾ ੫ (੬੯)

**ਗੁਰ ਉਪਦੇਸਿ ਸਾਧ ਕੀ ਸੰਗਤਿ, ਬਿਨਸਿਓ ਸਗਲ ਸੰਤਾਪੁ ॥**
**ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ, ਸਗਲ ਸੰਭਾਖਨ ਜਾਪੁ[5] ॥੧॥**

[੧੨੯੪] ਕਾਨੜਾ ਮਹਲਾ ੪ (੨)

**ਹਰਿ ਕੇ ਜਨ ਊਤਮ ਜਗਿ ਕਹੀਅਹਿ, ਜਿਨ ਮਿਲਿਆ ਪਾਥਰ ਸੇਨ[6] ॥**

[੧੨੯੯] ਕਾਨੜਾ ਮਹਲਾ ੫ (੮)

**ਬਿਸਰਿ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ ॥**
**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ ॥੧॥**

---

੧ ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ, ਮਿਲਿ ਸਾਧੂ ਸੰਗਿ ਹਰੀਜੈ ॥
(ਕਲਿਆਨ ਅਸਟਪਦੀ ਮਹਲਾ ੪, ਪੰਨਾ ੧੩੨੬)

੨ ਵਕਤਾ। ੩ ਜੋ ਅੱਧੇ ਦਾਮ ਪਾਉਣ ਵਾਸਤੇ ਕਲੇਸ਼ ਕਰਦੇ ਸੇ, ਹੁਣ ਉਹ ਮਹਾਧਨੀ ਹੋ ਗਏ ਹਨ। ੪ ਇਰੰਡ। ੫ ਸਤਸੰਗੀਆਂ ਦੀ ਗੱਲ-ਬਾਤ (ਗੁਫ਼ਤਗੂ) ਹੀ ਵਾਹਗੁਰੂ ਦਾ ਜਾਪ ਹੈ।

੬ ਸ੍ਰਿੰਨ, ਸਿੱਜ ਜਾਂਦੇ ਹਨ। ਪਾਮਰਾਂ ਦੇ ਕਠੋਰ ਮਨ ਵੀ ਦ੍ਰਵ ਜਾਂਦੇ ਹਨ।

[੧੩੧੬] ਵਾਰ ਕਾਨੜਾ ਮਹਲਾ ੪ ਪਉੜੀ (੮)

**ਸਤਸੰਗਤਿ ਸਤਿਗੁਰ ਚਟਸਾਲ[੧] ਹੈ, ਜਿਤੁ ਹਰਿ ਗੁਣ ਸਿਖਾ ॥**

[੧੩੬੫] ਸਲੋਕ—ਕਬੀਰ

**ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ[੨] ॥**
**ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥੧੧॥**

[੧੩੬੯] ਸਲੋਕ-ਕਬੀਰ

**ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥**

[੧੩੬੯] ਸਲੋਕ—ਕਬੀਰ

**ਕਬੀਰ ਸੰਗਤਿ ਕਰੀਐ ਸਾਧ ਕੀ, ਅੰਤਿ ਕਰੈ ਨਿਰਬਾਹੁ ॥**
**ਸਾਕਤ ਸੰਗੁ ਨ ਕੀਜੀਐ, ਜਾ ਤੇ ਹੋਇ ਬਿਨਾਹੁ[੩] ॥੯੩॥**

[੧੩੬੯] ਸਲੋਕ—ਕਬੀਰ

**ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥**
**ਹੋਨਹਾਰੁ ਸੋ ਹੋਇਹੈ, ਸਾਕਤ ਸੰਗਿ ਨ ਜਾਉ ॥੯੯॥**

[੧੩੭੭] ਸਲੋਕ—ਕਬੀਰ

**ਕਬੀਰ ਏਕ ਘੜੀ ਆਧੀ ਘਰੀ, ਆਧੀ ਹੂੰ ਤੇ ਆਧ ॥**
**ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥**

ਭਾਈ ਗੁਰਦਾਸ, ਵਾਰ ੨

**ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ।**
**ਅਸਟ ਧਾਤੁ[੪] ਇਕ ਧਾਤੁ[੫] ਹੋਇ ਸੰਗਿ ਪਾਰਸਿ ਢੋਵੈ।**
**ਨਦੀਆ ਨਾਲੇ ਵਾਹੜੇ[੬] ਮਿਲਿ ਗੰਗ ਗੰਗੋਵੈ[੭]।...॥੧੬॥**

ਭਾਈ ਗੁਰਦਾਸ, ਵਾਰ ੩੮

**ਜਪ ਤਪ ਸੰਜਮ ਸਾਧਨਾ ਹਠ ਨਿਗ੍ਰਹ ਕਰਣੇ।**
**ਵਰਤ ਨੇਮ ਤੀਰਥ ਘਣੇ ਅਧਿਆਤਮ[੮] ਧਰਣੇ।**

---

੧ ਪਾਠਸ਼ਾਲਾ, ਚਟੁਸ਼ਾਲਾ। ੨ ਪੱਤ੍ਰ। ੩ ਵਿਨਾਸ਼, ਹਾਨੀ, ਤਬਾਹੀ।

੪ ਅੱਜ ਕੱਲ੍ਹ ਦੇ ਵਿਦਵਾਨਾਂ ਨੇ ਖ਼ਾਲਿਸ ਧਾਤਾਂ ਬਹੁਤ ਥੋੜੀਆਂ ਮੰਨੀਆਂ ਹਨ, ਪਰ ਪੁਰਾਣੇ ਵਿਦਵਾਨਾਂ ਦੀਆਂ ਮੰਨੀਆਂ ਕਈ ਧਾਤਾਂ ਨੂੰ ਉਹ ਸ਼ੁੱਧ ਧਾਤਾਂ ਨਹੀਂ ਸਮਝਦੇ, ਉਨ੍ਹਾਂ ਵਿੱਚੋਂ ਅਨੇਕ ਐਸੀਆਂ ਹਨ ਜੋ ਕਈ ਪਦਾਰਥਾਂ ਦਾ ਸਮੁਦਾਇ ਹੈ, ਅਰ ਭਾਈ ਗੁਰਦਾਸ ਜੀ ਨੇ ਪ੍ਰਾਚੀਨ ਮਤ ਅਨੁਸਾਰ ਅੱਠ ਧਾਤਾਂ ਦਾ ਜ਼ਿਕਰ ਕੀਤਾ ਹੈ, ਜੋ ਇਹ ਹੈਨ—ਸੁਵਰਨ, ਚਾਂਦੀ, ਤਾਂਬਾ, ਲੋਹਾ, [ਅਸਟ ਧਾਤੁ] ਜਿਸਤ, ਪਾਰਾ, ਕਲੀ ਅਤੇ ਸਿੱਕਾ।

੫ ਇਕ ਧਾਤੁ ਅਰਥਾਤ ਸੁਵਰਨ ਰੂਪ ਹੋ ਜਾਂਦੀਆਂ ਹਨ, ਭਾਵ ਇਹ ਹੈ ਕਿ ਪਾਰਸ ਨੂੰ ਪਰਸ ਕੇ ਬਾਕੀ ਸੱਤ ਧਾਤਾਂ ਇਕ (ਸੁਇਨੇ) ਦਾ ਰੂਪ ਧਾਰ ਲੈਂਦੀਆਂ ਹਨ। ਦ੍ਰਿਸ਼ਟਾਂਤ ਦਾ ਸਿੱਧਾਂਤ ਇਹ ਹੈ ਕਿ ਚਾਰ ਵਰਨ ਅਤੇ ਮਜ਼ਹਬ ਗੁਰੂ ਸ਼ਰਣ ਵਿੱਚ ਆ ਕੇ ਸਿੱਖ ਧਰਮ ਦੀ ਸ਼ਕਲ ਵਿੱਚ ਪਲਟ ਜਾਂਦੇ ਹਨ। ੬ ਵਾਹਾ, ਜਲ ਦਾ ਛੋਟਾ ਪ੍ਰਵਾਹ। ੭ ਗੰਗਾ ਰੂਪ ਹੋ ਜਾਂਦੇ ਹਨ।

੮ ਕਰਮ ਕਾਂਡੀਆਂ ਦੇ ਮੰਨੇ ਹੋਏ ਆਤਮਾ ਸਬੰਧੀ ਕਰਮ।

ਦੇਵੀ ਦੇਵਾ ਦੇਹੁਰੇ ਪੂਜਾ ਪਰਵਰਣੇ[੧]।
ਹੋਮ ਜਗ ਬਹੁ ਦਾਨ ਕਰਿ ਮੁਖ ਵੇਦ ਉਚਰਣੇ।
ਕਰਮ ਧਰਮ ਭੈ ਭਰਮ ਵਿਚਿ ਬਹੁ ਜੰਮਣ ਮਰਣੇ।
ਗੁਰਮੁਖਿ ਸੁਖ ਫਲ ਸਾਧਸੰਗਿ ਮਿਲਿ ਦੁਤਰੁ ਤਰਣੇ ॥੧੨॥

ਕਬਿੱਤ—ਭਾਈ ਗੁਰਦਾਸ

ਤਨਕ ਹੀ ਜਾਮਨ ਕੈ[੨] ਦੂਧ ਦਧਿ ਹੋਤ ਜੈਸੇ,
ਤਨਕ ਹੀ ਕਾਂਜੀ ਪਰੈ ਦੂਧ ਫਟਿ ਜਾਤ ਹੈ।
ਤਨਕ ਹੀ ਬੀਜ ਬੋਏ ਬਿਰਖ ਬਿਥਾਰ ਹੋਇ,
ਤਨਕ ਹੀ ਚਿਨਗ ਪਰੈ ਭਸਮ ਹੁਇ ਸਮਾਤ ਹੈ।
ਤਨਕ ਹੀ ਖਾਏ ਬਿਖੁ ਹੋਤ ਹੈ ਬਿਨਾਸ ਕਾਲ,
ਤਨਕ ਹੀ ਅੰਮ੍ਰਿਤ ਕੈ ਅਮਰੁ ਹੁਇ ਗਾਤ ਹੈ।
ਸੰਗਤਿ ਅਸਾਧ ਸਾਧ ਗਨਿਕਾ ਬਿਵਾਹਿਤਾ ਜਿਉਂ,
ਤਨਕ ਮੈ ਉਪਕਾਰ ਅਉ ਬਿਕਾਰ ਘਾਤ ਹੈ[੩] ॥੧੭੪॥
ਸਾਧ ਸੰਗਿ ਦ੍ਰਿਸਟਿ ਦਰਸ ਕੈ ਬ੍ਰਹਮ ਧਿਆਨ,
ਸੋਈ ਤਉ ਅਸਾਧ ਸੰਗਿ ਦ੍ਰਿਸਟਿ ਬਿਕਾਰ ਹੈ[੪]।
ਸਾਧ ਸੰਗਿ ਸਬਦ ਸੁਰਤਿ ਕੈ ਬ੍ਰਹਮ ਗਿਆਨ,
ਸੋਈ ਤਉ ਅਸਾਧ ਸੰਗਿ ਬਾਦ ਅਹੰਕਾਰ ਹੈ[੫]।
ਸਾਧ ਸੰਗਿ ਅਸਨ ਬਸਨ ਕੈ ਮਹਾ ਪ੍ਰਸਾਦ,
ਸੋਈ ਤਉ ਅਸਾਧ ਸੰਗਿ ਬਿਖਮ ਅਹਾਰ ਹੈ[੬]।
ਦੁਰਮਤਿ ਜਨਮ ਮਰਨ ਹੁਇ ਅਸਾਧ ਸੰਗਿ,
ਗੁਰਮਤਿ ਸਾਧ ਸੰਗਿ ਮੁਕਤਿ ਦੁਆਰ ਹੈ ॥੧੭੫॥

੧ ਨਾਰਦ ਪੰਚ ਰਾਤ੍ਰ ਸ਼ਾਦਿ ਗ੍ਰੰਥਾਂ ਵਿੱਚ ਦਸੇ ਪੂਜਨ ਦੇ ਪ੍ਰਕਾਰ। ੨ ਜਾਗ (ਲਾਗ) ਨਾਲ।
੩ ਸਾਧਸੰਗਤਿ ਬਿਵਾਹਿਤਾ ਇਸਤ੍ਰੀ ਅਤੇ ਅਸਾਧੂ ਸੰਗਤਿ ਗਣਿਕਾ ਤੁਲ ਹੈ, ਜਿਨ੍ਹਾਂ ਦੀ ਸੰਗਤ ਦਵਾਰਾ ਉਪਕਾਰ (ਉੱਤਮ ਸੰਤਾਨ ਅਤੇ ਗ੍ਰਿਹਸਤ ਦੇ ਅਨੇਕ ਲਾਭ), ਅਤੇ ਗਣਿਕਾ ਤੋਂ ਵਿਕਾਰ ਤਥਾ ਰੋਗਾਂ ਕਰ ਕੇ ਪ੍ਰਾਣ ਜਾਂਦੇ ਹਨ।
੪ ਸਾਧ ਦੀ ਸੰਗਤਿ ਨਾਲ 'ਜੋ ਦੇਖੈ ਸੋ ਹਰਿ ਕਾ ਰੂਪ' ਇਹ ਦ੍ਰਿਸਟਿ ਪ੍ਰਾਪਤ ਹੁੰਦੀ ਹੈ, ਪਾਮਰਾਂ ਦੀ ਸੰਗਤਿ ਤੋਂ ਨੇਤ੍ਰ ਪਰਸਨ ਪਰ-ਇਸਤਰੀ ਨੂੰ ਵਿਕਾਰ ਭਰੀ ਨਜ਼ਰ ਨਾਲ ਵੇਖਦੇ ਹਨ।
੫ ਸਾਧੂ ਦੀ ਸੰਗਤਿ ਤੋਂ ਗੁਰੁ ਸ਼ਬਦ ਦੇ ਗਿਆਨ ਦਵਾਰਾ ਵਾਹਗੁਰੂ ਦੀ ਜਾਣਕਾਰੀ ਹੁੰਦੀ ਹੈ ਅਤੇ ਆਤਮਾ ਵਿੱਚ ਲਿਵ ਲੱਗਦੀ ਹੈ। ਅਸਾਧੂ ਸੰਗਤਿ ਹੋਣ ਤੋਂ ਗੁਰੁ ਸ਼ਬਦ ਦਾ ਅਰਥ ਔਣ ਪਰ ਭੀ (ਅਰਥਾਤ ਵਿਦਵਾਨ ਗਿਆਨੀ ਹੋਣ ਪਰ ਭੀ) ਵਿਤੰਡਾ ਵਾਦ ਦੀ ਰੁਚੀ ਅਤੇ ਅੰਹਕਾਰ ਉਪਜਦਾ ਹੈ। ੬ ਸਾਧੂ ਦੀ ਸੰਗਤ ਨਾਲ ਸੰਤੋਖ ਪਾਈਦਾ ਹੈ (ਅਰਥਾਤ ਜੈਸੇ ਵਸਤ੍ਰ ਮਿਲਣ ਉਨ੍ਹਾਂ ਵਿੱਚ ਆਨੰਦ ਹੈ) ਅਤੇ ਰੁੱਖਾ ਸੁੱਖਾ ਜੇਹਾ ਭੋਜਨ ਮਿਲੇ ਉਹ ਮਹਾ ਪ੍ਰਸ਼ਾਦ (ਕੜਾਹ ਪ੍ਰਸ਼ਾਦ) ਹੈ ਅਤੇ ਮਨ ਵਿਕਾਰਾਂ ਵੱਲ ਨਹੀਂ ਧਾਉਂਦਾ। ਅਸਾਧੂ ਸੰਗਤਿ ਹੋਣ ਤੋਂ ਇਹੀ ਸਾਮੱਗਰੀ ਉਲਟੇ ਅਸਰ ਵਿਸ਼ਮਯ ਹੋ ਜਾਂਦੀ ਹੈ।

ਸਤਿ ਬਿਨੁ ਸੰਜਮ ਨ ਪਤਿ ਬਿਨੁ ਪੂਜਾ ਹੋਇ,
ਸਚ ਬਿਨੁ ਸੋਚ ਨ ਜਨੇਊ ਜਤ ਹੀਨ ਹੈ[1]।
ਬਿਨੁ ਗੁਰ ਦੀਖਿਆ ਗਿਆਨ ਬਿਨੁ ਦਰਸਨ ਧਿਆਨ,
ਭਾਉ ਬਿਨੁ ਭਗਤਿ ਨ ਕਥਨੀ ਭੈ ਭੀਨ ਹੈ।
ਸਾਂਤਿ ਨ ਸੰਤੋਖ ਬਿਨੁ ਸੁਖੁ ਨ ਸਹਜ ਬਿਨੁ,
ਸਬਦ ਸੁਰਤਿ ਬਿਨੁ ਪ੍ਰੇਮ ਨ ਪ੍ਰਬੀਨ ਹੈ।
ਬ੍ਰਹਮ ਬਿਬੇਕ ਬਿਨੁ ਹਿਰਦੈ ਨ ਏਕ ਟੇਕ,
ਬਿਨੁ ਸਾਧਸੰਗਤਿ ਨ ਰੰਗ ਲਿਵ ਲੀਨ ਹੈ ॥੨੧੫॥
ਹੋਮ ਜਗ ਨਈਬੇਦ ਕੈ ਪੂਜਾ ਅਨੇਕ,
ਜਪ ਤਪ ਸੰਜਮ ਅਨੇਕ ਪੁੰਨ ਦਾਨ ਕੈ।
ਜਲ ਥਲ ਗਿਰਿ ਤਰੁ ਤੀਰਥ ਭਵਨ ਭੂਅ[2],
ਹਿਮਾਚਲ ਧਾਰਾ ਅਗ੍ਰ ਅਰਪਨ ਪ੍ਰਾਨ ਕੈ[3]।
ਰਾਗ ਨਾਦ ਬਾਦ ਸਾਅੰਗੀਤ ਬੇਦ ਪਾਠ ਬਹੁ,
ਸਹਜ ਸਮਾਧਿ ਸਾਧਿ ਕੋਟਿ ਜੋਗ ਧਿਆਨ ਕੈ।
ਚਰਨ ਸਰਨ ਗੁਰ ਸਿਖ ਸਾਧ ਸੰਗਿ ਪਰਿ,
ਵਾਰਿ ਡਾਰਉ ਨਿਗ੍ਰਹ ਹਠ ਜਤਨ[4] ਕੋਟਾਨਿ ਕੈ ॥੨੫੫॥
ਮਾਰਬੇ ਕੋ ਤ੍ਰਾਸ ਦੇਖਿ ਚੋਰ ਨ ਤਜਤ ਚੋਰੀ,
ਬਟਵਾਰਾ ਬਟਵਾਰੀ ਸੰਗਿ ਹੁਇ ਤਕਤ ਹੈ।
ਬੇਸ੍ਵਾ ਰਤਿ[5] ਬ੍ਰਿਥਾ ਭਏ ਮਨ ਮੈ ਨ ਸੰਕਾ ਮਾਨੈ[6],
ਜੁਆਰੀ ਨ ਸਰਬਸੁ[7] ਹਾਰੇ ਸੈ ਥਕਤ ਹੈ।
ਅਮਲੀ ਨ ਅਮਲ ਤਜਤ ਜਿਉ ਧਿਕਾਰ ਕੀਏ,
ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ[8]।
ਅਧਮ ਅਸਾਧ ਸੰਗ ਛਾਡਤ ਨ ਅੰਗੀਕਾਰ,
ਗੁਰਸਿਖ ਸਾਧ ਸੰਗਿ ਛਾਡਿ ਕਿਉ ਸਕਤ ਹੈ[9] ? ॥੩੨੩॥

੧ 'ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ, ਜਤ ਵਿਣੁ ਕਾਹੇ ਜਨੇਊ॥'
(ਰਾਮਕਲੀ ਅਸਟਪਦੀ ਮਹਲਾ ੧)

੨. ਭੂਮਿ, ਪ੍ਰਿਥਵੀ।

੩ ਹਿਮਾਲਯ ਦੀ ਬਰਫ਼ਾਨੀ ਧਾਰ ਅਤੇ ਗੰਗਾ ਆਦਿਕ ਦੇ ਪ੍ਰਵਾਹ ਵਿੱਚ ਜਾਨ ਦੇਣੀ।

੪ ਹਠ ਨਾਲ ਇੰਦ੍ਰੀਆਂ ਦੇ ਦਮਨ ਕਰਨ ਦੇ ਕਰੋੜਾਂ ਜਤਨ। ੫ ਵੇਸ਼ਯਾ ਗਾਮੀ।

੬ ਛੂਤ ਦੇ ਰੋਗ ਹੋਣ ਪਰ ਭੀ ਮਨ ਵਿੱਚ ਉਦਾਸੀਨਤਾ ਅਤੇ ਗਲਾਨੀ ਨਹੀਂ ਉਪਜਦੀ।

੭ ਸਾਰਾ ਮਾਲ ਧਨ, ਸਰਵਸ੍ਵ।

੮ ਅਮਲੀ (ਨਸ਼ਈ) ਅਨੇਕ ਲਾਨ੍ਹਤਾਂ ਮਿਲਣ ਪਰ, ਨਸ਼ਿਆਂ ਦੇ ਔਗੁਣ ਸੁਣ ਕੇ ਅਤੇ (ਅਮਲੀ) ਗ੍ਰੰਥਾਂ ਵਿੱਚ ਨਿਸ਼ੇਧ ਪੜ੍ਹਦਾ ਹੋਇਆ ਭੀ ਨਸ਼ੇ ਨਹੀਂ ਛੱਡਦਾ।

੯ ਜਦ ਕਿ ਨੀਚ ਲੋਕ ਨਿੰਦਿਤ ਚੀਜ਼ਾਂ ਨੂੰ ਅੰਗੀਕਾਰ ਕਰ ਕੇ ਨਹੀਂ ਛੱਡਦੇ, ਤਦ ਗੁਰੁਸਿੱਖ, ਮਹਾਂ ਉੱਤਮ ਸਾਧੁਸੰਗ ਨੂੰ ਕਿਸ ਤਰ੍ਹਾਂ ਛੱਡ ਸਕਦੇ ਹਨ ? ਭਾਵ ਇਹ ਹੈ ਕਿ ਅਨੇਕ ਵਿਘਨ ☞

ਮਾਨਸਰ ਹੰਸ ਸਾਧ ਸੰਗਤਿ ਪਰਮ ਹੰਸ,
ਧਰਮ ਧੁਜਾ ਧਰਮਸਾਲਾ ਚਲਿ ਆਵਹੀ ।
ਉਤ ਮੁਕਤਾਹਲ ਅਹਾਰ ਦੁਤੀਆ ਨਾਸਤਿ,
ਇਤ ਗੁਰ ਸਬਦ ਸੁਰਤਿ ਲਿਵ ਲਾਵਹੀ।
ਉਤ ਖੀਰ ਨੀਰ ਨਿਰਵਾਰੋ ਕੈ ਬਖਾਨੀਅਤ,
ਇਤ ਗੁਰਮਤਿ ਦੁਰਮਤਿ ਸਮਝਾਵਹੀ।
ਉਤ ਬਗ ਹੰਸ ਬੰਸ ਦੁਬਿਧਾ ਨ ਮੇਟਿ ਸਕੈ,
ਇਤ ਕਾਗ ਪਾਗਿ ਸਮ ਰੂਪ ਕੈ ਮਿਲਾਵਹੀ ॥੩੪੦॥

ਸਾਖੀ ਭਾਈ ਥਾਲੇ ਵਾਲੀ—ਸਾਖੀ ਸਤਸੰਗ ਕੀ ਮਹਿਮਾ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਹਿਆ—"ਮਰਦਾਨਿਆ ! ਜੋ ਸਤਸੰਗ ਨਹੀਂ ਕਰਦੇ ਸੋ ਨਿਸਫਲ ਹੈਨ, ਮਨੁੱਖ ਦੇਹ ਭਗਵੰਤ ਨੇ ਜੋ ਦਿੱਤੀ ਹੈ ਸੋ ਪਰਉਪਕਾਰ ਵਾਸਤੇ, ਸਤਸੰਗ ਕਰਣ ਨੂੰ ਤੇ ਨਾਮ ਜਪਣੇ ਨੂੰ, ਸੋ ਪਰਉਪਕਾਰ ਕੀਏ ਤੇ ਦੇਹੀ ਸਫਲ ਹੋਂਦੀ ਹੈ, ਸਤਸੰਗ ਕਰਨ ਤੋਂ ਪਵਿੱਤ੍ਰ ਹੋਈਦਾ ਹੈ, ਨਾਮ ਦਾ ਪ੍ਰਤਾਪ ਤੇ ਸਦਗਤੀ ਪ੍ਰਾਪਤ ਹੋਂਦੀ ਹੈ ।"

## ਜ਼ਿੰਦਗੀ ਨਾਮਹ

ੳ) ਸੁਹਬਤੇ ਨੇਕਾਂ ਅਗਰ ਬਾਸ਼ਦ ਨਸੀਬ।
ਦੌਲਤੇ ਜਾਵੀਦ ਯਾਬੀ ਐ ਹਬੀਬ ॥੯॥
ਅ) ਜ਼ਰੱਹ ਰਾ ਦੀਦਮ ਕਿ ਖ਼ੁਰਸ਼ੀਦੇ ਜਹਾਂ ॥
ਸ਼ੁਦ ਜ਼ਿ ਫ਼ੈਜ਼ੇ ਸੁਹਬਤੇ ਸਾਹਿਬ ਦਿਲਾਂ ॥੧੨੮॥
ੲ) ਈਂ ਹਮਹ ਅਜ਼ ਸੁਹਬਤੇ ਮਰਦਾਨਿ ਓਸ੍ਤ।
ਦੌਲਤੇ ਹਰ ਦੋ ਜਹਾਂ ਦਰ ਖ਼ਾਨੇ ਓਸ੍ਤ ॥੧੯੬॥
ਸ) ਐ ਜ਼ਹੇ ਸੁਹਬੱਤ ਕਿ ਖ਼ਾਕ ਅਕਸੀਰ[1] ਕਰਦ।
ਨਾਕਸੇ ਰਾ ਸਾਹਿਬੇ ਤਦਬੀਰ ਕਰਦ ॥੨੯੭॥
ਹ) ਆਂ ਹਜੂਮੇ ਖ਼ੁਸ਼ ਕਿ ਬਹਿਰਿ ਜ਼ਿੰਦਗੀਸ੍ਤ।
ਆਂ ਹਜੂਮੇ ਖ਼ੁਸ਼ ਕਿ ਮਹਿਜੇ ਬੰਦਗੀਸ੍ਤ ॥੨੩॥

☛ ਹੋਣ ਪਰ ਭੀ ਗੁਰਮੁਖ ਸਿੱਖ ਆਪਣੇ ਮੱਤ ਦੇ ਨਿਯਮ ਨਹੀਂ ਤਿਆਗਦੇ । ਇਸ ਕਥਿੱਤ ਵਿੱਚ ਭਾਈ ਸਾਹਿਬ ਨੇ ਨਸ਼ਿਆਂ ਦਾ ਖਾਣਾ ਪੀਣਾ, ਮਹਾਂ ਨੀਚ ਕਰਮ ਦੱਸਿਆ ਹੈ। ਜੋ [ਅਮਲ, ਨਸ਼ੇ] ਸਿੱਖ ਹੋ ਕੇ ਨਸ਼ਿਆਂ ਦਾ ਸੇਵਨ ਕਰਦੇ ਹਨ, ਓਹ ਧਰਮ ਤੋਂ ਪਤਿਤ ਹਨ ।

ੳ) ਹੇ ਪਿਆਰੇ! ਜੇ ਤੈਨੂੰ ਭਲੇ ਲੋਕਾਂ ਦਾ ਸੰਗ ਮਿਲੇ, ਤਦ ਤੈਨੂੰ ਅਬਿਨਾਸ਼ੀ ਧਨ ਦੀ ਪ੍ਰਾਪਤੀ ਹੋ ਜਾਵੇ।
ਅ) ਸਤਸੰਗਤਿ ਦੇ ਪ੍ਰਭਾਉ ਕਰ ਕੇ ਮੈਂ ਧੂੜ ਦੇ ਕਿਣਕੇ ਨੂੰ ਸੰਸਾਰ ਦਾ ਸੂਰਜ ਹੋਇਆ ਡਿੱਠਾ ਹੈ।
ੲ) ਜੋ ਵਾਹਗੁਰੂ ਦੇ ਪਿਆਰਿਆਂ ਦੀ ਸੰਗਤ ਵਿੱਚ ਹੈ, ਦੋਹਾਂ ਲੋਕਾਂ ਦੀ ਮਾਇਆ ਉਸ ਦੇ ਘਰ ਹੈ।
ਸ) ਅਹੋ ! ਧੰਨ ਸਤਿਸੰਗ ਹੈ, ਜਿਸ ਨੇ ਧੂੜ ਨੂੰ ਰਸਾਇਣ ਬਣਾ ਦਿੱਤਾ ਹੈ । ਅਤੇ ਨਿਕੰਮੇ ਮੂਰਖ ਨੂੰ ਮਹਾਂ ਚਤੁਰ ਕਰ ਦਿੱਤਾ ਹੈ ।
ਹ) ਓਹ ਇਕੱਠ ਭਲਾ ਹੈ, ਜੋ ਸੱਚਾ ਜੀਵਨ ਹਾਸਿਲ ਕਰਨ ਲਈ ਹੈ। ਉਹ ਜੋੜ ਮੇਲ ਅੱਛਾ ਹੈ ਜੋ ਭਗਤੀ ਵਾਸਤੇ ਹੈ ।

੧ ਖ਼ਾਕ-ਕਸੀਰ-ਖ਼ਾਕ-ਅਕਸੀਰ ।

ਕ) ਆਂ ਹਜੂਮੇ ਖ਼ੁਸ਼ ਕਿ ਬਹਿਰੇ ਯਾਦੇ ਓਸ੍ਤ।
ਆਂ ਹਜੂਮੇ ਖ਼ੁਸ਼ ਕਿ ਹਕ਼ ਬੁਨਿਯਾਦੇ ਓਸ੍ਤ ॥੨੪॥

ਗੁਰੁ ਸੋਭਾ

ਸੋ ਸਤਿ ਸੰਗਤਿ ਜਾਨੀਏ ਜਹਾਂ ਬਿਬੇਕ ਬਿਚਾਰ ।

ਗੁਰੁ ਪ੍ਰਤਾਪ ਸੂਰਜ, ਰੁੱਤ ੫, ਅੰਸੂ ੬

ਜਨ ਸੁਸ਼ੀਲ ਕੀ ਸੰਗਤਿ ਕਰੀਏ। ਜਿਸ ਮਿਲਿਤੇ ਅਵਗੁਨ ਪਰਹਰੀਏ। (੨੪)

## ਸਤਿਸੰਗ ਵਿੱਚ ਸਿੱਖ ਨੇਮ ਨਾਲ ਪੁੱਜਦੇ ਹਨ

ਭਾਈ ਗੁਰੁਦਾਸ, ਵਾਰ ੫

ਅਪਣੇ ਅਪਣੇ ਵਰਨ ਵਿਚਿ ਚਾਰਿ ਵਰਨ ਕੁਲ ਧਰਮ ਧਰੰਦੇ।
ਛਿਅ ਦਰਸਨ[1] ਛਿਅ ਸਾਸਤ੍ਰਾ, ਗੁਰ ਗੁਰਮਤਿ[2] ਖਟੁ ਕਰਮ[3] ਕਰੰਦੇ।
ਅਪਣੇ ਅਪਣੇ ਸਾਹਿਬੈ ਚਾਕਰ ਜਾਇ ਜੁਹਾਰ[4] ਜੁੜੰਦੇ।
ਅਪਣੇ ਅਪਣੇ ਵਣਜ ਵਿਚਿ ਵਾਪਾਰੀ ਵਾਪਾਰ ਮਚੰਦੇ[5]।
ਅਪਣੇ ਅਪਣੇ ਖੇਤ ਵਿਚਿ ਬੀਉ ਸਭੇ ਕਿਰਸਾਣਿ ਬੀਜੰਦੇ।
ਕਾਰੀਗਰਿ ਕਾਰੀਗਰਾ ਕਾਰਿਖਾਨੇ ਵਿਚਿ ਜਾਇ ਮਿਲੰਦੇ।
ਸਾਧਸੰਗਤਿ ਗੁਰਸਿਖ ਪੁਜੰਦੇ[6] ॥੩॥

ਭਾਈ ਗੁਰੁਦਾਸ, ਵਾਰ ੧

ਨਮਸਕਾਰੁ ਗੁਰਦੇਵ ਕੋ ਸਤਿ ਨਾਮੁ ਜਿਸੁ ਮੰਤ੍ਰੁ ਸੁਣਾਇਆ। (੧)
ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜ੍ਹਿ ਮੰਤ੍ਰੁ ਸੁਣਾਇਆ।
ਕਲਿ ਤਾਰਣਿ ਗੁਰੁ ਨਾਨਕੁ ਆਇਆ। (੨੩)

ਕਬਿੱਤ—ਭਾਈ ਗੁਰੁਦਾਸ

ਗੁਰਮਤਿ ਸਤਿਨਾਮ ਸਿਮਰਤ ਸਫਲ ਹੋਇ,
ਬੋਲਤ ਮਧੁਰ ਧੁਨਿ ਸੁਨਿ ਸੁਖਦਾਈ ਹੈ ॥੧੩॥

ਸਰਬ ਲੋਹ

ਸਤਿ ਉਪਦੇਸ ਸੰਤਨ ਕੋ ਦੀਨਾ ਸਤਿ ਨਾਮੁ ਨਿਰਬਾਨੇ।
ਮਹਾਂ ਮੰਤ੍ਰ ਤਾਰਕ ਸਤਿ ਨਾਮਾ ਸੋ ਗੁਰੁ ਕੀਨੋ ਦਾਨੇ।

---

(ਕ) ਓਹ ਸਮਾਗਮ ਚੰਗਾ ਹੈ ਜੋ ਉਸ ਦੀ ਯਾਦਗਾਰੀ ਲਈ ਹੈ, ਉਹ ਮਿਲਾਪ ਉੱਤਮ ਹੈ ਜਿਸ ਦਾ ਮੂਲ ਕਾਰਨ ਵਾਹਗੁਰੂ (ਦਾ ਵਿਚਾਰ) ਹੈ ।

੧ ਇਥੇ ਦਰਸ਼ਨ ਸ਼ਬਦ ਦਾ ਅਰਥ ਮਤ ਹੈ। ੨ ਆਪਣੇ ਆਚਾਰਯ ਦੀ ਸਿੱਖਿਆ ਲੈ ਕੇ ।

੩ ਵੇਦ ਪੜ੍ਹਨਾ ਪੜ੍ਹਾਉਣਾ, ਯੱਗ ਕਰਨਾ ਕਰਾਉਣਾ, ਦਾਨ ਦੇਣਾ ਔਰ ਲੈਣਾ [ਖਟ ਕਰਮ] ਅਥਵਾ-ਸ਼ਨਾਨ, ਜਾਪ, ਹੋਮ, ਸੰਧਿਆ, ਅਤਿਥਿ ਪੂਜਾ ਅਰ ਦੇਵ ਅਰਚਾ ।

੪ ਨਮਸਕਾਰ, ਪ੍ਰਣਾਮ । ੫ ਮਨ ਲਾ ਕੇ ਵਾਪਾਰ ਕਰਦੇ ਹਨ ।

੬ ਤਿਵੇਂ ਹੀ ਸਾਧ ਸੰਗ ਵਿੱਚ ਸਿੱਖ ਨਿਯਮ ਨਾਲ ਪੁੱਜਦੇ ਹਨ ।

# ਸਤਿ ਨਾਮੁ

ਸਤਿ (ਸਤਯ) ਇਹ ਨਾਮ, ਅਥਵਾ ਸਤਯ ਹੈ, ਜਿਸ ਅਕਾਲ ਪੁਰਖ ਦਾ ਨਾਮ ਉਹ ਸਿੱਖਾਂ ਦਾ ਉਪਾਸਯ ਦੇਵ ਹੈ, ਇਸ ਭਾਵ ਅਨੁਸਾਰ ਸਤਿ ਨਾਮੁ ਦਾ ਉਪਦੇਸ਼ ਹੈ। ਚਿੰਤਨ ਅਤੇ ਜਪ ਸਮੇਂ "ਸਤਿ ਨਾਮੁ" ਸ਼ਬਦ ਦਾ ਅਭਿਆਸ ਨਹੀਂ ਹੋਂਦਾ, ਕੇਵਲ "ਸਤਿ" ਦਾ ਹੋਇਆ ਕਰਦਾ ਹੈ। ਨਾਮ ਸ਼ਬਦ ਇਦੰਤਾ ਬੋਧਕ ਹੈ, ਜਿਵੇਂ ਹਰਿ ਨਾਮ, ਰਾਮ ਨਾਮ ਆਦਿਕ ਵਿੱਚ ਨਾਮ ਦਾ ਸ਼ਬਦ ਵੇਖੀਦਾ ਹੈ।

ਮੂਲ ਮੰਤ੍ਰ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

[੬੭੦] ਧਨਾਸਰੀ ਮਹਲਾ ੪ (੧੨)

ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥
ਹਲਤਿ ਪਲਤਿ ਮੁਖ ਊਜਲ ਹੋਈ ਹੈ,
ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥

# ਸਤੀ

ਮਰੇ ਪਤੀ ਨਾਲ ਮਨ ਹਠ ਕਰ ਕੇ ਆਤਮ ਘਾਤ ਕਰਨ ਵਾਲੀਆਂ ਇਸਤ੍ਰੀਆਂ ਦਾ ਨਾਉਂ, ਲੋਕ ਪ੍ਰਸਿੱਧ "ਸਤੀ" ਹੋ ਗਿਆ ਹੈ, ਪਰ ਗੁਰੂ ਸਾਹਿਬ ਕੇਵਲ ਪਤਿਬ੍ਰਤਾ ਸੁਸ਼ੀਲਾ ਇਸਤ੍ਰੀ ਨੂੰ ਸਤੀ ਕਥਨ ਕਰਦੇ ਹਨ।

[੧੮੫] ਗਉੜੀ ਮਹਲਾ ੫ (੯੯)

ਦੇਖਾ ਦੇਖੀ ਮਨਹਠਿ ਜਲਿ ਜਾਈਐ॥
ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ[1]॥੨॥
ਸੀਲ ਸੰਜਮਿ ਪ੍ਰਿਅ ਆਗਿਆ ਮਾਨੈ॥
ਤਿਸੁ ਨਾਰੀ ਕਉ ਦੁਖੁ ਨ ਜਮਾਨੈ[2]॥੩॥
ਕਹੁ ਨਾਨਕ, ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ[3]॥

---

੧ ਹਿੰਦੂ ਮੱਤ ਦੇ ਪੁਸਤਕਾਂ ਵਿੱਚ ਇਹ ਲਿਖਿਆ ਦੇਖ ਕੇ ਕਿ ਪਤੀ ਨਾਲ ਪ੍ਰਾਣ ਤਿਆਗਣ ਵਾਲੀ ਇਸਤਰੀ, ਪਰਲੋਕ ਵਿੱਚ ਪਤੀ ਸਹਿਤ ਆਨੰਦ ਭੋਗਦੀ ਹੈ, ਬਹੁਤ ਇਸਤਰੀਆਂ ਆਤਮਘਾਤ ਕਰ ਲੈਂਦੀਆਂ ਹਨ, (ਦੇਖੋ, ਵ੍ਰਿਹਤਹਾਰੀਤ ਸੰਹਿਤਾ, ਅਧਯਾਯ ੮) ਪਰ ਅਜੇਹਾ ਕਰਨ ਤੋਂ ਪਤੀ ਦਾ ਸੰਗ ਪ੍ਰਾਪਤ ਨਹੀਂ ਹੁੰਦਾ, ਸਗੋਂ ਵਾਹਗੁਰੂ ਦੇ ਹੁਕਮ ਵਿਰੁੱਧ ਕਰਮ ਕਰਨ ਤੋਂ 'ਬਹੁ ਜੋਨਿ ਭਵਾਈਐ'। ਅਸਾਡੇ ਗੁਰੂ ਸਾਹਿਬਾਨ ਨੇ ਇਸ ਕੁਰੀਤਿ ਦਾ ਚਿਰੋਕਣਾ ਖੰਡਨ ਕੀਤਾ ਹੈ। ੪ ਦਸੰਬਰ ੧੮੨੯ ਨੂੰ ਲਾਰਡ ਬੈਂਟਿੰਕ (W. Benlinck) ਨੇ ਸਤੀ ਹੋਣ ਦੇ ਵਿਰੁਧ ਕਾਨੂੰਨ ਜਾਰੀ ਕੀਤਾ।

੨ ਕਿਸੇ ਸਮੇਂ।

੩ ਜਿਸ ਨੇ ਪਰਮ ਪੂਜਯ (ਸਭ ਦੇਵੀ ਦੇਵਤਿਆਂ ਤੋਂ ਵਧ ਕੇ) ਜਾਣਿਆ ਹੈ।

ਧੰਨੁ ਸਤੀ ਦਰਗਹ ਪਰਵਾਨਿਆ ॥੪॥

[੩੨੮] ਗਉੜੀ, ਕਬੀਰ (੨੩)

ਬਿਨੁ ਸਤ, ਸਤੀ ਹੋਇ ਕੈਸੇ ਨਾਰਿ ॥ ਪੰਡਿਤ ਦੇਖਹੁ ਰਿਦੈ ਬੀਚਾਰਿ ॥੧॥

[੭੮੭] ਮਹਲਾ ੩, ਵਾਰ ਸੂਹੀ (੬)

ਸਤੀਆ ਏਹਿ ਨ ਆਖੀਅਨਿ, ਜੋ ਮੜਿਆ ਲਗਿ ਜਲੰਨਿ੍[1] ॥
ਨਾਨਕ ਸਤੀਆ ਜਾਣੀਅਨਿ੍, ਜਿ ਬਿਰਹੇ ਚੋਟ ਮਰੰਨਿ੍[2] ॥੧॥
ਮ: ੩ ॥ ਭੀ ਸੋ ਸਤੀਆ ਜਾਣੀਅਨਿ, ਸੀਲ ਸੰਤੋਖਿ ਰਹੰਨਿ੍ ॥
ਸੇਵਨਿ ਸਾਈ ਆਪਣਾ, ਨਿਤ ਉਠਿ ਸੰਮ੍ਾਲੰਨਿ੍ ॥੨॥

[੧੯] ਅਕਾਲ ਉਸਤਤਿ, ਪਾਤਸ਼ਾਹੀ ੧੦

ਆਗ ਮੈ ਜਰੇ ਤੇ ਗਤ ਰਾਂਡ ਕੀ ਪਰਤ ਕਰ,
ਪਤਾਲ ਕੇ ਬਾਸੀ ਕਿਉ ਭੁਜੰਗ ਨ ਤਰਤ ਹੈ[3] ? ॥੮੪॥

ਗੁਰੁ ਪ੍ਰਤਾਪ ਸੂਰਜ, ਰਾਸਿ ੪, ਅੰਸੂ ੩੧

[4]ਨਹੀਂ ਸਦੀਵ ਦੇਹਿ ਇਹ ਰਹੈ। ਯਾਂ ਤੇ ਸੁਮਤਿ ਸਨੇਹ ਨ ਗਹੈ।
ਜੋ ਉਪਜਹਿ ਸੋ ਬਿਨਸਨਹਾਰਿ। ਜੋ ਊਚੇ ਸੋ ਗਿਰਨੇਹਾਰਿ ॥੪॥
ਇਹੀ ਸਨਾਤਨ[5] ਦੇਹਨਿ ਧਰਮ। ਇਸ ਮਹਿਂ ਪ੍ਰੇਮ ਮਹਾਂ ਉਰ ਭਰਮ[6]।
ਦਿਨ ਪ੍ਰਤਿ ਸਭਿ ਪ੍ਰਣਾਮ[7] ਕੋ ਪਾਵਹਿ। ਪ੍ਰਥਮ ਸਮਾਨ ਸਥਿਰ ਨ ਰਹਾਵਹਿ ॥੫॥
ਬਾਲਿਕ ਤੇ ਹੋਵਹਿ ਸੁ ਕੁਮਾਰ। ਤਰੁਨ ਹੋਤਿ ਪੁਨ ਬ੍ਰਿਧਤਾ ਧਾਰਿ।
ਜਰਾ ਗ੍ਰਸੇ ਤਬਿ ਜੀਰਣ ਹੋਇ। ਬਹੁਰੋ ਅੰਤ ਸਮੇਂ ਮਹਿਂ ਸੋਇ ॥੬॥
ਰਹੁ ਪੀਛੇ ਕੁਛ ਸ਼ੋਕ ਨ ਮਾਨਹੁ। ਦੇਹਿ ਆਪ ਤੇ ਤਜਨਿ ਨ ਠਾਨਹੁ[8] ॥

# ਸਤਜ ਪ੍ਰਤਿਗਜ

[੧੦੯੯] ਵਾਰ ਮਾਰੂ ੨, ਮਃ ੫ (੧੫)

ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥
ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ[9] ॥

੧ ਜੋ ਚਿਤਾ ਦੀ ਅੱਗ ਵਿੱਚ ਮੁਰਦਿਆਂ ਨਾਲ ਜਲਦੀਆਂ ਹਨ।
੨ ਪਤਿ ਵਿਯੋਗ ਦੇ ਸਦਮੇ ਨਾਲ ਪ੍ਰਾਣ ਤਿਆਗ ਦਿੰਦੀਆਂ ਹਨ।
੩ ਅੱਗ ਵਿੱਚ ਸੜਨ ਤੋਂ ਜੇ ਮੁਕਤਿ ਮਿਲੇ, ਤਦ ਵਿਧਵਾ ਸਤੀ ਦੇ ਹੱਥ ਮੁਕਤਿ ਕਿਉਂ ਨਾ ਆਵੇ, ਗੁਫਾ ਵਿੱਚ ਰਹਿਣ ਤੋਂ ਗਤਿ ਹੋਵੇ, ਤਦ ਜ਼ਮੀਨ ਹੇਠ ਖੁੱਡਾਂ ਵਿੱਚ ਵਸਣ ਵਾਲੇ ਸੱਪ ਕਿਉਂ ਨਹੀਂ ਤਰ ਜਾਂਦੇ ?
੪ ਸ੍ਰੀ ਗੁਰੂ ਅਰਜਨ ਸਾਹਿਬ, ਆਪਣੀ ਮਹਲਾ (ਮਾਤਾ ਗੰਗਾ ਜੀ) ਨੂੰ ਆਪਣੇ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਜਾਣ ਕੇ, ਸ਼ਾਂਤੀ ਅਤੇ ਧੀਰਜ-ਦਾਇਕ ਉਪਦੇਸ਼ ਦੇਂਦੇ ਹਨ।
੫ ਆਦਿ ਕਾਲ ਤੋਂ। ੬ ਅਨਿੱਤ ਵਿੱਚ ਨਿੱਤ ਹੋਣ ਦਾ ਭਰਮ। ੭ ਪਰਿਣਾਮ, ਤਬਦੀਲੀ।
੮ ਸਤੀ ਨਹੀਂ ਹੋਣਾ। ੯ ਚਰਚਾ।

[੧੩੯੧] ਜ਼ਫ਼ਰ ਨਾਮਹ ਪਾਤਸ਼ਾਹੀ ੧੦

**ਹਮੂੰ ਮਰਦ ਬਾਯਦ ਸ਼ਵਦ ਸੁਖਨ ਵਰ॥**
**ਨ ਸ਼ਿਕਮੇ ਦਿਗਰ, ਦਰ ਦਹਾਨੇ ਦਿਗਰ॥੫੫॥**

ਰਹਤਨਾਮਾ ਸਾਧੂ ਸੰਗਤਿ ਕੀ ਪ੍ਰਾਰਥਨਾ[1]

**ਭਾਈ ਸਿੱਖੋ ! ਚਾਰ ਉਪਦੇਸ਼ ਖ਼ਾਲਸੇ ਨੂੰ ਮੰਨਣੇ ਯੋਗ ਹਨ— [ਚਾਰ ਉਪਦੇਸ਼]**

**ੳ) ਪਰਉਪਕਾਰ ਕਰਨਾ, ਇਸ ਸਮਾਨ ਕੋਈ ਜਪ, ਤਪ, ਧਰਮ ਨਹੀਂ।**

**ਅ) ਬਚਨ ਤੋਂ ਨਹੀਂ ਫਿਰਨਾ।**

**ੲ) ਗੁਰੂ ਗ੍ਰੰਥ ਸਾਹਿਬ ਤੋਂ ਵੱਧ ਕੇ ਵੇਦ ਸ਼ਾਸਤ੍ਰ ਔਰ ਕਿਸੇ ਪੁਸਤਕ ਨੂੰ ਨਹੀਂ ਜਾਣਨਾ।**

**ਸ) ਖਿਮਾ ਕਰਨੀ, ਜਯੋਂ ਜਯੋਂ ਵੱਡੇ ਹੋਣਾ, ਤਯੋਂ ਤਯੋਂ ਨਿੰਮ੍ਰਤਾ ਰੱਖਣੀ, ਨਿਰਧਨ ਨੂੰ ਆਦਰ ਦੇਣਾ, ਜਿਸ ਦਾ ਕੋਈ ਵਾਲੀ ਨਹੀਂ, ਉਸ ਦੀ ਸਹਾਯਤਾ ਕਰਣੀ, ਮਰਾਤਬੇ ਨੂੰ ਪਾਇ ਕੇ ਗਰਬ ਨਹੀਂ ਕਰਨਾ।**

ਤਨਖ਼ਾਹ ਨਾਮਾ ਭਾਈ ਨੰਦ ਲਾਲ

**ਕਰੈ ਬਚਨ ਜੋ ਪਾਲੈ ਨਾਹੀ। ਗੋਬਿੰਦ ਸਿੰਘ ਤਿਸ ਠੌਰ ਨ ਆਹੀ।**

ਗੁਰੁ ਪ੍ਰਤਾਪ ਸੂਰਜ, ਰੁੱਤ ੫, ਅੰਸੂ ੩੯

**ਨੀਚ ਸੰਗ ਨਹਿੰ ਕੀਜੈ ਮਿੱਤ੍ਰ। ਬਚਨਹਾਰ ਕਾ ਝੂਠ ਚਰਿੱਤ੍ਰ॥੨੭॥**

ਰਹਤਨਾਮਾ ਭਾਈ ਚੌਪਾ ਸਿੰਘ ਦਾ

**ਬਚਨ ਕਹਿ ਕੇ ਜੋ ਮੁਕਰੇ ਸੋ ਤਨਖਾਹੀਆ।**

## ਸਬਦ—ਸਬਦੁ

**ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਬਦ ਦੇ ਅਰਥ, ਕਰਤਾਰ, ਸਤਿਗੁਰਾਂ ਦ੍ਵਾਰਾ ਪ੍ਰਾਪਤ ਹੋਇਆ ਕਰਤਾਰ ਦਾ ਹੁਕਮ, ਧਰਮ, ਗੁਰੁ ਮੰਤ੍ਰ ਅਤੇ ਗੁਰੁਬਾਣੀ ਹਨ।**

[੪੬੯] ਮਹਲਾ ੨, ਵਾਰ ਆਸਾ (੧੨)

**ਜੋਗ ਸਬਦੰ ਗਿਆਨ ਸਬਦੰ[2] ਬੇਦ ਸਬਦੰ ਬ੍ਰਾਹਮਣਹ[3]॥**
**ਖਤ੍ਰੀ ਸਬਦੰ ਸੂਰ ਸਬਦੰ[4], ਸੂਦ੍ਰ ਸਬਦੰ ਪਰਾ ਕ੍ਰਿਤਹ[5]॥**
**ਸਰਬ ਸਬਦੰ ਏਕ ਸਬਦੰ[6], ਜੇ ਕੋ ਜਾਣੈ ਭੇਉ॥**

---

੧ ਸਾਧ ਸੰਗਤ ਦੀ ਬੇਨਤੀ ਪਰ ਦਸਮੇਸ਼ ਦਾ ਫ਼ਰਮਾਨ।
੨ ਯੋਗੀ ਦਾ ਧਰਮ ਗਿਆਨ ਪ੍ਰਾਪਤ ਕਰਨਾ ਹੈ।
੩ ਬ੍ਰਾਹਮਣ ਦਾ ਧਰਮ ਵੇਦ ਅਭਿਆਸ ਹੈ।
੪ ਛੱਤ੍ਰੀ ਦਾ ਧਰਮ ਸੂਰਬੀਰਤਾ ਹੈ। ੫ ਸ਼ੂਦਰ ਦਾ ਧਰਮ ਪਰਾਈ ਕਿਰਤ (ਸੇਵਾ) ਹੈ।
੬ ਵਾਸਤਵ ਵਿੱਚ (ਗੁਰੁਮਤ ਅਨੁਸਾਰ) ਸਾਰਿਆਂ ਦਾ ਸਾਧਾਰਣ ਇਕ ਧਰਮ ਹੈ, ਅਰਥਾਤ ਇਕ ਪਿਤਾ ਦੇ ਪੁੱਤਰ ਹੋਣ ਕਰ ਕੇ ਪਰਸਪਰ ਭ੍ਰਾਤ੍ਰਿ-ਭਾਵ ਰੱਖਣਾ, ਨਾਮ ਦਾਨ ਅਸ਼ਨਾਨ ਨਾਲ ਪ੍ਰੇਮ ਕਰਨਾ; ਕੁਕਰਮਾਂ ਤੋਂ ਬਚਣਾ।

**ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ[੧] ॥੪॥**

[੬੩੫] ਸੋਰਠਿ ਅਸਟਪਦੀ, ਮਹਲਾ ੧ (੧)

**ਸਬਦੁ ਗੁਰ ਪੀਰਾ[੨] ਗਹਿਰ ਗੰਭੀਰਾ, ਬਿਨੁ ਸਬਦੈ ਜਗੁ ਬਉਰਾਨੰ ॥**

[੬੦੧] ਸੋਰਠਿ ਮਹਲਾ ੩ (੪)

**ਸਬਦੁ ਨ ਜਾਣਹਿ ਸੇ ਅੰਨੇ ਬੋਲੇ, ਸੇ ਕਿਤੁ ਆਏ ਸੰਸਾਰਾ ? ॥**

[੬੪੪] ਵਾਰ ਸੋਰਠਿ, ਮਹਲਾ ੩ (੪)

**ਸਬਦੇ ਹੀ ਨਾਉ ਊਪਜੈ, ਸਬਦੇ ਮੇਲਿ ਮਿਲਾਇਆ ॥**
**ਬਿਨੁ ਸਬਦੈ ਸਭੁ ਜਗੁ ਬਉਰਾਨਾ, ਬਿਰਥਾ ਜਨਮੁ ਗਵਾਇਆ ॥**
**ਅੰਮ੍ਰਿਤੁ ਏਕੋ ਸਬਦੁ ਹੈ, ਨਾਨਕ ਗੁਰਮੁਖਿ ਪਾਇਆ ॥੨॥**

## ਸਭਾ—ਦੀਵਾਨ

[੪੪] ਸਿਰੀਰਾਗੁ ਮਹਲਾ ੫ (੭੬)

**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ[੩] ॥**

[੮੭] ਵਾਰ ਸਿਰੀਰਾਗ, ਮਹਲਾ ੪, ਪਉੜੀ (੧੧)

**ਜੋ ਮਿਲਿਆ ਹਰਿ ਦੀਬਾਣ ਸਿਉ,**
**ਸੋ ਸਭਨੀ ਦੀਬਾਣੀ ਮਿਲਿਆ[੪] ॥**
**ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ,**
**ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥**

[੩੫੦] ਆਸਾ ਮਹਲਾ ੧ (੬)

**ਸਿਖ ਸਭਾ ਦੀਖਿਆ ਕਾ ਭਾਉ ॥ ਗੁਰਮੁਖਿ, ਸੁਣਣਾ ਸਾਚਾ ਨਾਉ ॥**

[੧੩੪੩] ਪ੍ਰਭਾਤੀ ਅਸਟਪਦੀ ਮਹਲਾ ੧ (੩)

**ਕਰਣੀ ਕੀਰਤਿ ਗੁਰਮਤਿ ਸਾਰੁ ॥ ਸੰਤ ਸਭਾ ਗੁਣ ਗਿਆਨੁ ਬੀਚਾਰੁ[੫] ॥**

੧ ਜੇ ਕੋਈ ਇਸ ਭੇਦ ਨੂੰ ਸਮਝੇ, ਮੈਂ ਉਸ ਦਾ ਦਾਸ ਹਾਂ ਅਤੇ ਉਹ ਪੁਰਸ਼ ਵਾਹਗੁਰੂ ਦਾ ਰੂਪ ਹੈ।
੨ ਏਸੇ ਨਿਯਮ ਅਨੁਸਾਰ ਗੁਰੁਬਾਣੀ ਨੂੰ ਗੁਰੁਤਾ ਪ੍ਰਾਪਤ ਹੈ। ੩ ਸਿੱਖ ਸਮਾਜ।
੪ ਜੋ ਵਾਹਗੁਰੂ ਦੇ ਦੀਵਾਨ ਅਰਥਾਤ ਸਿੱਖ ਧਰਮ ਦੇ ਦੀਵਾਨ ਅਥਵਾ ਸਭਾ ਦਾ ਮੈਂਬਰ ਹੈ, ਉਹ ਸਾਰੇ ਸੰਸਾਰ ਦੇ ਦੀਵਾਨਾਂ (ਮਜਲਸਾਂ) ਨਾਲ ਮਿਲਿਆ ਹੋਇਆ ਹੈ, ਕਿਉਂਕਿ ਉਸ ਦਾ ਮੰਤਵ ਹੈ—'ਏਕ ਪਿਤਾ ਏਕਸ ਕੇ ਹਮ ਬਾਰਿਕ' ਅਰ 'ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ' ਤਥਾ—'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ'।
੫ ਸਿੱਖ ਸਮਾਜ ਵਿੱਚ ਕਹਿਣੀ ਦੀ ਕਦਰ ਨਹੀਂ, ਕਰਣੀ ਦੀ ਮਹਿਮਾ ਹੈ, ਅਰ ਗੁਣ ਅਤੇ ਇਲਮ ਦੀ ਚਰਚਾ ਹੋਂਦੀ ਹੈ।

## ਸਭਾ (ਦੀਵਾਨ) ਵਿੱਚ ਬੈਠਨ ਅਤੇ ਬੋਲਣ ਦੀ ਮਰਯਾਦਾ

ਜਿਸ ਜਾਤਿ ਅਤੇ ਕੌਮ ਦੇ ਲੋਕ ਸਭਾ ਵਿੱਚ ਬੈਠਣਾ ਅਤੇ ਬੋਲਣਾ ਚੰਗੀ ਤਰ੍ਹਾਂ ਜਾਣਦੇ ਹਨ, ਉਹ "ਸਭ੍ਯ" ਆਖੇ ਜਾਂਦੇ ਹਨ, ਉਨ੍ਹਾਂ ਦਾ ਸਾਰੇ ਸਮਾਜਾਂ ਵਿੱਚ ਮਾਨ ਹੋਂਦਾ ਹੈ ਅਤੇ ਉਹ ਸਦਾ ਉੱਨਤੀ ਕਰਦੇ ਹਨ। [ਸਭ੍ਯ]

ਸਭਾ ਵਿੱਚ ਅਦਬ ਨਾਲ ਉਸ ਥਾਂ ਬੈਠਣਾ ਚਾਹੀਏ, ਜਿਥੇ ਸਭਾ ਦੇ ਕਰਮਚਾਰੀ ਆਗਿਆ ਦੇਣ। ਗੋਡੇ ਖੜੇ ਕਰ ਕੇ ਅਤੇ ਪੱਟ ਤੇ ਪੈਰ ਰੱਖ ਕੇ ਕਦੇ ਨਹੀਂ ਬੈਠਣਾ ਚਾਹੀਏ। ਸਭਾ ਵਿੱਚ ਬੈਠ ਕੇ ਮੁੱਛਾਂ ਤੇ ਹੱਥ ਫੇਰਨਾ, ਨੱਕ ਵਿੱਚ ਉਂਗਲ ਪਾਣੀ, ਪਿੰਡਾ ਖੁਰਕਣਾ ਆਦਿ ਨਿੰਦਿਤ ਕਰਮ ਹੈਨ।

ਸਭਾ ਦੇ ਪ੍ਰਧਾਨ ਅਥਵਾ ਮੰਤ੍ਰੀ ਦੀ ਆਗਿਆ ਬਿਨਾ ਕਦੇ ਬੋਲਣਾ ਨਹੀਂ ਚਾਹੀਦਾ। ਕਿਸੇ ਪ੍ਰਸੰਗ ਤੇ ਕੁਛ ਬੋਲਣਾ ਪਵੇ, ਤਦ ਉਤਨਾ ਸਮਾ [ਵੇਲੇ ਦੀ ਕਦਰ] ਲੈਣਾ ਲੋੜੀਏ, ਜੋ ਬੋਲਣ ਲਈ ਦਿੱਤਾ ਗਿਆ ਹੈ, ਵਾਧੂ ਇਕ ਮਿੰਟ ਵੀ ਲੈਣਾ ਠੀਕ ਨਹੀਂ। ਜੋ ਸਭਾ ਦੇ ਪ੍ਰੋਗਰਾਮ ਵਿੱਚ ਥੋੜ੍ਹਾ ਵੀ ਵਿਘਨ ਪਾਉਂਦਾ ਹੈ, ਉਹ ਅਸਭ੍ਯ ਗਿਣਿਆ ਜਾਂਦਾ ਹੈ।

ਜੋ ਕਰਣੀ ਵਾਲਾ ਅਥਵਾ ਵਿਦਵਾਨ ਸੱਜਣ ਹੋਵੇ, ਉਸ ਨੂੰ ਸਨਮਾਨ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠਾਣਾ ਚਾਹੀਏ।

ਦੀਵਾਨ ਵਿੱਚ ਬੈਠੇ ਸੱਜਣਾਂ ਦੇ ਜੋੜੇ ਅਥਵਾ ਵਸਤ੍ਰ, ਛਤਰੀ [ਅਸਭ੍ਯ] ਸੋਟੀ ਆਦਿ ਸਮਾਨ ਦੀ ਸੰਭਾਲ ਅਜੇਹੀ ਉੱਤਮ ਰੀਤਿ ਨਾਲ ਹੋਣੀ ਚਾਹੀਏ, ਜੋ ਪ੍ਰੇਮੀਆਂ ਨੂੰ ਕਿਸੇ ਤਰ੍ਹਾਂ ਦਾ ਫ਼ਿਕਰ ਨਾ ਰਹੇ ਅਤੇ ਵਸਤੁ ਬਿਨਾਂ ਦਿੱਕਤ ਅਤੇ ਢਿੱਲ ਦੇ ਮਿਲ ਜਾਵੇ।

ਮਾਈਆਂ ਬੀਬੀਆਂ ਨੂੰ ਅਜੇਹੇ ਥਾਂ ਬੈਠਣਾ ਚਾਹੀਏ, ਜਿਥੇ ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਤਕਲੀਫ਼ ਨਾ ਹੋਵੇ ਅਤੇ ਜੋ ਬੱਚੇ ਕਥਾ ਕੀਰਤਨ ਦਾ ਆਨੰਦ ਨਹੀਂ ਮਾਣ ਸਕਦੇ ਅਤੇ ਮਲ ਮੂਤ੍ਰ ਤ੍ਯਾਗਣ ਲਈ ਥਾਂ-ਕੁ-ਥਾਂ ਦਾ ਵਿਚਾਰ [ਬੱਚਿਆਂ ਬਾਬਤ] ਨਹੀਂ ਰੱਖਦੇ, ਉਨ੍ਹਾਂ ਨੂੰ ਨਾਲ ਲਿਆਉਣ ਤੋਂ ਸੰਕੋਚ ਕਰਨਾ ਚਾਹੀਏ।

ਪਾਠ, ਕਥਾ, ਕੀਰਤਨ ਹੋਂਦੇ ਆਪੋ ਵਿੱਚੀਂ ਗੱਲਾਂ ਕਰਨੀਆਂ ਸਭਾ ਦੇ ਨਿਯਮਾਂ ਤੋਂ ਅਤਯੰਤ ਵਿਰੁੱਧ ਹੈ।

ਜੇ ਬਾਰ-ਬਾਰ ਖੰਘ (ਖਾਂਸੀ) ਛਿੜਦੀ ਹੋਵੇ ਤਦ ਅਰੋਗ ਹੋਣ ਤੱਕ ਦੀਵਾਨ ਵਿੱਚ ਨਹੀਂ ਬੈਠਣਾ ਚਾਹੀਏ, ਖਾਂਸੀ ਵਾਲਾ ਕਥਾ ਕੀਰਤਨ ਵਿੱਚ ਕੁਰੱਸ [ਖਾਂਸੀ] ਕਰ ਦੇਂਦਾ ਹੈ।

✡ ✡ ✡

# ਸਮਾਈ (ਬੁਰਦਬਾਰੀ[1])

ਕਬਿੱਤ—ਭਾਈ ਗੁਰਦਾਸ

ਬੂੰਦ ਬੂੰਦ ਬਰਖ ਪਰਨਾਰੇ ਬਹਿ ਚਲੈ ਜਲ,
ਬਹੁਰਿਓ ਉਮਗਿ ਬਹੈ ਬੀਥੀ ਬੀਥੀ ਆਇ ਕੈ।
ਤਾ ਤੇ ਨੋਰਾ ਨੋਰਾ[2] ਭਰਿ ਚਲਤ ਚਤੁਰ ਕੁੰਟ,
ਸਰਿਤਾ ਸਰਿਤਾ ਪ੍ਰਤਿ[3] ਮਿਲਤ ਹੈ ਜਾਇ ਕੈ।
ਸਰਿਤਾ ਸਕਲ ਜਲ ਪ੍ਰਬਲ ਪ੍ਰਵਾਹ ਚਲਿ,
ਸੰਗਮ ਸਮੁੰਦ੍ਰ ਹੋਤ ਸਮਤ ਸਮਾਇ ਕੈ।
ਜਾ ਮੈ ਜੈਸੀਐ ਸਮਾਈ ਤੈਸੀਐ, ਮਹਮਾ ਬਡਾਈ,
ਓਛੌ ਅਉ ਗੰਭੀਰ ਧੀਰ ਬੂਝੀਐ ਬੁਲਾਇ ਕੈ[4] ॥੩੭੨॥

# ਸਾਹਿਬਜ਼ਾਦੇ

ਗੁਰੂ ਨਾਨਕ ਸਾਹਿਬ ਦੀ ਵੰਸ਼ ਬੇਦੀ, ਗੁਰੂ ਅੰਗਦ ਸਾਹਿਬ ਦੀ ਵੰਸ਼ ਤ੍ਰੇਹਣ, ਗੁਰੂ ਅਮਰਦਾਸ ਸਾਹਿਬ ਦੀ ਵੰਸ਼ ਭੱਲੇ ਅਤੇ ਗੁਰੂ ਰਾਮਦਾਸ ਸਾਹਿਬ ਦੀ ਵੰਸ਼ ਸੋਢੀ, ਸਾਹਿਬਜ਼ਾਦੇ ਹਨ, ਜੋ ਸਭ ਤਰ੍ਹਾਂ ਸਨਮਾਨ ਦੇ ਅਧਿਕਾਰੀ ਹਨ, ਪਰ ਇਨ੍ਹਾਂ ਵਿੱਚੋਂ ਕੋਈ ਗੁਰੂ ਪਦਵੀ ਦਾ ਹੱਕਦਾਰ ਨਹੀਂ, ਇਹ ਅਧਿਕਾਰ ਸਤਿਗੁਰਾਂ ਦੀ ਆਗਯਾ ਅਨੁਸਾਰ ਕੇਵਲ ਗੁਰੂ ਗ੍ਰੰਥ ਅਤੇ ਪੰਥ ਨੂੰ ਪ੍ਰਾਪਤ ਹੈ।

[੩੦੭] ਮਹਲਾ ੪, ਵਾਰ ਗਉੜੀ ੧ (੧੪)

ਕੋਈ ਪੁਤੁ, ਸਿਖੁ, ਸੇਵਾ ਕਰੇ ਸਤਿਗੁਰੂ ਕੀ, ਤਿਸੁ ਕਾਰਜ ਸਭਿ ਸਵਾਰੇ॥

[੩੦੯] ਮਹਲਾ ੪, ਵਾਰ ਗਉੜੀ ੧ (੧੫)

ਜਿ ਹੋਂਦੈ ਗੁਰੂ ਬਹਿ ਟਿਕਿਆ, ਤਿਸੁ ਜਨ ਕੀ ਵਡਿਆਈ ਵਡੀ ਹੋਈ॥

[੭੩੩] ਸੂਹੀ ਮਹਲਾ ੪ (੯)

ਜਿਸੁ ਘਰਿ ਵਿਰਤੀ ਸੋਈ ਜਾਣੈ, ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ॥
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ,
ਹਰਿ ਸੇਵਕ ਭਾਇ ਨਿਸਤਾਰਾ॥੪॥

[੯੨੪] ਰਾਮਕਲੀ ਸਦੁ (੬)

ਮੋਹਰੀ ਪੁਤੁ ਸਨਮੁਖੁ ਹੋਇਆ, ਰਾਮਦਾਸੈ ਪੈਰੀ ਪਾਇ ਜੀਉ॥

੧ ਇਸ ਸਬੰਧ ਵਿੱਚ ਦੇਖੋ, ਖਿਮਾ। ੨ ਨਾਲਾ।੩ ਵੱਡੀ ਨਦੀ ਨਾਲ।
੪ ਕਬਿੱਤ ਦਾ ਭਾਵ ਇਹ ਹੈ ਕਿ ਗੰਭੀਰ ਸਮਾਈ ਵਾਲੇ ਵਡਿਆਈ ਅਤੇ ਸੰਪਦਾ ਪਾ ਕੇ ਵਿਤੋਂ ਬਾਹਰ ਨਹੀਂ ਹੋਂਦੇ, ਹੋਛੇ ਲੋਕ ਥੋੜ੍ਹੀ ਪ੍ਰਭੁਤਾ ਪਾ ਕੇ ਭੀ ਹੱਦੋਂ ਟੱਪ ਜਾਂਦੇ ਹਨ।

[੯੬੭] ਰਾਮਕਲੀ ਵਾਰ ੩ (੨)
ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ੍ ਮੁਰਟੀਐ[੧] ॥
[੧੨੪੫] ਮਹਲਾ ੧, ਵਾਰ ਸਾਰੰਗ (੨੨)
ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ[੨] ॥

## ਸਾਕਤ

ਜੋ ਧਰਮ ਅਤੇ ਅਖ਼ਲਾਕ ਤੋਂ ਪਤਿਤ, ਅਰੁ ਕਰਤਾਰ ਤੋਂ ਵਿਮੁਖ ਹੋ ਕੇ ਵਿਕਾਰਾਂ ਵਿੱਚ ਪ੍ਰਵਿਰਤਦਾ ਹੈ, ਉਸ ਦਾ ਨਾਉਂ ਸਾਕਤ ਹੈ। ਸੰਸਕ੍ਰਿਤ ਵਿੱਚ ਸ਼ਕਤੀ ਦੇ ਉਪਾਸ਼ਕ ਨੂੰ ਸ਼ਾਕਤ ਸੱਦੀਦਾ ਹੈ। ਇਸ ਅਰਥ ਅਨੁਸਾਰ ਗੁਰੁਬਾਣੀ ਵਿੱਚ ਕਈ ਥਾਈਂ ਮਾਇਆ ਅਤੇ ਦੁਰਗਾ ਉਪਾਸ਼ਕ ਦਾ ਨਾਉਂ ਸਾਕਤ ਆਇਆ ਹੈ। ਹੇਠ ਲਿਖੇ ਸ਼ਬਦਾਂ ਵਿੱਚ ਸਾਕਤ ਦੀ ਪੂਰੀ ਵਿਆਖਿਆ ਹੈ।

[੧੭੦] ਗਉੜੀ ਮਹਲਾ ੪ (੫੭)
ਮੇਰੇ ਮਨ ! ਨਾਮ ਬਿਨਾ ਜੋ ਦੂਜੈ ਲਾਗੇ, ਤੇ ਸਾਕਤ ਨਰ ਜਮਿ ਘੁਟੀਐ ॥
ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ, ਮਨ ! ਤਿਨ ਕੈ ਨਿਕਟਿ ਨ ਭਿਟੀਐ[੩] ॥੪॥

[੧੩] ਗਉੜੀ ਪੂਰਬੀ ਮਹਲਾ ੪ (ਸੋਹਿਲਾ ੪)
ਸਾਕਤ ਹਰਿ ਰਸ ਸਾਦੁ[੪] ਨ ਜਾਣਿਆ, ਤਿਨ ਅੰਤਰਿ ਹਉਮੈ ਕੰਡਾ ਹੇ ॥
ਜਿਉ ਜਿਉ ਚਲਹਿ, ਚੁਭੈ ਦੁਖੁ ਪਾਵਹਿ, ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥

[੧੯੦] ਗਉੜੀ ਮਹਲਾ ੫ (੮੨)
ਜੋ ਭਲਾਈ, ਸੋ ਬੁਰਾ ਜਾਨੈ ॥ ਸਾਚੁ ਕਹੈ ਸੋ ਬਿਖੈ[੫] ਸਮਾਨੈ ॥
ਜਾਣੈ ਨਾਹੀ ਜੀਤ ਅਰੁ ਹਾਰ ॥ ਇਹੁ ਵਲੇਵਾ[੬] ਸਾਕਤ ਸੰਸਾਰ ॥੨॥
ਜੋ ਹਲਾਹਲ[੭] ਸੋ ਪੀਵੈ ਬਉਰਾ ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥
ਸਾਧਸੰਗ ਕੈ ਨਾਹੀ ਨੇਰਿ ॥ ਲਖ ਚਉਰਾਸੀਹ ਭ੍ਰਮਤਾ ਫੇਰਿ ॥੩॥

[੧੯੫] ਗਉੜੀ ਮਹਲਾ ੫ (੧੪੭)
ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ ਸਗਲ ਬਿਪਰੀਤਿ[੮] ॥੨॥

---

੧ ਪੁੱਤ੍ਰਾਂ ਨੇ ਆਗਿਆ ਦੀ ਪੂਰੀ ਤਾਮੀਲ ਨਾ ਕੀਤੀ, ਇਸ ਲਈ ਜਗਤ ਗੁਰੂ (ਗੁਰੂ ਨਾਨਕ ਦੇਵ) ਨੇ ਉਨ੍ਹਾਂ ਵੱਲੋਂ ਕੰਨ੍ਹਾ ਮੋੜ ਲਿਆ। ਭਾਵ ਰੁਖ਼ ਪਲਟ ਲਿਆ।
੨ ਉਪਦੇਸ਼ ਇਹ ਹੈ ਕਿ ਜੋ ਆਪਣੇ ਤਾਈਂ ਗੁਰੂ ਆਖ ਕੇ ਸਿੱਖਾਂ ਤੋਂ ਕਾਰ ਭੇਟਾ ਲੈਣ ਅਥਵਾ ਮੰਗਣ ਜਾਂਦੇ ਹਨ, ਉਨ੍ਹਾਂ ਦੇ ਬਿਲਕੁਲ ਪੈਰੀਂ ਨਹੀਂ ਲੱਗਣਾ ਚਾਹੀਏ। ਗੁਰਮਤ ਵਿੱਚ ਇਸ ਰੀਤੀ ਨਾਲ ਟੈਕਸ ਉਗਰਾਹੁਣ ਵਾਲਿਆਂ ਦਾ ਨਾਉਂ 'ਮਸੰਦ' ਹੈ, ਜਿਨ੍ਹਾਂ ਦਾ ਦਸਮ ਗੁਰੂ ਜੀ ਦੇ ਹੁਕਮ ਅਨੁਸਾਰ ਤਿਆਗ ਕੀਤਾ ਗਿਆ ਹੈ। ੩ ਭੇਟੀਏ, ਪਾਸ ਜਾਈਏ। ੪ ਸਵਾਦ, ਰਸ, ਆਨੰਦ।
੫ ਵਿਸ਼, ਜ਼ਹਿਰ। ੬ ਵਿਵਹਾਰ। ੭ ਜ਼ਹਿਰ, ਸ਼ਰਾਬ ਆਦਿ। ੮ ਗੁਰਮੁਖਾਂ ਤੋਂ ਉਲਟ।

[੧੯੮] ਗਉੜੀ ਮਹਲਾ ੫ (੧੬੦)

**ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ ॥**
**ਓਹੁ ਬਿਖਈ ਓਸੁ ਰਾਮ ਕੋ ਰੰਗੁ ॥੧॥ ਰਹਾਉ ॥**

[੬੦੯] ਸੋਰਠਿ ਮਹਲਾ ੫ (੩)

**ਸਾਕਤ ਕਾ ਬਕਨਾ ਇਉ ਜਾਨਉ, ਜੈਸੇ ਪਵਨੁ ਝੁਲਾਈ[1] ॥੩॥**

[੬੪੧] ਸੋਰਠਿ ਮਹਲਾ ੫, ਅਸਟਪਦੀ (੨)

**ਸਾਕਤ ਸੰਗੁ ਨ ਕੀਜਈ, ਪਿਆਰੇ ! ਜੇ ਕਾ ਪਾਰਿ ਵਸਾਇ[2] ॥**

[੬੮੧] ਧਨਾਸਰੀ ਮਹਲਾ ੫ (੪੨)

**ਸਾਕਤ ਕੀ ਆਵਰਦਾ[3], ਜਾਇ ਬ੍ਰਿਥਾਰੀ ॥**
**ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ, ਕਾਮਿ ਨਹੀ ਗਾਵਾਰੀ ॥ ਰਹਾਉ ॥**

[੮੦੦] ਬਿਲਾਵਲੁ ਮਹਲਾ ੫ (੬)

**ਸਾਕਤ ਮੂੜ ਮਾਇਆ ਕੇ ਬਧਿਕ, ਵਿਚਿ ਮਾਇਆ ਫਿਰਹਿ ਫਿਰੰਦੇ ॥**
**ਤ੍ਰਿਸਨਾ ਜਲਤ ਕਿਰਤ ਕੇ ਬਾਧੇ, ਜਿਉ ਤੇਲੀ ਬਲਦ ਭਵੰਦੇ ॥੨॥**

[੮੧੧] ਬਿਲਾਵਲੁ ਮਹਲਾ ੪ (੪੪)

**ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥**
**ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥੨॥**
**ਭਗਤ ਜਨਾ ਕਾ ਲੂਗਰਾ[4] ਓਢਿ ਨਗਨ ਨ ਹੋਈ ॥**
**ਸਾਕਤ ਸਿਰਪਾਉ[5] ਰੇਸਮੀ ਪਹਿਰਤ ਪਤਿ ਖੋਈ ॥੩॥**
**ਸਾਕਤ ਸਿਉ ਮੁਖਿ ਜੋਰਿਐ[6] ਅਧ ਵੀਚਹੁ ਟੂਟੈ ॥**
**ਹਰਿ ਜਨ ਕੀ ਸੇਵਾ ਜੋ ਕਰੇ, ਇਤ ਊਤਹਿ ਛੂਟੈ ॥੪॥**

[੮੯੨] ਰਾਮਕਲੀ ਮਹਲਾ ੫ (੩੨)

**ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥**
**ਕੂੜਿ ਕਪਟਿ ਅਹੰਕਾਰਿ ਰੀਝਾਨਾ ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥**

[੯੮੧] ਨਟ ਮਹਲਾ ੪, ਅਸਟਪਦੀਆ (੩)

**ਸਾਕਤ ਸਿਉ ਮਨ ਮੇਲੁ ਨ ਕਰੀਅਹੁ, ਜਿਨਿ ਹਰਿ ਹਰਿ ਨਾਮੁ ਬਿਸਾਰੇ ॥**
**ਸਾਕਤ ਬਚਨ ਬਿਛੂਆ ਜਿਉ ਡਸੀਐ, ਤਜਿ ਸਾਕਤ ਪਰੈ ਪਰਾਰੇ ॥੫॥**

[੯੮੩] ਨਟ ਅਸਟਪਦੀਆ ਮਹਲਾ ੪ (੬)

**ਜਿਉ ਜਿਉ ਨਿਵਹਿ ਸਾਕਤ ਨਰ ਸੇਤੀ, ਛੇੜਿ ਛੇੜਿ ਕਢੈ ਬਿਖੁ ਖਾਰੇ ॥੫॥**

---

੧ ਭਾਵ ਇਹ ਹੈ ਕਿ ਸਾਕਤ ਦੀ ਗੱਲ ਦਿਲ ਵਿੱਚ ਨਾ ਵਸਾਓ।
੨ ਜਿਥੋਂ ਤਾਈਂ ਵਸ ਚੱਲੇ। ੩ ਅਵਸਥਾ, ਉਮਰ। ੪ ਪਾਟੀ ਹੋਈ ਕੰਬਲੀ।
੫ ਖ਼ਿਲਤ, ਜਿਸ ਵਿੱਚ ਸਿਰ ਤੋਂ ਪੈਰ ਤਕ ਪਹਿਰਨ ਦੇ ਬਸਤਰ ਹੁੰਦੇ ਹਨ, ਭਾਵ ਪੂਰੀ ਪੋਸ਼ਾਕ।
੬ ਮਿੱਤਰਤਾ ਗੰਢੀਏ।

[੧੩੭੨] ਸਲੋਕ—ਕਬੀਰ

**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥**
**ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥੧੪੩॥**

## ਸ਼ਿਕਾਰ

**ਪਰਮਾਰਥਿਕ ਅਤੇ ਸ਼ਸਤ੍ਰ ਧਾਰੀਆਂ ਦਾ ਸ਼ਿਕਾਰ ਕਰਮ ।**

[੧੧੩੬] ਭੈਰਉ ਮਹਲਾ ੫ (੪)

**ਦਸ ਮਿਰਗੀ[੧] ਸਹਜੇ ਬੰਧਿ ਆਨੀ ॥ ਪਾਂਚ ਮਿਰਗ[੨] ਬੇਧੇ ਸਿਵ ਕੀ ਬਾਨੀ[੩] ॥੧॥**
**ਸੰਤਸੰਗਿ ਲੇ ਚੜਿਓ ਸਿਕਾਰ[੪] ॥ ਮ੍ਰਿਗ ਪਕਰੇ ਬਿਨੁ ਘੋਰ[੫] ਹਥੀਆਰ ॥੧॥**
**ਰਹਾਉ ॥ ਆਖੇਰ ਬਿਰਤਿ ਬਾਹਰਿ ਆਇਓ ਧਾਇ ॥**
**ਅਹੇਰਾ ਪਾਇਓ ਘਰ ਕੈ ਗਾਂਇ[੬] ॥੨॥**
**ਮ੍ਰਿਗ ਪਕਰੇ ਘਰਿ ਆਣੇ ਹਾਟਿ ॥ ਚੁਖ ਚੁਖ ਲੇ ਗਏ ਬਾਂਢੇ ਬਾਟਿ[੭] ॥੩॥**
**ਏਹੁ ਅਹੇਰਾ ਕੀਨੋ ਦਾਨੁ[੮] ॥ ਨਾਨਕ ਕੈ ਘਰਿ ਕੇਵਲ ਨਾਮੁ ॥੪॥**

[੬੦] ਬਚਿੱਤ੍ਰ ਨਾਟਕ, ਅਧਯਾਯ ੮

**ਭਾਂਤਿ ਭਾਂਤਿ ਬਨ ਖੇਲ ਸਿਕਾਰਾ ॥**
**ਮਾਰੇ ਰੀਛ, ਰੋਝ ਝੰਖਾਰਾ[੯] ॥੧॥...** [ਰੋਝ ਦਾ ਸ਼ਿਕਾਰ]
**ਕਾਲਿੰਦ੍ਰੀ[੧੦] ਤਟਿ ਕਰੇ ਬਿਲਾਸਾ ॥ ਅਨਿਕ ਭਾਂਤ ਕੇ ਪੇਖਿ ਤਮਾਸਾ ॥੨॥**
**ਤਹ ਕੇ ਸਿੰਘ ਘਨੇ ਚੁਨਿ ਮਾਰੇ[੧੧] ॥ ਰੋਝ[੧੨] ਰੀਛ ਬਹੁ ਭਾਂਤਿ ਬਿਦਾਰੇ...॥੩॥**

## ਸਿੱਖ

**ਸਿੱਖ ਉਹ ਹੈ, ਜਿਸ ਨੇ ਜਗਤ ਗੁਰੂ ਦੇ ਵਿਚਾਰ ਅਨੁਸਾਰ ਸਿਖ੍ਯਾ ਸਿੱਖੀ ਹੈ—"ਸਿਖੀ ਸਿਖਿਆ ਗੁਰ ਵੀਚਾਰਿ"[੧੩] ਅਰ ਸਿੱਖ ਧਰਮ ਦੀ ਰਹਿਤ ਧਾਰਨ ਕੀਤੀ ਹੈ ।**

**ਅੱਗੇ ਲਿਖੇ ਸ਼ਬਦਾਂ ਵਿੱਚ ਸੰਖੇਪ ਮਾਤ੍ਰ ਗੁਰੁਸਿੱਖਾਂ ਦੇ ਲੱਛਣ ਅਤੇ ਕਰਮ**

---

੧ ਗਿਆਨ ਅਤੇ ਕਰਮ ਇੰਦ੍ਰੀਆਂ । ੨ ਕਾਮਾਦਿਕ ।
੩ ਸਤਿਗੁਰੂ (ਸ਼ਿਵ) ਦੀ ਬਾਣੀ ਰੂਪ ਬਾਣ ਨਾਲ । ਕਲਿਆਣ ਅਰ ਆਨੰਦ ਦਾ ਨਾਮ ਸ਼ਿਵ ਹੈ।
੪ ਸਤਿਸੰਗ ਨੂੰ ਸਾਥੀ ਬਣਾ ਕੇ ਸ਼ਿਕਾਰ ਚੜ੍ਹਿਆ । ੫ ਘੋੜਾ ।
੬ ਪਿੰਡ ਅਤੇ ਘਰ ਵਿੱਚ ਹੀ ਸ਼ਿਕਾਰ ਹੱਥ ਆ ਗਿਆ ।
੭ ਮ੍ਰਿਗਾਂ ਨੂੰ ਜ਼ਰਾ ਜ਼ਰਾ ਵੱਢ ਕੇ ਵੰਡ ਲੈ ਗਏ । ਭਾਵ ਇਹ ਹੈ—ਸੰਤ ਜਨ ਜੋ ਸਾਥੀ ਸ਼ਿਕਾਰੀ ਸੇ, ਉਨ੍ਹਾਂ ਨੇ ਆਪਣੇ ਉਪਦੇਸ਼ ਨਾਲ ਵਿਕਾਰਾਂ ਨੂੰ ਖੰਡ-ਖੰਡ ਕਰ ਦਿੱਤਾ ।
੮ ਸਤਿਗੁਰਾਂ ਨੇ ਸਾਨੂੰ ਇਹ ਸ਼ਿਕਾਰ ਬਖਸ਼ਿਆ ਹੈ ।
੯ ਬਾਰਹਿੰ ਸਿੰਗਾ । ੧੦ ਜਮਨਾ, ਕਾਲਿੰਦੀ ।
੧੧ ਪ੍ਰਜਾ ਨੂੰ ਦੁੱਖ ਦੇਣ ਵਾਲੇ ਪਸ਼ੂਆਂ ਦਾ ਸ਼ਿਕਾਰ ਕਰਨਾ ਸ਼ਸਤ੍ਰ-ਧਾਰੀਆਂ ਦਾ ਮੁਖ ਕਰਮ ਹੈ ।
੧੨ ਰੋਝ ਮਾਰਨਾ ਜਾਂ ਖਾਣਾ, ਸਾਡੇ ਮਤ ਵਿੱਚ ਮਨ੍ਹਾ ਨਹੀਂ । ਹਿੰਦੂ ਮਤ ਦੀਆਂ ਪੋਥੀਆਂ ਵਿੱਚ ਭੀ ਰੋਝ ਦਾ ਮਾਸ ਵਿਧਾਨ ਹੈ । ੧੩ ਵਾਰ ਆਸਾ ਮਹਲਾ ੧ (੫)

ਵਰਣਨ ਹਨ, ਜਿਨ੍ਹਾਂ ਉੱਪਰ ਅਮਲ ਕਰਨ ਨਾਲ ਸਤਿਗੁਰੂ ਦੀ ਸਿੱਖੀ ਪ੍ਰਾਪਤ ਹੁੰਦੀ ਹੈ, ਜਿਸ ਤੋਂ ਸਿੱਖ ਕਹਾਉਣ ਯੋਗਯ ਹੋਈਦਾ ਹੈ।

[੨੨੭] ਗਉੜੀ ਮਹਲਾ ੧, ਅਸਟਪਦੀ (੧੫)

ਬੋਲਹਿ ਸਾਚੁ, ਮਿਥਿਆ ਨਹੀ ਰਾਈ[1] ॥ ਚਾਲਹਿ ਗੁਰਮੁਖਿ ਹੁਕਮਿ ਰਜਾਈ ॥
ਰਹਹਿ ਅਤੀਤ[2], ਸਚੇ ਸਰਣਾਈ ॥੧॥...
ਸਤਿਗੁਰੁ ਦੇਖਿਆ ਦੀਖਿਆ ਲੀਨੀ[3] ॥
ਮਨੁ ਤਨੁ ਅਰਪਿਓ [4]ਅੰਤਰ ਗਤਿ ਕੀਨੀ ॥...
ਸਾਚ ਮਹਲਿ ਗੁਰਿ ਅਲਖੁ ਲਖਾਇਆ ॥...ਸਾਚਿ ਸੰਤੋਖੇ ਭਰਮੁ ਚੁਕਾਇਆ ॥੮॥
ਜਿਨ ਕੈ ਮਨਿ ਵਸਿਆ ਸਚੁ ਸੋਈ ॥ ਤਿਨ ਕੀ ਸੰਗਤਿ ਗੁਰਮੁਖਿ ਹੋਈ ॥
ਨਾਨਕ ਸਾਚਿ ਨਾਮਿ ਮਲੁ ਖੋਈ ॥੯॥

[੩੦੫] ਮਹਲਾ ੪, ਵਾਰ ਗਉੜੀ ੧ (੧੧)

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ[5] ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ, ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ ॥...
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

[੩੧੪] ਮਹਲਾ ੪, ਵਾਰ ਗਉੜੀ ੧ ਪਉੜੀ

ਉਪਦੇਸੁ ਜਿ ਦਿਤਾ ਸਤਿਗੁਰੂ, ਸੋ ਸੁਣਿਆ ਸਿਖੀ ਕੰਨੇ ॥
ਜਿਨ ਸਤਿਗੁਰ ਕਾ ਭਾਣਾ ਮੰਨਿਆ, ਤਿਨ ਚੜੀ ਚਵਗਣਿ, ਵੰਨੇ ॥
ਇਹ ਚਾਲ ਨਿਰਾਲੀ ਗੁਰਮੁਖੀ, ਗੁਰ ਦੀਖਿਆ ਸੁਣਿ ਮਨੁ ਭਿੰਨੇ ॥੨੫॥

[੩੧੭] ਮਹਲਾ ੪, ਵਾਰ ਗਉੜੀ ੧ (੩੩)

ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ,

੧ ਕਿੰਚਿਤ ਮਾਤ੍ਰ, ਥੋੜਾ ਭੀ। ੨ ਭਰਮੀ ਭੇਖੀਆਂ ਦੇ ਸੰਗ ਤੋਂ ਕਿਨਾਰੇ ਅਰ ਪ੍ਰਪੰਚ ਦੇ ਅਸਰ ਤੋਂ ਨਿਰਲੇਪ। ੩ ਭਾਵ-ਪੂਰੀ ਪ੍ਰੀਖਿਆ ਅਤੇ ਇਹ ਨਿਸ਼ਚਯ ਕਰ ਕੇ ਇਹ ਗੁਰੁਪਦ ਦਾ ਅਧਿਕਾਰੀ ਹੈ, ਤਾਂ ਦੀਖਯਾ ਲੀਨੀ। ੪ ਅੰਤਰ ਮੁਖੀ ਵ੍ਰਿੱਤੀ ਕੀਤੀ ਹੈ। ੫ ਅੰਮ੍ਰਿਤ ਵੇਲੇ।

ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ[1] ॥

[੫੯੩] ਮਹਲਾ ੪ ਵਾਰ ਵਡਹੰਸ ਪਉੜੀ

ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜੋ ਸਤਿਗੁਰ ਚਰਣੀ ਜਾਇ ਪਇਆ ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ॥
ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ,
ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥੧੮॥

[੬੦੧] ਸੋਰਠਿ ਮਹਲਾ ੩ (੬)

ਸੋ ਸਿਖੁ ਸਖਾ ਬੰਧਪੁ ਹੈ ਭਾਈ ! ਜਿ ਗੁਰ ਕੇ ਭਾਣੇ ਵਿਚਿ ਆਵੈ[2] ॥
ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ ॥

[੯੧੯] ਰਾਮਕਲੀ ਮਹਲਾ ੩, ਅਨੰਦੁ

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥
ਹੋਵੈ ਤ ਸਨਮੁਖੁ ਸਿਖੁ ਕੋਈ, ਜੀਅਹੁ ਰਹੈ ਗੁਰ ਨਾਲੇ ॥
ਗੁਰ ਕੇ ਚਰਨ ਹਿਰਦੈ ਧਿਆਏ, ਅੰਤਰ ਆਤਮੈ ਸਮਾਲੇ ॥
ਆਪੁ ਛਡਿ ਸਦਾ ਰਹੈ ਪਰਣੈ[3] ਗੁਰ ਬਿਨੁ ਅਵਰੁ ਨ ਜਾਣੈ ਕੋਏ[4] ॥
ਕਹੈ ਨਾਨਕੁ ਸੁਣਹੁ ਸੰਤਹੁ, ਸੋ ਸਿਖੁ ਸਨਮੁਖੁ ਹੋਏ[5] ॥੨੧॥ [ਸਨਮੁਖ]

[੯੭੮] ਨਟ ਮਹਲਾ ੪ (੯)

ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ,
ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥

ਭਾਈ ਗੁਰਦਾਸ, [6]ਵਾਰ ੧੧

ਗੁਰਮੁਖਿ ਜਨਮੁ ਸਕਾਰਥਾ, ਗੁਰਸਿਖ ਮਿਲਿ ਗੁਰ ਸਰਣੀ ਆਇਆ।
ਆਦਿ ਪੁਰਖ ਆਦੇਸੁ ਕਰਿ, ਸਫਲ ਮੂਰਤਿ ਗੁਰ ਦਰਸਨੁ ਪਾਇਆ।
ਪਰਦਖਣਾ ਡੰਡਉਤ ਕਰਿ, ਮਸਤਕੁ ਚਰਣ ਕਵਲ ਗੁਰ ਲਾਇਆ।

---

੧ ਭਾਵ ਇਹ ਹੈ—ਜੋ ਪ੍ਰਪੰਚੀ ਪੁਰਸ਼, ਲੋਕ ਅਥਵਾ ਕੁਲ ਰੀਤੀ ਆਖ ਕੇ ਸਿੱਖਾਂ ਤੋਂ ਗੁਰਮਤ ਵਿਰੁੱਧ ਕੋਈ ਕੰਮ ਕਰਵਾਇਆ ਚਾਹੁੰਦੇ ਹਨ, ਗੁਰੂ ਦੇ ਸਿੱਖ ਕਦੇ ਉਨ੍ਹਾਂ ਦੇ ਨੇੜੇ ਨਹੀਂ ਢੁਕਦੇ।
੨ ਜੋ ਗੁਰੂ ਰੀਤੀ ਤਿਆਗ ਕੇ ਮਨਮਤ ਕਰਦਾ ਹੈ, ਉਸ ਨੂੰ ਸੰਬੰਧੀ ਅਤੇ ਸਖਾ ਮੰਨਣਾ ਭਾਰੀ ਭੁੱਲ ਹੈ।
੩ ਕੇਵਲ ਗੁਰੂ ਦੇ ਆਸਰੇ।
੪ ਜੋ ਗੁਰੂ ਤੋਂ ਬਿਨਾਂ ਹੋਰ ਇਸ਼ਟ ਰੱਖਦਾ ਹੈ, ਉਹ ਸਿੱਖ ਨਹੀਂ।
੫ ਇਸ ਤੋਂ ਵਿਰੁੱਧ ਚਲਣ ਵਾਲਾ ਮਨਮੁਖ ਹੈ।
੬ ਇਸ ਵਾਰ ਵਿੱਚ ਭਾਈ ਸਾਹਿਬ ਨੇ ਸਿੱਖ ਅਤੇ ਸਿੱਖੀ ਦਾ ਰੂਪ ਵਰਣਨ ਕੀਤਾ ਹੈ, ਅਤੇ ਛੀ ਸਤਿਗੁਰਾਂ ਦੇ ਸ਼ਿਰੋਮਣਿ ਸਿੱਖਾਂ ਦੇ ਨਾਮ ਲਿਖੇ ਹਨ। ਇਸ ਵਾਰ ਦਾ ਟੀਕਾ ਭਾਈ ਮਨੀ ਸਿੰਘ ਜੀ ਨੇ ਕੀਤਾ ਹੈ, ਜਿਸ ਦਾ ਨਾਮ "ਭਗਤ ਰਤਨਾਵਲੀ" ਅਥਵਾ "ਸਿੱਖਾਂ ਦੀ ਭਗਤਮਾਲ" ਹੈ।

**ਸਤਿਗੁਰੁ ਪੁਰਖ ਦਇਆਲੁ ਹੋਇ "ਵਾਹਗੁਰੂ" ਸਚੁ ਮੰਤ੍ਰੁ ਸੁਣਾਇਆ।**
**ਸਚ ਰਾਸਿ ਰਹਰਾਸਿ[1] ਦੇ ਪੈਰੀਂ ਪੈ ਜਗੁ ਪੈਰੀ ਪਾਇਆ।**
**ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ।**
**ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ[2]।**
**ਗੁਰ ਸਿਖ[3] ਲੈ ਗੁਰਸਿਖੁ ਸਦਾਇਆ[4] ॥੩॥**
**ਸਬਦ ਸੁਰਤਿ ਲਿਵ ਲੀਣੁ ਹੋਇ ਸਾਧਸੰਗਤਿ ਸਚਿ ਮੇਲਿ ਮਿਲਾਇਆ।**
**ਹੁਕਮ ਰਜਾਈ ਚਲਣਾ, ਆਪੁ ਗਵਾਇ, ਨ ਆਪੁ ਜਣਾਇਆ।**
**ਗੁਰ ਉਪਦੇਸੁ ਅਵੇਸੁ ਕਰਿ ਪਰਉਪਕਾਰਿ ਅਚਾਰਿ[5] ਲੁਭਾਇਆ।**
**ਪਿਰਮ ਪਿਆਲਾ ਅਪਿਉ[6] ਪੀ ਸਹਜ ਸਮਾਈ ਅਜਰੁ ਜਰਾਇਆ[7]।**
**ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕੈ ਭਲਾ ਮਨਾਇਆ।**
**ਇਕ ਮਨਿ ਇਕੁ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਇਆ।**
**ਗੁਰਮੁਖਿ ਸੁਖ ਫਲ ਨਿਜ ਪਦੁ ਪਾਇਆ[8] ॥੪॥**

---

੧ ਰਹਤ, ਗੁਰੁ ਰੀਤਿ। ੨ ਸਿੱਖੀ ਦੇ ਮੂਲ ਨਿਯਮ—੧ ਸੱਤਜ, ੨ ਸੰਤੋਖ, ੩ ਦਇਆ, **[ਸਿੱਖੀ ਦੇ ਨਿਯਮ]** ੪ ਧਰਮ, ੫ ਨਾਮ, ੬ ਦਾਨ, ੭ ਇਸ਼ਨਾਨ।

੩ ਗੁਰ ਸਿਖ੍ਯਾ। ੪ ਭਾਈ ਮਨੀ ਸਿੰਘ ਜੀ ਨੇ ਇਸ ਪੌੜੀ ਦਾ ਇਹ ਟੀਕਾ ਕੀਤਾ :- "ਗੁਰੂ ਦੇ ਸਿੱਖਾਂ ਦਾ ਮਨੁੱਖ ਜਨਮ ਸਫਲ ਹੈ, ਜੋ ਗੁਰੂ ਦੇ ਸਿੱਖਾਂ ਦੀ ਸੰਗਤਿ ਕਰ ਕੇ ਗੁਰੂ ਕੇ ਦੁਆਰੇ ਸਾਧ ਸੰਗਤ ਵਿੱਚ ਟੁਰ ਜਾਂਦੇ ਹਨ, ਗੁਰੂ ਕੇ ਸ਼ਬਦ ਅੱਗੇ ਮੱਥਾ ਟੇਕ ਕਰ ਗੁਰਮੁਖ ਸਿੱਖਾਂ ਦਾ ਦਰਸ਼ਨ ਕਰਦੇ ਹੈਨ 'ਤੇ ਪੱਖੇ ਪਾਣੀ ਦੀ ਟਹਿਲ ਕਰਦੇ ਹੈਨ ਤੇ ਗੁਰੂ ਦੇ ਦਰਬਾਰ ਦੀ ਪਰਦੱਖਣਾ ਕਰ ਕੇ ਚਰਣ ਧੂੜਿ ਮਸਤਕ ਤੇ ਲਾਂਵਦੇ ਹੈਨ, ਤੇ ਵਾਹਗੁਰੂ ਦਾ ਮੰਤਰ-ਸ਼ਬਦ ਧਿਆਨ ਲਾਇਕੇ ਸੁਣਦੇ ਹੈਨ ਤੇ ਸੱਚੀ ਰਹਰਾਸਿ ਸੁਣਨ ਦਾ ਨੇਮ ਕਰਦੇ ਹੈਨ ਤੇ ਗੁਰਾਂ ਦੇ ਸਿੱਖਾਂ ਦੀ ਪੈਰੀਂ ਪੰਵਦੇ ਹੈਨ—ਧੰਨ ਵਾਹਗੁਰੂ ਹੈ, ਜੋ ਅਸਾਂ ਨੂੰ ਸ਼ਬਦ ਦੇ ਲੜ ਲਾਇ ਕੇ ਉਧਾਰ ਕੀਤਾ ਹੈਸੁ। ਓਨ੍ਹਾਂ ਦੀ ਸੱਚੀ ਪ੍ਰੀਤਿ ਵੇਖ ਕੇ ਸਾਰਾ ਜਗਤ ਉਨ੍ਹਾਂ ਦੀ ਪੈਰੀਂ ਪੰਵਦਾ ਹੈ। ਗੁਰੂ ਕੇ ਸਿੱਖ ਕਾਮ ਨੂੰ ਤਿਆਗਦੇ ਹੈਨ, ਆਪਣੀ ਧਰਮ ਦੀ ਇਸਤ੍ਰੀ ਬਿਨਾਂ ਹੋਰ ਕਿਧਰੇ ਧਿਆਨ ਨਹੀਂ ਕਰਦੇ ਤੇ ਕਿਸੇ ਨਾਲ ਕ੍ਰੋਧ ਨਹੀਂ ਕਰਦੇ, ਕਹਿੰਦੇ ਹੈਨ ਜੋ ਕ੍ਰੋਧ ਚੰਡਾਲ ਹੈ, ਇਸ ਦੇ ਨਾਲ ਛੁਹਿਆਂ ਨਹੀਂ ਚਾਹੀਦਾ। ਜੇ ਕੋਈ ਹੋਰ ਕ੍ਰੋਧ ਕਰਦਾ ਹੈ ਤਾਂ ਸਹਿੰਦੇ ਹਨ, ਅੱਗੋਂ ਮਿੱਠਾ ਬੋਲਦੇ ਹਨ ਤੇ ਹੰਕਾਰ ਨਹੀਂ ਕਰਦੇ, ਕਹਿੰਦੇ ਹੈਨ ਜੋ ਅਸੀਂ ਸਭਨਾ ਥੀਂ ਨੀਚ ਹਾਂ, ਗੁਰੂ ਦੇ ਸਿੱਖ ਸਭ ਅਸਾਂ ਥੀਂ ਵਿਸੇਖ ਹਨ, ਤੇ ਜਤ ਕਰਦੇ ਹਨ, ਪਰਾਈ ਇਸਤਰੀ ਨੂੰ ਮਾਂ ਭੈਣ ਦੇ ਸਮਾਨ ਜਾਣਦੇ ਹੈਨ, ਲੜਕੀ ਨੂੰ ਪੁੱਤਰ ਸਮਾਨ ਜਾਣਦੇ ਹੈਨ। ਧਰਮ ਦੀ ਕਿਰਤ ਕਰਕੇ ਵੰਡ ਖ਼ਾਂਵਦੇ ਹਨ, ਗੁਰੂ ਕਾ ਦਸਵੰਧ ਕੱਢਦੇ ਹਨ, ਗਰੀਬਾਂ ਤੇ ਅਗਿਆਨੀਆਂ ਪਰ ਦਯਾ ਕਰਦੇ ਹਨ। ਆਪਣੇ ਗੁਰਾਂ ਦੇ ਧਰਮ ਪਰ ਦ੍ਰਿੜ੍ਹ ਰਹਿੰਦੇ ਹਨ। ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ ਬਾਣੀ ਪੜ੍ਹਦੇ ਹਨ। ਪ੍ਰਸ਼ਾਦ ਗੁਰੂ ਕੇ ਨਿਮਿੱਤ ਦੇ ਕੈ ਖਾਂਵਦੇ ਹਨ। ਬਸਤ੍ਰ ਗੁਰੂ ਕੈ ਨਮਿੱਤ ਦੇ ਕੈ ਪਹਿਰਦੇ ਹੈਨ, ਤੇ ਗੁਰੂ ਕੇ ਸ਼ਬਦ ਨੂੰ ਅੱਠੇ ਪਹਿਰ ਵਿਚਾਰਦੇ ਹੈਨ॥" **[ਸਿੱਖਾਂ ਦੇ ਕਰਮ]** ੫ ਪਰਉਪਕਾਰ ਰੂਪ ਮਹਾਨ ਉੱਤਮ ਕਰਮ (ਆਚਾਰ) ਵਿੱਚ। ੬ ਅੰਮ੍ਰਿਤ, ਜਿਸ ਨੂੰ ਅਨਅਧਿਕਾਰੀ (ਮਨਮੁਖ) ਪੀ ਨਹੀਂ ਸਕਦੇ।

੭ ਦੇ ਕੇ ਪਛਤਾਉਂਦੇ ਨਹੀਂ। ਗੁਰਮੁਖ ਦੇ ਕੇ ਫੇਰ ਲੈਣ ਦੀ ਖ਼ਾਤਰ ਕੁਰਸ ਨਹੀਂ ਕਰਦੇ।

੮ ਉੱਪਰ ਲਿਖੀਆਂ ਦੋ ਪੌੜੀਆਂ ਦਾ ਸਾਰ ਇਹ ਹੈ—ਗੁਰੂ ਦੇ ਸਿੱਖ ਕਾਮ, ਕ੍ਰੋਧ, ਲੋਭ ,ਮੋਹ, ਹੰਕਾਰ ਅਤੇ ਵੈਰ ਦਾ ਤਯਾਗ ਕਰਦੇ ਹਨ। ਸੱਚ, ਸੰਤੋਖ, ਦਯਾ, ਧਰਮ, ਨਾਮ, ਦਾਨ ਅਤੇ ਸਨਾਨ ਨੂੰ ਅੰਗੀਕਾਰ ਕਰਦੇ ਹਨ, ਗੁਰ ਸ਼ਬਦ ਵਿੱਚ ਮਨ ਦੀ ਬ੍ਰਿੱਤੀ ਲਾਉਂਦੇ ਹਨ, ਸਾਧੂਆਂ ਨਾਲ ਮੇਲ ਅਤੇ ਅਸਾਧੂਆਂ ਤੋਂ ਦੂਰ ਰਹਿੰਦੇ ਹਨ, ਭਾਣਾ ਮੰਨਦੇ ਹਨ, ਉੱਤਮ ਕਰਮ ਕਰਕੇ ਆਪਣੀ ☞

ਭਾਈ ਗੁਰਦਾਸ, ਵਾਰ ੧੨

ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ ਰਾਤੀ ਉਠਿ ਬਹੰਦੇ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਹੋਇ ਇਕ ਮਨਿ ਗੁਰ ਜਾਪੁ ਜਪੰਦੇ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਸਾਧਸੰਗਤਿ ਚਲਿ ਜਾਇ ਜੁੜੰਦੇ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਮਨਿ ਮੇਲੀ ਕਰਿ ਮੇਲਿ ਮਿਲੰਦੇ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ।
ਗੁਰ ਸੇਵਾ ਫਲੁ ਸੁਫਲ ਫਲੰਦੇ ॥੨॥
ਹਉ ਤਿਸੁ ਵਿਟਹੁ ਵਾਰਿਆ ਹੋਂਦੈ ਤਾਣਿ ਜੁ ਹੋਇ ਨਿਤਾਣਾ।
ਹਉ ਤਿਸੁ ਵਿਟਹੁ ਵਾਰਿਆ ਹੋਂਦੈ ਮਾਣਿ ਜੁ ਰਹੈ ਨਿਮਾਣਾ।
ਹਉ ਤਿਸੁ ਵਿਟਹੁ ਵਾਰਿਆ ਛੋਡਿ ਸਿਆਣਪ ਹੋਇ ਇਆਣਾ[੧]।
ਹਉ ਤਿਸੁ ਵਿਟਹੁ ਵਾਰਿਆ ਖਸਮੈ ਦਾ ਭਾਵੈ ਜਿਸੁ ਭਾਣਾ।
ਹਉ ਤਿਸੁ ਵਿਟਹੁ ਵਾਰਿਆ ਗੁਰਮੁਖਿ ਮਾਰਗੁ ਦੇਖਿ ਲੁਭਾਣਾ।
ਹਉ ਤਿਸੁ ਵਿਟਹੁ ਵਾਰਿਆ[੨] ਚਲਣੁ ਜਾਣਿ ਜੁਗਤਿ ਮਿਹਮਾਣਾ।
ਦੀਨ ਦੁਨੀ ਦਰਗਹ ਪਰਵਾਣਾ ॥੩॥
ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ।
ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ।
ਹਉ ਤਿਸੁ ਘੋਲਿ ਘੁਮਾਇਆ ਪਰ ਦਰਬੈ ਨੋ ਹਥੁ ਨ ਲਾਵੈ।
ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ।
ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।
ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜੋ ਹੀ ਖਾਵੈ।
ਗੁਰਮੁਖਿ ਸੋਈ ਸਹਜਿ ਸਮਾਵੈ ॥੪॥
ਹਉ ਤਿਸ ਦੈ ਚਉਖੰਨੀਐ[੩] ਗੁਰ ਪਰਮੇਸਰੁ ਏਕੋ ਜਾਣੈ।

☛ ਮਹਿਮਾ ਨਹੀਂ ਚਾਹੁੰਦੇ, ਗੁਰੁ ਉਪਦੇਸ਼ ਪਰ ਅਮਲ ਕਰਦੇ ਹਨ, ਪਰਉਪਕਾਰ ਨੂੰ ਮੁਖ ਕਰਤੱਵਜ ਜਾਣਦੇ ਹਨ, ਸਹਨ-ਸ਼ੀਲ ਰਹਿੰਦੇ ਅਤੇ ਆਪਣੀ ਸ਼ਕਤੀ ਪ੍ਰਗਟ ਨਹੀਂ ਕਰਦੇ, ਪ੍ਰੇਮ-ਰਸ ਪੀ ਕੇ ਆਨੰਦ ਵਿੱਚ ਮਸਤ ਰਹਿੰਦੇ ਹਨ, ਮਿੱਠਾ ਬੋਲਦੇ ਅਤੇ ਨਿਉਂ ਕੇ ਚਲਦੇ ਹਨ, ਕਿਸੇ ਤੋਂ ਮੰਗਦੇ ਨਹੀਂ, ਸਗੋਂ ਹੋਰਨਾਂ ਨੂੰ ਦੇਂਦੇ ਹਨ, ਸਭਸ ਦਾ ਭਲਾ ਲੋਚਦੇ ਹਨ, ਇਕ ਵਾਹਗੁਰੂ ਦੀ ਉਪਾਸਨਾ ਕਰਦੇ ਹਨ, ਉਸ ਦੇ ਤੁਲ ਕਿਸੇ ਨੂੰ ਨਹੀਂ ਮੰਨਦੇ। [ਸਿੱਖਾਂ ਦੇ ਕਰਮ] ਅਜੇਹੇ ਗੁਰਸਿੱਖਾਂ ਨੇ ਨਿਜ ਪਦ (ਪਰਮ ਪਦ) ਪਾਇਆ ਹੈ।

੧ ਛਲ ਚਤੁਰਾਈ ਛੱਡ ਕੇ ਸਰਲ ਚਿਤ ਹੋਵੇ, ਅਥਵਾ—ਮੈਂ ਕੁਛ ਨਹੀਂ ਜਾਣਦਾ, ਇਹ ਮੰਨ ਕੇ ਵਿਦਿਆਰਥੀ ਬਣਿਆ ਰਹੇ।

੨ ਜੋ ਪਰਾਹੁਣੇ ਦੀ ਤਰ੍ਹਾਂ ਆਪਣੇ ਆਪ ਨੂੰ ਕੂਚ ਕਰਨ ਵਾਲਾ ਜਾਣਦਾ ਹੈ।

੩ ਕੁਰਬਾਨ, ਬਲਿਹਾਰ।

ਹਉ ਤਿਸ ਦੈ ਚਉਖੰਨੀਐ ਦੂਜਾ ਭਾਉ ਨ ਅੰਦਰਿ ਆਣੈ।
ਹਉ ਤਿਸ ਦੈ ਚਉਖੰਨੀਐ ਅਉਗੁਣੁ ਕੀਤੇ ਗੁਣ ਪਰਵਾਣੈ।
ਹਉ ਤਿਸ ਦੈ ਚਉਖੰਨੀਐ ਮੰਦਾ ਕਿਸੈ ਨ ਆਖਿ ਵਖਾਣੈ।
ਹਉ ਤਿਸ ਦੈ ਚਉਖੰਨੀਐ ਆਪੁ ਠਗਾਏ ਲੋਕਾ ਭਾਣੈ।
ਹਉ ਤਿਸ ਦੈ ਚਉਖੰਨੀਐ ਪਰਉਪਕਾਰ ਕਰੈ ਰੰਗ ਮਾਣੈ।
ਲਉਬਾਲੀ ਦਰਗਹਿ[1] ਵਿਚਿ ਮਾਣੁ ਨਿਮਾਣਾ, [2]ਮਾਣੁ ਨ ਮਾਣੈ।
ਗੁਰ ਪੂਰਾ ਗੁਰ ਸਬਦੁ ਸਿਵਾਣੈ ॥੫॥

ਹਉ ਸਦਕੇ ਤਿਨ੍ਹਾਂ ਗੁਰਸਿਖਾਂ ਸਤਿਗੁਰ ਨੋ ਮਿਲਿ ਆਪੁ ਗਵਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਕਰਨਿ ਉਦਾਸੀ ਅੰਦਰਿ ਮਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਗੁਰਮਤਿ ਗੁਰ ਚਰਣੀ ਚਿਤੁ ਲਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਗੁਰ ਸਿਖ ਦੇ ਗੁਰਸਿਖ ਮਿਲਾਇਆ[3]।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਬਾਹਿਰ ਜਾਂਦਾ ਵਰਜਿ ਰਹਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਆਸਾ ਵਿਚਿ ਨਿਰਾਸੁ ਵਲਾਇਆ।
ਸਤਿਗੁਰ ਦਾ ਉਪਦੇਸ ਦਿੜ੍ਹਾਇਆ ॥੬॥

ਭਾਈ ਗੁਰਦਾਸ, ਵਾਰ ੧੬

ਚਰਣ ਕਵਲ ਸਰਣਾਗਤੀ ਸਾਧਸੰਗਤਿ ਮਿਲਿ ਗੁਰੁ ਸਿਖ ਆਏ।
ਅੰਮ੍ਰਿਤ ਦਿਸਟਿ ਨਿਹਾਲੁ ਕਰਿ ਦਿਬ ਦ੍ਰਿਸਟਿ ਦੇ ਪੈਰੀ ਪਾਏ।
ਚਰਣ ਰੇਣੁ ਮਸਤਕਿ ਤਿਲਕ[4] ਭਰਮ ਕਰਮ ਦਾ ਲੇਖੁ ਮਿਟਾਏ।
ਚਰਣੋਦਕੁ ਲੈ ਆਚਮਨੁ ਹਉਮੈ ਦੁਬਿਧਾ ਰੋਗੁ ਗਵਾਏ[5]।
ਪੈਰੀਂ ਪੈ ਪਾ ਖਾਕੁ ਹੋਇ ਜੀਵਨ ਮੁਕਤਿ ਸਹਜ ਘਰਿ ਆਏ।
ਚਰਣ ਕਵਲ ਵਿਚਿ ਭਵਰ ਹੋਇ ਸੁਖ ਸੰਪਟ ਮਕਰੰਦਿ ਲੁਭਾਏ[6]।
ਪੂਜ ਮੂਲ ਸਤਿਗੁਰੁ ਚਰਣ ਦੁਤੀਆ ਨਾਸਤਿ ਲਵੈ ਨ ਲਾਏ[7]।
ਗੁਰਮੁਖਿ ਸੁਖ ਫਲੁ ਗੁਰ ਸਰਣਾਏ ॥੧੯॥

੧ ਬੇਪਰਵਾਹ, ਜਿਥੇ ਕਿਸੇ ਦਾ ਰਸੂਖ ਕੰਮ ਨਹੀਂ ਕਰਦਾ।
੨ ਹੰਕਾਰੀ ਨੂੰ ਓਥੇ ਮਾਨ ਨਹੀਂ।
੩ ਜੋ ਉਪਦੇਸ਼ ਦੇ ਕੇ ਹੋਰਨਾਂ ਨੂੰ ਸਿੱਖ ਧਰਮ ਵਿੱਚ ਮਿਲਾਉਂਦੇ ਹਨ।
੪ 'ਬਾਰਹ ਤਿਲਕ ਮਿਟਾਇ ਕੇ ਗੁਰਮੁਖਿ ਤਿਲਕ ਨੀਸਾਣ ਚੜ੍ਹਾਏ।' (ਵਾਰ ੪੦/੨੨)
੫ ਜ਼ਾਤਿ ਅਭਿਮਾਨ ਦੀ ਬੀਮਾਰੀ।
੬ ਫੁੱਲ ਦੇ ਮਿਠਾਸ ਪਰ ਮੋਹਿਤ ਹੋਏ ਭੌਰ ਜਿਸ ਤਰ੍ਹਾਂ ਕਮਲ ਵਿੱਚ ਸੰਪੁਟ (ਬੰਦ) ਹੋਣਾ ਭੀ ਸੁਖ ਸਮਝਦੇ ਹਨ, ਤੈਸੇ ਗੁਰੂ ਚਰਨਾਂ ਦੇ ਪ੍ਰੇਮੀ-ਸਿੱਖ ਅਨੇਕ ਕਠਿਨ ਕਲੇਸ਼ ਸਹਾਰਦੇ ਹੋਏ ਭੀ ਗੁਰੂ ਤੋਂ ਵਿਮੁਖ ਨਹੀਂ ਹੁੰਦੇ।
੭ ਦ੍ਵੈਤ-ਵਾਦੀਆਂ ਦੇ ਨੇੜੇ ਨਹੀਂ ਲੱਗਦੇ, ਇਕ ਦੇ ਅਧਾਰ ਰਹਿੰਦੇ ਹਨ।

ਭਾਈ ਗੁਰਦਾਸ, ਵਾਰ ੩੨

ਪਹਿਲਾ ਗੁਰਮੁਖਿ ਜਨਮੁ ਲੈ[੧] ਭੈ ਵਿਚਿ ਵਰਤੈ ਹੋਇ ਇਆਣਾ।
ਗੁਰ ਸਿਖ[੨] ਲੈ ਗੁਰਸਿਖੁ ਹੋਇ ਭਾਇ ਭਗਤਿ ਵਿਚਿ ਖਰਾ ਸਿਆਣਾ।
ਗੁਰ ਸਿਖ ਸੁਣਿ ਮੰਨੈ ਸਮਝਿ ਮਾਣਿ ਮਹਤਿ[੩] ਵਿਚਿ ਰਹੈ ਨਿਮਾਣਾ।
ਗੁਰਸਿਖ ਗੁਰਸਿਖੁ ਪੂਜਦਾ ਪੈਰੀ ਪੈ ਰਹਰਾਸਿ ਲੁਭਾਣਾ।
ਗੁਰ ਸਿਖ ਮਨਹੁ ਨ ਵਿਸਰੈ ਚਲਣੁ ਜਾਣਿ ਜੁਗਤਿ ਮਿਹਮਾਣਾ।
ਗੁਰ ਸਿਖ ਮਿਠਾ ਬੋਲਣਾ ਨਿਵਿ ਚਲਣਾ ਗੁਰਸਿਖੁ ਪਰਵਾਣਾ।
[੪]ਘਾਲਿ ਖਾਇ ਗੁਰਸਿਖ ਮਿਲਿ ਖਾਣਾ ॥੧॥...
ਨਾਮੁ ਦਾਨੁ ਇਸਨਾਨੁ ਦ੍ਰਿੜੁ, ਮਨ ਬਚ ਕਰਮ ਕਰੈ ਮੇਲਾਣਾ।
ਗੁਰਸਿਖ ਥੋੜਾ ਬੋਲਣਾ, ਥੋੜਾ ਸਉਣਾ, ਥੋੜਾ ਖਾਣਾ।
ਪਰ ਤਨ ਪਰ ਧਨ ਪਰਹਰੈ, ਪਰ ਨਿੰਦਾ ਸੁਣਿ ਮਨਿ ਸਰਮਾਣਾ।
ਗੁਰ ਮੂਰਤਿ ਸਤਿਗੁਰ ਸਬਦੁ, ਸਾਧਸੰਗਤਿ ਸਮਸਰਿ[੫] ਪਰਵਾਣਾ।
ਇਕ ਮਨਿ ਇਕੁ ਅਰਾਧਣਾ, ਦੁਤੀਆ ਨਾਸਤਿ ਭਾਵੈ ਭਾਣਾ।
ਗੁਰਮੁਖਿ ਹੋਦੈ ਤਾਣਿ ਨਿਤਾਣਾ ॥੨॥

ਭਾਈ ਗੁਰਦਾਸ, ਵਾਰ ੩੯

ਅਮਲੀ ਖਾਸੇ ਮਜਲਸੀ ਪਿਰਮੁ ਪਿਆਲਾ ਅਲਖੁ ਲਖਾਇਆ।
ਮਾਲਾ ਤਸਬੀ ਤੋੜਿ ਕੈ ਜਿਉ ਸਉ ਤਿਵੈ ਅਠੋਤਰੁ ਲਾਇਆ।
ਮੇਰੁ ਇਮਾਮੁ ਰਲਾਇ ਕੈ ਰਾਮੁ ਰਹੀਮੁ ਨ ਨਾਉਂ ਗਣਾਇਆ।
ਦੁਇ ਮਿਲਿ ਇਕੁ ਵਜੂਦੁ ਹੁਇ, ਚਉਪੜ ਸਾਰੀ ਜੋੜਿ ਜੁੜਾਇਆ।
ਸਿਵ ਸਕਤੀ ਨੋ ਲੰਘਿ ਕੈ ਪਿਰਮ ਪਿਆਲੇ ਨਿਜ ਘਰਿ ਆਇਆ।
ਰਾਜਸੁ ਤਾਮਸੁ ਸਾਤਕੋ[੬] ਤੀਨੋ ਲੰਘਿ ਚਉਥਾ ਪਦੁ[੭] ਪਾਇਆ।
ਗੁਰ ਗੋਵਿੰਦ ਖੁਦਾਇ ਪੀਰੁ ਗੁਰਸਿਖ ਪੀਰੁ ਮੁਰੀਦੁ ਲਖਾਇਆ।
ਸਚੁ ਸਬਦ ਪਰਗਾਸੁ ਕਰਿ ਸਬਦੁ ਸੁਰਤਿ ਸਚੁ ਸਚਿ ਮਿਲਾਇਆ।
ਸਚਾ ਪਾਤਿਸਾਹੁ ਸਚੁ ਭਾਇਆ[੮] ॥੧੧॥

---

੧ ਗੁਰਦੀਖਿਆ ਦੁਆਰਾ ਦੂਜਾ ਜਨਮ ਲੈ ਕੇ।
੨ ਗੁਰਦੀਖਿਆ। ੩ ਮਹੱਤਵ, ਬਜ਼ੁਰਗੀ।
੪ ਮਿਹਨਤ ਕਰ ਕੇ ਅਤੇ ਗੁਰ ਸਿੱਖਾਂ ਨਾਲ ਮਿਲ ਕੇ ਖਾਣਾ।
੫ ਗੁਰੁ ਸ਼ਬਦ ਅਤੇ ਗੁਰੁ ਸੰਗਤਿ ਦੋਵੇਂ ਤੁਲ ਗੁਰੂ ਰੂਪ ਹਨ।
੬ ਸਾਤਵਿਕ। ੭ ਤੁਰੀਯ ਪਦ, ਨਿਰਵਾਣ ਪਦ।
੮ ਪੌੜੀ ਦਾ ਸਾਰ ਇਹ ਹੈ—ਸਤਿਗੁਰੂ ਦੇ ਸਿੱਖ ਵਾਹਗੁਰੂ ਦੇ ਦਰਬਾਰੀ ਹਨ, ਉਨ੍ਹਾਂ ਨੇ ਪ੍ਰੇਮ ਦਾ ਪਯਾਲਾ ਪੀਤਾ ਹੈ। ਮੁਸਲਮਾਨਾਂ ਨੇ ਸੌ ਅਤੇ ਹਿੰਦੂਆਂ ਨੇ ਇਕ ਸੌ ਅੱਠ ਮਣਕੇ ਦੀ ਮਾਲਾ ਬਣਾ ਕੇ ਉਤੇ ਇਮਾਮ ਅਤੇ ਮੇਰੁ (ਵੱਡਾ ਮਣਕਾ) ਲਾਇਆ ਹੈ। ਦੋਵੇਂ ਰਹੀਮ ਅਤੇ ਰਾਮ ਦਾ ਜਾਪ ਜਪਦੇ ਹਨ। ਗੁਰਸਿੱਖਾਂ ਨੇ ਦੋਵੇਂ ਮਾਲਾ ਤਯਾਗ ਕੇ ਨਾਮ ਦਾ ਜਾਪ ਗਿਣਤੀ ਨਾਲ ਨਹੀਂ [ਮਾਲਾ] ਕੀਤਾ, ਅਰਥਾਤ ਵਾਹਗੁਰੂ ਨਾਲ ਵਹੀ-ਖਾਤਾ ਨਹੀਂ ਪਾਇਆ। ਉਹ ਸਵਾਸ ਸਵਾਸ ਅਤੇ ☛

ਕਬਿੱਤ—ਭਾਈ ਗੁਰਦਾਸ

**ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ,**
**ਸੋਈ ਪਰਵਾਰ ਬਿਖੈ ਸ੍ਰੇਸਟ ਬਖਾਨੀਐ।**
**ਬਨਜੁ ਬਿਉਹਾਰ ਸਾਚੋ ਸਾਹ ਸਨਮੁਖ ਸਦਾ,**
**ਸੋਈ ਤਉ ਬਨਉਟਾ[1] ਨਿਹਕਪਟ ਕੈ ਮਾਨੀਐ।**
**ਸੁਆਮਿ ਕਾਮ ਸਾਵਧਾਨ ਮਾਨਤ ਨਰੇਸ ਆਨ,**
**ਸੋਈ ਸੁਆਮਿ ਕਾਰਜੀ[2] ਪ੍ਰਸਿੱਧ ਪਹਿਚਾਨੀਐ।**
**ਗੁਰ ਉਪਦੇਸ ਪਰਵੇਸ ਰਿਦ ਅੰਤਰਿ ਹੈ,**
**ਸਬਦ ਸੁਰਤਿ ਸੋਈ ਸਿਖ ਜਗ ਜਾਨੀਐ[3] ॥੩੮੦॥**
**ਸਿਖ ਸੋਈ ਸੁਨਿ ਗੁਰ ਸਬਦ ਰਹਤ ਰਹੈ,**
**ਕਪਟ ਸਨੇਹ ਕੀਏ ਪਾਛੇ ਪਛੁਤਾਤ ਹੈ ॥੪੪੦॥**
**ਮਾਨਸਰ ਤਿਆਗਿ ਆਨ ਸਰ ਜਾਇ ਬੈਠੇ ਹੰਸੁ,**
**ਖਾਇ ਜਲ ਜੰਤ ਹੰਸ ਬੰਸਹਿ ਲਜਾਵਈ।**
**ਸਲਿਲ[4] ਬਿਛੋਹ ਭਏ ਜੀਅਤ ਜਉ ਰਹੈ ਮੀਨ,**
**ਕਪਟ ਸਨੇਹ ਕੈ ਸਨੇਹੀ ਨ ਕਹਾਵਈ।**
**ਬਿਨੁ ਘਨ ਬੂੰਦ ਜਉ ਅਨਤ ਜਲ ਪਾਨ ਕਰੈ,**
**ਚਾਤ੍ਰਿਕ ਸੰਤਾਨ ਬਿਖੈ ਲਾਛਨ[5] ਲਗਾਵਈ।**

---

☛ ਰੋਮ ਰੋਮ ਨਾਲ ਸਵਾਮੀ ਨੂੰ ਅਰਾਧਦੇ ਹਨ। "ਗੁਰਮੁਖਿ ਰੋਮ ਰੋਮ ਹਰਿ ਧਿਆਵੈ।" (ਸਿਧ ਗੋਸਟਿ) ਦੋਵੇਂ ਮਿਲ ਕੇ ਇਕ ਰੂਪ (ਸਿੱਖ) ਹੋ ਗਏ ਹਨ, ਪਰ ਚੌਪੜ ਦੀ ਨਰਦਾਂ ਵਾਂਗ ਦੋਹਾਂ ਦਾ ਜੋੜ ਜੁੜਿਆ ਹੈ, ਭਾਵ ਇਹ ਹੈ ਜਿਵੇਂ ਦੋ ਨਰਦਾਂ ਮਿਲੀਆਂ ਮਾਰ ਨਹੀਂ ਖਾਂਦੀਆਂ, ਤਿਵੇਂ ਪਰਸਪਰ ਪ੍ਰੇਮ ਹੋਣ ਕਰਕੇ ਸਿੱਖ ਵਿਕਾਰਾਂ ਅਤੇ ਵੈਰੀਆਂ ਤੋਂ ਅਜਿਤ ਹਨ। ਸ਼ਿਵਸ਼ਕਤਿ ਦੀ ਉਪਾਸ਼ਨਾ ਛੱਡ ਕੇ ਪ੍ਰੇਮ-ਰਸ ਪੀਂਦੇ ਅਤੇ ਸ੍ਵਰੂਪ ਨੂੰ ਲਖਦੇ ਹਨ, ਗੁਰਸਿੱਖਾਂ ਨੂੰ ਤੁਰੀਯ ਪਦ ਦੀ ਪ੍ਰਾਪਤੀ ਹੋਈ ਹੈ, ਹਿੰਦੂ ਅਤੇ ਮੁਸਲਮਾਨਾਂ ਵਿੱਚੋਂ ਆਏ ਸੱਜਣ ਸਿੱਖ ਅਤੇ ਮੁਰੀਦ ਨਾਵਾਂ ਨਾਲ ਬੁਲਾਏ ਜਾਂਦੇ ਹਨ, ਅਰ ਦੋਵੇਂ ਸਤਿਗੁਰਾਂ ਨੂੰ ਗੁਰੂ ਅਤੇ ਪੀਰ ਸ਼ਬਦ ਨਾਲ ਸੰਬੋਧਨ ਕਰਦੇ ਹਨ, ਸਚੇ ਪਾਤਸ਼ਾਹ (ਸਤਿਗੁਰੂ) ਨੂੰ ਕੇਵਲ ਸੱਚ ਪਸੰਦ ਹੈ।

੧ ਸ਼ਾਹੂਕਾਰ ਦਾ ਗੁਮਾਸ਼ਤਾ, ਮੁਨੀਮ। ੨ ਸਵਾਮੀ ਦਾ ਕੰਮ ਕਰਨ ਵਾਲਾ ਸੇਵਕ।

੩ ਜਿਸ ਦੇ ਚਿੱਤ ਵਿੱਚ ਗੁਰੂ ਦੇ ਉਪਦੇਸ਼ ਦਾ ਅਸਰ ਹੈ, ਅਤੇ ਜਿਸ ਦੀ ਸੁਰਤ ਗੁਰੁ ਸ਼ਬਦ ਵਿੱਚ ਲੀਨ ਹੈ, ਉਹੀ ਸਿੱਖ ਹੈ। [ਸਿੱਖ]

ਸਤਿ ਕਰਤਾਰ ਦੀ ਉਪਾਸਨਾ ਕਰਨਹਾਰੇ,
ਪੂਜੇ ਨਾਹਿ ਮਾਯਾ ਵਿਚਿ ਵਿਸ਼ਨੁ ਮਹੇਸ਼ ਕੋ।
ਉੱਦਮ ਸੇ ਲਛਮੀ ਕਮਾਵੈ ਆਪ ਖਾਵੈ ਭਲੇ,
ਔਰਨ ਖੁਲਾਵੈ ਕਰੈ ਨਿਤ ਹਿਤ ਦੇਸ਼ ਕੋ।
ਵਾਦ ਵੈਰ ਈਰਖਾ ਵਿਕਾਰ ਮਨ ਲਾਵੈ ਨਾਹਿ,
ਪਰਹਿਤ ਖੇਦ ਸਹੈ, ਦੇਵੈ ਨ ਕਲੇਸ਼ ਕੋ।
ਸਦਾਚਾਰੀ ਸਾਹਸੀ ਸੁਹ੍ਰਿਦ ਸਤਯਵ੍ਰਤ ਧਾਰੀ,
ਐਸੇ ਗੁਰੁ ਸਿੱਖ ਸਰਤਾਜ ਹੈ 'ਵ੍ਰਿਜੇਸ਼' ਕੋ।

੪ ਪਾਨੀ। ੫ ਦਾਗ।

ਚਰਨ ਕਮਲ ਅਲਿ ਗੁਰੁਸਿਖ ਮੋਖ ਹੁਇ,
ਆਨ ਦੇਵ ਸੇਵਕ ਹੁਇ ਮੁਕਤਿ ਨ ਪਾਵਈ ॥੪੬੩॥
ਜੈਸੇ ਪਤਿਬ੍ਰਤਾ ਪਰ ਪੁਰਖੈ ਨ ਦੇਖਿਓ ਚਾਹੈ,
ਪੂਰਨ ਪਤਿਬ੍ਰਤਾ ਕੈ ਪਤਿ ਹੀ ਕੈ ਧਿਆਨ ਹੈ।
ਸਰ ਸਰਿਤਾ ਸਮੁੰਦ੍ਰ ਚਾਤ੍ਰਿਕ ਨ ਚਾਹੈ ਕਾਹੂ,
ਆਸ ਘਨ ਬੂੰਦ ਪ੍ਰਿਅ ਪ੍ਰਿਅ ਗੁਨ ਗਿਆਨ ਹੈ।
ਦਿਨਕਰ[1] ਓਰ ਭੋਰ[2] ਚਾਹਤ ਨਹੀ ਚਕੋਰ,
ਮਨ ਬਚ ਕ੍ਰਮ ਹਿਮਕਰ[3] ਪ੍ਰਿਅ ਪ੍ਰਾਨ ਹੈ।
ਤੈਸੇ ਗੁਰਸਿਖ ਆਨ ਦੇਵ ਸੇਵ ਰਹਿਤ ਪੈ,
ਸਹਜ ਸੁਭਾਵ [4]ਨ ਅਵਗਿਆ ਅਭਿਮਾਨ ਹੈ ॥੪੬੬॥
ਦੋਇ ਦਰਪਨ ਦੇਖੈ ਏਕ ਸੈ ਅਨੇਕ ਰੂਪ,
ਦੋਇ ਨਾਵ ਪਾਵ ਧਰੈ ਪਹੁਚੈ ਨ ਪਾਰਿ ਹੈ।
ਦੋਇ ਦਿਸਾ ਗਹੇ ਗਹਾਏ ਸੈ ਹਾਥ ਪਾਉ ਟੂਟੈ,
ਦੁਰਾਹੇ ਦੁਚਿਤ ਹੋਇ ਭੂਲਿ ਪਗੁ ਧਾਰਿ ਹੈ। [ਗੁਰੂ]
ਦੋਇ ਭੂਪ ਤਾ ਕੋ ਗਾਉ ਪਰਜਾ ਨ ਸੁਖੀ ਹੋਤ,
ਦੋਇ ਪੁਰਖਨ ਕੀ ਨ ਕੁਲਾ ਬਧੂ ਨਾਰਿ ਹੈ।
ਗੁਰਸਿਖ ਹੋਇ ਆਨ ਦੇਵ ਸੇਵ ਟੇਵ[5] ਗਹੈ,
ਸਹੇ ਜਮ ਡੰਡੁ, ਧ੍ਰਿਗ ਜੀਵਨੁ ਸੰਸਾਰ ਹੈ ॥੪੬੭॥
ਦਰਸਨ ਦੀਪ ਦੇਖਿ ਹੋਇ ਨ ਮਿਲੈ ਪਤੰਗੁ,
ਪਰਚਾ ਬਿਹੂਨ ਗੁਰਸਿਖ ਨ ਕਹਾਵਈ।
ਸੁਨਤ ਸਬਦ ਧੁਨਿ ਹੋਇ ਨ ਮਿਲਤ ਮ੍ਰਿਗ,
ਸਬਦ ਸੁਰਤਿ ਹੀਨ ਜਨਮੁ ਲਜਾਵਈ।
ਗੁਰ ਚਰਨਾਮ੍ਰਿਤ ਕੈ ਚਾਤ੍ਰਿਕੁ ਨ ਹੋਇ ਮਿਲੈ,
ਰਿਦੈ ਨ ਬਿਸਵਾਸੁ ਗੁਰ ਦਾਸ ਹੁਇ ਨ ਹਸਾਵਈ।
ਸਤਿ ਰੂਪ ਸਤਿ ਨਾਮੁ ਸਤਿਗੁਰ ਗਿਆਨ ਧਿਆਨ,
ਏਕ ਟੇਕ ਸਿਖ ਜਲ ਮੀਨ ਹੁਇ ਦਿਖਾਵਈ ॥੫੫੧॥

੧ ਸੂਰਜ।
੨ ਥੋੜ੍ਹਾ ਜਿਹਾ ਭੀ।
੩ ਚੰਦਰਮਾ।
੪ ਜਗਤ ਗੁਰੂ ਦਾ ਸਿੱਖ ਹੋਣ ਕਰ ਕੇ ਅਭਿਮਾਨੀ ਨਹੀਂ ਅਤੇ ਨਾ ਕਿਸੇ ਦਾ ਅਨਾਦਰ ਕਰਦਾ ਹੈ, ਜਿਵੇਂ ਪਤਿਵ੍ਰਤਾ ਪਤਿਪਰਾਯਣਾ ਹੋਣ ਤੇ ਭੀ ਕਿਸੇ ਦਾ ਅਪਮਾਨ ਨਹੀਂ ਕਰਦੀ।
੫ ਟੇਕ, ਆਧਾਰ।

ਭਾਈ ਬਾਲੇ ਵਾਲੀ ਜਨਮ ਸਾਖੀ

[1]ਸਿੱਖ ਨਿਰਮਲ ਉਹ ਹੈਨ ਜਿਨ੍ਹਾਂ ਗੁਰੂ ਤੋਂ ਬਿਨਾਂ ਹੋਰ ਕੁਝ ਨਹੀਂ ਜਾਤਾ ਤੇ ਗੁਰੂ ਨਿਰਮਲ ਓਹ ਹੈਨ ਜੋ ਸਿੱਖਾਂ ਦੀਆਂ ਕਾਰਾ ਭੇਟਾਂ ਨਹੀਂ ਲੈਂਦੇ[2]। ਜਿਸ ਗੁਰੁ ਹੋਇ ਕਰ ਮਲੀਨ ਬਿਹਾਰ ਵਾਲੇ ਦਾ ਅਹਾਰ[3] ਕੀਤਾ, ਸੋ ਗੁਰੂ ਮਲੀਨ ਹੈ ਅਤੇ ਜੋ ਗੁਰੂ ਦੇ ਬਚਨਾਂ ਤੇ ਨਹੀਂ ਤੁਰਦਾ, ਓਹ ਸਿੱਖ ਭੀ ਮਲੀਨ ਹੈ[4]।

ਗੁਰੁ ਪ੍ਰਤਾਪ ਸੂਰਜ, ਰਾਸਿ ੧, ਅੰਸੂ ੬੪

[5]ਗੁਰੂ ਬਾਕ ਦ੍ਰਿੜ੍ਹ ਜਿਨ ਕਰਿ ਮਾਨੇ। ਸੋ ਮਮ ਪਯਾਰੋ ਸਿੱਖਯ ਮਹਾਨੇ ॥੪੫॥
ਜਾਗਹਿ ਜਾਮ ਜਾਮਨੀ[6] ਰਹੇ। ਮੱਜਨ ਕਰਿ ਇਕੰਤ ਹੁਇ ਬਹੇ।
ਮੋਰਿ ਸਰੂਪ ਰਿਦੇ ਮੋਂ ਧਾਰੇ। ਗੁਰਬਾਨੀ ਕੋ ਰਿਦੇ ਬਿਚਾਰੇ ॥੪੬॥
ਮਨ ਦ੍ਰਿੜ ਕਰਿ ਕੈ ਸੁਰਤਿ ਟਿਕਾਵੈ। ਪ੍ਰਾਤਿ ਹੋਤਿ ਲੌ ਨਾਮ ਅਲਾਵੈ।

[ਸਿੱਖ ਦੇ ਕਰਮ]

ਧਰਮ ਕਿਰਤ ਕਰਿ ਸੰਤਨ ਸੇਵੈ। ਪਰ ਤ੍ਰਿਯ ਪਰ ਧਨ ਕਬਹੁ ਨ ਲੇਵੈ ॥੪੭॥
ਨਿੰਦਾ ਝੂਠ ਨ ਨਿਠੁਰ[7] ਬਖਾਨੈ। ਪਰ ਦੁਖ ਦੁਖ, ਪਰ ਸੁਖ ਸੁਖ ਮਾਨੈ।
ਛੁਧਾ ਬਿਨਾ ਨਹਿੰ ਖੈਬੋ ਕਰੈ। ਨੀਂਦ ਬਿਨਾ ਨਹਿੰ ਸੁਪਤਨ ਪਰੈ[8] ॥੪੮॥
ਜੇ ਸੁਪਤਹਿ ਨਿਜ ਅਵਧਿ ਘਟਾਵਹਿ। ਛੁਧਿ ਬਿਨ ਖਾਇ ਰੋਗ ਉਪਜਾਵਹਿ।
ਹੋਹਿ ਨ ਸੱਤਿ ਨਾਮ ਕੋ ਸਿਮਰਨ। ਸਾਸਿ ਸਾਸਿ ਜਪੁ, ਬਿਸਰ ਨ ਇਕ ਛਿਨ ॥੪੯॥
ਪਰਮੇਸੁਰ ਕਾ ਭਾਣੋ ਮਾਨਹਿਂ। ਨਹੀਂ ਦੋਸ਼ੁ ਪ੍ਰਭੁ ਮਹਿਂ ਕਬਿ ਠਾਨਹਿਂ।
ਆਛੋ ਜਾਨ ਮੁਦਤਿ ਚਿਤ ਰਹੈ। ਤਨ ਹੰਤਾ ਕੋ ਨਿਤਿਪ੍ਰਤਿ ਦਹੈ ॥੫੦॥
ਕਾਮ ਨ ਕ੍ਰੋਧ ਨ ਲੋਭ ਨ ਧਾਰੈ। ਯਥਾ ਲਾਭ ਸੰਤੁਸ਼ਟ ਬਿਚਾਰੈ।
ਆਛੋ ਕਰਮ ਦਿਖਾਇ ਨ ਚਾਹੈ। ਲਾਭ ਘਟੈ ਪਾਖੰਡ ਇਸ ਮਾਂਹੈ ॥੫੧॥
ਨਾਮ ਦਾਨ ਇਸਨਾਨ ਨ ਤਯਾਗਹਿ। ਨਿਤਿਪ੍ਰਤਿ ਇਨਹੀ ਸੋਂ ਅਨੁਰਾਗਹਿ।
ਹਰਿ ਗੁਰ ਕੀ ਨਿੰਦਾ ਨਹਿਂ ਸੁਨੈ। ਭਾਗਹਿ ਤਹਿਂ ਤੇ, ਕੈ ਤਿਸੁ ਹਨੈ ॥੫੨॥
ਛਰ ਮਤਸਰ ਤ੍ਰਿਸ਼ਨਾ ਕੋ ਤਜਿ ਕੈ। ਨਿਜ ਆਛੋ ਜਾਨਹਿਂ ਹਰਿ ਭਜਿ ਕੈ।
ਸੁਖ ਪਰਲੋਕ ਚਾਹਿ ਕਰਿ ਸਦਾ। ਜਗ ਸੁਖ ਮਹਿਂ ਉਰਝਹਿ ਨਹਿਂ ਕਦਾ ॥੫੩॥

---

੧ ਗੁਰੂ ਅੰਗਦ ਸਾਹਿਬ ਦਾ ਭਾਈ ਬਾਲੇ ਨੂੰ ਉਪਦੇਸ਼।
੨ ਇਸ ਉਪਦੇਸ਼ ਨੂੰ ਪੜ੍ਹ ਕੇ ਉਨ੍ਹਾਂ ਨੂੰ ਸ਼ਰਮ ਕਰਨੀ ਚਾਹੀਏ, ਜੋ ਆਪਣੇ ਤਾਈਂ ਗੁਰੂ ਸਦਾ ਕੇ ਕਾਰ ਭੇਟ ਟੈਕਸ ਦੀ ਤਰ੍ਹਾਂ ਉਗਰਾਹੁੰਦੇ ਹਨ। ਸਿੱਖ ਧਰਮ ਵਿੱਚ ਐਸੇ ਆਦਮੀ [ਕਾਰ ਭੇਟ] 'ਮਸੰਦ' ਕਹੇ ਜਾਂਦੇ ਹਨ, ਜਿਨ੍ਹਾਂ ਨਾਲ ਵਰਤਣ ਦਾ ਦਸਵੇਂ ਗੁਰੂ ਦਾ ਹੁਕਮ ਨਹੀਂ।
੩ ਜੋ ਧਰਮ ਦੀ ਕਮਾਈ ਨਹੀਂ ਕਰਦੇ ਉਹ ਮਲੀਣ ਵਿਹਾਰ ਵਾਲੇ ਹਨ।
੪ ਗੁਰੂ ਸਿੱਖਾਂ ਨੂੰ ਗੁਰਬਚਨਾਂ ਪਰ ਅਮਲ ਕਰ ਕੇ 'ਨਿਰਮਲ' ਪਦ ਦੇ ਅਧਿਕਾਰੀ ਹੋਣਾ ਚਾਹੀਏ।
੫ ਭਾਈ ਬੁੱਢਾ ਜੀ ਆਦਿਕ ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਸਿੱਖੀ ਦੀ ਰਹਿਣੀ ਕੀ ਹੈ ? ਇਸ ਦੇ ਉੱਤਰ ਵਿੱਚ ਗੁਰੂ ਅਮਰਦਾਸ ਸਾਹਿਬ ਫੁਰਮਾਉਂਦੇ ਹਨ।
੬ ਪਹਿਰ ਰਾਤ ਰਹਿੰਦੀ ਜਾਗੇ। ੭ ਕਠੋਰ, ਕੌੜਾ।
੮ ਜਿਤਨਾ ਸਮਾਂ ਅਰੋਗਤਾ ਵਾਸਤੇ ਸੌਣ ਦਾ ਹੈ, ਉਸ ਤੋਂ ਵਧ ਜੋ ਸੌਂਦਾ ਹੈ, ਉਹ ਆਪਣਾ ਅਮੁੱਲਾ ਸਮਾਂ ਵ੍ਰਿਥਾ ਗਵਾਉਂਦਾ ਹੈ ਅਤੇ ਉਮਰ ਦੇ ਹਿੱਸੇ ਨੂੰ ਅਕਾਰਥ ਖੋ ਦਿੰਦਾ ਹੈ।

ਗੁਰ ਸੇਵਨ ਹਰਿ ਸਿਮਰਨ ਕਰਨੋ। ਇਸ ਤੇ ਨੀਕੋ ਅਪਰ ਨ ਬਰਨੋ।
ਸ਼ੁਭ ਮਤਿ ਇਨ ਕਉ ਤਯਾਗਹਿ ਨਾਂਹੀ। ਮਿਲਯੋ ਰਹੇ ਸਤਿਸੰਗਤਿ ਮਾਂਹੀ ॥੫੪॥
ਗੁਰਬਾਨੀ ਸੋ ਮਨੁ ਅਨੁਰਾਗਹਿ। ਪਠਤਿ ਸੁਨਤਿ ਜਬਿ ਮੀਠੀ ਲਾਗਹਿ।
ਤਬਿ ਜਾਨਹਿ ਮਮ ਹੁਇ ਕੱਲਯਾਨਹਿ। ਸੁਨਿ ਗੁਰ ਸ਼ਬਦ ਕਮਾਵਨ ਠਾਨਹਿ ॥੫੫॥
ਇਮਿ ਗੁਰ ਕਹੀ, ਸੁਨੀ ਦੈ ਕਾਨ[1]। ਗੁਰ ਸਿੱਖਯਾ ਸਿੱਖਯਨ ਸੁਖਦਾਨ।
ਧਰੀ ਰਿਦੇ ਮਹਿਂ ਜੋ ਬਡਿ ਭਾਗੀ। ਸੱਤਯ ਨਾਮੁ ਜਪਿਬੇ ਲਿਵ ਲਾਗੀ ॥੫੬॥

## ਸਿੱਖ ਗੁਰੂ ਦਾ ਰੂਪ ਹੈ[2]

[੪੪੪] ਆਸਾ ਮਹਲਾ ੪, ਛੰਤ (੨)

ਗੁਰੂ ਸਿਖੁ, ਸਿਖੁ ਗੁਰੂ ਹੈ ਏਕੋ, ਗੁਰ ਉਪਦੇਸੁ ਚਲਾਏ[3] ॥

ਰਹਤਨਾਮਾ ਭਾਈ ਦੇਸਾ ਸਿੰਘ

ਗੁਰੂ ਸਰੂਪ ਖਾਲਸਾ ਹਈਏ। ਜਾਂ ਕੀ ਟਹਲ ਪਰਮ ਸੁਖ ਲਈਏ।

ਗੁਰੁ ਪ੍ਰਤਾਪ ਸੂਰਜ, ਐਨ ੨, ਅੰਸੂ ੨੩

ਸਿੰਘ ਸੁ ਰਹਤ ਪੰਚ ਜਹਿਂ ਮਿਲੇਂ। ਮਮ ਸਰੂਪ ਸੋ ਦੇਖਹੁ ਭਲੇ। (੧੨)

## ਸਿੱਖ ਗੁਰੂ ਦੀ ਸੰਤਾਨ ਹੈ

[੮੨] ਸਿਰੀਰਾਗੁ ਮਹਲਾ ੪ (ਵਣਜਾਰਾ)

ਪਿਤਾ ਜਾਤਿ ਤਾ ਹੋਈਐ, ਗੁਰੁ ਤੁਠਾ ਕਰੇ ਪਸਾਉ[4] ॥

[੩੧੨] ਮਹਲਾ ੪, ਵਾਰ ਗਉੜੀ ੧ (੨੦)

ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ, ਜਿਨ ਹਿਰਦੈ ਨਾਮੁ ਸਮਾਰਿਆ ॥
ਜਨ ਨਾਨਕ ਕੇ ਗੁਰਸਿਖ ਪੁਤਹਹੁ, ਹਰਿ ਜਪਿਅਹੁ ਹਰਿ ਨਿਸਤਾਰਿਆ ॥੨॥

[੯੪੦] ਰਾਮਕਲੀ, ਸਿਧ ਗੋਸਟਿ ਮਹਲਾ ੧ (੨੦)

ਸਤਿਗੁਰ ਕੈ ਜਨਮੇ ਗਵਨੁ[5] ਮਿਟਾਇਆ ॥

[੧੩੧੦] ਕਾਨੜਾ ਅਸਟਪਦੀ ਮਹਲਾ ੪ (੪)

ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ,
ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ ॥੨॥

---

੧ ਧਿਆਨ (ਤਵੱਜੋ) ਨਾਲ ਗੁਰੂ ਸਿਖਿਆ ਸੁਣੀ। ੨ ਇਸ ਸੰਬੰਧ ਵਿੱਚ ਦੇਖੋ, ਗੁਰੂ ਚੇਲਾ।
੩ ਜੋ ਗੁਰੂ ਉਪਦੇਸ਼ ਨਾਲ ਚਲਦਾ ਹੈ, ਉਹ ਸਿੱਖ ਗੁਰੂ ਰੂਪ ਹੈ।
੪ ਜਦ ਗੁਰੂ, ਸਿੱਖ ਦੀ ਕਰਣੀ 'ਤੇ ਪ੍ਰਸੰਨ ਹੋ ਕੇ ਸਿੱਖੀ ਸਿਦਕ ਬਖਸ਼ਦਾ ਹੈ।
੫ ਆਵਾ-ਗਮਨ, ਜਨਮ ਮਰਨ।

ਭਾਈ ਗੁਰੁਦਾਸ, ਵਾਰ ੨੬

**ਸਤਿਗੁਰ ਵੰਸੀ ਪਰਮ ਹੰਸੁ, ਗੁਰੁ ਸਿਖ ਹੰਸ ਵੰਸੁ ਨਿਬਹੰਦਾ।**
**ਪਿਅ ਦਾਦੇ ਦੇ ਰਾਹਿ ਚਲੰਦਾ ॥੨੯॥**

ਭਾਈ ਗੁਰੁਦਾਸ ਵਾਰ ੨੯

**ਚਾਰਿ ਵਰਨ ਇਕ ਵਰਨ ਹੋਇ ਗੁਰਸਿਖ ਵੜੀਅਨਿ ਗੁਰਮੁਖਿ ਗੋਤੇ[1]।...**
**ਸਾਧਸੰਗਤਿ ਮਿਲਿ ਦਾਦੇ ਪੋਤੇ ॥੫॥**

## ਸਿੱਖ ਦੀ ਗੁਰੁਭਾਈਆਂ ਨਾਲਿ ਪ੍ਰੀਤਿ ਅਤੇ ਭ੍ਰਾਤ੍ਰਿ ਭਾਵ[2]

{੬੪੮} ਵਾਰ ਸੋਰਠਿ ਮਹਲਾ ੪ (੧੪)

**ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ ॥**
**ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥**

ਭਾਈ ਗੁਰਦਾਸ, ਵਾਰ ੨੦

**ਗੁਰਸਿਖਾਂ ਗੁਰਸਿਖ ਮੇਲਿ ਮਿਲਾਇਆ।**
**ਭਾਇ ਭਗਤਿ ਗੁਰਪੁਰਬ ਕਰੈ ਕਰਾਇਆ।**
**[3]ਗੁਰਸਿਖ ਦੇਵੀ ਦੇਵ ਜਠੇਰੇ ਭਾਇਆ।**
**ਗੁਰਸਿਖ ਮਾਂ ਪਿਉ ਵੀਰ[4] ਕੁਟੰਬ ਸਬਾਇਆ।**
**ਗੁਰਸਿਖ ਖੇਤੀ ਵਣਜੁ ਲਾਹਾ ਪਾਇਆ।**
**ਹੰਸ ਵੰਸ[5] ਗੁਰਸਿਖ ਗੁਰਸਿਖ ਜਾਇਆ ॥੭॥**

ਭਾਈ ਗੁਰੁਦਾਸ, ਵਾਰ ੩੯

**ਸਚਾ ਸਾਕ ਨ ਵਿਛੜੈ, ਸਾਧਸੰਗਤਿ ਗੁਰਭਾਈ ਭਤਾ[6] ॥**
**ਭੋਗ ਭੁਗਤਿ ਵਿਚਿ, ਜੋਗ ਜੁਗਤਾ ॥੧੯॥**

---

੧ ਸਨਮੁਖ (ਗੁਰੁਮੁਖ) ਗੋਤ੍ਰ ਵਿੱਚ ਸ਼ਾਮਲ ਹੋ ਗਏ ਹਨ। ੨ ਦੇਖੋ, ਸਿੱਖੀ ਦਾ ਨਾਤਾ।
੩ ਦੇਵੀ ਦੇਵਤਾ ਅਤੇ ਜਠੇਰਿਆਂ ਦੀ ਪੂਜਾ ਤੋਂ ਵਧ ਕੇ ਗੁਰੁਸਿੱਖਾਂ ਦੀ ਸੇਵਾ ਭਾਈ ਹੈ।
੪ ਸਹੋਦਰ, ਸਕਾ ਭਾਈ। ੫ ਗੁਰੁਵੰਸ਼ੀ, ਪਰਮ ਕੁਲੀਨ।
੬ ਭ੍ਰਾਤਾ, ਗੁਰੁਭਾਈਆਂ ਦਾ ਸਾਕ ਉੱਪਰ ਲਿਖੇ ਸਭ ਸਾਕਾਂ ਤੋਂ ਵੱਧ ਕੇ ਹੈ। [ਭਾਈ ਪਦਵੀ] ਜੋ ਸਿੱਖ ਆਪਸ ਵਿੱਚ ਸਕੇ ਭਾਈਆਂ ਜਿਹਾ ਪਿਆਰ ਨਹੀਂ ਰੱਖਦੇ, ਉਹ ਗੁਰੁਸਿੱਖੀ ਤੋਂ ਪਤਿਤ ਹਨ। ਗੁਰੂ ਸਾਹਿਬ ਨੇ ਭ੍ਰਾਤ੍ਰਿ-ਭਾਵ ਨੂੰ ਪੱਕਾ ਕਰਨ ਲਈ ਸਿੱਖ ਕੌਮ ਵਿੱਚ 'ਭਾਈ' ਸ਼ਬਦ ਦਾ ਪ੍ਰਚਾਰ ਕੀਤਾ ਹੈ। ਕਈ ਅਗਿਆਨੀ, 'ਭਾਈ' ਸ਼ਬਦ ਕੇਵਲ ਗ੍ਰੰਥੀ ਗੁਰਦੁਆਰੀਏ ਅਤੇ ਰਾਗੀ ਆਦਿਕਾਂ ਲਈ ਹੀ ਵਰਤਦੇ ਹਨ, ਪਰ ਇਹ ਉਨ੍ਹਾਂ ਦੀ ਭੁੱਲ ਹੈ। ਸਿੱਖਾਂ ਵਿੱਚ ਧਰਮ ਸੰਬੰਧੀ "ਭਾਈ ਸਾਹਿਬ" ਪਰਮ ਉੱਚ ਪਦਵੀ ਹੈ। ਪੁਰਾਣੇ ਸਿੰਘ ਆਪਸ ਵਿੱਚ ਇਕ ਦੂਜੇ ਨੂੰ 'ਭਾਈ ਸਾਹਿਬ' ਕਹਿੰਦੇ ਅਤੇ ਲਿਖਦੇ ਸੇ, ਜਿਸ ਤੋਂ ਵੱਡੇ ਛੋਟੇ, ਊਚ ਨੀਚ ਦਾ ਵਿਤਕਰਾ ਨਾ ਰਹੇ। ਸਾਡੇ ਪਿਤਾ ਸਤਿਗੁਰੂ ਭੀ ਆਪਣੇ ਪਿਆਰੇ ਸਿੱਖਾਂ ਨੂੰ 'ਭਾਈ' ਦੀ ਪਦਵੀ ਨਾਲ ਸੰਬੋਧਨ ਕਰਦੇ ਸੇ, ਜਿਹਾ ਕਿ ਇਤਿਹਾਸ ਤੋਂ ਪ੍ਰਗਟ ਹੁੰਦਾ ਹੈ, ਯਥਾ—ਭਾਈ ਮਰਦਾਨਾ, ਭਾਈ ਬਾਲਾ, ਭਾਈ ਪਾਰੋ, ਭਾਈ ਬੁੱਢਾ, ਭਾਈ ਗੁਰੁਦਾਸ, ਭਾਈ ਬਹਿਲੋ, ਭਾਈ ਭਗਤੂ, ਭਾਈ ਗੋਰਾ ☛

ਪ੍ਰੇਮ ਸੁਮਾਰਗ (੨੬੧)

**ਜੇ ਕੋਈ ਸਿਖ ਖ਼ਾਲਸੇ ਕੇ[1] ਹੋਣਗੇ ਸੋ ਆਪਸ ਮੇ ਪਿਆਰ ਕਰਨ ਅਰੁ ਨੇਕ ਬਦ ਨੋਂ[2] ਇਕੱਠੇ ਹੋਇ ਜਾਣ ਅਰੁ ਜੇ ਇਕਸ ਸਿੱਖ ਉੱਪਰ ਆਇ ਬਣੇ[3] ਤਾਂ ਸਭ ਇਕੱਠੇ ਜੀਉ ਦੇਣੇ ਨੂੰ ਤਿਆਰ ਹੋਣ, ਤਬ ਉਨ੍ਹਾਂ ਸਿੱਖਾਂ ਨੂੰ ਸਿੱਖੀ ਦਾ ਫਲ ਹੋਵੈ।**

ਨਵੀਨ ਪੰਥ ਪ੍ਰਕਾਸ਼, ਅਧਜਾਯ ੬੪

**ਆਪਸ ਮਾਹਿ ਪਜਾਰ ਸਭ ਰਾਖੈਂ ਜੈਸ ਸਹੋਦਰ ਭਾਈ।**
**ਪੇਖਿ ਸਿੰਘ ਕੋ ਸਿੰਘ ਖੁਸ਼ੀ ਹ੍ਵੈ ਕਰੈ ਪਜਾਰ ਅਧਿਕਾਈ।**

ਗੁਰੁ ਪ੍ਰਤਾਪ ਸੂਰਜ, ਰੁਤ ੩, ਅੰਸੂ ੩

**[4]ਕਰਤਿ ਭਜਨ ਕੋ ਪ੍ਰੇਮ ਵਧਾਵੈਂ। ਚਾਂਪੈਂ ਪਗ, ਜੋ ਮਗ ਥਕ ਜਾਵੈ।**
**ਭਾਉ ਪਰਸਪਰ ਭਾ ਅਧਿਕਾਈ। ਨਿਜ ਕਰ ਸਿਖ, ਸਿਖ ਕੇ ਮੁਖ ਪਾਈ ॥੩੨॥**
**ਆਪਸ ਮਹਿਂ ਮਰਦਤਿ ਹੈਂ ਅੰਗ। ਮੱਜਨ ਕਰਿਵਾਵਹਿਂ ਹਿਤ ਸੰਗ।**
**ਸਿਖ ਕੇ ਲੈ ਸਿਖ ਬਸਤ੍ਰ ਪਖਾਰੈ। ਹਸ ਕਰਿ ਮਿਲਹਿਂ ਪ੍ਰੇਮ ਉਰ ਧਾਰੈ ॥੩੩॥**
**ਭੋਜਨ ਇਕ ਸਥਾਨ ਸਭਿ ਕਰਿਹੀਂ। ਕਰਿ ਅਰਦਾਸ ਧਜਾਨ ਕੋ ਧਰਿਹੀਂ।**
**ਉਠੈਂ ਪ੍ਰਾਤਿ ਬਡ, ਕਰੈਂ ਸ਼ਨਾਨ। ਬਸਤ੍ਰ ਸ਼ਸਤ੍ਰ ਤੇ ਹੁਇ ਸਵਧਾਨ ॥੩੪॥**

# ਸਿੱਖ ਦੀ ਗੁਰੂ ਨਾਲ ਪ੍ਰੀਤਿ

[੮੩] ਮਃ ੨, ਵਾਰ ਸਿਰੀਰਾਗ (੩)

**[5]ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ ॥੨॥**

[੭੫੭] ਸੂਹੀ ਮਹਲਾ ੪, ਅਸਟਪਦੀ (੧)

**ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ,**
**ਹਉ ਤਿਸੁ ਪਹਿ ਆਪੁ ਵੇਚਾਈ ॥੧॥ ਦਰਸਨੁ ਹਰਿ ਦੇਖਣ ਕੈ ਤਾਈ ॥**
**ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ, ਹਰਿ ਹਰਿ ਨਾਮੁ ਧਿਆਈ ॥੧॥ ਰਹਾਉ ॥**
**ਜੇ ਸੁਖੁ ਦੇਹਿ ਤ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ ॥੨॥**
**ਜੇ ਭੁਖ ਦੇਹਿ ਤ ਇਤ ਹੀ ਰਾਜਾ, ਦੁਖ ਵਿਚਿ ਸੂਖ ਮਨਾਈ ॥੩॥**

---

☞ ਭਾਈ ਰੂਪ ਚੰਦ, ਭਾਈ ਨੰਦ ਲਾਲ, ਭਾਈ ਰਾਮ ਕੁੰਵਰ, ਭਾਈ ਦਇਆ ਸਿੰਘ, ਭਾਈ ਤਿਲੋਕ ਸਿੰਘ, ਭਾਈ ਰਾਮ ਸਿੰਘ, ਭਾਈ ਮਨੀ ਸਿੰਘ, ਭਾਈ ਪਰਮ ਸਿੰਘ ਅਤੇ ਭਾਈ ਧਰਮ ਸਿੰਘ ਆਦਿਕ।

੧ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ। ੨ ਸੁਖ ਦੁੱਖ ਵਿੱਚ। ੩ ਮੁਸੀਬਤ ਆ ਪਵੇ।

੪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਜੋ ਸਿੱਖਾਂ ਦਾ ਆਪਸ ਵਿੱਚ ਪਿਆਰ ਅਤੇ ਪਵਿੱਤਰ ਰਹਿਤ ਸੀ, ਉਹ ਲਿਖਦੇ ਹਨ।

੫ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਪੁਰ ਗੁਰੂ ਅੰਗਦ ਸਾਹਿਬ ਨੇ ਇਹ ਸਲੋਕ ਉਚਾਰਣ ਕੀਤਾ ਹੈ।

ਤਨੁ ਮਨੁ ਕਾਟਿ ਕਾਟਿ ਸਭੁ ਅਰਪੀ, ਵਿਚਿ ਅਗਨੀ ਆਪੁ ਜਲਾਈ ॥੪॥
ਪਖਾ ਫੇਰੀ ਪਾਣੀ ਢੋਵਾ, ਜੋ ਦੇਵਹਿ ਸੋ ਖਾਈ ॥੫॥
ਨਾਨਕੁ ਗਰੀਬੁ ਢਹਿ ਪਇਆ ਦੁਆਰੈ, ਹਰਿ ਮੇਲਿ ਲੈਹੁ ਵਡਿਆਈ ॥੬॥
ਅਖੀ ਕਾਢਿ ਧਰੀ ਚਰਣਾ ਤਲਿ, ਸਭ ਧਰਤੀ ਫਿਰਿ ਮਤ ਪਾਈ ॥੭॥
ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ, ਜੇ ਮਾਰਿ ਕਢਾਹਿ ਭੀ ਧਿਆਈ ॥੮॥
ਜੇ ਲੋਕੁ ਸਲਾਹੇ ਤਾ ਤੇਰੀ ਉਪਮਾ, ਜੇ ਨਿੰਦੈ ਤ ਛੋਡਿ ਨ ਜਾਈ ॥੯॥
ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ ਆਖਉ[1], ਤੁਧੁ ਵਿਸਰਿਐ ਮਰਿ ਜਾਈ ॥੧੦॥
ਵਾਰਿ ਵਾਰਿ ਜਾਈ ਗੁਰ ਊਪਰਿ, ਪੈ ਪੈਰੀ ਸੰਤ ਮਨਾਈ ॥੧੧॥...
ਝਖੜੁ ਝਾਗੀ[2] ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ, ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥
ਜਿਉ ਪ੍ਰਾਣੀ[3] ਜਲ ਬਿਨੁ ਹੈ ਮਰਤਾ, ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥
ਜਿਉ ਧਰਤੀ ਸੋਭ ਕਰੇ ਜਲੁ ਬਰਸੈ, ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥...
ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ, ਸੋਇਆ ਮਨੁ ਜਾਗਾਈ ॥੨੩॥...
ਜੇ ਗੁਰੁ ਝਿੜਕੇ ਤ ਮੀਠਾ ਲਾਗੈ[4] ਜੇ ਬਖਸੇ ਤ ਗੁਰ ਵਡਿਆਈ ॥੨੫॥...
ਪਾਲਾ ਕਕਰੁ ਵਰਫ ਵਰਸੈ, ਗੁਰਸਿਖੁ ਗੁਰ ਦੇਖਣ ਜਾਈ ॥੨੭॥
ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ, ਵਿਚਿ ਅਖੀ ਗੁਰ ਪੈਰ ਧਰਾਈ ॥੨੮॥
ਅਨੇਕ ਉਪਾਵ ਕਰੀ ਗੁਰ ਕਾਰਣਿ, ਗੁਰ ਭਾਵੈ ਸੋ ਥਾਇ ਪਾਈ ॥੨੯॥
ਰੈਣਿ ਦਿਨਸੁ ਗੁਰ ਚਰਣ ਅਰਾਧੀ, ਦਇਆ ਕਰਹੁ ਮੇਰੇ ਸਾਈ ॥੩੦॥
ਨਾਨਕ ਕਾ ਜੀਉ ਪਿੰਡੁ ਗੁਰੂ ਹੈ, ਗੁਰ ਮਿਲਿ ਤ੍ਰਿਪਤਿ ਅਘਾਈ ॥੩੧॥
ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ, ਜਤ ਕਤ ਤਤ ਗੋਸਾਈ ॥੩੨॥

ਭਾਈ ਗੁਰਦਾਸ, ਵਾਰ ੨੭

ਚੰਦ ਚਕੋਰ ਪਰੀਤ ਹੈ ਲਾਇ ਤਾਰ[5] ਨਿਹਾਲੇ।
ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।
ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।
ਮੋਰ ਬਬੀਹੇ ਬੋਲਦੇ ਵੇਖਿ ਬਦਲੰ ਕਾਲੇ।
ਨਾਰਿ ਭਤਾਰ ਪਿਆਰੁ ਹੈ, ਮਾਂ ਪੁਤ ਸਮ੍ਹਾਲੇ।
ਪੀਰ ਮੁਰੀਦਾ ਪਿਰਹੜੀ[6] ਓਹੁ ਨਿਬਹੈ ਨਾਲੇ ॥੪॥

੧ ਜੇ ਤੂੰ ਵੱਲ ਰਹੇਂ, ਅਥਵਾ ਜੇ ਤੇਰੇ ਨਾਲ ਬਣੀ ਰਹੇ, ਤਾਂ ਭਾਵੇਂ ਕੋਈ ਕੁਝ ਕਹੇ, ਸਾਨੂੰ ਉਸ ਦੀ ਜ਼ਰਾ ਪਰਵਾਹ ਨਹੀਂ। ੨ ਅਨ੍ਹੇਰੀ-ਤੂਫ਼ਾਨ। ੩ ਜਲ-ਜੀਵ।
੪ ਕਿਉਂਕਿ ਗੁਰੂ, ਸਿੱਖ ਦੇ ਹਿੱਤ ਵਾਸਤੇ ਝਿੜਕਦਾ ਹੈ। ੫ ਟਕ-ਧਿਆਨ।
੬ ਪ੍ਰੀਤਿ, ਮੁਹੱਬਤ।

# ਸਿੱਖ ਧਰਮ (ਗੁਰੁ ਦਰਸ਼ਨ)[੧]

ਪਰਮ ਪਿਤਾ ਵਾਹਗੁਰੂ ਦੀ ਪ੍ਰੇਰਨਾ ਨਾਲ ਗੁਰੂ ਨਾਨਕ ਦੇਵ ਦ੍ਵਾਰਾ ਪ੍ਰਚੱਲਿਤ ਹੋਏ ਨਿਰਮਲ (ਖ਼ਾਲਸਾ) ਧਰਮ ਦਾ ਨਾਉਂ ਸਿੱਖ ਧਰਮ ਹੈ, ਜੋ ਗੁਰੂਆਂ ਦੇ ਗੁਰੂ ਕਰਤਾਰ ਦੀ ਸਿਖਿਆ ਅਨੁਸਾਰ ਜੀਵਨ ਵਿਤੀਤ ਕਰਦਾ ਹੈ ।

[੩੬੦] ਆਸਾ ਮਹਲਾ ੩ (੪੦)

ਹਰਿ ਦਰਸਨੁ ਪਾਵੈ ਵਡਭਾਗਿ[੧] ॥ ਗੁਰ ਕੈ ਸਬਦਿ ਸਚੈ ਬੈਰਾਗਿ[੨] ॥
ਖਟੁ ਦਰਸਨੁ ਵਰਤੈ ਵਰਤਾਰਾ[੩] ॥ ਗੁਰ ਕਾ ਦਰਸਨੁ ਅਗਮ ਅਪਾਰਾ[੪] ॥੧॥
ਗੁਰ ਕੈ ਦਰਸਨਿ[੫] ਮੁਕਤਿ ਗਤਿ[੬] ਹੋਇ ॥ ਸਾਚਾ ਆਪਿ ਵਸੈ ਮਨਿ ਸੋਇ ॥੧॥
ਰਹਾਉ ॥ ਗੁਰ ਦਰਸਨਿ ਉਧਰੈ ਸੰਸਾਰਾ ॥ ਜੇ ਕੋ ਲਾਏ ਭਾਉ ਪਿਆਰਾ[੭] ॥...
ਜਮਕਾਲੁ ਤਿਸੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥੪॥

[੫੩-੫੪] ਬਚਿੱਤ੍ਰ ਨਾਟਕ, ਅਧ੍ਯਾਯ ੫

ਤਿਨ ਇਹ ਕਲ ਮੋ ਧਰਮੁ[੮] ਚਲਾਯੋ ॥ ਸਭ ਸਾਧਨ ਕੋ ਰਾਹੁ ਬਤਾਯੋ ॥
ਜੋ ਤਾ ਕੇ ਮਾਰਗ ਮਹਿ ਆਏ ॥ ਤੇ ਕਬਹੂੰ ਨਹੀਂ ਪਾਪ ਸੰਤਾਏ ॥੫॥
ਜੇ ਜੇ ਪੰਥ ਤਵਨ ਕੇ ਪਰੇ ॥ ਪਾਪ ਤਾਪ ਤਿਨ ਕੇ ਪ੍ਰਭ ਹਰੇ ॥
ਦੂਖ ਭੂਖ ਕਬਹੂੰ ਨ ਸੰਤਾਏ[੯] ॥ ਜਾਲ ਕਾਲ ਕੇ ਬੀਚ ਨ ਆਏ ॥੬॥

ਭਾਈ ਗੁਰਦਾਸ, ਵਾਰ ੫

ਸਤਿਗੁਰ ਸਚਾ ਪਾਤਿਸਾਹੁ, ਗੁਰਮੁਖਿ ਗਾਡੀ ਰਾਹੁ[੧੦] ਚਲਾਇਆ।
ਪੰਜਿ ਦੂਤਿ ਕਰਿ ਭੂਤ ਵਸਿ[੧੧], ਦੁਰਮਤਿ ਦੂਜਾ ਭਾਉ ਮਿਟਾਇਆ।
ਸਬਦ ਸੁਰਤਿ ਲਿਵਿ ਚਲਣਾ, ਜਮੁ ਜਾਗਾਤੀ ਨੇੜਿ ਨ ਆਇਆ।
ਬੇਮੁਖਿ ਬਾਰਹ ਬਾਟ ਕਰਿ[੧੨], ਸਾਧਸੰਗਤਿ ਸਚੁ ਖੰਡੁ ਵਸਾਇਆ।

੧ ਅਕਾਲ ਪੁਰਖ ਦਾ ਧਰਮ । ਅਕਾਲੀ ਮਤ (ਦਰਸ਼ਨ) ਵਡਭਾਗੀਂ ਪ੍ਰਾਪਤ ਹੋਂਦਾ ਹੈ ।
੨ ਪਾਖੰਡ ਰੂਪ ਵੈਰਾਗ ਨਹੀਂ, ਕਿੰਤੂ 'ਵਿਚੇ ਗ੍ਰਿਹ ਸਦਾ ਰਹੈ ਉਦਾਸੀ, ਜਿਉ ਕਮਲ ਰਹੈ ਵਿਚਿ ਪਾਣੀ ਹੇ ॥' ਇਸ ਵਚਨ ਅਨੁਸਾਰ ਸੱਚਾ ਵੈਰਾਗੀ ਬਣਦਾ ਹੈ ।
੩ ਸੰਸਾਰ ਵਿੱਚ ਛੀ ਸ਼ਾਸਤ੍ਰਾਂ (ਸਾਂਖ੍ਯ, ਪਾਤੰਜਲ, ਨ੍ਯਾਯ, ਵੈਸ਼ੇਸ਼ਿਕ, ਮੀਮਾਂਸਾ ਅਤੇ ਵੇਦਾਂਤ) ਦਾ ਪ੍ਰਚਾਰ ਹੋਇਆ ਹੈ ।
੪ ਪਰ ਗੁਰੂ ਦਾ ਸ਼ਾਸਤ੍ਰ-ਗੁਰੂ ਦਾ ਧਰਮ-ਇਨ੍ਹਾਂ ਸਭਨਾਂ ਤੋਂ ਉੱਚਾ ਅਤੇ ਅਦੁੱਤੀ (ਅਦ੍ਵਿਤੀਯ) ਹੈ।
੫ ਸਿੱਖ ਧਰਮ ਦ੍ਵਾਰਾ ।
੬ ਪਰਾਪਤੀ, ਹਾਸਿਲ ।
੭ ਕੇਵਲ ਸੰਸਾਰਕ ਮਾਤ੍ਰ ਕਰ ਕੇ ਨਹੀਂ, ਪਰ ਜੇ ਕੋ ਲਾਏ ਭਾਉ ਪਿਆਰ ।
੮ ਸਿੱਖ ਧਰਮ, ਨਿਰਮਲ (ਖ਼ਾਲਿਸ) ਧਰਮ ।
੯ ਉੱਦਮ ਨਾਲ ਕਿਰਤ ਕਮਾਉਣ ਤੋਂ ਦੁੱਖ ਭੁੱਖ ਦਾ ਸੰਤਾਪ ਸਿੱਖਾਂ ਨੂੰ ਨਹੀਂ ਹੋਂਦਾ ।
੧੦ ਸਿੱਧੀ ਸੜਕ । ੧੧ ਵਸ਼ੀਭੂਤ ।
੧੨ ਵਿਮੁਖਤਾ ਨੂੰ ਖੰਡ-ਖੰਡ ਕਰ ਕੇ ।

ਭਾਉ ਭਗਤਿ ਭਉ ਮੰਤ੍ਰ ਦੇ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ[1]।
ਜਿਉ ਜਲ ਅੰਦਰਿ ਕਮਲ ਹੈ ਮਾਇਆ ਵਿਚਿ ਉਦਾਸੁ ਰਹਾਇਆ।
ਆਪੁ ਗਵਾਇ, ਨ ਆਪੁ ਗਣਾਇਆ ॥੧੩॥

ਕਬਿੱਤ—ਭਾਈ ਗੁਰਦਾਸ

ਸਤਿਗੁਰ ਦਰਸ ਧਿਆਨ ਅਸਚਰਜ ਮੈ[2],
ਦਰਸਨੀ ਹੋਤ ਖਟ ਦਰਸ ਅਤੀਤ ਹੈ[3]।
ਸਤਿਗੁਰ ਚਰਨ ਸਰਨਿ ਨਿਹਕਾਮ ਧਾਮ,
ਸੇਵਕੁ ਨ ਆਨ ਦੇਵ ਸੇਵ ਕੀ ਨ ਪ੍ਰੀਤ ਹੈ।
ਸਤਿਗੁਰ ਸਬਦ ਸੁਰਤਿ ਲਿਵ ਮੂਲ ਮੰਤ੍ਰ[4],
ਆਨ ਤੰਤ੍ਰ ਮੰਤ੍ਰ ਕੀ ਨ ਸਿਖਨ ਪ੍ਰਤੀਤ ਹੈ। [ਮੰਤ੍ਰ ਤੰਤ੍ਰ]
ਸਤਿਗੁਰ ਕ੍ਰਿਪਾ ਸਾਧਸੰਗਤਿ ਪੰਗਤਿ ਸੁਖ,
ਹੰਸ ਬੰਸ ਮਾਨਸਰ ਅਨਤ ਨ ਚੀਤ ਹੈ ॥੧੮੩॥

ਭਾਈ ਗੁਰਦਾਸ, ਵਾਰ ੧੨

ਛਿਅ ਰੁਤਿ ਬਾਰਹ ਮਾਹ ਵਿਚਿ ਗੁਰਮੁਖਿ ਦਰਸਨੁ ਸੁਝ ਸੁਝਾਤੀ[5]। (੧੨)

# ਸਿੱਖ ਧਰਮ ਵਿੱਚ ਹਿੰਦੂ ਮੁਸਲਮਾਨ ਆਦਿ ਸਭ ਦੀ ਅਭੇਦਤਾ

ਸਿੱਖ ਧਰਮ ਮਨੁੱਖ ਮਾਤ੍ਰ ਵਾਸਤੇ ਹੈ। ਜੋ ਸਤਿਗੁਰੂ ਨਾਨਕ ਦੇਵ ਦੇ ਉਪਦੇਸ਼ 'ਤੇ ਅਮਲ ਕਰਦਾ ਹੈ, ਉਹ ਬਿਨਾ ਜਾਤਿ ਪਾਤਿ ਦੇ ਲਿਹਾਜ਼ ਸਹੋਦਰ ਭਾਈ ਮੰਨਿਆ 'ਜਾਂਦਾ ਹੈ।

ਭਾਈ ਮਰਦਾਨੇ ਦਾ ਸਿੱਖ ਹੋਣਾ ਅਤੇ ਉਸ ਦਾ ਅੰਤਿਮ ਸੰਸਕਾਰ ਸਿੱਖ ਧਰਮ ਅਨੁਸਾਰ ਕੀਤੇ ਜਾਣਾ, ਸਾਫ਼ ਸਿੱਧ ਕਰਦਾ ਹੈ ਕਿ ਉਸ ਦੀ ਪਹਿਲੀ ਜਾਤਿ

੧ ਪ੍ਰੇਮ, ਭਗਤੀ ਅਤੇ ਭਯ ਸਾਧਨ ਹੋਣ ਪਰ ਹੀ ਨਾਮ, ਦਾਨ, ਸ਼ਨਾਨ [ਨਾਮ, ਦਾਨ, ਸ਼ਨਾਨ] ਫਲਦਾਇਕ ਹੁੰਦੇ ਹਨ। ਤੁਕ ਦਾ ਅਨ੍ਵੈ ਇਉਂ ਹੈ—ਭਾਉ ਦੇ ਨਾਮ, ਭਗਤਿ ਦੇ ਦਾਨ, ਭਉ ਦੇ ਇਸਨਾਨੁ ਦ੍ਰਿੜਾਇਆ, ਅਰਥਾਤ—ਪ੍ਰੇਮ ਸਾਧਨ ਦੇ ਕੇ ਨਾਮ ਸਿਮਰਨ ਕਰਾਇਆ, ਭਗਤਿ (ਤਕਸੀਮ) ਦਾ ਗਿਆਨ ਕਰਾ ਕੇ ਦਾਨ ਦਾ ਰਸਤਾ ਦੱਸਿਆ ਅਤੇ ਸਿਹਤ ਲਈ ਮਲੀਨਤਾ ਅਰ ਰੋਗਾਂ ਦਾ ਭਯ ਸਮਝਾ ਕੇ ਇਸ਼ਨਾਨ (ਸਵੱਛਤਾ) ਦਾ ਮਹਾਤਮ ਜਣਾਇਆ।

੨ ਅਸਚਰਯ (ਅਦਭੁਤ) ਰੂਪ ਹੈ।

੩ ਛੀ ਦਰਸ਼ਨਾਂ ਨੂੰ ਲੰਘ ਕੇ (ਤਿਆਗ ਕੇ) ਗੁਰੁਦਰਸ਼ਨੀ (ਸਿੱਖ ਧਰਮ-ਧਾਰੀ) ਹੋਂਦਾ ਹੈ।

੪ ਮੂਲ ਮੰਤਰ ਵਿੱਚ ਲਿਵ ਲੱਗਦੀ ਹੈ।

੫ ਜਿਵੇਂ ਛੀ ਰੁੱਤਾਂ ਅਤੇ ਬਾਰਾਂ ਮਹੀਨਿਆਂ ਵਿੱਚ ਸੂਰਯ ਪ੍ਰਕਾਸ਼ਦਾ ਹੈ, ਤਿਵੇਂ ਗੁਰੁ ਦਰਸ਼ਨ, ਖਟ ਦਰਸ਼ਨਾਂ ਅਤੇ ਅਨੇਕ ਪੰਥਾਂ 'ਤੇ ਪ੍ਰਕਾਸ਼ਵਾਨ ਹੈ। ਛੀ ਰੁੱਤਾਂ ਇਹ ਹਨ—ਚੇਤ ਵੈਸਾਖ ਬਸੰਤ ਰੁੱਤ, ਜੇਠ ਹਾੜ ਗ੍ਰੀਖਮ ਰੁੱਤ, ਸਾਵਣ ਭਾਦਰੋਂ ਵਰਖਾ ਰੁੱਤ, ਅੱਸੂ ਕੱਤਕ ਸਰਦ ਰੁੱਤ, ਮੱਘਰ ਪੋਹ ਹਿਮ ਰੁੱਤ, ਮਾਘ ਫੱਗਣ ਸਿਸਿਰ ਰੁੱਤ।

ਮਿਟ ਚੁਕੀ ਸੀ ।[1]

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜਦ ਮਾਲਵੇ ਨੂੰ ਕ੍ਰਿਤਾਰਥ ਕਰਦੇ ਹੋਏ ਛੱਤੇਆਣੇ ਪਿੰਡ ਪੁੱਜੇ, ਤਾਂ ਬਹਮੀਸ਼ਾਹ [ਇਬਰਾਹੀਮ ਸ਼ਾਹ ਸਿੰਘ ਸਜਿਆ] (ਇਬਰਾਹੀਮ ਸ਼ਾਹ) ਨੇ ਖਾਲਸਾ ਧਰਮ ਧਾਰਨ ਦੀ ਇੱਛਾ ਪ੍ਰਗਟ ਕੀਤੀ, ਅਰ ਉਸ ਨੂੰ ਸਿੰਘ ਸਜਾਇਆ ਗਿਆ । ਦੇਖੋ—

ਗੁਰੁ ਪ੍ਰਤਾਪ ਸੂਰਜ, ਐਨ ੧, ਅੰਸੂ ੧੯

ਸੁਨਿ ਸ੍ਰੀ ਪ੍ਰਭੁ ਪ੍ਰਸੰਨਤਾ ਧਾਰੀ। ਪੂਰਬ ਭਲੀ ਰੀਤਿ ਤੈਂ ਡਾਰੀ[2] ।
ਮੁਸਲਮਾਨ ਹੁਇ ਭਾਵਨ ਧਰੈ। ਮਿਲਨਿ ਪੰਥ ਮਹਿਂ ਜੇ ਹਿਤ ਕਰੈ ॥੮॥
ਤੌ ਇਹ ਉਚਿਤ ਖਾਲਸੇ ਬੀਚ। ਪਾਹੁਲ ਲਹੈ ਊਚ ਕੈ ਨੀਚ।
ਮਾਨ ਸਿੰਘ ਕੋ ਹੁਕਮ ਬਖਾਨਾ। ਖਰੋ ਹੋਹੁ ਕਰਿ ਸਿੱਖ ਸੁਜਾਨਾ ॥੯॥
ਲੇ ਆਗਾਜਾ ਅੰਮ੍ਰਿਤ ਬਨਵਾਯੋ। ਖਰੇ ਹੋਇ ਤਤਕਾਲ ਛਕਾਯੋ।

---

੧ "ਹਿਕ ਚਾਦਰ ਗੁਰੂ ਜੀ ਆਪਣੀ ਦਿੱਤੀ, ਹਿੱਕ ਚਾਦਰ ਬਾਲੇ ਦਿੱਤੀ ਅਤੇ ਹਿੱਕ ਚਾਦਰ ਮਰਦਾਨੇ ਦੀ ਆਹੀ, ਤ੍ਰਿਹਾਂ ਚਾਦਰਾਂ ਦਾ ਖੱਫਨ ਕੀਤਾ, ਗੁਰੂ ਨਾਨਕ ਜੀ ਆਪਣੇ ਹੱਥੀਂ ਚਿਖਾ ਬਣਾਈ, ਆਪ ਹੀ ਇਸਨਾਨ ਕਰਾਇਆ, ਆਪਣੇ ਹੱਥੀਂ ਲਾਂਬੂ ਦਿੱਤਾ । (ਜਨਮ ਸਾਖੀ ਦੀ ਸਾਖੀ ੫੯)
ਗਿਆਨ ਰਤਨਾਵਲੀ ਵਿੱਚ ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ—
"ਮਰਦਾਨੇ ਦੇ ਬ੍ਰਹਮਰੰਧ੍ਰ ਨੂੰ ਫੋੜ ਕੇ ਪਹਰ ਰਾਤ ਰਹਿੰਦੀ ਪ੍ਰਾਣ ਨਿਕਲ ਗਏ, ਤਾਂ ਅੰਮ੍ਰਿਤ ਵੇਲੇ ਬਾਬਾ ਜੀ ਕੜਾਹ ਕਰ ਕੇ ਅਰ ਸਿੱਖਾਂ ਨਾਲ ਜਾ ਕੇ ਮਰਦਾਨੇ ਦਾ ਪਰਵਾਹ ਕੀਤਾ ਅਰ ਕੜਾਹ ਵਰਤਾ ਦਿੱਤਾ ।"

੨ ਮੁਸਲਮਾਨ, ਸਹਜਧਾਰੀ ਸਿੱਖ ਤਾਂ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਹੋਂਦੇ ਆਏ ਹਨ, ਪਰ ਖਾਲਸਾ ਸਜਣ ਦੀ ਰੀਤਿ ਤੋਂ ਪਹਿਲਾਂ ਤੋਰੀ ਹੈ । [ਮੁਸਲਮਾਨਾਂ ਦਾ ਸਿੱਖ ਹੋਣਾ]
ਭਾਈ ਅਜਮੇਰ ਸਿੰਘ ਜੇਹੇ ਅਨੰਤ ਮੁਸਲਮਾਨ ਸਿੰਘ ਸਜੇ, ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ। ਬਹੁਤ ਨਜ਼ਦੀਕ ਸਮੇਂ ਦੇ ਕਈ ਸੱਜਣਾਂ ਦੇ ਨਾਮ ਇਥੇ ਦਿੱਤੇ ਜਾਂਦੇ ਹਨ :
(੧) ਭਾਈ ਗੁਰਮੁਖ ਸਿੰਘ ਰਈਸ ਬਾਗੜੀਆਂ ਨੇ ਮੌਲੇ ਮੁਸਲਮਾਨ ਨੂੰ ਅੰਮ੍ਰਿਤ ਛਕਾ ਕੇ ਰਾਮ ਸਿੰਘ ਸਜਾਇਆ, ਜਿਸ ਦਾ ਬੇਟਾ ਟਹਿਲ ਸਿੰਘ ਹੋਇਆ ਔਰ ਉਸ ਦਾ ਬੇਟਾ ਹਰਿਚਰਨ ਸਿੰਘ ਭਾਈ ਸਾਹਿਬ ਦਾ ਅਹਿਲਕਾਰ ਰਿਹਾ ।
(੨) ਸਾਉਂਤਾ ਮੁਸਲਮਾਨ ਅੰਮ੍ਰਿਤ ਛਕ ਕੇ ਰਾਮ ਸਿੰਘ ਬਣਿਆ, ਉਸ ਦਾ ਬੇਟਾ ਭਾਈ ਕੇ ਕਕਰਾਲੇ ਦੇਰ ਤਾਈਂ ਰਿਹਾ ਔਰ ਉਸ ਦੀਆਂ ਬੇਟੀਆਂ ਰਾਮਗੜ੍ਹੀਏ ਸਰਦਾਰਾਂ ਦੇ ਬਿਆਹੀਆਂ ਗਈਆਂ।
(੩) ਭਾਈ ਹਰੀ ਸਿੰਘ ਭਦੌੜ ਵਾਲਾ, ਜਨਮ ਦਾ ਮੁਸਲਮਾਨ ਸੀ, ਜਿਸ ਨੂੰ ਭਾਈ ਉਦੈ ਸਿੰਘ ਕੈਥਲ ਵਾਲੇ ਨੇ ਅੰਮ੍ਰਿਤ ਛਕਾ ਕੇ ਖਾਲਸੇ ਵਿੱਚ ਮਿਲਾਇਆ ।
(੪) ਜਨਮ ਦਾ ਤੁਰਕ, ਅੰਮ੍ਰਿਤ ਛਕ ਕੇ ਭਾਈ ਨਿਹਾਲ ਸਿੰਘ, ਭਲਿਆਈ ਗੁਰਦੁਆਰੇ ਮਹੰਤ ਦੀ ਪਦਵੀ ਪਰ ਵਿਰਾਜਮਾਨ ਰਿਹਾ ।
(੫) ਮਹਾਰਾਜਾ ਨਰੇਂਦਰ ਸਿੰਘ ਨੇ ਸਦਰੁਦੀਨ ਮੁਸਲਮਾਨ ਨੂੰ ਮਹੰਤ ਹੌਬਾ ਸਿੰਘ ਤੋਂ ਅੰਮ੍ਰਿਤ ਛਕਾ ਕੇ ਫਤੇ ਸਿੰਘ ਬਣਾਇਆ ਅਰ ਉਹ ੨੬ ਬਰਸ ਤੱਕ ਫੂਲ ਦੀ ਧਰਮਸ਼ਾਲਾ ਦਾ ਮਹੰਤ ਰਿਹਾ, ਉਸ ਦਾ ਸਰੀਰ ੧੯੨੬ ਵਿੱਚ ਅੰਤ ਹੋਇਆ ।
(੬) ਰਾਜਾ ਸਰੂਪ ਸਿੰਘ ਨੇ ਲਾਹੌਰ ਦੇ ਔਲੀਏ ਮੁਸਲਮਾਨ ਨੂੰ ਅੰਮ੍ਰਿਤ ਛਕਾ ਕੇ ਗਿਆਨ ਸਿੰਘ ਬਣਾਇਆ, ਜੋ ਗੁਰਦੁਆਰੇ ਜੀਂਦ ਦਾ ਮਹੰਤ ਬਣਿਆ ।
(੭) ਸ਼ੇਖ ਚੁਗਾਣੇ ਪਿੰਡ ਦਾ ਮੁਸਲਮਾਨ ਅੰਮ੍ਰਿਤ ਛਕ ਕੇ ਮੱਸਾ ਸਿੰਘ ਬਣਿਆ, ਜੋ ਮੁਕਤਸਰ ਦੇ ਪਰਗਣੇ ਭਲਿਆਈਆਣੇ ਪਿੰਡ ਵਿੱਚ ਧਰਮਸਾਲੀਆ ਰਿਹਾ, ਇਤਿਆਦਿਕ ।

**ਸ੍ਰੀ ਮੁਖ ਤੇ ਤਬਿ ਨਾਮ ਉਚਰਯੋ। ਸ਼ੁਭ 'ਅਜਮੇਰ ਸਿੰਘ' ਤਿਹ ਧਰਯੋ ॥੧੦॥**
**ਵਾਹਿਗੁਰੂ ਜੀ ਕੀ ਕਹਿ ਫਤੇ॥ ਭਾ ਕੱਲਯਾਨ ਉਚਿਤ ਮੁਦ ਚਿਤੇ।**

[੭੨] ਸਿਰੀਰਾਗੁ ਮਹਲਾ ੧ (ਜੋਗੀ ਅੰਦਰਿ)

**ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ[1] ਲਏ ਮਿਲਾਇ ਜੀਉ ॥੧੦॥**

ਭਾਈ ਗੁਰਦਾਸ, ਵਾਰ ੧੧

**ਚਾਰਿ ਵਰਨਿ ਇਕ ਵਰਨ ਕਰਿ, ਵਰਨ ਅਵਰਨ ਤਮੋਲ ਗੁਲਾਲੇ।**
**ਅਸਟ ਧਾਤੁ ਇਕੁ ਧਾਤੁ ਕਰਿ, ਵੇਦ ਕਤੇਬ ਨ ਭੇਦੁ ਵਿਚਾਲੇ[2]। (੭)**

ਭਾਈ ਗੁਰਦਾਸ, ਵਾਰ ੩੩

**ਵੁਣੈ ਜੁਲਾਹਾ ਤੰਦੁ ਗੰਢਿ ਇਕੁ ਸੂਤੁ ਕਰਿ ਤਾਣਾ ਵਾਣਾ।**
**ਦਰਜੀ ਪਾੜਿ ਵਿਗਾੜਦਾ ਪਾਟਾ ਮੁਲ ਨ ਲਹੈ ਵਿਕਾਣਾ।**
**ਕਤਰਣਿ ਕਤਰੈ ਕਤਰਣੀ ਹੋਇ ਦੁਮੂਹੀ ਚੜ੍ਹਦੀ ਸਾਣਾ।**
**ਸੂਈ ਸੀਵੈ ਜੋੜਿ ਕੈ, ਵਿਛੁੜਿਆਂ ਕਰਿ ਮੇਲਿ ਮਿਲਾਣਾ।**
**ਸਾਹਿਬੁ ਇਕੋ, ਰਾਹਿ ਦੁਇ, ਜਗ ਵਿਚਿ ਹਿੰਦੂ ਮੁਸਲਮਾਣਾ।**
**ਗੁਰਸਿਖੀ ਪਰਧਾਨੁ ਹੈ, ਪੀਰ ਮੁਰੀਦੀ ਹੈ ਪਰਵਾਣਾ[3] ॥੪॥**

**ਸਤਿਗੁਰਾਂ ਦੇ ਸਿੱਧਾਂਤ ਤੋਂ ਕਈ ਅਨਜਾਣ ਸਿੱਖ ਖ਼ਯਾਲ ਕਰਦੇ ਹਨ ਕਿ ਜੇ ਕੋਈ ਮੁਸਲਮਾਨ ਖ਼ਾਲਸਾ ਧਰਮ ਧਾਰਨ ਕਰਨਾ ਚਾਹੇ, ਤਦ ਉਸ ਨੂੰ ਸ਼ੁੱਧ ਕਰਨ ਵਾਸਤੇ ਸੂਰ ਦਾ ਮਾਸ ਖਵਾਉਣਾ ਚਾਹੀਏ, ਪਰ ਇਹ ਭੁੱਲ ਹੈ, ਗੁਰਮਤ**

---

੧ ਮਨੁੱਖ ਮਾਤ੍ਰ ਨੂੰ।

੨ ਗੁਰੂ ਸਾਹਿਬ ਨੇ ਚਾਰ ਵਰਨਾਂ ਨੂੰ ਇਕ ਕਰ ਕੇ ਨਵਾਂ ਸਿੱਖ [ਮੁਸਲਮਾਨਾਂ ਦਾ ਸਿੱਖ ਹੋਣਾ] ਧਰਮ ਵਾਹਗੁਰੂ ਦਾ ਲਾਲ ਕਿਸ ਤਰ੍ਹਾਂ ਬਣਾ ਦਿੱਤਾ ? ਇਸ ਪਰ ਭਾਈ ਗੁਰਦਾਸ ਜੀ ਦ੍ਰਿਸ਼ਟਾਂਤ ਦੇਂਦੇ ਹੈਨ ਕਿ ਜਿਸ ਤਰ੍ਹਾਂ ਪਾਨ, ਚੂਨਾ, ਕੱਥ, ਸੁਪਾਰੀ, ਇਨ੍ਹਾਂ ਨੂੰ ਇਕੱਠਾ ਕਰਨ ਨਾਲ ਸੁਰਖ ਰੰਗ ਪ੍ਰਗਟ ਹੋ ਜਾਂਦਾ ਹੈ। ਗੁਰੂ ਸਾਹਿਬ ਨੇ ਕੇਵਲ ਚਾਰ ਵਰਨ ਹੀ ਇਕ ਨਹੀਂ ਕੀਤੇ, ਸਗੋਂ ਅਸ਼ਟ ਧਾਤੂ (ਚਾਰ ਮਜ਼ਹਬ ਅਤੇ ਚਾਰ ਵਰਨ) ਅਭੇਦ ਕਰ ਦਿਤੇ ਅਰ ਉਨ੍ਹਾਂ ਵਿੱਚ ਭੇਦ ਕਰਨ ਵਾਲੇ ਜੋ ਵੇਦ ਅਤੇ ਕੁਰਾਨ ਆਦਿ ਪੁਸਤਕ ਸੇ, ਉਨ੍ਹਾਂ ਨੂੰ ਕਿਨਾਰੇ ਕਰ ਕੇ ਗੁਰਬਾਣੀ ਦਵਾਰਾ ਇਹ ਨਿਸ਼ਚਯ ਕਰਵਾ ਦਿੱਤਾ ਕਿ :-

"ਏਕ ਪਿਤਾ ਏਕਸ ਕੇ ਹਮ ਬਾਰਿਕ ॥"

੩ ਗੁਰੁਸਿੱਖੀ ਇਸ ਕਾਰਨ ਸ਼ਿਰੋਮਣੀ ਹੈ ਕਿ ਇਸ ਵਿੱਚ ਦੋਵੇਂ ਮਿਲਾ ਲੈਣੇ ਪ੍ਰਵਾਨ ਹਨ। ਭਾਈ ਗੁਰੁਦਾਸ ਜੀ ਦੀ ੧੧ਵੀਂ ਵਾਰ ਤੋਂ ਸਪੱਸ਼ਟ ਹੈ ਕਿ ਮੁਸਲਮਾਨ [ਮੁਸਲਮਾਨ ਦੀ ਸ਼ੁੱਧੀ] ਗੁਰਸਿੱਖੀ ਧਾਰਦੇ ਰਹੇ ਹਨ। ਯਥਾ—'ਮੀਆਂ ਜਮਾਲੁ ਨਿਹਾਲੁ ਹੈ ਭਗਤੁ ਭਗਤਿ ਕਮਾਵੈ ਕਾਰਾ।' ਇਸ ਦਾ ਟੀਕਾ ਭਾਈ ਮਨੀ ਸਿੰਘ ਜੀ ਇਉਂ ਕਰਦੇ ਹਨ।
'ਮੀਆਂ ਜਮਾਲ ਗੁਰੂ ਹਰਿਗੋਬਿੰਦ ਜੀ ਦੀ ਸ਼ਰਨ ਆਇਆ, ਪ੍ਰਸਾਦ ਲੀਤਾ ਤੇ ਮੱਥਾ ਟੇਕਿਆ ਤੇ ਕਹਿਆ, ਜੋ ਜੀ ਮੈਨੂੰ ਭੀ ਸਿੱਖ ਕਰੀਏ। ਤਾਂ ਬਚਨ ਹੋਇਆ, ਗੁਰੂ ਕੀ ਬਾਣੀ ਸਿਦਕ ਨਾਲ ਪੜ੍ਹਨੀ। ਇਹ ਸਰੀਰ ਜਿਤਨੇ ਪੰਜਾਂ ਤੱਤਾਂ ਦੇ ਹੈਨ ਸਭਨਾਂ ਵਿੱਚ ਇਕ ਚੈਤੰਨ ਹੈ। ਜੋ ਇਕ ਪਛਾਣਦੇ ਹੈਨ, ਸੋ ਗੁਰੂ ਕੇ ਸਿੱਖ ਹੈਨ।'

ਤੌਜ਼ਕਿ ਜਹਾਂਗੀਰੀ ਵਿੱਚ ਜਹਾਂਗੀਰ ਆਪਣੇ ਸਨ ਜਲੂਸ ਇਕ ਦਾ ਹਾਲ ਲਿਖਦਾ ਹੋਇਆ, ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਲਿਖਦਾ ਹੈ ਕਿ ਨਾਦਾਨ ਮੁਸਲਮਾਨ ਉਸ ਦੇ ਸ਼ਰਧਾਲੂ ਹੋ ਕੇ ਸਿੱਖ ਬਣਦੇ ਸੇ।

ਵਿੱਚ ਅਜੇਹੇ ਕਰਮ ਮਹਾ-ਨਿੰਦਿਤ ਹਨ, ਸ਼ੁੱਧੀ ਸ਼ਰੀਰ ਵਸਤ੍ਰ ਦੀ ਜਲ, ਸਬੂਣ ਆਦਿ ਨਾਲ ਹੋਂਦੀ ਹੈ, ਮਨ ਦੀ ਸ਼ੁੱਧੀ ਸ਼ੁੱਧ ਸੰਕਲਪਾਂ ਨਾਲ ਹੋ ਸਕਦੀ ਹੈ, ਧਰਮ ਦੇ ਵਿਰੋਧੀ ਮਤਾਂਧ ਲੋਕ ਜੋ ਹਿੰਦੂਆਂ ਨੂੰ ਗੋਮਾਸ ਖਵਾ ਕੇ ਸ਼ੁੱਧ ਸਮਝਦੇ ਅਤੇ ਮੁਸਲਮਾਨਾਂ ਨੂੰ ਸੂਰ ਦਾ ਮਾਸ ਖਵਾ ਕੇ ਸ਼ੁੱਧ ਕਰਦੇ ਹਨ, ਇਹ ਦੋਵੇਂ ਅਸ਼ੁੱਧ ਮਨ ਹੋਣ ਦਾ ਸਬੂਤ ਦਿੰਦੇ ਹਨ । [ਸੂਰ ਦਾ ਮਾਸ]

ਪਰਸਪਰ ਵਿਰੋਧ ਅਤੇ ਗਿਲਾਨਿ ਉਤਪੰਨ ਕਰਨ ਵਾਲੇ ਕਰਮਾਂ ਦਾ ਸਦਾ ਤਯਾਗ ਕਰਨਾ ਚਾਹੀਏ, ਮਨ ਦੁਖਾਉਣਾ ਅਤੇ ਚਿੜਾਉਣਾ ਗੁਰਬਾਣੀ ਵਿੱਚ ਵਾਰ-ਵਾਰ ਨਿਸ਼ੇਧ ਕੀਤਾ ਗਿਆ ਹੈ ।

## ਸਿੱਖੀ ਦੀ ਸੇਵਾ

[੭੩] ਸਿਰੀਰਾਗੁ ਮਹਲਾ ੫ (ਪੈ ਪਾਇ ਮਨਾਈ)

ਮੈ ਬਧੀ ਸਚੁ ਧਰਮ ਸਾਲ ਹੈ, ਗੁਰਸਿਖਾ ਲਹਦਾ ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ, ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥

[੩੦੬] ਮਹਲਾ ੪, ਵਾਰ ਗਉੜੀ ੧ (੧੧)

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

[੪੯੩] ਗੂਜਰੀ ਮਹਲਾ ੪ (੫)

ਹਮ ਹੋਵਹ ਲਾਲੇ ਗੋਲੇ[1] ਗੁਰਸਿਖਾ ਕੇ,
ਜਿਨ੍ਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥੧॥...
ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ,
ਮੋ ਕਉ ਕਰਹੁ ਉਪਦੇਸੁ, ਹਰਿ ਮਿਲੈ ਮਿਲਾਇਆ ॥੧॥ ਰਹਾਉ ॥

[੭੬੩] ਸੂਹੀ ਮਹਲਾ ੫ (ਗੁਣਵੰਤੀ ੩)

ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥
ਆਖਾ ਬਿਰਥਾ ਜੀਅ ਕੀ, ਗੁਰੁ ਸਜਣੁ ਦੇਹਿ ਮਿਲਾਇ ਜੀਉ ॥
ਸੋਈ ਦਸਿ ਉਪਦੇਸੜਾ, ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥
ਇਹੁ ਮਨੁ ਤੈ ਕੂੰ ਡੇਵਸਾ, ਮੈ ਮਾਰਗੁ ਦੇਹੁ ਬਤਾਇ ਜੀਉ ॥
ਹਉ ਆਇਆ ਦੂਰਹੁ ਚਲਿ ਕੈ, ਮੈ ਤਕੀ ਤਉ ਸਰਣਾਇ ਜੀਉ ॥
ਮੈ ਆਸਾ ਰਖੀ ਚਿਤਿ ਮਹਿ, ਮੇਰਾ ਸਭੋ ਦੁਖੁ ਗਵਾਇ ਜੀਉ ॥
ਇਤੁ ਮਾਰਗਿ ਚਲੇ ਭਾਈਅੜੇ, ਗੁਰੁ ਕਹੈ ਸੁ ਕਾਰ ਕਮਾਇ ਜੀਉ ॥
ਤਿਆਗੇਂ ਮਨ ਕੀ ਮਤੜੀ, ਵਿਸਾਰੇਂ ਦੂਜਾ ਭਾਉ ਜੀਉ ॥

੧ ਪਿਆਰੇ ਸੇਵਕ ।

ਇਉ ਪਾਵਹਿ ਹਰਿ ਦਰਸਾਵੜਾ, ਨਹ ਲਗੈ ਤਤੀ ਵਾਉ ਜੀਉ ॥
ਹਉ ਆਪਹੁ ਬੋਲਿ ਨ ਜਾਣਦਾ, ਮੈ ਕਹਿਆ ਸਭੁ ਹੁਕਮਾਉ ਜੀਉ ॥
ਹਰਿ ਭਗਤਿ ਖਜਾਨਾ ਬਖਸਿਆ, ਗੁਰਿ ਨਾਨਕਿ ਕੀਆ ਪਸਾਉ ਜੀਉ ॥
ਮੈ ਬਹੁੜਿ ਨ ਤ੍ਰਿਸਨਾ ਭੁਖੜੀ, ਹਉ ਰਜਾ ਤ੍ਰਿਪਤਿ ਅਘਾਇ ਜੀਉ ॥

[੭੧੭] ਖ਼ਾਲਸੇ ਕੀ ਮਹਿਮਾ, ਪਾਤਸ਼ਾਹੀ ੧੦

ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ ॥...
ਮੋ ਗ੍ਰਿਹ ਮੈ ਮਨ ਤੇ ਤਨ ਤੇ ਸਿਰ ਲਉ ਧਨ ਹੈ ਸਭ ਹੀ ਇਨਹੀ ਕੋ ॥੩॥

ਭਾਈ ਗੁਰੁਦਾਸ, ਵਾਰ ੧੪

ਹੋਮ ਜਗ ਲਖ ਭੋਗ ਚਣੇ ਚਬਾਵਣੀ[੧]।
ਤੀਰਥ ਪੁਰਬ ਸੰਜੋਗ ਪੈਰ ਧੁਵਾਵਣੀ[੨]।
ਗਿਆਨ ਧਿਆਨ ਲਖ ਜੋਗ ਸਬਦ ਸੁਣਾਵਣੀ[੩] ॥੧੯॥

ਗੁਰੁ ਪ੍ਰਤਾਪ ਸੂਰਜ, ਰਾਸਿ ੧, ਅੰਸੂ ੪੦

ਗੁਰਸਿੱਖਨ ਕੋ ਪ੍ਰਥਮ ਅਚਾਵਹੁ। ਸ਼ੇਸ਼ ਰਹੇ ਭੋਜਨ ਤੁਮ ਖਾਵਹੁ।
ਮਹਾਂ ਪਵਿੱਤ੍ਰ ਹੋਤ ਹੈ ਸੋਇ। ਸਿੱਖਜਨ ਪੀਛੇ ਅਚਯਤਿ ਜੋਇ ॥੩੨॥

ਰੁੱਤ ੩, ਅੰਸੂ ੪੦

ਸਿੱਖ ਕੋ ਦੇਯ ਬਿਵਾਹ ਕਰਾਇ। ਸੋ ਨਿਸਤਰਹਿ ਬਿਲਮ ਨਹਿੰ ਲਾਇ ॥੧੩॥
ਸਿੱਖ, ਸਿੱਖ ਬਿੱਦਜਾ ਸਿਖਲਾਵੈ। ਨਗਨ ਸਿੱਖ ਕੋ ਬਸਤ੍ਰ ਉਢਾਵੈ।
ਕਾਰਜ ਅਰਜੋ[੪] ਸਿੱਖ ਕੋ, ਸਾਧੇ। ਜਮ ਕੀ ਬਾਧਾ[੫] ਸੋ ਨਹਿੰ ਲਾਧੇ[੬] ॥੧੪॥

# ਸਿੱਖਾਂ ਦੀ ਰਹੁਰੀਤਿ (ਮਰਯਾਦਾ[੭])

ਭਾਈ ਗੁਰੁਦਾਸ, ਵਾਰ ੨੮

ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ।
ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ।
ਥੋੜਾ ਸਵਣਾ ਖਾਵਣਾ ਥੋੜਾ ਬੋਲਨੁ[੮] ਗੁਰਮਤਿ ਪਾਏ।
ਘਾਲਿ ਖਾਇ[੯] ਸੁਕ੍ਰਿਤੁ ਕਰੈ[੧੦] ਵਡਾ ਹੋਇ ਨ ਆਪੁ ਗਣਾਇ। (੧੫)

---

੧ ਗੁਰਸਿੱਖਾਂ ਨੂੰ ਚਣੇ ਦੇਣੇ, ਲੱਖਾਂ ਜੱਗ ਹੋਮਾਂ ਤੋਂ ਉੱਤਮ ਹਨ।
੨ ਤੀਰਥਾਂ ਦੇ ਪਰਬ ਸ਼ਨਾਨ ਤੋਂ ਵੱਧ ਕੇ ਸਿੱਖਾਂ ਦੇ ਪੈਰ ਧੋਣ ਦਾ ਮਹਾਤਮ ਹੈ।
੩ ਗੁਰ ਸ਼ਬਦ ਪ੍ਰੇਮ ਨਾਲ ਸੁਨਾਉਣ ਦਾ ਮਹਾਤਮ ਲੱਖ ਯੋਗ ਧਿਆਨ ਅਤੇ ਅਨਹਤ ਸ਼ਬਦ ਤੋਂ ਵੱਧ ਕੇ ਹੈ। ੪ ਅੜਿਆ (ਰੁਕਿਆ ਹੋਇਆ)। ੫ ਸਜ਼ਾ, ਪੀੜਾ, ਦੰਡ।
੬ ਲੱਭਦਾ, ਪਾਉਂਦਾ। ੭ ਇਸ ਵਿੱਚ ਵਿਸ਼ਵ ਸੰਬੰਧੀ ਦੇਖੋ, ਖਾਲਸੇ ਦੀ ਰਹਿਤ।
੮ ਅੱਖਰ ਥੋੜੇ ਅਤੇ ਮਤਲਬ ਬਹੁਤਾ। ੯ ਮਿਹਨਤ ਅਤੇ ਦਾਨਾਈ ਨਾਲ ਖੱਟ ਕੇ।
੧੦ ਦੇਸ਼ ਕੌਮ ਦੇ ਅਰਥ ਪੁੰਨ ਦਾਨ ਕਰੇ।

ਭਾਈ ਗੁਰਦਾਸ, ਵਾਰ ੪੦

ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਾਵੰਦਾ।
ਗੁਰੁ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ[1]।
ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।
ਸੰਕਾ ਮਨਹੁੰ ਮਿਟਾਇ ਕੈ[2] ਗੁਰੁਸਿਖਾਂ ਦੀ ਸੇਵ ਕਰੰਦਾ।
ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ[3]।
ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ।
ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਚੇਲਾ ਗੁਰੁ ਸੰਦਾ[4]।
ਗੁਰਮੁਖ ਗਾਡੀ ਰਾਹੁ ਚਲੰਦਾ ॥੧੧॥

ਰਹਤਨਾਮਾ ਪ੍ਰਸ਼ਨ ਉੱਤਰ ਭਾਈ ਨੰਦ ਲਾਲ ਕਾ

ਗੁਰਸਿਖ ਰਹਤ ਸੁਨਹੁ ਰੇ ਮੀਤ। ਪਰਭਾਤੇ ਉਠ ਕਰ ਹਿਤ ਚੀਤ[5]।
ਵਾਹਗੁਰੂ ਗੁਰੁ ਮੰਤ੍ਰ ਸੁ ਜਾਪ। ਕਰਿ ਇਸਨਾਨ ਪੜ੍ਹੇ ਜਪੁ ਜਾਪੁ।
ਸੰਧਯਾ ਸਮੈ ਸੁਨੈ ਰਹਰਾਸ। ਕੀਰਤਨ ਕਥਾ ਸੁਨੈ ਹਰਿ ਯਾਸ[6]।

## ਸਿੱਖੀ

[੪੬੫] ਮਹਲਾ ੧, ਵਾਰ ਆਸਾ (੫)

**ਸਿਖੀ ਸਿਖਿਆ ਗੁਰ ਵੀਚਾਰਿ ॥**

ਭਾਈ ਗੁਰਦਾਸ, ਵਾਰ ੨੮

ਗੁਰਸਿਖੀ ਦਾ ਸਿਖਣਾ ਨਾਦੁ ਨ ਵੇਦ ਨ ਆਖਿ ਵਖਾਣੈ।
ਗੁਰਸਿਖੀ ਦਾ ਲਿਖਣਾ ਲਖ ਨ ਚਿਤ੍ਰ ਗੁਪਤਿ ਲਿਖਿ ਜਾਣੈ।
ਗੁਰਸਿਖੀ ਦਾ ਸਿਮਰਣੋਂ ਸੇਖ ਅਸੰਖ ਨ ਰੇਖ ਸਿਞਾਣੈ।
ਗੁਰਸਿਖੀ ਦਾ ਵਰਤਮਾਨੁ ਵੀਹ ਇਕੀਹ ਉਲੰਘਿ ਪਛਾਣੈ[7]।
ਗੁਰਸਿਖੀ ਦਾ ਬੁਝਣਾ ਗਿਆਨ ਧਿਆਨ ਅੰਦਰਿ ਕਿਵ ਆਣੈ ?
ਗੁਰ ਪਰਸਾਦੀ ਸਾਧਸੰਗਿ ਸਬਦ ਸੁਰਤਿ ਹੋਇ ਮਾਣੁ ਨਿਮਾਣੈ।
ਭਾਇ ਭਗਤਿ ਵਿਰਲਾ ਰੰਗੁ ਮਾਣੈ ॥੩॥
ਗੁਰਸਿਖੀ ਦਾ ਬੋਲਣਾ ਹੁਇ ਮਿਠਬੋਲਾ ਲਿਖੈ ਨ ਲੇਖੈ।
ਗੁਰਸਿਖੀ ਦਾ ਚਲਣਾ ਚਲੈ ਭੈ ਵਿਚਿ ਲੀਤੇ ਭੇਖੈ।

---

੧ ਨਿੱਤਨੇਮ ਦੀ ਬਾਣੀ ਪੜ੍ਹ ਕੇ ਫੇਰ ਧਰਮਸ਼ਾਲਾ ਜਾਣ ਲਈ ਸੁਰਤ ਕਰਦਾ ਹੈ।
੨ ਵਡਿਆਈ ਛੁਟਿਆਈ, ਉਚ ਨੀਚ ਜਾਤਿ ਦਾ ਖ਼ਿਆਲ ਮਨੋਂ ਦੂਰ ਕਰ ਕੇ।
੩ ਕੜਾਹ ਪ੍ਰਸਾਦ ਆਦਿ ਪ੍ਰਸਾਦ, ਜੋ ਗੁਰਦੁਆਰੇ ਵਰਤੇ, ਆਪਣੇ ਛਾਂਦੇ ਵਿੱਚੋਂ ਸਬੰਧੀ ਮਿੱਤਰਾਂ ਨੂੰ ਵੰਡਦਾ।
੪ ਚੇਲਾ ਗੁਰੂ ਦਾ ਰੂਪ ਹੋ ਜਾਂਦਾ ਹੈ।
੫ ਚਿਤ ਦੇ ਪ੍ਰੇਮ ਨਾਲ।
੬ ਹਰਿਯਸ਼।
੭ ਵੀਹ ਲੰਘ ਇਕੀਹ ਪਛਾਣੈ।

ਗੁਰਸਿਖੀ ਦਾ ਰਾਹੁ ਏਹੁ ਗੁਰਮੁਖਿ ਚਾਲ ਚਲੈ ਸੋ ਦੇਖੈ।
ਘਾਲਿ ਖਾਇ ਸੇਵਾ ਕਰੈ ਗੁਰ ਉਪਦੇਸੁ ਅਵੇਸੁ ਵਿਸੇਖੈ।...
ਮੁਰਦੇ ਵਾਂਗੁ ਮੁਰੀਦ ਹੋਇ ਗੁਰ ਗੋਰੀ ਵੜਿ ਅਲਖ ਅਲੇਖੈ...॥੬॥
ਗੁਰੁਸਿਖੀ ਦਾ ਨਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ।
ਗੁਰੁਸਿਖੀ ਦਾ ਪੂਜਣਾ ਗੁਰਸਿਖ ਪੂਜ ਪਿਰਮ ਰਸੁ ਭੋਵੈ।
ਗੁਰੁਸਿਖੀ ਦਾ ਮੰਨਣਾ ਗੁਰ ਬਚਨੀ ਗਲਿ ਹਾਰੁ ਪਰੋਵੈ।
ਗੁਰੁਸਿਖੀ ਦਾ ਜੀਵਣਾ ਜੀਂਵਦਿਆਂ ਮਰਿ ਹਉਮੈ ਖੋਵੈ।
ਸਾਧਸੰਗਤਿ ਗੁਰੁ ਸਬਦ ਵਿਲੋਵੈ ॥੯॥
ਗੁਰਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ।
ਗੁਰ ਕਿਰਪਾ ਗੁਰੁ ਸਿਖੁ ਗੁਰੁ ਸਰਣਾ ॥੧੦॥
ਲਖ ਜਪ ਤਪ ਲਖ ਸੰਜਮਾਂ, ਹੋਮ ਜਗ ਲਖ ਵਰਤ ਕਰੰਦੇ।
ਲਖ ਤੀਰਥ ਲਖ ਊਲਖਾ[1] ਲਖ ਪੁਰੀਆ ਲਖ ਪੁਰਬ ਲਗੰਦੇ।
ਦੇਵੀ ਦੇਵਲ ਦੇਹੁਰੇ ਲਖ ਪੁਜਾਰੀ ਪੂਜ ਕਰੰਦੇ।
ਜਲ ਥਲ ਮਹੀਅਲ ਭਰਮਦੇ, ਕਰਮ ਧਰਮ ਲਖ ਫੇਰਿ ਫਿਰੰਦੇ।
ਲਖ ਪਰਬਤ ਵਣਖੰਡ ਲਖ ਲਖ ਉਦਾਸੀ ਹੋਇ ਭਵੰਦੇ।
ਅਗਨੀ ਅੰਗੁ ਜਲਾਇੰਦੇ ਲਖ ਹਿਮੰਚਲਿ[2] ਜਾਇ ਗਲੰਦੇ।
ਗੁਰੁ ਸਿਖੀ ਸੁਖੁ ਤਿਲੁ ਨ ਲਹੰਦੇ[3] ॥੧੮॥

ਭਗਤ ਰਤਨਾਵਲੀ, ਟੀਕਾ ੧੪ਵੀਂ ਪੌੜੀ ਦਾ

[4]ਬਚਨ ਹੋਆ, ਮਨ ਨੀਵੇਂ ਕਰ ਸਿੱਖੀ ਪ੍ਰਾਪਤ ਹੁੰਦੀ ਹੈ, ਜੋ ਤੁਸਾਡੇ ਸ਼ਰੀਰ ਪਾਸੋਂ ਸੇਵਾ ਸਿੱਖਾਂ ਦੀ ਹੋਇ ਆਵੇ ਸੋ ਕਰਨੀ ਤੇ ਪਿਛਲੀ ਰਾਤ ਉੱਠ ਕੈ ਇਸਨਾਨ ਕਰ ਕੈ ਸਬਦ ਦਾ ਅਭ੍ਯਾਸ ਕਰਨਾ ਤੇ ਵਾਹਗੁਰੂ ਨੂੰ ਸ੍ਵਾਮੀ ਅਤੇ ਆਪ ਨੂੰ ਸੇਵਕ ਜਾਣਨਾ ਤੇ ਸਾਧੁ ਸੰਗਤਿ ਵਿੱਚ ਜਾਇ ਕੈ ਪ੍ਰੀਤਿ ਕਰ ਕੇ ਗੁਰੂ ਕਾ ਸਬਦ ਸੁਣਨਾ ਤੇ ਆਪਸ ਵਿੱਚ ਬਾਣੀ ਦਾ ਮੰਨਣ ਕਰਣਾ। [ਮਨ ਨੀਵਾਂ]

ਟੀਕਾ ਇਕੱਤੀਹਵੀਂ ਪੌੜੀ ਦਾ

ਭਾਈ ਚੂਹੜ ਲਖਨਊ ਰਹਿੰਦਾ ਸੀ। ਉਠਦਿਆਂ, ਬੈਠਦਿਆਂ, ਤੁਰਦਿਆਂ ਅੱਠੇ ਪਹਰ ਵਾਹਗੁਰੂ ਦਾ ਨਾਮ ਜਪਦਾ ਰਹੈ, ਸਾਹਿਬ ਛੇਵੀਂ ਪਾਤਸ਼ਾਹੀ ਪਾਸ ਉਸ ਪ੍ਰਸ਼ਨ ਕੀਤਾ, 'ਜੀ ਸੱਚੇ ਪਾਤਸ਼ਾਹ ! ਸਿੱਖੀ ਦਾ ਮੂਲ, ਟਾਂਸ[5], ਪੱਤ੍ਰ, ਫੁਲ ਫਲ ਕੀ ਹੈਨ ?' ਬਚਨ ਹੋਇਆ, 'ਮਨ ਨੀਵਾਂ, ਸੇਵਾ ਟਹਲ, ਸਾਧੁ ਸੰਗਤਿ ਕਾ ਸੰਗ, ਸ਼ਬਦ ਦਾ

੧ ਇਲਖਾਇ ਦਾਨੀ, ਉਦਾਰ। ੨ ਹਿਮਾਲਯ ਦੀ ਬਰਫ਼ ਧਾਰਾ ਵਿੱਚ।
੩ ਪਰ ਇਹ ਸਾਰੇ ਗੁਰਸਿੱਖੀ ਦੇ ਤਿਲ ਮਾਤ੍ਰ ਆਨੰਦ ਨੂੰ ਨਹੀਂ ਪਰਾਪਤ ਹੋਂਦੇ।
੪ ਭਾਈ ਫਿਰਣੇ ਅਤੇ ਜੋਧ ਨੂੰ ਗੁਰੂ ਨਾਨਕ ਸਾਹਿਬ ਦਾ ਉਪਦੇਸ਼। ੫ ਟਾਹਣੇ, ਕਾਂਡ।

**ਅਭਿਆਸ ਸਮਝ (ਗਜਾਨ), ਜਿਸ ਨੇ ਜਗਤ ਕੋ ਝੂਠ[1] ਅਤੇ ਪਰਮਾਤਮਾ ਕੋ ਸੱਤ[2] ਜਾਤਾ ਹੈ ਸੋ ਸਿੱਖ ਹੈ, ਤੁਸਾਂ ਸਾਰੇ ਇਕ ਵਾਹਗੁਰੂ ਨੂੰ ਜਾਣਨਾ।'**

ਗੁਰੁ ਪ੍ਰਤਾਪ ਸੂਰਜ, ਰੁਤ ੩, ਅੰਸੂ ੩੪

**[3]ਧੰਧੇ ਕੀ ਇਕ, ਦੇਖਾ ਦੇਖੀ। ਹਿਰਸੀ ਤ੍ਰੈ, ਸਿਦਕੀ ਅਵਰੇਖੀ ॥੩੦॥**
**ਪੰਚਮ ਅਹੈ ਭਾਵ ਕੀ ਭਲੇ। ਪ੍ਰਥਮਾ[4] ਇਮ ਜਿਮ ਭਾਈ ਚਲੇ।**
**ਸਭਿ ਸਗੁਰੇ, ਮੁਝ ਨਿਗੁਰਾ ਕਹੈਂ। ਲੇ ਸਿੱਖੀ, 'ਧੰਧੇ ਕੀ' ਅਹੈ ॥੩੧॥**
**ਕੋ ਇਕ ਸਿੱਖ ਬਨਜੇ, ਕਿਹ ਦੇਖਾ। ਸਦਨ ਪਦਾਰਥ ਭਲੇ ਬਿਸ਼ੇਖਾ।**
**ਸੁਤ ਬਿਤ ਪਤਿ[5] ਦੁਧ ਆਦਰ ਆਦਿ। ਸਰਬ ਪ੍ਰਕਾਰ ਹੇਰਿ ਅਹਿਲਾਦ[6] ॥੩੨॥**
**ਲੋਭ ਪਦਾਰਥ ਕੋ ਮਨ ਭਯੋ। ਗੁਰੁ ਕੋ ਸਿੱਖ ਹੋਇ ਸੋ ਗਯੋ।**
**ਇਹ ਸਿੱਖੀ ਹੈ 'ਦੇਖਾ ਦੇਖੀ'। ਰਹੀ ਪਦਾਰਥ ਚਾਹਿ ਵਿਸ਼ੇਖੀ ॥੩੩॥**
**ਸਤਿਗੁਰ ਸ਼ਬਦ ਨ ਪਰਚਾ ਪਾਯੋ। ਗੁਰੁ ਸਰੂਪ ਨਹਿਂ ਰਿਦੈ ਬਸਾਯੋ।**
**ਤੀਜੀ 'ਹਿਰਸੀ' ਸਿੱਖੀ ਜਾਨੋ। ਬਹੁਤ ਜੁ ਕਰਹਿਂ ਕਰਨਿ ਸੋ ਠਾਨੋ ॥੩੪॥**
**ਸੋਝੀ ਕੁਛ ਨ ਆਪ ਕੋ ਆਈ। ਨਹੀਂ ਸੀਖ ਲੇ ਗੁਰਮਤਿ ਪਾਈ।**
**ਨਹਿਂ ਸੰਗਤ ਮਹਿਂ ਬੈਠਜੋ ਜਾਇ। ਗੁਰ ਪਾਹੁਲ ਕੋ ਭੇਦ ਨ ਪਾਇ ॥੩੫॥**
**ਚਤੁਰਥ ਸਿੱਖੀ 'ਸਿਦਕੀ' ਹੋਈ। ਗੁਰ ਬਿਨ ਅਪਰ ਨ ਮਾਨਹਿ ਕੋਈ।**
**ਜੀਵਣ ਮਰਣ ਬਿਖੇ ਗੁਰ ਸ਼ਰਣੀ। ਤਜਹਿ ਨ ਜਿਮ ਪ੍ਰਵਾਹਿ ਮੈਂ ਤਰਣੀ[7] ॥੩੬॥**
**ਸਿਰ ਜਾਣੇ ਲਗਿ ਸਦਾ ਨਿਬਾਹੇ। ਤਨ ਮਿੱਥਿਆ ਲਖਿ ਕਰਿ ਜਗ ਮਾਂਹੇ।**
**ਸਿੱਖੀ ਸਚੁ[8] ਪ੍ਰਾਪਤਿ ਕੀ ਕਰਤਾ। ਇਮ ਪ੍ਰਾਨਨਿ ਬਿਨਸਨ ਲਗਿ ਧਰਤਾ[9] ॥੩੭॥**
**ਬਿਘਨ ਅਨੇਕ ਕਸ਼ਟ ਸਹਿ ਸਾਰੇ। ਗਾਢੋ ਸਿਦਕ ਨਹੀਂ ਨਿਰਵਾਰੇ।**
**ਪਲ ਮਹਿਂ ਸਿਰ ਦੇ, ਸਿਦਕ ਨ ਖੋਵੈ। ਸੋ ਸਿਖ ਮੇਰੋ ਪੂਰਨ ਹੋਵੈ ॥੩੮॥**
**'ਪੰਚਮ ਸਿੱਖੀ ਭਾਵ' ਉਪਾਈ। ਲਖਿ ਗੁਰ ਮਹਿਮਾ ਪਰਿ ਸ਼ਰਣਾਈ।**
**ਨਿਸ ਦਿਨ ਗੁਰ ਮੂਰਤਿ ਉਰ ਧਾਰੀ। ਕਰਹਿ ਭਾਵ ਸਭਿ ਸਿੱਖ ਮਝਾਰੀ ॥੩੯॥**
**ਪੰਚ ਪ੍ਰਕਾਰ ਸਿੱਖਿ ਇਮ ਕਹੇ। ਯਥਾ ਕਰਮ[10] ਫਲ ਦੀਰਘ ਲਹੇ।**

✡

---

੧ ਸਦਾ ਇਕ ਰਸ ਨਾ ਰਹਿਣ ਵਾਲਾ।
੨ ਸਦਾ ਇਕ ਰਸ ਹਸਤਿ।
੩ **[ਪੰਜ ਪ੍ਰਕਾਰ ਦੀ ਸਿੱਖੀ]** ਦਸਮੇਸ਼ ਜੀ, ਪੰਜ ਪ੍ਰਕਾਰ ਦੀ ਸਿੱਖੀ ਕਥਨ ਕਰਦੇ ਹਨ :-
੧ ਧੰਦੇ ਦੀ, ੨ ਦੇਖਾ ਦੇਖੀ, ੩ ਹਿਰਸੀ, ੪ ਸਿਦਕੀ
੫ ਭਾਵ ਦੀ, ਇਹ ਪੰਜ ਪ੍ਰਕਾਰ ਦੀ ਸਿੱਖੀ ਹੈ।
੪ ਪਹਿਲੀ, ਧੰਦੇ ਦੀ। ੫ ਇੱਜ਼ਤ, ਮਾਨ। ੬ ਆਨੰਦ।
੭ ਨੌਕਾ। ੮ ਪਰਮ ਆਨੰਦ। ੯ ਜੋ ਇਸ ਪ੍ਰਕਾਰ ਦਾ ਨਿਸ਼ਚਾ ਅੰਤ ਤਾਈਂ ਨਿਬਾਹੁੰਦਾ ਹੈ। ੧੦ ਯਥਾਕ੍ਰਮ ਨੰਬਰ ਬਮੂਜ਼ਬ, ਪਹਿਲੀ ਤੋਂ ਦੂਜੀ ਵਧ।

# ਸਿੱਖੀ ਦਾ ਨਾਤਾ

ਭਾਈ ਗੁਰਦਾਸ, ਵਾਰ ੨੭

ਸਾਹੁਰੁ ਪੀਹਰੁ ਪਖ ਤ੍ਰੈ ਘਰੁ ਨਾਨੇਹਾਲਾ।
ਸਹੁਰਾ ਸਸੁ ਵਖਾਣੀਐ ਸਾਲੀ ਤੈ ਸਾਲਾ।
ਮਾ ਪਿਉ ਭੈਣਾ ਭਾਇਰਾ ਪਰਵਾਰੁ ਦੁਰਾਲਾ[1]।
ਨਾਨਾ ਨਾਨੀ ਮਾਸੀਆ ਮਾਮੇ ਜੰਜਾਲਾ।
ਸੁਇਨਾ ਰੁਪਾ ਸੰਜੀਐ ਹੀਰਾ ਪਰਵਾਲਾ[2]।
ਪੀਰ ਮੁਰੀਦਾਂ ਪਿਰਹੜੀ ਏਹੁ ਸਾਕੁ ਸੁਖਾਲਾ[3] ॥੭॥

ਭਾਈ ਗੁਰਦਾਸ, ਵਾਰ ੩੯

ਪਿਉ ਦਾਦਾ ਪੜਦਾਦਿਅਹੁੰ ਪੁਤ ਪੋਤਾ ਪੜਪੋਤਾ ਨਤਾ[4]।
ਮਾਂ ਦਾਦੀ ਪੜਦਾਦੀਅਹੁੰ ਫੁਫੀ ਭੈਣ ਧੀਅ ਸਣਖਤਾ[5]।
ਨਾਨਾ ਨਾਨੀ ਆਖੀਐ ਪੜਨਾਨਾ ਪੜਨਾਨੀ ਪਤਾ।
ਤਾਇਆ ਚਾਚਾ ਜਾਣੀਐ ਤਾਈ ਚਾਚੀ ਮਾਇਆ ਮਤਾ।
ਮਾਮੇ ਤੈ ਮਾਮਾਣੀਆਂ ਮਾਸੀ ਮਾਸੜ ਦੈ ਰੰਗ ਰਤਾ।
ਮਾਸੜ ਫੁਫੜ ਸਾਕ ਸਭ ਸਹੁਰਾ ਸਸ ਸਾਲੀ ਸਾਲਤਾ[6]।
ਤਾਏਰ ਪਿਤੀਏਰ ਮੇਲੁ ਮਿਲਿ ਮਉਲੇਰ[7] ਫੁਫੇਰ ਆਵਤਾ।
ਸਾਢੂ ਕੁੜਮੁ ਕੁਟੰਬ ਸਭ ਨਦੀ ਨਾਵ ਸੰਜੋਗ ਨਿਸਤਾ[8]।
ਸਚਾ ਸਾਕ ਨ ਵਿਛੜੈ ਸਾਧਸੰਗਤਿ ਗੁਰਭਾਈ ਭਤਾ[9]।
ਭੋਗ ਭੁਗਤਿ ਵਿਚਿ ਜੋਗ ਜੁਗਤਾ ॥੧੯॥

ਕਬਿੱਤ—ਭਾਈ ਗੁਰਦਾਸ

ਨਹੀ ਦਦਸਾਰ ਪਿਤਾ ਪਿਤਾਮਾ ਪਰ-ਪਿਤਾਮਾ,
ਸਜਨ ਕੁਟੰਬ ਸੁਤ ਬਾਂਧਵ ਨ ਭ੍ਰਾਤਾ ਹੈ ।
ਨਹੀ ਨਨਸਾਰ ਮਾਤਾ ਪਰ-ਮਾਤਾ ਬ੍ਰਿਧ ਪਰ ਮਾਤਾ,
ਮਾਮੂ ਮਾਮੀ ਮਾਸੀ ਔ ਮੌਸਾ ਬਿਬਿਧ ਬਿਖਜਾਤਾ ਹੈ।
ਨਹੀ ਸਸੁਰਾਰ ਸਾਸੁ ਸਸੁਰਾ ਸਾਰੋ ਅਉ ਸਾਰੀ,
ਨਹੀ ਬਿਰਤੀਸੁਰ ਮੈ ਜਾਚਿਕ ਨ ਦਾਤਾ ਹੈ।
ਅਸਨ ਬਸਨ ਧਨ ਧਾਮ ਕਾਹੂ ਮੈ ਨ ਦੇਖਿਓ,
ਜੈਸਾ ਗੁਰਸਿਖ ਸਾਧਸੰਗਤਿ ਕੌ ਨਾਤਾ ਹੈ ॥੧੦੦॥

੧ ਦੂਰ ਤਕ ਸਾਕਾਂ ਦਾ ਸੰਬੰਧ। ੨ ਮੂੰਗਾ, ਭਾਵ—ਮਾਇਆ ਦਾ ਸੰਬੰਧ।
੩ ਸਿੱਖ ਦਾ ਗੁਰੂ ਨਾਲ ਸਾਕ ਸੁਖਦਾਈ ਹੈ। ੪ ਪੜੋਤੇ ਦਾ ਪੁੱਤ।
੫ ਨੂੰਹ, ਸਨੁਖਾ। ੬ ਸਾਲੇ ਦੀ ਸੰਤਾਨ।
੭ ਮਾਮੇ ਦੀ ਸੰਤਾਨ। ੮ ਸੱਤਾ ਰਹਿਤ, ਝੂਠੇ। ੯ ਭ੍ਰਾਤਾ।

# ਸਿੱਖੀ ਮਾਰਗ

[੫੩੪] ਦੇਵਗੰਧਾਰੀ ਮਹਲਾ ੫ (੩੧)

**ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ ॥੩॥**

[੭੬੩] ਸੂਹੀ ਮਹਲਾ ੫ (ਗੁਣਵੰਤੀ)

**ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥**
**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥**

[੯੧੮] ਰਾਮਕਲੀ ਅਨੰਦੁ (੧੪)

**ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥**

ਭਾਈ ਗੁਰੁਦਾਸ, ਵਾਰ ੯

**ਗੁਰਸਿਖੀ ਬਾਰੀਕ ਹੈ, ਸਿਲ ਚਟਣੁ ਫਿਕੀ।**
**ਤ੍ਰਿਖੀ ਖੰਡੇਧਾਰ ਹੈ, ਉਹੁ ਵਾਲਹੁ ਨਿਕੀ।...**
**ਦੂਤੀਆ ਨਾਸਤਿ ਏਤੁ ਘਰਿ, ਹੋਇ ਇਕਾ ਇਕੀ[1]।...**
**ਸਭੇ ਸਿਕਾਂ ਪਰਹਰੈ, ਸੁਖੁ ਇਕਤੁ ਸਿਕੀ[2] ॥੨॥**

# ਸਿੰਗਾਰ-ਸ਼ਿੰਗਾਰ

**ਗੁਰੁਮਤ ਵਿੱਚ ਚਪਲਤਾ ਵਧਾਉਣ ਵਾਲੇ ਸ਼ਿੰਗਾਰ, ਜੋ ਅੰਗ ਬੇਧਨ ਦ੍ਵਾਰਾ ਅਥਵਾ ਕੁਦਰਤੀ ਰੰਗ ਰੂਪ ਨੂੰ ਵਿਗਾੜ ਕੇ ਕੀਤੇ ਜਾਂਦੇ ਹਨ, ਨਿੰਦਿਤ ਹਨ ਸ਼ਰੀਰ ਦੀ ਅਰੋਗਤਾ ਅਤੇ ਬਲ ਨੂੰ ਕਾਇਮ ਰੱਖਣਾ ਅਤੇ ਸ਼ੁਭ ਗੁਣਾਂ ਨਾਲ ਆਪਣੇ ਤਾਈਂ ਭੂਸ਼ਿਤ ਕਰਨਾ ਉੱਤਮ ਸ਼ਿੰਗਾਰ ਹੈ।**

[੮੧੨] ਬਿਲਾਵਲੁ ਮਹਲਾ ੫ (੪੫)

**ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥**

[੯੫੦] ਮਃ ੩, ਵਾਰ ਰਾਮਕਲੀ ੧ (੮)

**ਮਨਮੁਖਿ ਸੀਗਾਰੁ ਨ ਜਾਣਨੀ, ਜਾਸਨਿ ਜਨਮੁ ਸਭੁ ਹਾਰਿ ॥**
**ਬਿਨੁ ਹਰਿ ਭਗਤੀ ਸੀਗਾਰੁ ਕਰਹਿ, ਨਿਤ ਜੰਮਹਿ ਹੋਇ ਖੁਆਰੁ ॥**
**ਸੈਸਾਰੈ ਵਿਚਿ ਸੋਭ ਨ ਪਾਇਨੀ, ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥**

[੯੭] ਮਾਝ ਮਹਲਾ ੫ (੪)

**ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥**

---

੧ ਇਸ ਗੁਰੁਘਰ ਵਿੱਚ ਦ੍ਵੈਤ ਦਾ ਅਭਾਵ ਹੈ, ਇਕ ਉਪਾਸਨਾ ਅਤੇ ਏਕਾ ਸਭ ਤੋਂ ਮੁਖ ਹੈ।
੨ ਸਤਿਗੁਰੂ ਦਾ ਸਿੱਖ ਹੋਰ ਸਭ ਮੱਤਾਂ ਦੇ ਸਿੱਕੇ ਛੱਡ ਕੇ ਇਕ ਸਤਿਗੁਰੂ ਦੇ ਸਿੱਕੇ (ਆਗਿਆ) ਵਿੱਚ ਆਉਣਾ ਸੁਖ ਦਾ ਸਾਧਨ ਸਮਝੇ।

**ਸਾ ਕੁਲਵੰਤੀ ਸਾ ਸਭਰਾਈ, ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥**

[੪੦੦] ਆਸਾ ਮਹਲਾ ੫ (੧੧੮)

**ਭਰਤਾ ਕਹੈ ਸੁ ਮਾਨੀਐ, ਏਹੁ ਸੀਗਾਰੁ ਬਣਾਇ ਰੀ॥**

# ਸਿੰਘ

ਜੋ ਖੰਡੇ ਦਾ ਅੰਮ੍ਰਿਤ ਛਕ ਕੇ ਕੇਸ, ਕ੍ਰਿਪਾਨ, ਕੱਛ, ਕੜਾ, ਕੰਘਾ ਦੀ ਰਹਤ ਰੱਖਦਾ ਹੋਇਆ ਸੂਰਬੀਰ, ਪਰਉਪਕਾਰੀ, ਨਿਰਭਯ, ਨਿਰਵੈਰ, ਉੱਦਮੀ ਉਦਾਰ, ਸਦਾਚਾਰੀ ਗੁਰੁਸਿੱਖ ਹੈ, ਉਸ ਦੀ ਸਿੰਘ ਸੰਗਯਾ ਹੋਂਦੀ ਹੈ।

ਦੇਖੋ, ਅੰਮ੍ਰਿਤ ਸੰਸਕਾਰ ਅਤੇ ਖਾਲਸਾ।

# ਸੀਤਲਾ (ਚੇਚਕ)

ਅਗਯਾਨੀ ਲੋਕ ਸੀਤਲਾ ਨੂੰ ਚੇਚਕ ਰੋਗ ਦੀ ਦੇਵੀ ਮੰਨ ਕੇ ਪੂਜਦੇ ਹਨ, ਖ਼ਾਸ ਕਰ ਕੇ ਬੱਚਿਆਂ ਦੇ ਚੇਚਕ ਨਿਕਲਣ ਵੇਲੇ ਇਸ ਦੀ ਬਹੁਤ ਮਾਨਤਾ ਹੋਂਦੀ ਹੈ, ਬੱਚਿਆਂ ਨੂੰ ਮਾਤਾ ਰਾਣੀ ਦਾ ਖੋਤਾ ਸੱਦੀਦਾ ਹੈ, ਗਧਿਆਂ ਨੂੰ ਦਾਣਾ ਨਿਹਾਰੀ ਦਿੰਦੇ ਹਨ, ਸੀਤਲਾ ਦਾ ਨਾਮ 'ਮਸਾਣੀ ਦੇਵੀ' ਭੀ ਹੈ, ਇਸ ਦੇ ਪੂਜਣ ਦਾ ਖ਼ਾਸ ਦਿਨ ਸੀਤਲਾਸ਼ਟਮੀ (ਚੇਤ ਵਦੀ ੮) ਹੈ[੧] ਗੁਰੁਸਿੱਖਾਂ ਵਿੱਚ ਸੀਤਲਾ ਆਦਿ ਦਾ ਪੂਜਨ ਵਰਜਿਤ ਹੈ।

ਇਸ ਸੰਬੰਧ ਵਿੱਚ ਦੇਖੋ, ਭੂਮਿਕਾ ਵਿੱਚ ਸਤਿਗੁਰੂ ਦੇ ਪਵਿੱਤ੍ਰ ਵਾਕ ਅਤੇ ਸੀਤਲਾ ਤਥਾ ਮੜ੍ਹੀ ਮਸਾਣੀ।

# ਸ਼ੁਕਰ[੨]

ਸ਼ੁਕਰ (ਧਨਯਵਾਦ) ਦੇ ਸੰਬੰਧ ਵਿੱਚ ਪੜ੍ਹੋ ਸੁਖਮਨੀ ਦੀ ਚੌਥੀ ਅਸਟਪਦੀ।

ਭਾਈ ਗੁਰੁਦਾਸ, ਵਾਰ ੨੨

**ਚਲਣੁ ਹੁਕਮੁ ਰਜਾਇ ਗੁਰਮੁਖਿ ਜਾਣਿਆ।...**
**ਸਿਦਕੁ ਸਬੂਰੀ ਪਾਇ ਕਰਿ ਸੁਕਰਾਣਿਆ[੩]। (੧੬)**

---

੧ ਸਕੰਧ ਪੁਰਾਣ ਵਿੱਚ ਸੀਤਲਾ ਦਾ ਸਤੋਤ੍ਰ ਅਤੇ ਧਿਆਨ ਇਹ ਹੈ :-
"नमामि शीतला देवी रासभस्थां दिगम्बरी।
मजंनी कलमनोपेतां सूपलिङ् कृत मस्तकां।"

੨ ਇਸ ਸੰਬੰਧ ਵਿੱਚ ਦੇਖੋ, ਕਰਤਾਰ ਦੇ ਉਪਕਾਰ।

੩ ਸਿਦਕ, ਸਬਰ ਅਤੇ ਸ਼ੁਕਰ।

# ਸੁਖ-ਦੁੱਖ

ਜੋ ਵਿਚਾਰਵਾਨ ਪੁਰਸ਼ ਸ਼ੁਭ ਕਰਮਾਂ ਦੇ ਪ੍ਰੇਮੀ ਹਨ, ਉਹੀ ਸੁਖੀ ਹੈਨ, ਬਾਕੀ ਅਗਜਾਨੀ ਜੀਵ ਦੁੱਖ-ਸਮੁੰਦ੍ਰ ਵਿੱਚ ਪਏ ਗੋਤੇ ਖਾਂਦੇ ਹਨ, ਯਥਾ ਗੁਰੁਵਾਕ ਹੈ :-

'ਨਾਨਕ ਦੁਖੀਆ ਸਭੁ ਸੰਸਾਰੁ[1] ॥

ਅਰ— 'ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ[2] ॥

ਗੁਰੁਮੁਖਾਂ ਨੂੰ ਅੱਗੇ ਲਿਖੇ ਸ਼ਬਦ ਵਿਚਾਰ ਕੇ ਨਿਤਯ ਸੁਖ ਦੀ ਪ੍ਰਾਪਤੀ ਅਤੇ ਦੁੱਖ ਦੀ ਨਵ੍ਰਿਤੀ ਦਾ ਯਤਨ ਕਰਨਾ ਚਾਹੀਏ ।

[੩੬] ਸਿਰੀਰਾਗੁ ਮਹਲਾ ੩ (੫੮)

ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥
ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥

[੫੭] ਸਿਰੀਰਾਗੁ ਮਹਲਾ ੧, ਅਸਟਪਦੀ (੭)

ਸੁਖ ਕਉ ਮਾਗੈ ਸਭੁ ਕੋ, ਦੁਖੁ ਨ ਮਾਗੈ ਕੋਇ ॥
ਸੁਖੈ ਕਉ ਦੁਖੁ ਅਗਲਾ[3], ਮਨਮੁਖਿ ਬੂਝ ਨ ਹੋਇ[4] ॥

[੯੯] ਮਾਝ ਮਹਲਾ ੫ (੧੬)

ਦੁਖਿ ਸੁਖਿ ਪਿਆਰੇ, ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥

[੧੭੯] ਗਉੜੀ ਮਹਲਾ ੫ (੮੧)

ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥ ਕਲਮ ਕਾਗਦ ਸਿਆਨਪ ਲੇਖੀ ॥
ਮਹਰ[5] ਮਲੂਕ[6], ਹੋਇ ਦੇਖਿਆ ਖਾਨ ॥ ਤਾ ਤੇ ਨਾਹੀ ਮਨੁ ਤ੍ਰਿਪਤਾਨ ॥੧॥
ਸੋ ਸੁਖੁ ਮੋ ਕਉ ਸੰਤ ਬਤਾਵਹੁ ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥੧॥
ਰਹਾਉ ॥ ਅਸੁ ਪਵਨ[7] ਹਸਤਿ ਅਸਵਾਰੀ ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥
ਨਟ ਨਾਟਿਕ ਆਖਾਰੇ ਗਾਇਆ ॥ ਤਾ ਮਹਿ ਮਨਿ ਸੰਤੋਖੁ ਨ ਪਾਇਆ ॥੨॥
ਤਖਤੁ ਸਭਾ ਮੰਡਨ ਦੋਲੀਚੇ[8] ॥ ਸਗਲ ਮੇਵੇ ਸੁੰਦਰ ਬਾਗੀਚੇ ॥
ਆਖੇੜ ਬਿਰਤਿ[9] ਰਾਜਨ ਕੀ ਲੀਲਾ ॥ ਮਨੁ ਨ ਸੁਹੇਲਾ ਪਰਪੰਚੁ ਹੀਲਾ[10] ॥੩॥
ਕਰਿ ਕਿਰਪਾ ਸੰਤਨ ਸਚੁ ਕਹਿਆ ॥ ਸਰਬ ਸੂਖ ਇਹੁ ਆਨੰਦੁ ਲਹਿਆ ॥
ਸਾਧਸੰਗਿ ਹਰਿ ਕੀਰਤਨੁ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥੪॥

---

੧ ਵਾਰ ਰਾਮਕਲੀ ੧ ਮਹਲਾ ੧ (੧੪) । ੨ ਸਲੋਕ ਫਰੀਦ (੮੧) । ੩ ਬਹੁਤ ।
੪ ਮਨਮੁਖਾਂ ਨੂੰ ਇਹ ਸਮਝ ਨਹੀਂ ਕਿ ਸਾਦੀ ਅਤੇ ਪਵਿੱਤਰ ਜ਼ਿੰਦਗੀ ਛੱਡ ਕੇ ਜੋ ਹੱਦੋਂ ਪਰ੍ਹੇ ਸੁਖ ਦੇ ਸਾਧਨ ਅਰ ਭੋਗ ਵਿਲਾਸ ਕੀਤੇ ਜਾਂਦੇ ਹਨ, ਉਹ ਦੁੱਖਾਂ ਦਾ ਕਾਰਨ ਹਨ ।
੫ ਇੰਦਰ, ਸ਼ਿਰੋਮਣੀ, ਬਜ਼ੁਰਗ । ੬ ਮਲਿਕ (ਬਾਦਸ਼ਾਹ) ਦੀ ਜਮਾਂ ।
੭ ਪੌਣ ਤੁਲ ਵੇਗ ਵਾਲੇ ਘੋੜੇ । ੮ ਗਲੀਚੇ, ਕਾਲੀਨ ।
੯ ਸ਼ਿਕਾਰ ਖੇਡਣਾ । ੧੦ ਪਰਚਾਵੇ, ਦਿਲਲਗੀ ਦੇ ਸਾਮਾਨ ।

**ਜਾ ਕੈ ਹਰਿ ਧਨੁ ਸੋਈ ਸੁਹੇਲਾ[੧] ॥ ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ ॥੧॥**

[੨੧੦] ਗਉੜੀ ਮਹਲਾ ੫ (੧੩੯)

**ਸੁਖੁ ਨਾਹੀ ਰੇ, ਹਰਿ ਭਗਤਿ ਬਿਨਾ ॥**
**ਜੀਤਿ ਜਨਮੁ ਇਹੁ ਰਤਨੁ ਅਮੋਲਕੁ, ਸਾਧਸੰਗਤਿ ਜਪਿ ਇਕ ਖਿਨਾ ॥੧॥ ਰਹਾਉ ॥**

[੨੨੫] ਗਉੜੀ ਮਹਲਾ ੧, ਅਸਟਪਦੀ (੧੦)

**ਚੋਆ ਚੰਦਨੁ ਅੰਕਿ ਚੜਾਵਉ ॥ ਪਾਟ ਪਟੰਬਰ ਪਹਿਰਿ ਹਢਾਵਉ ॥**
**ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ? ॥੧॥...**
**ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥ ਲਾਲ ਨਿਹਾਲੀ[੨] ਫੂਲ ਗੁਲਾਲਾ ॥**
**ਬਿਨੁ ਜਗਦੀਸ ਕਹਾ ਸੁਖੁ ਭਾਲਾ ? ॥੨॥**
**ਨੈਨ ਸਲੋਨੀ[੩] ਸੁੰਦਰ ਨਾਰੀ ॥ ਖੋੜ ਸੀਗਾਰ[੪] ਕਰੈ ਅਤਿ ਪਿਆਰੀ ॥**
**ਬਿਨੁ ਜਗਦੀਸ ਭਜੇ ਨਿਤ ਖੁਆਰੀ ॥੩॥**
**ਦਰ ਘਰ ਮਹਲਾ ਸੇਜ ਸੁਖਾਲੀ ॥ ਅਹਿਨਿਸਿ ਫੂਲ ਬਿਛਾਵੈ ਮਾਲੀ ॥**
**ਬਿਨੁ ਹਰਿ ਨਾਮ, ਸੁ ਦੇਹ ਦੁਖਾਲੀ ॥੪॥**
**ਹੈਵਰ ਗੈਵਰ[੫] ਨੇਜੇ ਵਾਜੇ ॥ ਲਸਕਰ ਨੇਬ ਖਵਾਸੀ ਪਾਜੇ[੬] ॥**
**ਬਿਨੁ ਜਗਦੀਸ ਝੂਠੇ ਦਿਵਾਜੇ[੭] ॥੫॥**
**ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ ॥**
**ਬਿਨੁ ਜਗਦੀਸ ਕਹਾ ਸਚੁ[੮] ਪਾਵਉ ? ॥੬॥**
**ਖਾਨੁ ਮਲੂਕੁ ਕਹਾਵਉ ਰਾਜਾ ॥ ਅਬੇ ਤਬੇ ਕੂੜੇ ਹੈ ਪਾਜਾ ॥**
**ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥੭॥**

[੩੮੫] ਆਸਾ ਮਹਲਾ ੫ (੫੯)

**ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ॥ ਹਰਿ ਸਿਮਰਤ ਸਗਲ ਬਿਨਾਸੇ ਦੂਖਾ ॥੧॥...**
**ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥ ਭਨਤਿ ਨਾਨਕੁ ਮੇਰੈ ਮਨਿ ਸੁਖੁ ਪਾਇਆ ॥੪॥**

[੪੯੭] ਗੂਜਰੀ ਮਹਲਾ ੫ (੭)

**ਜਿਸੁ ਮਾਨੁਖ ਪਹਿ ਕਰਉ ਬੇਨਤੀ, ਸੋ ਅਪਨੈ ਦੁਖਿ ਭਰਿਆ ॥**

---

੧ ਸੁਖੀ, ਸੁਹੇਲਾ । ੨ ਰਜਾਈ । ੩ ਸੁੰਦਰ ਨੇਤਰਾਂ ਵਾਲੀ ।
੪ ਸੋਲਾਂ ਸ਼ਿੰਗਾਰ (ਖੋੜਸ ਸ਼ਿੰਗਾਰ) ।
ਪ੍ਰਥਮ ਸਕਲ ਸੁਚਿ ਮਜਨ ਅਮਲ ਵਾਸ ਜਾਵਕ ਸੁਦੇਸ਼ ਕੇਸ਼ ਪਾਸ਼ ਕੋ ਸੁਧਾਰਬੋ ।
ਅੰਗ ਰਾਗ ਭੂਸ਼ਣ ਵਿਵਿਧ ਮੁਖ ਬਾਸ ਰੰਗ, ਕੱਜਲ ਕਲਿਤ ਲੋਲ ਲੋਚਨ ਨਿਹਾਰਬੋ ।
ਬੋਲਨ ਹਸਨ ਮ੍ਰਿਦ ਚਲਨ ਚਿਤੌਨ ਚਾਰ ਪਲ ਪਲ ਪਤਿਵ੍ਰਤ ਪ੍ਰੀਤਿ ਪ੍ਰਤਿਪਾਰਬੋ ।
ਕੇਸ਼ੋ ਦਾਸ ਸਵਿਲਾਸ ਕਰਹੋ ਕੁੰਵਰਿ ਰਾਧੇ ! ਇਹ ਵਿਧਿ ਸੋਰਹ ਸ਼ਿੰਗਾਰਨ ਸ਼ਿੰਗਾਰਬੋ ।
(ਰਸਿਕ ਪ੍ਰਿਯਾ) [ਸੋਲਾਂ ਸ਼ਿੰਗਾਰ]
੫ ਉੱਤਮ ਘੋੜੇ ਅਰ ਹਾਥੀ ।
੬ ਫੌਜ, ਪ੍ਰਤਿਨਿਧੀ, ਦਰਬਾਰੀ ਆਦਿਕ ਸਭ ਦਿਖਾਵੇ ਮਾਤਰ ਹਨ ਨੇਬਖ਼ਵਾਸ ਦਾ ਅਰਥ ਚੋਬਦਾਰ ਅਰ ਸੇਵਕ ਭੀ ਹੈ । ੭ ਦਿਖਾਵੇ, ਪਾਖੰਡ । ੮ ਆਨੰਦ ।

ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ, ਤਿਨਿ ਭਉ ਸਾਗਰੁ ਤਰਿਆ ॥੧॥
ਗੁਰ ਹਰਿ ਬਿਨੁ ਕੋ ਨ ਬ੍ਰਿਥਾ[੧] ਦੁਖੁ ਕਾਟੈ ॥
ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ, ਤਿਤੁ ਮਾਨੁ ਮਹਤੁ[੨] ਜਸੁ ਘਾਟੈ ॥੧॥ ਰਹਾਉ ॥
..ਫਿਰਤ ਫਿਰਤ ਤੁਮ੍ਰੈ ਦੁਆਰਿ ਆਇਆ, ਭੈ ਭੰਜਨ ਹਰਿ ਰਾਇਆ ॥
ਸਾਧ ਕੇ ਚਰਨ ਧੂਰਿ ਜਨੁ ਬਾਛੈ, ਸੁਖੁ ਨਾਨਕ ਇਹੁ ਪਾਇਆ ॥੪॥

[੬੦੩] ਸੋਰਠਿ ਮਹਲਾ ੩ (੧੦)

ਸਤਿਗੁਰੁ ਸੁਖ ਸਾਗਰੁ ਜਗ ਅੰਤਰਿ, ਹੋਰ ਥੈ ਸੁਖੁ ਨਾਹੀ ॥
ਹਉਮੈ ਜਗਤੁ ਦੁਖਿ ਰੋਗਿ ਵਿਆਪਿਆ, ਮਰਿ ਜਨਮੈ ਰੋਵੈ ਧਾਹੀ ॥੧॥

[੬੭੭] ਧਨਾਸਰੀ ਮਹਲਾ ੫ (੨੭)

ਬਿਨਸਿ ਜਾਇ ਜੋ ਨਿਮਖ ਮਹਿ, ਸੋ ਅਲਪ ਸੁਖੁ ਭਨੀਐ[੩] ॥ ਰਹਾਉ ॥

[੭੦੧] ਜੈਤਸਰੀ ਮਹਲਾ ੫ (੫)

ਅਬ ਮੈ ਸੁਖੁ ਪਾਇਓ ਗੁਰ ਆਗ੍ਹਿ[੪] ॥
ਤਜੀ ਸਿਆਨਪ[੫] ਚਿੰਤ ਵਿਸਾਰੀ, ਅਹੰ ਛੋਡਿਓ ਹੈ ਤਿਆਗ੍ਹਿ ॥੧॥ ਰਹਾਉ ॥
ਜਉ ਦੇਖਉ ਤਉ ਸਗਲ ਮੋਹਿ ਮੋਹੀਅਉ, ਤਉ ਸਰਨਿ ਪਰਿਓ ਗੁਰ ਭਾਗਿ ॥
ਕਰਿ ਕਿਰਪਾ ਟਹਲ ਹਰਿ ਲਾਇਓ, ਤਉ ਜਮਿ ਛੋਡੀ ਮੋਰੀ ਲਾਗਿ[੬] ॥੧॥
ਤਰਿਓ ਸਾਗਰੁ ਪਾਵਕ ਕੋ, ਜਉ ਸੰਤ ਭੇਟੇ ਵਡ ਭਾਗਿ ॥
ਜਨ ਨਾਨਕ ਸਰਬ ਸੁਖ ਪਾਏ, ਮੋਰੋ ਹਰਿ ਚਰਨੀ ਚਿਤੁ ਲਾਗਿ ॥੨॥

[੭੧੭] ਟੋਡੀ ਮਹਲਾ ੫ (੨੯)

ਮਾਈ, ਮੇਰੇ ਮਨ ਕੋ ਸੁਖੁ ॥
ਕੋਟਿ ਅਨੰਦ ਰਾਜ ਸੁਖੁ ਭੁਗਵੈ, ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ ਰਹਾਉ ॥
ਕੋਟਿ ਜਨਮ ਕੇ ਕਿਲਬਿਖ ਨਾਸਹਿ, ਸਿਮਰਤ ਪਾਵਨ ਤਨ ਮਨ ਸੁਖ ॥
ਦੇਖਿ ਸਰੂਪੁ ਪੂਰਨੁ ਭਈ ਆਸਾ, ਦਰਸਨੁ ਭੇਟਤ ਉਤਰੀ ਭੁਖ ॥੧॥
ਚਾਰਿ ਪਦਾਰਥ ਅਸਟ ਮਹਾ ਸਿਧਿ[੭], ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥
ਨਾਨਕ ਸਰਨਿ ਗਹੀ ਸੁਖ ਸਾਗਰ, ਜਨਮ ਮਰਨ ਫਿਰਿ ਗਰਭ ਨ ਧੁਖੁ[੮] ॥੨॥

---

੧ ਦਰਦ, ਪੀੜ। ੨ ਮਹਤ੍ਵਤਾ, ਬਜ਼ੁਰਗੀ। ੩ ਤੁੱਛ ਸੁਖ ਕਥਨ ਕੀਤਾ ਜਾਂਦਾ ਹੈ।
੪ ਗੁਰ ਆਗਿਆ ਅਨੁਸਾਰ ਅਮਲ ਕਰ ਕੇ। ੫ ਕੁਰਤਰਕ ਬੁਧੀ। ੬ ਪਿੱਛਾ, ਤਾਕ਼ਬ।
੭ [ਅੱਠ ਸਿੱਧੀਆਂ] ਅਣਿਮਾ (ਪ੍ਰਮਾਣੂ ਤੁਲ ਸੂਖਮ ਹੋ ਜਾਣਾ), ਮਹਿਮਾ (ਮਹਾਂ ਸਥੂਲ ਹੋ ਜਾਣਾ), ਗਰਿਮਾ (ਰੂਈ ਜੈਸੇ ਹਲਕੇ ਪਦਾਰਥ ਦਾ ਭਾਰੀ ਹੋ ਜਾਣਾ), ਲਘਿਮਾ (ਪਰਬਤ ਜੈਸੇ ਭਾਰੀ ਪਦਾਰਥ ਦਾ ਰੂਈ ਤੁਲ ਹਲਕਾ ਹੋ ਜਾਣਾ), ਪ੍ਰਾਪਤਿ (ਸਭ ਪਦਾਰਥਾਂ ਦਾ ਹੱਥ ਵਿੱਚ ਇੱਛਾ ਅਨੁਸਾਰ ਆ ਜਾਣਾ), ਪ੍ਰਕਾਮਯ (ਰੁਕਾਵਟ ਬਿਨਾਂ ਜਲ ਦੀ ਤਰ੍ਹਾਂ ਪ੍ਰਿਥਵੀ ਵਿੱਚ ਲਯ ਹੋਣਾ ਔਰ ਇੱਛਾ ਅਨੁਸਾਰ ਫੇਰ, ਪ੍ਰਗਟਣਾ), ਵਸ਼ਿਕਰਣ (ਭੌਤਿਕ ਪਦਾਰਥਾਂ ਨੂੰ ਆਪਣੀ ਆਗਿਆ ਵਿੱਚ ਕਰ ਲੈਣਾ), ਈਸ਼ਤਾ (ਪਦਾਰਥਾਂ ਨੂੰ ਰਚਣ ਔਰ ਲਯ ਕਰਨ ਦੀ ਸ਼ਕਤੀ ਹੋਣੀ)।
੮ ਚਿੰਤਾ, ਕਲੇਸ਼।

[੮੧੩] ਬਿਲਾਵਲੁ ਮਹਲਾ ੫ (੫੦)

ਦੂਖੁ ਤਦੇ ਜਦਿ ਵੀਸਰੈ, ਸੁਖੁ ਪ੍ਰਭ ਚਿਤਿ ਆਏ ॥
ਸੰਤਨ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ ॥੧॥ ਰਹਾਉ ॥

[੯੧੭] ਰਾਮਕਲੀ ਮਹਲਾ ੩, ਅਨੰਦੁ (੭)

ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦੁ ਗੁਰੂ ਤੇ ਜਾਣਿਆ[1] ॥...
ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ[2] ॥

[੧੧੪੭] ਭੈਰਉ ਮਹਲਾ ੫ (੪੧)

ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ[3] ॥
ਸੁਖੁ ਨਾਹੀ ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥...
ਬੰਧਨ ਕਾਟਨਹਾਰੁ ਮਨਿ ਵਸੈ ॥ ਤਉ ਸੁਖੁ ਪਾਵੈ ਨਿਜ ਘਰਿ ਬਸੈ ॥੨॥

[੧੧੮੦] ਬਸੰਤੁ ਮਹਲਾ ੫ (੩)

ਸੋ ਸੁਖੀਆ ਜਿਸੁ ਭ੍ਰਮੁ ਗਇਆ[4] ॥

[੧੩੨੮] ਪ੍ਰਭਾਤੀ ਮਹਲਾ ੧ (੨)

ਦੂਖਾ ਤੇ ਸੁਖ ਊਪਜਹਿ, ਸੂਖੀ ਹੋਵਹਿ ਦੂਖ[5] ॥

## ਸੁਖ ਨਿਧਾਨ

ਤਾਂਤ੍ਰਿਕਾਂ ਦੇ ਫੰਦੇ ਫਸੇ[6] ਅਸਾਡੇ ਭੰਗੜ ਭਾਈਆਂ ਨੂੰ ਲੱਜਾ ਕਰਨੀ ਚਾਹੀਏ, ਜੋ ਮਤਿ-ਭੰਗ-ਕਰਤਾ ਭੰਗ ਨੂੰ 'ਸੁਖ ਨਿਧਾਨ' ਪਦਵੀ ਦੇਂਦੇ ਹਨ ਅਤੇ ਭੰਗ ਦੀ ਮਿੱਠੀ ਸਰਦਾਈ ਨੂੰ 'ਸ਼ਹੀਦੀ ਦੇਗ' ਆਖਣੋ ਸੰਕੋਚ ਨਹੀਂ ਕਰਦੇ, [ਸ਼ਹੀਦੀ ਦੇਗ] ਅਰ ਅਰਦਾਸ ਕਰ ਕੇ ਭੰਗ ਦਾ ਭੋਗ ਗੁਰੂ ਨੂੰ ਕਲਪਨਾ

੧ ਮੁਖ ਤੋਂ ਸਭ ਕੋਈ ਆਖਦਾ ਹੈ, ਆਪ ਆਨੰਦ ਹੋ ? ਹਾਂ, ਮੈਂ ਬੜਾ ਆਨੰਦ ਹਾਂ, ਪਰ ਅਸਲ ਆਨੰਦ ਕੀ ਹੈ, ਇਹ ਬਾਤ ਗੁਰੂ ਤੋਂ ਜਾਣੀ ਹੈ। ਬਹੁਤ ਅਗਿਆਨੀ ਵਿਸ਼ਯ ਭੋਗਾਂ ਵਿੱਚ ਆਨੰਦ ਮੰਨਦੇ ਹਨ, ਪਰ ਆਤਮਾਨੰਦ ਗੁਰੂ ਨੇ ਜਣਾਇਆਂ ਹੈ।

੨ ਪਾ ਦਿੱਤਾ।     ੩ ਨਾਟਕ।

੪ ਭ੍ਰਮ ਸਾਰੇ ਦੁੱਖਾਂ ਦਾ ਮੂਲ ਹੈ, ਯਥਾਰਥ ਗਿਆਨ ਬਿਨਾਂ ਭ੍ਰਮ ਨਹੀਂ ਮਿਟਦਾ।

੫ ਮਿਹਨਤ ਅਰ ਕੋਸ਼ਿਸ਼ ਕਰਨ ਤੋਂ ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਆਰਾਮ-ਤਲਬੀ ਤੋਂ ਦੁੱਖ ਉਪਜਦੇ ਹਨ।

੬ विजया भक्षिता येन विजया धारिता तथा ।
विजयो याम्रिता येन रहितस्सर्व पातकै: । (६५)
सशिशव: म्च योगीश मतपस्वी ऋशि स्तथा ।
सराव मुक्ति मार्गस्थ विजया येन भक्षिता । (६६)
(ਚਿਦੰਬਰ ਤੰਤ੍ਰ, ਵਿਜਯਾ ਕਲਪ)

ਕਲਪਨਾ ਮਾਤ੍ਰ ਲਵਾਉਂਦੇ ਹਨ[1]।

ਯੋਗਯ ਹੈ ਕਿ ਉਹ ਅੱਗੇ ਲਿਖੇ ਸ਼ਬਦਾਂ 'ਤੇ ਵਿਚਾਰ ਕਰਦੇ ਹੋਏ ਨਿੰਦਿਤ ਵਸਤੂ ਦਾ ਤਯਾਗ ਕਰ ਕੇ ਵਾਸਤਵ ਸੁਖ ਨਿਧਾਨ ਦਾ ਗਯਾਨ ਹਾਸਿਲ ਕਰਨ।

[੩੧੯] ਵਾਰ ਗਉੜੀ, ਮਹਲਾ ੫ (੭)

ਸੁਖ ਨਿਧਾਨੁ ਪ੍ਰਭੁ ਏਕੁ ਹੈ[2] ਅਬਿਨਾਸੀ ਸੁਣਿਆ॥
ਜਲਿ ਥਲਿ ਮਹੀਅਲਿ ਪੂਰਿਆ, ਘਟਿ ਘਟਿ ਹਰਿ ਭਣਿਆ॥

[੬੮੪] ਧਨਾਸਰੀ ਮਹਲਾ ੫ .(੫੬)

ਮਨ ਤਨ ਅੰਤਰਿ ਚਰਨ ਧਿਆਇਆ॥
ਹਰਿ ਸੁਖ ਨਿਧਾਨ ਨਾਨਕ ਦਾਸਿ ਪਾਇਆ॥੪॥

[੭੨੧] ਤਿਲੰਗ ਮਹਲਾ ੧ (੨)

ਭਉ ਤੇਰਾ ਭਾਂਗ ਖਲੜੀ[3] ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ[4]॥

[੮੦੧] ਬਿਲਾਵਲੁ ਮਹਲਾ ੫ (੩)

ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ॥

## ਸੁੱਚ—ਸ਼ੁੱਧੀ—ਪਵਿੱਤ੍ਰਤਾ

ਸਿੱਖ ਧਰਮ ਵਿੱਚ ਪਵਿੱਤ੍ਰਤਾ ਦੀ ਭਾਰੀ ਮਹਿਮਾ ਹੈ, ਇਸੇ ਲਈ ਇਸ ਦਾ ਨਾਉਂ ਨਿਰਮਲ ਪੰਥ ਹੈ, ਪਰ ਅਪਵਿੱਤ੍ਰਤਾ ਨੂੰ ਪਵਿੱਤ੍ਰਤਾ ਮੰਨਣ ਵਾਲੇ ਭਰਮੀਆਂ ਦੀ ਸ਼ੁੱਧੀ ਦਾ ਨਿਸ਼ੇਧ ਹੈ।

[੧੯] ਸਿਰੀਰਾਗੁ ਮਹਲਾ ੧ (੧੫)

ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ॥

---

੧ ਕਈ ਗੁਰਦੁਆਰਿਆਂ ਵਿੱਚ ਭੰਗ ਨਾਲ ਭਰਿਆ ਬਰਤਨ ਗੁਰੂ ਗ੍ਰੰਥ ਸਾਹਿਬ ਅੱਗੇ, ਜਾਂ ਮੰਦਿਰ ਅੰਦਰ ਰੱਖ ਕੇ ਘੰਟਾ ਨਗਾਰਾ ਆਦਿ ਵਜਾਉਂਦੇ ਅਤੇ ਸਮਝਦੇ ਹਨ ਕਿ ਸਤਿਗੁਰੂ ਨੂੰ ਭੋਗ ਲੱਗ ਗਿਆ। ਅਨੇਕ ਸਥਾਨਾਂ ਵਿੱਚ ਅੰਨ ਦੇ ਲੰਗਰ ਨਾਲ ਭੰਗ ਦਾ ਵੀ ਸਦਾਵ੍ਰਤ ਚੱਲਦਾ ਹੈ। ਇਸ ਤੋਂ ਭੀ ਵੱਧ ਕੇ ਇਕ ਹੋਰ ਸ਼ੋਕ ਦੀ ਗੱਲ ਹੈ ਕਿ ਹੁਣ ਗੁਰਦੁਆਰਿਆਂ ਵਿੱਚ ਅਤਿਅੰਤ ਹਾਨੀਕਾਰਕ ਚਾਯ ਪੀਣ ਪਿਆਣ ਦਾ ਰਿਵਾਜ ਭੰਗ ਤੋਂ ਵੀ ਵੱਧ ਗਿਆ ਹੈ। ਬੇਅੰਤ ਸਿੱਖ ਚਾਯ ਦੇ ਦਾਸ ਹੋ ਰਹੇ ਹਨ। ਘਰ ਵਿੱਚ ਬੱਚਿਆਂ ਨੂੰ ਭੀ ਚਾਯ ਪਿਆ ਕੇ ਉਨ੍ਹਾਂ ਦੀ ਸਿਹਤ ਅਤੇ ਆਦਤ ਵਿਗਾੜਦੇ ਹਨ। ਕਿਸੇ ਧਰਮ ਸਥਾਨ ਅੰਦਰ ਚਾਯ ਬਣਾਨ ਅਤੇ ਪੀਣ ਦੀ ਆਗਿਆ [ਚਾਯ] ਨਹੀਂ ਹੋਣੀ ਚਾਹੀਏ।

੨ ਉਸ ਤੋਂ ਛੁਟ ਹੋਰ ਕੋਈ ਸੁਖ-ਨਿਦਾਨ ਨਹੀਂ ਭੰਗ ਦੁੱਖ ਨਿਧਾਨ ਹੈ। [ਦੁੱਖ ਨਿਧਾਨ]

੩ ਭੰਗ ਰੱਖਣ ਦੀ ਚੰਮ ਦੀ ਥੈਲੀ, ਜੋ ਭੰਗੜ ਫ਼ਕੀਰ ਪਾਸ ਰੱਖਦੇ ਹਨ।

੪ ਇਸ ਸ਼ਬਦ ਦੀ ਉੱਥਾਨਿਕਾ ਸਾਖੀਆਂ ਵਿੱਚ ਹੈ ਕਿ ਬਾਦਸ਼ਾਹ ਬਾਬੁਰ ਨੇ ਗੁਰੂ ਨਾਨਕ ਦੇਵ ਜੀ ਨੂੰ ਸਮਰਕੰਦ ਦੀ ਭੰਗ ਅਰਪਣ ਕੀਤੀ, ਕਿਉਂਕਿ ਉਹ ਆਪ ਭੰਗ ਦਾ ਵੱਡਾ ਪ੍ਰੇਮੀ ਸੀ, ਉਸ ਸਮੇਂ ਗੁਰੂ ਸਾਹਿਬ ਨੇ ਇਹ ਸ਼ਬਦ ਉਚਾਰਣ ਕਰ ਕੇ ਪਰਮਾਰਥਿਕ ਭੰਗ ਦੀ ਮਹਿਮਾ ਕਹਿ ਕੇ ਸਤਯ ਉਪਦੇਸ਼ ਦਿੱਤਾ। ਕਿਤਨੇ ਅਗਿਆਨੀ ਹਨ ਉਹ, ਜੋ ਬਾਬੁਰ ਤੋਂ ਸੱਤ ਮੁੱਠਾਂ ਭੰਗ ਦੀਆਂ ਲੈ ਕੇ ਸੱਤ ਪੁਸ਼ਤਾਂ ਦੀ ਬਾਦਸ਼ਾਹਤ ਬਖ਼ਸ਼ੀ ਜਾਣੀ ਸਤਿਗੁਰਾਂ ਵੱਲੋਂ ਦੱਸਦੇ ਹਨ। [ਭੰਗ ਦੀਆਂ ਸੱਤ ਮੁੱਠਾਂ]

[੫੬] ਸਿਰੀਰਾਗੁ ਮਹਲਾ ੧ ਅਸਟਪਦੀ (੯)

**ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ[1] ॥**
**ਕਾਇਆ ਸੋਚ[2] ਨ ਪਾਈਐ, ਬਿਨੁ ਹਰਿ ਭਗਤਿ ਪਿਆਰ ॥**

[੧੪੦] ਸਲੋਕੁ ਮਃ ੧, ਵਾਰ ਮਾਝ (੬)

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**
**ਜੋ ਰਤੁ ਪੀਵਹਿ ਮਾਣਸਾ, ਤਿਨ ਕਉ ਨਿਰਮਲੁ ਚੀਤੁ ? ॥**
**ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥**
**ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ[3] ॥੧॥**

[੨੬੫] ਗਉੜੀ ਸੁਖਮਨੀ ਮਹਲਾ ੫ (੩)

**ਸੋਚ ਕਰੈ ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ ਨ ਤਨ ਤੇ ਜਾਤਿ ॥**
**ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥ ਮਨ ਤੇ ਕਬਹੂ ਨ ਬਿਖਿਆ ਟਰੈ ॥**
**ਜਲਿ ਧੋਵੈ ਬਹੁ ਦੇਹ ਅਨੀਤਿ[4] ॥ ਸੁਧ ਕਹਾ ਹੋਇ ਕਾਚੀ ਭੀਤਿ ? ॥**

[੪੭੨] ਮਃ ੧, ਵਾਰ ਆਸਾ (੧੭)

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥੨॥**

[੫੯੭] ਸੋਰਠਿ ਮਹਲਾ ੧ (੫)

**ਅਹਿਨਿਸਿ ਨਾਮਿ ਰਤੇ ਸੇ ਸੂਚੇ, ਮਰਿ ਜਨਮੇ ਸੇ ਕਾਚੇ[5] ॥੩॥**
**ਅਰੋਗਤਾ ਦੇ ਨਿਯਮਾਂ ਅਨੁਸਾਰ ਨਿਰਮਲ ਰਹਿਣਾ ਸਿੱਖਾਂ ਲਈ ਜ਼ਰੂਰੀ ਹੈ।**

ਰਹਤਨਾਮਾ ਭਾਈ ਚੌਪਾ ਸਿੰਘ ਕਾ

**ਪ੍ਰਸਾਦ ਵਰਤਾਉਂਦਾ ਬੋਲੇ ਨਾ, ਬੋਲੇ ਤਾਂ ਮੁਖ ਕੋ ਰੁਮਾਲ ਸੇ ਢਕੇ, ਪਿੰਡਾ ਖੁਰਕੇ ਤਾਂ ਹੱਥ ਧੋਇ ਲਵੇ ।**

---

੧ ਭਰਮ ਰੂਪ ਕਰਮ ਕਾਂਡ ਦੇ ਪੁਸਤਕਾਂ ਦੇ ਭਾਰ, ਬੇਅੰਤ ਗ੍ਰੰਥ ।

੨ ਏਥੇ ਉਸ ਸੋਚ ਦਾ ਵਰਣਨ ਹੈ ਜੋ ਸ਼ਾਸਤ੍ਰਾਂ ਵਿੱਚ ਅਰੋਗਤਾ ਦੇ ਨਾਸ ਕਰਨ ਵਾਲੀ ਲਿਖੀ ਹੋਈ ਹੈ, ਔਰ ਜੋ ਕੁਦਰਤ ਦੇ ਨਿਯਮਾਂ ਤੋਂ ਵਿਰੁੱਧ ਹੈ ।

੩ ਇਕ ਮੁਸਲਮਾਨ, ਜਿਸ ਨੇ ਪਸ਼ੂ ਦੀ ਕੁਰਬਾਨੀ ਕੀਤੀ ਸੀ ਔਰ ਜਿਸ ਦੇ ਵਸਤ੍ਰ ਪਰ ਲਹੂ ਦੇ ਛਿੱਟੇ ਪਏ ਸੇ, ਨਮਾਜ਼ ਪੜ੍ਹਨ ਦੀ ਤਿਆਰੀ ਕਰਦਾ ਹੋਇਆ ਵਸਤ੍ਰਾਂ ਨੂੰ ਧੋ ਰਿਹਾ ਸੀ, ਔਰ ਉਪਦੇਸ਼ ਦੇ ਰਿਹਾ ਸੀ ਕਿ ਖੂਨ ਆਲੂਦਾ ਕਪੜਾ ਪਹਿਨ ਕੇ ਪੜ੍ਹੀ ਹੋਈ ਨਮਾਜ਼ ਕਬੂਲ ਨਹੀਂ ਹੁੰਦੀ। ਗੁਰੂ ਨਾਨਕ ਦੇਵ ਉਸ ਪਾਖੰਡੀ ਨੂੰ ਉਪਦੇਸ਼ ਦਿੰਦੇ ਹੋਏ ਕਥਨ ਕਰਦੇ ਹਨ ਕਿ ਜੇ ਪਸ਼ੂ ਦਾ ਲਹੂ ਲੱਗਣ ਨਾਲ ਜਾਮਾ ਅਪਵਿੱਤ੍ਰ ਹੋ ਜਾਂਦਾ ਹੈ, ਤਦ ਉਹ ਲੋਕ ਕਿਸ ਤਰ੍ਹਾਂ ਪਵਿੱਤਰ-ਮਨ ਕਹੇ ਜਾ ਸਕਦੇ ਹਨ ਜੋ ਆਦਮੀਆਂ ਦਾ ਲਹੂ ਪੀਂਦੇ ਹਨ, ਅਰਥਾਤ ਜ਼ੁਲਮ ਕਰਦੇ ਅਤੇ ਰਿਸ਼ਵਤ ਲੈਂਦੇ ਹਨ ।
ਮਹਾਰਾਜ ਫਰਮਾਉਂਦੇ ਹਨ ਕਿ ਖ਼ੁਦਾ ਦਾ ਨਾਉਂ ਕੇਵਲ ਕਪੜੇ ਧੋ ਕੇ ਨਹੀਂ, ਬਲਕਿ ਦਿਲ ਸਾਫ਼ ਕਰ ਕੇ ਮੁਖੋਂ ਲਓ ਅਤੇ ਦੁਨੀਆਂ ਨੂੰ ਦਿਖਲਾਉਣ ਵਾਸਤੇ ਜੋ ਅਮਲ ਕਰਦੇ ਹੋ, ਇਹ ਝੂਠਾ ਪਾਖੰਡ ਹੈ ।

੪ ਅਨਿਤਜ ।

੫ ਅਪਵਿੱਤਰ, ਜੂਠੇ ।

ਰਹਤਨਾਮਾ ਭਾਈ ਦਯਾ ਸਿੰਘ ਦਾ

**ਜਿਸ ਜਲ ਮੇ ਹੱਥ ਪਵੇ, ਸੋ ਨਾ ਪੀਵੇ।**

ਗੁਰੁ ਪ੍ਰਤਾਪ ਸੂਰਜ, ਰੁੱਤ ੫, ਅੰਸੂ ੪੬

**ਊਪਰ ਬਸਤ੍ਰ ਨ ਰਖੈ ਮਲੀਨ। ਤਿਮ ਕਾਯਾ ਕੋ ਨਿਤ ਮਲ ਹੀਨ ॥੨੧॥**

## ਸੁਜਾਖਾ—ਅੰਨ੍ਹਾ (ਅੰਧ), ਡੋਰਾ (ਬੋਲ਼ਾ)

[੧੧੯੦] ਬਸੰਤੁ ਮਹਲਾ ੧, ਅਸਟਪਦੀ (੫)

**ਗੁਣ[੧] ਨਾਨਕੁ ਬੋਲੈ ਭਲੀ ਬਾਣਿ ॥ ਤੁਮ ਹੋਹੁ ਸੁਜਾਖੇ[੨] ਲੇਹੁ ਪਛਾਣਿ ॥੧੦॥**

[੧੧੧] ਮਾਝ ਮਹਲਾ ੩, ਅਸਟਪਦੀ (੪)

**ਮਾਇਆ ਮੋਹਿ ਹਰਿ ਚੇਤੈ ਨਾਹੀ ॥ ਜਮ ਪੁਰਿ ਬਧਾ ਦੁਖ ਸਹਾਹੀ ॥**
**ਅੰਨਾ ਬੋਲਾ ਕਿਛੁ ਨਦਰਿ ਨ ਆਵੈ, ਮਨਮੁਖ ਪਾਪਿ ਪਚਾਵਣਿਆ ॥੪॥**

[੩੧੩] ਮਃ ੩, ਵਾਰ ਗਉੜੀ ੧ (੨੪)

**ਮਾਇਆਧਾਰੀ ਅਤਿ ਅੰਨਾ ਬੋਲਾ ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ[੩] ॥**

[੬੦੧] ਸੋਰਠਿ ਮਹਲਾ ੩ (੪)

**ਸਬਦੁ ਨ ਜਾਣਹਿ ਸੇ ਅੰਨੇ ਬੋਲੇ, ਸੇ ਕਿਤੁ ਆਏ ਸੰਸਾਰਾ ?॥**

[੬੦੩] ਸੋਰਠਿ ਮਹਲਾ ੩ (੧੦)

**ਇਹੁ ਜਗੁ ਅੰਧਾ ਸਭੁ ਅੰਧੁ[੪] ਕਮਾਵੈ, ਬਿਨੁ ਗੁਰ ਮਗੁ[੫] ਨ ਪਾਏ ॥**
**ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ, ਘਰੈ ਅੰਦਰਿ ਸਚੁ ਪਾਏ ॥੪॥**

[੬੯੬] ਜੈਤਸਰੀ ਮਹਲਾ ੪ (੧)

**ਹਮ ਅੰਧੁਲੇ ਗਿਆਨਹੀਨ ਅਗਿਆਨੀ, ਕਿਉ ਚਾਲਹ ਮਾਰਗਿ ਪੰਥਾ[੬] ॥**
**ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ, ਜਨ ਨਾਨਕ ਚਲਹ ਮਿਲੰਥਾ[੭] ॥੪॥**

[੭੪੧] ਸੂਹੀ ਮਹਲਾ ੫ (੨੦)

**ਪੇਖਤ, ਚਾਖਤ[੮] ਕਹੀਅਤ ਅੰਧਾ, ਸੁਨੀਅਤ ਸੁਨੀਐ ਨਾਹੀ ॥**
**ਨਿਕਟਿ ਵਸਤੁ ਕਉ ਜਾਣੈ ਦੂਰੇ, ਪਾਪੀ ਪਾਪ ਕਮਾਹੀ ॥੧॥**

[੯੫੪] ਮਃ ੨, ਵਾਰ ਰਾਮਕਲੀ ੧ (੧੬)

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ[੯] ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ, ਖਸਮਹੁ ਘੁਥੇ ਜਾਹਿ[੧੦] ॥੧॥**

---

੧ ਗੁਣਦਾਇਕ ਬਾਣੀ। ੨ ਬਿਬੇਕ ਵਿਚਾਰ ਰੂਪੀ ਨੇਤਰਾਂ ਨਾਲ। ੩ ਵ੍ਰਿਥਾ ਸ਼ੋਰ ਮਚਾਉਂਦਾ ਹੈ, ਆਪਣੇ ਬਕਬਾਦ ਵਿੱਚ ਦੂਜੇ ਦੀ ਭਲੀ ਸਿਖਿਆ ਨਹੀਂ ਸੁਣਦਾ। ੪ ਬਿਨਾਂ ਸੋਚੇ ਵਿਚਾਰੇ ਕਰਮ। ੫ ਸੁਮਾਰਗ। ੬ ਗੁਰੂ-ਪੰਥ ਦੇ ਰਸਤੇ। ੭ ਗੁਰਮੁਖਾਂ ਨਾਲ ਮਿਲ ਕੇ। ੮ ਨੇਤਰਾਂ ਨਾਲ ਦੇਖਦਾ ਹੋਇਆ ਭੀ। ੯ ਚੇਹਰੇ ਉੱਪਰ। ੧੦ ਭੁੱਲੇ ਜਾਂਦੇ ਹਨ, ਗੁਮਰਾਹ ਹੋ ਰਹੇ ਹਨ।

[੧੨੮੯] ਮਹਲਾ ੧ ਵਾਰ ਮਲਾਰ (੨੫)

**ਅੰਧਾ ਸੋਇ ਜਿ ਅੰਧੁ ਕਮਾਵੈ, ਤਿਸੁ ਰਿਦੈ ਸਿ ਲੋਚਨ[1] ਨਾਹੀ॥**

# ਸੁਣਨਾ, ਵਿਚਾਰਨਾ, ਪੱਕਿਆਂ ਕਰਨਾ, ਪ੍ਰਤੱਖ ਵੇਖਣਾ, (ਸ਼੍ਰਵਣ, ਮੰਨਣ, ਨਿਧਿਯਾਸਨ, ਸਾਖਯਾਤਕਾਰ)

[੩] ਜਪੁ (੧੦)

**ਸੁਣਿਐ ਪੜਿ ਪੜਿ ਪਾਵਹਿ ਮਾਨੁ॥ ਸੁਣਿਐ ਲਾਗੈ ਸਹਜਿ ਧਿਆਨੁ॥**

[੩] ਜਪੁ (੧੧)

**ਸੁਣਿਐ ਅੰਧੇ ਪਾਵਹਿ ਰਾਹੁ॥ ਸੁਣਿਐ ਹਾਥ ਹੋਵੈ ਅਸਗਾਹੁ[2]॥**
**ਨਾਨਕ ਭਗਤਾ ਸਦਾ ਵਿਗਾਸੁ[3]॥ ਸੁਣਿਐ ਦੂਖ ਪਾਪ ਕਾ ਨਾਸੁ॥**

[੫੭੭] ਵਡਹੰਸੁ ਮਹਲਾ ੫, ਛੰਤ (੨)

**ਤਿਨ ਘੋਲਿ ਘੁਮਾਈ, ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ॥**
**ਸੇ ਸਹਜਿ ਸੁਹੇਲੇ, ਜਿਨ ਹਰਿ ਹਰਿ ਰਸਨਾ ਭਣਿਆ ਰਾਮ॥**
**ਸੇ ਸਹਜਿ ਸੁਹੇਲੇ, ਗੁਣਹ ਅਮੋਲੇ, ਜਗਤ ਉਧਾਰਣ ਆਏ॥**
**ਭੈ ਬੋਹਿਥ ਸਾਗਰ ਪ੍ਰਭ ਚਰਣਾ[4], ਕੇਤੇ ਪਾਰਿ ਲਘਾਏ॥**

[੩] ਜਪੁ (੧੨)

**ਮੰਨੇ ਕੀ ਗਤਿ[5] ਕਹੀ ਨ ਜਾਇ॥**

[੩] ਜਪੁ (੧੩)

**ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥**

[੩] ਜਪੁ (੧੫)

**ਮੰਨੈ ਤਰੈ ਤਾਰੇ ਗੁਰੁ ਸਿਖ॥ ਮੰਨੈ ਨਾਨਕ ਭਵਹਿ ਨ ਭਿਖ[6]॥**

[੨੭] ਸਿਰੀਰਾਗੁ ਮਹਲਾ ੩ (੪)

**ਜਿਨੀ ਸੁਣਿ ਕੈ ਮੰਨਿਆ, ਤਿਨਾ ਨਿਜ ਘਰਿ ਵਾਸੁ॥**

[੭੨੬] ਤਿਲੰਗ ਮਹਲਾ ੪ (ਹਰਿ ਕੀਆ ਕਥਾ)

**ਗੁਰ ਰਸਨਾ ਅੰਮ੍ਰਿਤੁ ਬੋਲਦੀ, ਹਰਿ ਨਾਮਿ ਸੁਹਾਵੀ॥**
**ਜਿਨ ਸੁਣਿ ਸਿਖਾ ਗੁਰੁ ਮੰਨਿਆ, ਤਿਨਾ ਭੁਖ ਸਭ ਜਾਵੀ॥੧੮॥**

੧ ਤੀਜਾ ਨੇਤਰ, ਵਿਵੇਕ ਬੁੱਧੀ, ਜਿਸ ਦੇ ਮਨ ਵਿੱਚ ਆਤਮ-ਵਿਦਿਆ ਪ੍ਰਕਾਸ਼ ਨਹੀਂ ਹੋਈ।
੨ ਅਥਾਹ ਵਸਤੁ ਦਾ ਰਾਹ ਲੱਭਦਾ ਹੈ।
੩ ਉਸ ਦੇ ਸੁਣਨ ਤੋਂ ਭਗਤਾਂ ਨੂੰ ਸਦਾ ਪ੍ਰਸੰਨਤਾ ਹੈ।
੪ ਭੈ ਸਾਗਰ ਬੋਹਿਥ ਪ੍ਰਭੂ ਚਰਣਾ। ੫ ਮਹਿਮਾ।
੬ ਦਰ-ਬ-ਦਰ ਭਿਖਿਆਰਥ ਨਹੀਂ ਭਉਂਦਾ।

[੧੨੭] ਮਾਝ ਅਸਟਪਦੀ, ਮਹਲਾ ੩ (੩੦)

**ਹਉ ਵਾਰੀ ਜੀਉ ਵਾਰੀ, ਪੜਿ ਬੁਝਿ ਮੰਨਿ ਵਸਾਵਣਿਆ ॥**

[੨੯੩] ਗਉੜੀ ਸੁਖਮਨੀ, ਮਹਲਾ ੫ (੨੨)

**ਸੁਨਿ ਉਪਦੇਸੁ ਹਿਰਦੈ ਬਸਾਵਹੁ ॥ ਮਨ ਇਛੇ ਨਾਨਕ ਫਲ ਪਾਵਹੁ ॥੫॥**

[੮੭] ਵਾਰ ਸਿਰੀਰਾਗੁ ਮਃ ੪ (੧੨)

**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ, ਜਿਉ ਸੂਰਜ ਰੈਣਿ ਕਿਰਾਖੀ[1] ॥**
**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ, ਸੋ ਦੇਖਿਆ ਗੁਰਮੁਖਿ ਆਖੀ[2] ॥**

[੨੧੫] ਗਉੜੀ ਮਹਲਾ ੫ (੧੬੧)

**ਪਾਇਆ ਲਾਲੁ ਰਤਨੁ ਮਨਿ ਪਾਇਆ ॥**
**ਤਨੁ ਸੀਤਲੁ ਮਨੁ ਸੀਤਲੁ ਥੀਆ, ਸਤਗੁਰ ਸਬਦਿ ਸਮਾਇਆ ॥੧॥ ਰਹਾਉ ॥**

[੬੦੭] ਸੋਰਠਿ ਮਹਲਾ ੪ (੭)

**ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ, ਤੇਰਾ ਭਾਉ[3] ਨ ਬੁਝਹਿ ਗਵਾਰੀ ॥**
**ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ॥੨॥**
**ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ, ਦੁਰਮਤਿ ਬੁਧਿ ਨਿਵਾਰੀ ॥**

[੭੧੬] ਟੋਡੀ ਮਹਲਾ ੫ (੨੪)

**ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ, ਕਰਿ ਕਿਰਪਾ ਭੇਟੇ ਗੁਣਤਾਸ ॥**
**ਸਾਂਤਿ ਸਹਜ ਸੂਖ ਮਨਿ ਉਪਜਿਓ, ਕੋਟਿ ਸੂਰ ਨਾਨਕ ਪਰਗਾਸ ॥੨॥**

[੮੪੬] ਬਿਲਾਵਲੁ ਛੰਤ ਮਹਲਾ ੫ (੨)

**ਬ੍ਰਹਮੁ ਦੀਸੈ, ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀ ਜਾਣੀਐ ॥**

[੯੨੨] ਰਾਮਕਲੀ ਮਹਲਾ ੩, ਅਨੰਦੁ (੩੬)

**ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ,**
**ਹਰਿ ਰੂਪੁ ਨਦਰੀ ਆਇਆ ॥**

## ਸੁੰਦਰ ਅਤੇ ਕੁਰੂਪ

**ਸਰੀਰ ਦੀ ਸੁੰਦਰਤਾ ਨਾਲੋਂ ਸ਼ੁਭ ਗੁਣਾਂ ਦੀ (ਇਖ਼ਲਾਕੀ) ਸੁੰਦਰਤਾ ਹੋਣੀ ਅਤਿ ਅਵੱਸ਼ਕ ਹੈ, ਜਿਸ ਵਿੱਚ ਪਿਛਲੀ ਸ਼ੋਭਾ ਨਹੀਂ, ਉਹ ਸੁੰਦਰ ਹੋਣ ਪੁਰ ਭੀ ਕੁਰੂਪ ਹੈ, ਅਰ ਕੁਰੂਪ ਹੋਣ ਪੁਰ, ਸਦਾਚਾਰੀ ਮਨਮੋਹਨ ਹੈ ।**

---

੧ ਦੂਰ ਕਰ ਦਿੱਤੀ । ੨ ਵਿਵੇਕ ਅਤੇ ਆਤਮ-ਵਿਦਿਆ ਰੂਪ ਨੇਤਰਾਂ ਨਾਲ ।
੩ ਹਸਤੀ, ਹੋਂਦ ।

[੫੨੮] ਦੇਵਗੰਧਾਰੀ ਮਹਲਾ ੪ (੬)

**ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ[1] ॥**
**ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ,**
**ਤਿਸੁ ਨਾਮੁ ਪਰਿਓ ਹੈ ਧ੍ਰਕਟੀ[2] ॥੧॥ ਰਹਾਉ ॥**

[੫੩੧] ਦੇਵਗੰਧਾਰੀ ਮਹਲਾ ੫ (੧੪)

**ਸੁੰਦਰੁ ਸੁਘੜੁ ਸੂਰੁ ਸੋ ਬੇਤਾ[3] ਜੋ ਸਾਧੂ ਸੰਗੁ ਪਾਵੈ ॥**

[੫੯੧] ਮਹਲਾ ੩, ਵਾਰ ਵਡਹੰਸ (੧੩)

**ਮਨਮੁਖੁ ਕਾਇਰੁ ਕਰੂਪੁ ਹੈ, ਬਿਨੁ ਨਾਵੈ ਨਕੁ ਨਾਹਿ[4] ॥**
**ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ ॥**

[੧੨੪੪] ਮਹਲਾ ੪, ਵਾਰ ਸਾਰੰਗ (੧੭)

**ਜਿਨ ਅੰਦਰਿ ਨਿੰਦਾ ਦੁਸਟੁ[5] ਹੈ, ਨਕ ਵਢੇ ਨਕ ਵਢਾਇਆ ॥**
**ਮਹਾ ਕਰੂਪ ਦੁਖੀਏ ਸਦਾ, ਕਾਲੇ ਮੁਹ ਮਾਇਆ ॥**

## ਸੁੰਨੇ ਘਰ ਦਾ ਪਰਾਹੁਣਾ ਅਤੇ ਕਾਂਉਂ

**ਸੁੰਨੇ ਘਰ ਵਿੱਚ ਪਰਾਹੁਣੇ ਅਤੇ ਕਾਂਉਂ (ਆਦਿਕ ਜੀਵਾਂ) ਨੂੰ ਖਾਣ ਪੀਣ ਲਈ ਕੁਛ ਨਹੀਂ ਮਿਲਦਾ, ਜਿਸ ਤੋਂ ਨਿਰਾਸਤਾ ਹੋਂਦੀ ਹੈ। ਇਸੇ ਤਰ੍ਹਾਂ ਸੰਸਾਰ ਵਿੱਚ ਆ ਕੇ ਮਨਮੁਖ ਲੋਕ ਲਾਭ ਲਏ ਬਿਨਾ ਖਾਲੀ ਦੇ ਖਾਲੀ ਚਲੇ ਜਾਂਦੇ ਹਨ, ਅਰ ਉਨ੍ਹਾਂ ਦੀ ਸੰਗਤਿ ਕਰਨ ਵਾਲੇ ਭੀ ਲਾਭ ਤੋਂ ਵਾਂਜੇ ਰਹਿੰਦੇ ਹਨ।**

[੩੪] ਸਿਰੀਰਾਗੁ ਮਹਲਾ ੩ (੫੪)

**ਸਚਾ ਸਬਦੁ ਨ ਪਛਾਣਿਓ, ਸੁਪਨਾ ਗਇਆ ਵਿਹਾਇ[6] ॥**
**ਸੁੰਞੇ ਘਰ ਕਾ ਪਾਹੁਣਾ, ਜਿਉ ਆਇਆ ਤਿਉ ਜਾਇ ॥**

[੫੮੧] ਵਡਹੰਸੁ ਮਹਲਾ ੧ ਅਲਾਹਣੀਆ (੫)

**ਕੂੜਿ ਲਬਿ ਜਾਂ ਥਾਇ ਨ ਪਾਸੀ, ਅਗੈ ਲਹੈ ਨ ਠਾਓ[7] ॥**
**ਅੰਤਰਿ ਆਉ ਨ ਬੈਸਹੁ ਕਹੀਐ, ਜਿਉ ਸੁੰਞੈ ਘਰਿ ਕਾਓ[8] ॥**

[੭੯੦] ਮਃ ੧, ਵਾਰ ਸੂਹੀ (੧੬)

**ਜਿਨੀ ਨ ਪਾਇਓ ਪ੍ਰੇਮ ਰਸੁ, ਕੰਤ ਨ ਪਾਇਓ ਸਾਉ[9] ॥**
**ਸੁੰਞੇ ਘਰ ਕਾ ਪਾਹੁਣਾ, ਜਿਉ ਆਇਆ ਤਿਉ ਜਾਉ ॥੧॥**

---

੧ ਭਾਵੇਂ ਅੰਗਾਂ ਦੀ ਰਚਨਾ ਸੁੰਦਰ ਭੀ ਹੈ। ੨ ਧਿੱਕਾਰ ਯੋਗ, ਹਰਾਮੀ।
੩ ਵਿਦਿਆਵੇਤਾ। ੪ ਅਰਥਾਤ ਸ਼ੋਭਾ ਅਤੇ ਪੱਤ ਨਹੀਂ।
੫ ਦੁਸ਼ਟਤਾ, ਬਦੀ। ੬ ਸੁਪਨੇ ਦੀ ਤਰ੍ਹਾਂ ਸਮਾਂ ਬੀਤ ਗਿਆ।
੭ ਸਥਾਨ, ਥਾਂ। ੮ ਕਾਉਂ, ਕਾਗ। ੯ ਆਨੰਦ, ਕ੍ਰਿਪਾ।

# ਸਪੁੱਤ੍ਰ[1]

[੧੩੬੦] ਗਾਥਾ ਮਹਲਾ ੫ (੧੪)

**ਅਪਜਸੰ ਮਿਟੰਤ ਸਤ ਪੁਤ੍ਰਹ ॥**

ਭਾਈ ਗੁਰੁਦਾਸ, ਵਾਰ ੨੪

**ਸਬਦੈ ਸਬਦੁ ਮਿਲਾਇਆ ਗੁਰਮੁਖਿ ਅਘੜੁ ਘੜਾਏ ਗਹਣਾ।**
**ਭਾਇ ਭਗਤਿ ਭੈ ਚਲਣਾ ਆਪੁ ਗਣਾਇ ਨ ਖਲਹਲੁ[2] ਖਹਣਾ।**
**ਦੀਨ ਦੁਨੀ ਦੀ ਸਾਹਿਬੀ ਗੁਰਮੁਖਿ ਗੋਸ ਨਸੀਨੀ[3] ਬਹਣਾ।**
**ਕਾਰਣ ਕਰਣ ਸਮਰਥ ਹੈ ਹੋਇ ਅਛਲੁ ਛਲ ਅੰਦਰਿ ਛਹਣਾ[4]।**
**ਸਤੁ ਸੰਤੋਖੁ ਦਇਆ ਧਰਮ ਅਰਥ ਵੀਚਾਰਿ ਸਹਜਿ ਘਰਿ ਘਹਣਾ[5]।**
**ਕਾਮ ਕ੍ਰੋਧੁ ਵਿਰੋਧੁ ਛਡਿ ਲੋਭ ਮੋਹੁ ਅਹੰਕਾਰਹੁ ਤਹਣਾ[6]।**
**ਪੁਤੁ ਸਪੁਤੁ ਬਬਾਣੇ ਲਹਣਾ[7] ॥੭॥**

# ਸੁਭਾਉ—ਪ੍ਰਕ੍ਰਿਤੀ

**ਸਾਕਤ ਪਾਮਰ ਸੁਸੰਗਤਿ ਵਿੱਚ ਆ ਕੇ ਭੀ ਆਪਣਾ ਸੁਭਾਉ ਨਹੀਂ ਛੱਡਦੇ।**

[੪੮੧] ਆਸਾ ਕਬੀਰ (੨੦)

**ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ॥**
**ਕਹਤ ਕਬੀਰ ਉਆ ਕੋ ਸਹਜੁ[8] ਨ ਜਾਈ ॥੫॥**

[੫੩੬] ਦੇਵਗੰਧਾਰੀ ਮਹਲਾ ੯ (੧)

**ਕਰਿ ਪਰਪੰਚੁ ਜਗਤ ਕਉ ਡਹਕੈ[9] ਅਪਨੋ ਉਦਾਰੁ ਭਰੈ ॥੧॥**
**ਸੁਆਨ ਪੂਛ ਜਿਉ ਹੋਇ ਨ ਸੂਧੋ, ਕਹਿਓ ਨ ਕਾਨ ਧਰੈ ॥**

# ਸੁਰਗ ਨਰਕ ਆਦਿ ਲੋਕ

[੨੫੧] ਗਉੜੀ ਬਾਵਨ ਅਖਰੀ, ਮਹਲਾ ੫ (੪)

**ਧਨੁ ਨਹੀ ਬਾਛਹਿ[10], ਸੁਰਗ ਨ ਆਛਹਿ[11] ॥**

---

੧ ਇਸ ਸੰਬੰਧ ਵਿੱਚ ਦੇਖੋ, ਮਾਤਾ ਪਿਤਾ ਦੀ ਸੇਵਾ ਅਤੇ ਮਾਨ।
੨ ਈਰਖਾ, ਹਸਦ।
੩ ਗੋਸ਼ੇਨਸ਼ੀਨੀ, ਉਪਰਾਮਤਾ ਸਹਿਤ ਏਕਾਂਤ ਵਾਸ।
੪ ਛਲ ਰੂਪ ਪ੍ਰਪੰਚ ਵਿੱਚ ਆਪਣੀ ਪ੍ਰਸਿੱਧੀ ਨਾ ਚਾਹੁਣੀ।
੫ ਅਭਿਆਸ ਕਰਨਾ, ਘਰ ਰਹਿਣਾ, ਨਿਵਾਸ ਕਰਨਾ। ੬ ਨੱਠਣਾ, ਦੂਰ ਹੋਣਾ।
੭ ਬਾਬੇ ਦਾ ਸਪੁਤ੍ਰ ਪੁੱਤ੍ਰ ਗੁਰੂ ਅੰਗਦ ਹੈ। ੮ ਸੁਭਾਵ, ਆਦਤ।
੯ ਧੋਖਾ ਦੇਂਦਾ ਹੈ।
੧੦ ਮਦ ਵਿੱਚ ਅੰਨ੍ਹਿਆਂ ਕਰਨ ਵਾਲਾ ਅਨਰਥ ਨਾਲ ਪੈਦਾ ਕੀਤਾ ਧਨ, ਕਰਤਾਰ ਦੇ ਪਿਆਰੇ ਨਹੀਂ ਚਾਹੁੰਦੇ।
੧੧ ਪੁਰਾਣਿਕ ਸੁਰਗ ਭੀ ਉਨ੍ਹਾਂ ਲਈ ਅੱਛਾ ਨਹੀਂ ਹੈ।

**ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ॥**

[੩੩੭] ਗਉੜੀ ਕਬੀਰ (੬੩)

**ਸੁਰਗ ਬਾਸੁ ਨ ਬਾਛੀਐ, ਡਰੀਐ ਨ ਨਰਕਿ ਨਿਵਾਸੁ॥**
**ਹੋਨਾ ਹੈ ਸੋ ਹੋਈ ਹੈ, ਮਨਹਿ ਨ ਕੀਜੈ ਆਸ॥੧॥**
**ਰਮਈਆ ਗੁਨ ਗਾਈਐ॥ ਜਾ ਤੇ ਪਾਈਐ ਪਰਮ ਨਿਧਾਨੁ[1] ॥੧॥ ਰਹਾਉ॥**

[੯੬੯] ਰਾਮਕਲੀ ਕਬੀਰ (੩)

**ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ? ਸੰਤਨ ਦੋਊ ਰਾਦੇ[2] ॥**
**ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰ ਪਰਸਾਦੇ[3] ॥੫॥**

[੧੨੧੯] ਸਾਰਗ ਮਹਲਾ ੫ (੭੫)

**ਸਿਵ ਬਿਰੰਚ ਅਰੁ ਇੰਦ੍ਰ ਲੋਕ, ਤਾ ਮਹਿ ਜਲਤੌ ਫਿਰਿਆ॥**
**ਸਿਮਰਿ ਸਿਮਰਿ ਸੁਆਮੀ ਭਏ ਸੀਤਲ, ਦੂਖੁ ਦਰਦੁ ਭ੍ਰਮੁ ਹਿਰਿਆ॥੧॥**

[੧੩੭੦] ਸਲੋਕ-ਕਬੀਰ

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥**
**ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥੧੨੦॥**

## ਸੁਰਤਿ ਸਬਦ

**ਗੁਰਬਾਣੀ ਵਿੱਚ ਸੁਰਤਿ ਨਾਮ, ਅੰਤਹਕਰਣ ਦੇ ਚਿੱਤ-ਭੇਦ ਦਾ ਹੈ। ਦੇਖੋ, ਮਨ। 'ਸੁਰਤਿ ਸਬਦ' ਦਾ ਅਰਥ ਹੈ ਗੁਰੁ ਉਪਦੇਸ਼ ਵਿੱਚ ਚਿੱਤ ਲਾਉਣਾ, ਅਰਥਾਤ ਵਿਚਾਰ ਨਾਲ ਸਤਿਗੁਰਾਂ ਦੀ ਸਿੱਖਯਾ ਨੂੰ ਅੰਤਹਕਰਣ ਵਿੱਚ ਦ੍ਰਿੜ੍ਹ ਕਰਨਾ, ਸ਼ਬਦਾਕਾਰ ਵ੍ਰਿੱਤੀ ਭੀ 'ਸੁਰਤਿ ਸ਼ਬਦ' ਵਰਣਨ ਕੀਤੀ ਹੈ, ਕਿਤਨੇ ਲੋਕਾਂ ਨੇ ਮਨ ਘੜਤ ਸੁਰਤਿ ਸ਼ਬਦ ਦਾ ਅਰਥ ਕਲਪ ਕੇ ਅਤੇ ਆਹਤ ਸ਼ਬਦ ਨੂੰ ਅਨਾਹਤ ਦੱਸ ਕੇ ਮਤਿ ਹੀਨ ਲੋਕਾਂ ਨੂੰ ਆਪਣੇ ਜਾਲ ਵਿੱਚ ਫਸਾ ਲਿਆ ਹੈ।**

[੫੬੬] ਵਡਹੰਸੁ ਮਹਲਾ ੧ ਛੰਤ (੧)

**ਜਿਥੈ ਜਾਇ ਬਹੀਐ ਭਲਾ ਕਹੀਐ, ਸੁਰਤਿ ਸਬਦੁ ਲਿਖਾਈਐ॥**

[੮੭੭] ਰਾਮਕਲੀ ਮਹਲਾ ੧ (੪)

**ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ॥**

[੯੩੮] ਰਾਮਕਲੀ ਸਿਧ ਗੋਸਟਿ (੫)

**ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੇ॥**

---

੧ ਪਰਮ ਪਦ, ਮੁਕਤਿ। ੨ ਖੰਡਨ, ਰੱਦੇ। ੩ ਗੁਰੂ ਕ੍ਰਿਪਾ ਕਰ ਕੇ।

[੧੦੪੨] ਮਾਰੂ ਸੋਲਹੇ ਮਹਲਾ ੧ (੨੧)

**ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ?॥**
**ਸਬਦ ਸੁਰਤਿ ਬਿਨੁ ਆਈਐ ਜਾਈਐ॥**

[੧੨੨੭] ਸਾਰਗ ਮਹਲਾ ੫ (੧੨੨)

**ਨਾਨਕ ਦਾਸੁ ਹਰਿ ਕੀਰਤਨਿ ਰਾਤਾ, ਸਬਦੁ ਸੁਰਤਿ ਸਚੁ ਸਾਖੀ॥੨॥**

ਭਾਈ ਗੁਰੁਦਾਸ, ਵਾਰ ੪

**ਗੁਰ ਸਿਖੀ ਗੁਰਸਿਖ ਸੁਣਿ ਅੰਦਰਿ ਸਿਆਣਾ, ਬਾਹਰਿ ਭੋਲਾ[੧]।**
**ਸਬਦਿ ਸੁਰਤਿ[੨] ਸਾਵਧਾਨ ਹੋਇ ਵਿਣੁ ਗੁਰ ਸਬਦਿ ਨ ਸੁਣਈ ਬੋਲਾ[੩]।**
**ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨ੍ਹਾ ਖੋਲਾ[੪]।**
**ਵਾਹਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ[੫]।**
**ਪੈਰੀ ਪੈ ਪਾਖਾਕ ਹੋਇ, ਚਰਣਿ ਧੋਇ ਚਰਣੋਦਕ ਝੋਲਾ[੬]।**
**ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੇ ਨਿਰੋਲਾ[੭]।**
**ਜੀਵਣਿ ਮੁਕਤਿ ਸਚਾਵਾ ਚੋਲਾ[੮] ॥੧੭॥**

## ਸੁਲਤਾਨ (ਸਰਵਰ)

**ਲੋਕ-ਪ੍ਰਸਿੱਧ ਸੁਲਤਾਨ ਨਾਉਂ ਦਾ ਮੁਸਲਮਾਨ, ਇਕ ਪੀਰ ਮੰਨਿਆ ਗਿਆ ਹੈ, ਜਿਸ ਦੇ ਲਖ ਦਾਤਾ, ਲਾਲਾਂ ਵਾਲਾ, ਸਖੀ ਸਰਵਰ, ਨਗਾਹੇ ਵਾਲਾ ਪੀਰ ਆਦਿਕ ਭੀ ਨਾਮ ਹੈਨ[੯], ਕਈ ਅਗਜਾਨੀ ਸਿੱਖ ਸੁਲਤਾਨ ਦੇ ਥਾਨ ਪੁਰ ਰੋਟ ਅਤੇ**

---

੧ ਮਨਿ ਨੀਵਾਂ, ਮਤਿ ਉੱਚੀ।

੨ 'ਸ਼ਬਦ ਸੁਰਤਿ' ਤੋਂ ਭਾਵ ਸ਼ਬਦ ਦਾ ਵਿਚਾਰ ਹੈ-ਸ਼ਬਦਾਕਾਰ ਵ੍ਰਿਤੀ ਹੈ। ਕਈ ਪ੍ਰਪੰਚੀ ਕੰਨ ਬੰਦ ਕਰ ਕੇ ਕਲਪਿਤ ਅਨਹਤ ਸ਼ਬਦ ਸੁਣਨ ਲਈ ਸੁਰਤਿ ਜੋੜਨੀ ਦੱਸ ਕੇ, ਬੁੱਧੂ **[ਸੁਰਤਿ ਸ਼ਬਦ]** ਸਿੱਖਾਂ ਨੂੰ ਆਪਣਾ ਸੇਵਕ ਬਣਾਉਂਦੇ ਹਨ।

੩ ਗੁਰੁ ਉਪਦੇਸ਼ ਤੋਂ ਛੁਟ ਹੋਰ ਕਿਸੇ ਦਾ ਉਪਦੇਸ਼, ਅਮਲ ਕਰਨ ਲਈ ਸੁਣਨੋ ਬੋਲਾ ਹੈ। ਇਥੇ ਇਹ ਭਾਵ ਨਹੀਂ ਕਿ ਮਤਾਂਧ ਲੋਕਾਂ ਦੀ ਤਰ੍ਹਾਂ ਇਕ ਦੂਜੇ ਦਾ ਮੰਤਰ ਸੁਣਨ ਤੋਂ ਕੰਨਾਂ ਵਿੱਚ ਉਂਗਲਾਂ ਦੇ ਲੈਂਦਾ ਹੈ।

੪ ਗੁਰੁਦਰਬਾਰ ਤੋਂ ਬਿਨਾਂ ਹੋਰ ਦੇਵੀ ਦੇਵਤਾ ਦੇ ਮੰਦਿਰ ਅਥਵਾ ਸਮਾਗਮਾਂ ਨੂੰ ਗੁਰੂ ਦਾ ਸਿੱਖ, ਹਨੇਰਾ ਖੋਲਾ ਸਮਝਦਾ ਹੈ, ਅਥਵਾ ਅੰਨ੍ਹਾਂ ਅਤੇ ਕਾਣਾ ਹੈ, ਭਾਵ ਇਹ ਹੈ ਕਿ ਨਜ਼ਰ ਭਰ ਕੇ ਨਹੀਂ ਦੇਖਦਾ।

੫ ਆਨੰਦ ਵਿੱਚ ਮਗਨ ਹੋਇਆ ਪ੍ਰੇਮ ਪਯਾਲਾ ਪੀਂਦਾ ਹੈ। ਖੇਦ ਹੈ ਕਿ ਬਹੁਤ ਪਤਿਤ ਸਿੱਖ ਭਾਈ ਸਾਹਿਬ ਦੇ ਪ੍ਰੇਮ ਪਯਾਲੇ ਦੇ ਭਾਵ ਸਮਝੇ ਬਿਨਾਂ ਭੰਗ ਅਤੇ ਸ਼ਰਾਬ ਦੇ ਪਿਆਲੇ ਪਏ ਪੀਂਦੇ ਹਨ, ਅਰ ਕੌਮ ਵਿੱਚ ਦੁਰਾਚਾਰ ਦਾ ਪ੍ਰਚਾਰ ਕਰ ਕੇ ਕਲੰਕ ਦੇ ਭਾਗੀ ਹੁੰਦੇ ਹਨ। **[ਭੰਗ ਸ਼ਰਾਬ]**

੬ ਗੁਰੁਸਿੱਖਾਂ ਦਾ ਚਰਣ-ਜਲ ਘਰ ਵਿੱਚ ਛਿੜਕਦਾ ਹੈ।

੭ ਨਿਰਾਲਾ, ਨਿਰਲੇਪ। ੮ ਸੱਚੀ ਮੂਰਤੀ, ਸਫਲ ਦੇਹ।

੯ **[ਸਖੀ ਸਰਵਰ]** ਇਸ ਦਾ ਅਸਲ ਨਾਉਂ ਸੱਯਦ ਅਹਮਦ ਸੀ। ਇਹ ਇਕ ਬਗਦਾਦੀ ਦਾ ਪੁੱਤਰ ਸੀ। ਅਹਮਦ ਦਾ ਪਿਤਾ ਸਿਆਲਕੋਟ ਪਿੰਡ ਵਿੱਚ, ਜੋ ਮੁਲਤਾਨ ਤੋਂ ੧੨ ਮੀਲ ਪੂਰਬ ਵਲ ਹੈ, ਸੰਨ ੧੨੨੦ ਵਿੱਚ ਆਬਾਦ ਹੋਇਆ ਸੀ। ਅਹਮਦ ਦਾ ਜਨਮ ੧੨੫੩ ਵਿੱਚ ਅਤੇ ਦਿਹਾਂਤ ੧੨੯੧ ਵਿੱਚ ਹੋਇਆ।

ਸ਼ੀਰਣੀ ਚੜ੍ਹਾ ਕੇ ਭਿਰਾਈ (ਮੁਜਾਵਰ) ਤੋਂ ਦਰੂਦ ਪੜ੍ਹਵਾਉਂਦੇ ਹਨ ਅਤੇ ਇਸ ਤੋਂ ਆਪਣੀ ਮਨੋਰਥ-ਸਿਧੀ ਸਮਝਦੇ ਹਨ।

[੧੦੯੬] ਮਃ ੫, ਵਾਰ ਮਾਰੂ ੨ (੬)

ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ ॥
ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ[1] ॥੨॥
ਮਃ ੫ ॥— ਨਾਨਕ ਭੁਸਰੀਆ[2] ਪਕਾਈਆ ਪਾਈਆ ਥਾਲੈ ਮਾਹਿ ॥
ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ[3] ॥੩॥

ਰਹਤਨਾਮਾ ਭਾਈ ਦਯਾ ਸਿੰਘ ਜੀ ਦਾ

ਸਰਵਰ ਆਦਿਕ ਦੀ ਜੋ ਸ਼ੀਰਣੀ[4] ਖਾਵੇ, ਸੋ ਤਨਖਾਹੀਆ।

ਗੁਰੁ ਪ੍ਰਤਾਪ ਸੂਰਜ, ਰਾਸਿ ੨, ਅੰਸੂ ੪੩

[5]ਬਿਨਤੀ ਕੀਨ, 'ਹਰਹੁ ਤ੍ਰੈ ਤਾਪ[6]। ਗੁਰਸਿੱਖੀ ਕੋ ਬਖਸ਼ਹੁ ਆਪ।
ਜਨਮ ਮਰਨ ਕੋ ਸੰਕਟ ਭਾਰੀ। ਦੀਨ ਜਾਨਿ ਕਰਿ ਲੇਹੁ ਉਬਾਰੀ ॥੭॥
ਸੁਨਿ ਕੈ ਸ੍ਰੀ ਅਰਜਨ ਫੁਰਮਾਯਹੁ : 'ਅਪਨ ਪੀਰ ਤੈਂ ਤੁਰਕ[7] ਬਨਾਯਹੁ ॥
ਸਰਵਰ ਕੇ ਮੁਰੀਦ ਤੁਮ ਰਹੇ। ਇਤ ਗੁਰਸਿੱਖੀ ਦੁਰਲਭ ਅਹੇ ॥੮॥
ਖੰਡੇ ਧਾਰ ਚਲਹਿ ਨਹਿੰ ਗਿਰੇ। ਸੂਖਮ ਅਧਿਕ ਕੇਸ ਤੇ ਪਰੇ[8]।...
ਸੁਨਿ ਕੈ ਇਮ ਬਾਕਨਿ ਗੁਰ ਪਾਸ। ਅੰਜੁਲ ਬਾਂਧਿ[9] ਕੀਨਿ ਅਰਦਾਸ।...
'ਪ੍ਰਭ ਜੀ ! ਆਏ ਸ਼ਰਣਿ ਤੁਮਾਰੀ। ਦਿਹੁ ਸਿੱਖੀ ਹਮ ਲਖਿ ਅਧਿਕਾਰੀ' ॥੨੦॥
ਬੋਲੇ ਸ੍ਰੀ ਅਰਜਨ ਸੁਖਧਾਮੂ : 'ਪੂਰਬ ਸਰਵਰ ਢਾਹੁ ਮੁਕਾਮੂ[10] ॥
ਪੁਨ ਆਵਹੁ ਸਤਿਗੁਰ ਸ਼ਰਣਾਈ। ਕਰੇ ਗੁਨਾਹ ਲੇਹੁ ਬਖ਼ਸਾਈ' ॥੨੧॥...

੧ [ਦਰੂਦ] ਵਰ ਲੈਣ ਵਾਸਤੇ ਪ੍ਰਾਰਥਨਾ ਕਰਨੀ, ਜਿਨ੍ਹਾਂ ਨੂੰ ਗੁਰੂ ਉਪਦੇਸ਼ ਦੀ ਪ੍ਰਾਪਤੀ ਨਹੀਂ ਹੋਈ ਉਹ ਦਰੂਦ ਪੜ੍ਹਾਉਣ ਦੀ ਉਡੀਕ ਵਿੱਚ ਬੈਠਦੇ ਹਨ।
੨ ਜ਼ਮੀਨ ਤਪਾ ਕੇ ਜਾਂ ਤਨੂਰ ਪਕਾਈਆਂ ਰੋਟੀਆਂ।
੩ ਗੁਰੂ ਦੇ ਸਿੱਖ ਰੋਟੀਆਂ ਪਕਾ ਕੇ ਦਰੂਦ ਭਿਖਾਰੀ ਤੋਂ ਨਹੀਂ ਪੜ੍ਹਾਉਂਦੇ ਔਰ ਨਾ ਕਿਸੇ ਹੋਰ ਦੇਵੀ ਦੇਵਤਾ ਅੱਗੇ ਅਰਪਦੇ ਹਨ, ਕਿੰਤੂ ਵਾਹਗੁਰੂ ਦਾ ਨਾਮ ਲੈ ਕੇ ਛਕਦੇ ਅਤੇ ਤ੍ਰਿਪਤ ਹੁੰਦੇ ਹਨ।
੪ ਸ਼ੀਰਨੀ, ਪਤਾਸੇ ਆਦਿਕ ਮਿਠਾਈ। ੫ ਭਾਈ ਤੀਰਥਾ (ਮੰਢ) ਨੇ ਸ੍ਰੀ ਗੁਰੂ ਅਰਜਨ ਸਾਹਿਬ ਦੀ ਸੇਵਾ ਵਿੱਚ ਬੇਨਤੀ ਕੀਤੀ। ੬ [ਤ੍ਰਿੰਨ ਤਾਪ] ਆਧਿ, ਵਿਆਧਿ, ਉਪਾਧਿ, ਮਨ ਵਿੱਚ ਉਤਪੰਨ ਹੋਣ ਵਾਲੇ ਸੰਤਾਪ, ਸ਼ਰੀਰ ਦੇ ਰੋਗ ਅਤੇ ਸਰਦੀ ਗਰਮੀ ਆਦਿਕ ਦੇ ਅਸਰ ਜਾਂ ਉਪਦ੍ਰੱਵਾਂ ਤੋਂ ਪ੍ਰਾਪਤ ਹੋਏ ਕਲੇਸ਼। ੭ ਸੁਲਤਾਨ, ਸਰਵਰ। ਗੁਰੂ ਸਾਹਿਬ ਸੁਲਤਾਨ ਨੂੰ ਮੁਸਲਮਾਨ ਹੋਣ ਕਰ ਕੇ ਪੀਰ ਪਦਵੀ ਦਾ ਅਨ-ਅਧਿਕਾਰੀ ਨਹੀਂ ਜਾਣਦੇ। ਜੇ ਐਸਾ ਹੁੰਦਾ ਤਾਂ ਸ਼ੇਖ ਫਰੀਦ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਨਾ ਲਿਖਦੇ। ਸਿੱਧਾਂਤ ਇਹ ਹੈ ਕਿ ਜੋ ਪੀਰ ਦੇ ਗੁਣ ਨਹੀਂ ਰੱਖਦਾ, ਉਸ ਨੂੰ ਪੀਰ ਮੰਨਣਾ ਅਗਿਆਨ ਹੈ, ਅਰ ਕਰਤਾਰ ਤੋਂ ਛੁੱਟ ਕਿਸੇ ਹੋਰ ਨੂੰ ਚਾਰ ਪਦਾਰਥਾਂ ਦਾ ਦਾਤਾ ਸਮਝਣਾ, ਸਿੱਖੀ ਦੇ ਨਿਯਮ ਵਿਰੁੱਧ ਹੈ, ਖ਼ਾਸ ਕਰ ਕੇ ਪੀਰ ਖ਼ਾਨਿਆਂ ਦਾ ਪੂਜਣਾ ਮਨਮੁਖਤਾ ਦਾ ਸ਼ਿਰੋਮਣਿ ਕਰਮ ਹੈ।
੮ 'ਗੁਰਸਿਖੀ ਬਾਰੀਕ ਹੈ, ਖੰਡੇ ਧਾਰ ਗਲੀ ਅਤਿ ਭੀੜੀ।' (ਭਾਈ ਗੁਰਦਾਸ ਜੀ, ੧੧/੫)
'ਵਾਲਹੁ ਨਿਕੀ ਆਖੀਐ ਖੰਡੇ ਧਾਰਹੁ ਸੁਣੀਐ ਤਿਖੀ।' (ਉਹੀ, ਵਾਰ ੨੮/੧)
੯ ਹੱਥ ਜੋੜ ਕੇ।
੧੦ ਸੁਲਤਾਨ ਦਾ ਥਾਨ ਜੋ ਤੈਂ ਆਪਣੇ ਘਰ ਬਣਾਇਆ ਹੋਇਆ ਹੈ।

ਸੁਨਿ ਕਰਿ ਬਾਕ ਮੰਙ ਘਰ ਗਯੋ। ਤੁਰਕ ਮੁਕਾਮ ਸੁ ਢਾਹਤਿ ਭਯੋ ॥੨੨॥
ਸਰਲ ਹੋਇ ਸਤਿਗੁਰ ਸਰਣਾਈ। ਆਏ, ਏਕ ਆਸ ਮਨਿ ਭਾਈ।
ਤਬਿ ਸਤਿਗੁਰ ਦੀਨਸਿ ਉਪਦੇਸ਼ : ਸੱਤਿ ਨਾਮ ਭਜਿ, ਹਰਹੁ ਕਲੇਸ਼ ॥੨੩॥
ਸਤਿਗੁਰ ਸੋਂ ਸਨਮੁਖ ਨਿਤ ਰਹੋ। ਸੇਵਹੁ ਸਿੱਖਨ ਕੋ ਸੁਖ ਲਹੋ।
ਅੰਤਹਕਰਣ ਸ਼ੁੱਧ ਹੋਇ ਜਾਇ। ਆਤਮ ਗਜਾਨ ਰਿਦੇ ਮਹੁੰ ਪਾਇੰ ॥੨੪॥

ਰੁੱਤ ੫, ਅੰਸੂ ੩੮

[1]ਸਰਵਰ ਗੁਗਾ[2] ਆਦਿ[3] ਜਿ ਪੀਰ। ਦਿਜ ਦਿਜਨੀ ਸੇਵੈ ਹੁਇ ਭੀਰ[4]।
ਤਿਸ ਕੀ ਸੰਗਤਿ ਸਿੱਖ ਨ ਬੈਸੇ। ਦੇਨੋ ਦਾਨ ਕਹਾਂ ਫਲ, ਹਸੇ ? ॥੧੯॥

## ਸੂਤਕ-ਪਾਤਕ

ਜਨਮ ਅਤੇ ਮਰਨ ਸਮੇਂ ਵਰਣਾਂ ਦੇ ਭੇਦ ਕਰ ਕੇ ਹਿੰਦੂ ਧਰਮ ਸ਼ਾਸਤ੍ਰਾਂ ਦੀ ਥਾਪੀ ਹੋਈ ਅਸ਼ੁੱਧੀ ਦਾ ਨਾਉਂ ਸੂਤਕ ਪਾਤਕ ਹੈ[5], ਜਿਸ ਨੂੰ ਭਰਮ ਰੂਪ ਜਾਣ ਕੇ ਸਤਿਗੁਰੂ ਖੰਡਨ ਕਰਦੇ ਹਨ।

[੨੨੯] ਗਉੜੀ ਮਹਲਾ ੩, ਅਸਟਪਦੀ (੧)

ਮਨ ਕਾ ਸੂਤਕੁ ਦੂਜਾ ਭਾਉ ॥ ਭਰਮੇ ਭੂਲੇ ਆਵਉ ਜਾਉ ॥੧॥
ਮਨਮੁਖਿ ਸੂਤਕੁ ਕਬਹਿ ਨ ਜਾਇ ॥ ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ॥੧॥
ਰਹਾਉ ॥ ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥ ਮਰਿ ਮਰਿ ਜੰਮੈ ਵਾਰੋ ਵਾਰ ॥੨॥
ਸੂਤਕੁ ਅਗਨਿ ਪਉਣੈ ਪਾਣੀ ਮਾਹਿ ॥ ਸੂਤਕੁ ਭੋਜਨੁ ਜੇਤਾ ਕਿਛੁ ਖਾਹਿ ॥੩॥

---

੧ ਦਸਮੇਸ਼ ਜੀ ਦਾ ਖਾਲਸੇ ਨੂੰ ਉਪਦੇਸ਼।

੨ [ਗੁੱਗਾ] ਇਕ ਚੋਹਾਨ ਰਾਜਪੂਤ, ਜਿਸ ਦਾ ਜਨਮ ਓਡੇਰੇ ਪਿੰਡ (ਇਲਾਕਾ ਬੀਕਾਨੇਰ) ਵਿੱਚ ਈਸਵੀ ਗਿਆਰ੍ਹਵੀਂ ਸਦੀ ਅੰਦਰ ਹੋਇਆ। ਇਹ ਹਿੰਦੂ ਧਰਮ ਛੱਡ ਕੇ ਮੁਸਲਮਾਨ ਹੋ ਗਿਆ ਸੀ, ਇਹ ਸੱਪ ਦੀ ਜ਼ਹਿਰ ਦੂਰ ਕਰਨ ਵਿੱਚ ਕਮਾਲ ਰੱਖਦਾ ਸੀ। ਲੋਕ ਇਸ ਨੂੰ ਸ਼ੇਸ਼ਨਾਗ ਦਾ ਅਵਤਾਰ ਮੰਨਦੇ ਹਨ ਅਤੇ ਗੁੱਗੇ ਦੇ ਪੂਜਣ ਦੇ ਥਾਂ 'ਮਾੜੀ' ਬਣਾ ਕੇ ਭੇਟਾ ਅਰਪਦੇ ਹਨ। ਭਾਦੋਂ ਵਦੀ ੯ ਨੂੰ, ਜੋ ਗੁੱਗੇ ਦਾ ਜਨਮ ਦਿਨ ਹੈ, ਬਹੁਤ ਉਤਸ਼ਵ ਮਨਾਉਂਦੇ ਹਨ। ਗੁੱਗੇ ਦੀ ਇਸਤ੍ਰੀ ਦਾ ਨਾਮ ਸ਼ਿਰਿਯਾਲ ਅਤੇ ਘੋੜੇ ਦਾ ਨਾਮ ਜਵਾਦਿਆ ਸੀ। ਗੁੱਗੇ ਦਾ ਦੇਹਾਂਤ ਤੇਹਰ ਪਿੰਡ ਹੋਇਆ, ਜਿਥੇ ਉਸ ਦੀ ਕਬਰ ਪੂਜੀ ਜਾਂਦੀ ਹੈ।

੩ ਆਦਿ ਪਦ ਤੋਂ ਭਾਵ ਮੀਰਾਂ, ਬੀਬੜੀਆਂ, ਸੀਤਲਾ ਆਦਿਕ ਹੈ।

੪ ਜੋ ਕੇਵਲ ਧਨ ਨੂੰ ਹੀ ਇਸ਼ਟ ਸਮਝ ਕੇ ਮੀਰਾਂ ਆਦਿਕ ਅਨੇਕ ਪੀਰਾਂ ਨੂੰ ਪੂਜਦੇ ਅਤੇ ਉਨ੍ਹਾਂ ਦੇ ਥਾਨਾਂ ਦੇ ਪੁਜਾਰੀ ਬਣ ਬੈਠਦੇ ਹਨ, ਅਰ ਪੂਜਣ ਆਏ ਲੋਕਾਂ ਨੂੰ ਆਪਣੇ ਵਿੱਚ ਪੀਰ ਆਇਆ ਦੱਸ ਕੇ ਪੁਛਿਆ ਦਿੰਦੇ ਹਨ, ਇਤਿਆਦਿਕ ਪਾਖੰਡ ਬ੍ਰਾਹਮਣ ਅਤੇ ਬ੍ਰਾਹਮਣੀਆਂ ਦੀ ਸਿੱਖ ਅਤੇ ਸਿੱਖਣੀਆਂ ਕਦੇ ਸੰਗਤਿ ਨ ਕਰਨ।
ਮੀਰਾਂ [ਮੀਰੇ ਮੀਰਾਨ] ਇਕ ਪੀਰ ਹੈ, ਜਿਸ ਦੀ ਅਮਰੋਹੇ (ਯੂ.ਪੀ.) ਵਿੱਚ [ਮੀਰਾਂ] ਕਬਰ ਹੈ। ਉਸ ਦੇ ਅਨੇਕ ਥਾਂਈਂ ਪੂਜਣ ਦੇ ਮਕਾਮ ਹਨ।
[ਸੀਤਲਾ ਬੀਬੜੀਆਂ] ਬੀਬੜੀਆਂ, ਸੀਤਲਾ ਦੇਵੀ ਦੀ ਅੜਦਲ ਵਿੱਚ ਰਹਿਣ ਵਾਲੀਆਂ ਯੋਗਿਨੀਆਂ ਹਨ।

੫ ਬ੍ਰਾਹਮਣ ਦੇ ਬਾਰਾਂ ਦਿਨ, ਛੱਤ੍ਰੀ ਦੇ ਤੇਰਾਂ ਦਿਨ, ਵੈਸ਼ਯ ਦੇ ਸਤਾਰਾਂ ਦਿਨ, ਅਰ ਸ਼ੂਦਰ ਦੇ ਤੀਹ ਦਿਨ ਅਸ਼ੁੱਧੀ ਰਹਿੰਦੀ ਹੈ।

ਸੂਤਕਿ ਕਰਮ ਨ ਪੂਜਾ[1] ਹੋਇ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥੪॥
ਸਤਿਗੁਰੁ ਸੇਵਿਐ ਸੂਤਕੁ ਜਾਇ॥ ਮਰੈ ਨ ਜਨਮੈ ਕਾਲੁ ਨ ਖਾਇ ॥੫॥

[੩੩੧] ਗਉੜੀ ਕਬੀਰ

ਜਲਿ ਹੈ ਸੂਤਕੁ, ਥਲਿ ਹੈ ਸੂਤਕੁ, ਸੂਤਕ ਓਪਤਿ ਹੋਈ॥
ਜਨਮੇ ਸੂਤਕੁ, ਮੂਏ ਫੁਨਿ ਸੂਤਕੁ[2], ਸੂਤਕ ਪਰਜ ਬਿਗੋਈ[3] ॥੧॥
ਕਹੁ ਰੇ ਪੰਡੀਆ ! ਕਉਨ ਪਵੀਤਾ[4] ?॥
ਐਸਾ ਗਿਆਨੁ ਜਪਹੁ[5] ਮੇਰੇ ਮੀਤਾ ॥੧॥ ਰਹਾਉ ॥
ਨੈਨਹੁ ਸੂਤਕੁ ਬੈਨਹੁ ਸੂਤਕੁ, ਸੂਤਕੁ ਸ੍ਵਨੀ ਹੋਈ॥
ਊਠਤ ਬੈਠਤ ਸੂਤਕੁ ਲਾਗੈ, ਸੂਤਕੁ ਪਰੈ ਰਸੋਈ ॥੨॥
ਫਾਸਨ ਕੀ ਬਿਧਿ ਸਭੁ ਕੋਊ ਜਾਨੈ, ਛੂਟਨ ਕੀ ਇਕੁ ਕੋਈ[6] ॥
ਕਹਿ ਕਬੀਰ ਰਾਮੁ ਰਿਦੈ ਬਿਚਾਰੈ, ਸੂਤਕੁ ਤਿਨੈ ਨ ਹੋਈ ॥੩॥੪੧॥

[੪੧੩] ਆਸਾ ਅਸਟਪਦੀ ਮਹਲਾ ੧ (੪)

ਬਿਨੁ ਨਾਵੈ ਸੂਤਕੁ ਜਗਿ ਛੋਤਿ[7] ॥

[੪੭੨] ਸਲੋਕ ਮਃ ੧, ਵਾਰ ਆਸਾ (੧੮)

ਜੇ ਕਰਿ ਸੂਤਕੁ ਮੰਨੀਐ, ਸਭ ਤੈ ਸੂਤਕੁ ਹੋਇ॥
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥
ਸੂਤਕੁ ਕਿਉ ਕਰਿ ਰਖੀਐ[8] ? ਸੂਤਕੁ ਪਵੈ ਰਸੋਇ॥
ਨਾਨਕ ਸੂਤਕੁ ਏਵ ਨ ਉਤਰੈ, ਗਿਆਨੁ ਉਤਾਰੇ ਧੋਇ[9] ॥੧॥

ਮਃ੧॥ ਮਨ ਕਾ ਸੂਤਕੁ ਲੋਭੁ ਹੈ, ਜਿਹਵਾ ਸੂਤਕੁ ਕੂੜੁ॥
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ[10] ਖਾਹਿ॥

---

੧ ਪਵਿੱਤ੍ਰਤਾ, ਸ਼ੁੱਧੀ। ੨ ਪਾਤਕ। ੩ ਦੁਨੀਆਂ (ਪਰਜਾ) ਖਰਾਬ ਹੋ ਰਹੀ ਹੈ।
੪ ਪਵਿੱਤਰ। ੫ ਵਿਚਾਰੋ, ਜਾਣੋ। ੬ ਕੋਈ ਵਿਰਲਾ, ਭਾਵ ਗਿਆਨਵਾਨ।
੭ [ਛੂਤ, ਭਿੱਟ] ਛੂਤ, ਗੁਰੁਮਤ ਵਿੱਚ ਅਵਿਦਿਆ ਕਰ ਕੇ ਮੰਨੀ ਹੋਈ ਭਿੱਟ ਤੋਂ ਨਹੀਂ, ਕਿੰਤੂ ਇਨ੍ਹਾਂ ਨੀਚਾਂ ਦੀ ਛੂਤ ਤੋਂ ਬਚਣ ਦਾ ਉਪਦੇਸ਼ ਹੈ—
'ਲਬੁ ਕੁਤਾ ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ॥
ਪਰ ਨਿੰਦਾ, ਪਰ ਮਲੁ, ਮੁਖ ਸੁਧੀ, ਅਗਨਿ, ਕ੍ਰੋਧੁ ਚੰਡਾਲੁ॥ (ਸਿਰੀਰਾਗੁ ਮਹਲਾ ੧, ਪੰਨਾ ੧੫)
੮ ਸੂਤਕ ਨੂੰ ਕਿਸ ਤਰ੍ਹਾਂ ਰੋਕ ਕੇ ਰੱਖੀਏ?
੯ ਜਿਸ ਰੀਤੀ ਨਾਲ ਅਗਿਆਨੀ ਲੋਕ ਸੂਤਕ ਪਾਤਕ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਹਨ, ਉਸ ਤਰ੍ਹਾਂ ਸੂਤਕ ਨਾ ਉਤਰੈ, ਕਿੰਤੂ-ਗਿਆਨੁ ਉਤਾਰੈ ਧੋਇ।
੧੦ ਚੁਗਲੀ। ਐਸਾ ਕਰਮ, ਜਿਸ ਦੇ ਕਰਨ ਤੋਂ ਇਤਬਾਰ ਜਾਂਦਾ ਰਹੇ।

ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥੨॥
ਮਃ੧ ॥ ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ[1] ਦਿਤੋਨੁ ਰਿਜਕੁ ਸੰਬਾਹਿ[2] ॥
ਨਾਨਕ ਜਿਨ੍ੀ ਗੁਰਮੁਖਿ ਬੁਝਿਆ, ਤਿਨ੍ਾ ਸੂਤਕੁ ਨਾਹਿ ॥੩॥

ਭਗਤ ਰਤਨਾਵਲੀ ਟੀਕਾ ੨੯ਵੀਂ ਪੌੜੀ ਦਾ

ਭਾਈ ਜੈਤਾ ਤੇ ਭਾਈ ਨੰਦਾ ਤੇ ਭਾਈ ਪਿਰਾਗਾ ਪੰਜਵੀਂ ਪਾਤਸ਼ਾਹੀ ਦੇ ਹਜ਼ੂਰ ਆਏ ਤੇ ਅਰਦਾਸ ਕੀਤੀ, 'ਜੀ ! ਅਸਾਨੂੰ ਕੋਈ ਐਸਾ ਉਪਦੇਸ਼ ਦੇਈਐ ਜੋ ਅਸਾਂ ਨੂੰ ਫੇਰ ਕਰਤੱਤ[3] ਕਰਨਾ ਕੁਛ ਨ ਰਹੇ।' ਬਚਨ ਹੋਇਆ—'ਇੰਦ੍ਰੀਆਂ ਨੂੰ ਸੰਕੋਚ ਕੇ ਤੁਸਾਂ ਸ੍ਵਾਸ-ਸ੍ਵਾਸ ਵਾਹਿਗੁਰੂ ਦਾ ਭਜਨ ਕਰਨ ਤੇ ਜਿਸ ਸਮੇਂ ਤੇ ਵਿਰਤਿ ਬਾਹਰ ਆਵੇ ਤਿਸ ਸਮੇਂ ਸ਼ਬਦ ਦਾ ਵੀਚਾਰ ਕਰਨਾ।' ਤਾਂ ਓਹ ਇਸੇ ਪ੍ਰਕਾਰ ਲੱਗੇ ਵਰਤਣ। ਬ੍ਰਾਹਮਣਾਂ ਨੇ ਉਨ੍ਹਾਂ ਨੂੰ ਕਹਿਆ, 'ਤੁਸਾਂ ਨਿੱਤ ਨਿਮਿੱਤ ਕਰਮ ਛੱਡ ਦਿਤੇ ਹੈਨ ਤੁਸੀਂ ਭ੍ਰਸ਼ਟ ਹੋਏ ਹੋ।' ਤਾਂ ਓਨਾਂ ਸਿੱਖਾਂ ਕਹਿਆ, 'ਅਸਾਨੂੰ ਪੰਡਿਤਾਂ ਨੇ ਕਹਿਆ ਹੈ—ਜਿਸ ਦੇ ਘਰ ਸੂਤਕ ਕੈ ਮ੍ਰਿਤਕ ਹੋਂਦਾ ਹੈ ਉਸ ਦੇ ਕਰਮ ਲੇਖੇ ਨਹੀਂ ਪੌਂਦੇ[4] ਸੋ ਅਸੀਂ ਜਿਸ ਦਿਨ ਦੇ ਸਤਿਗੁਰਾਂ ਨੂੰ ਮਿਲੇ ਹਾਂ ਅਗਿਆਨ ਸਾਡਾ ਮਿਰਤਕ ਹੋਇਆ ਹੈ ਤੇ ਗਿਆਨ ਅਸਾਡੇ ਘਰ ਜਨਮਿਆ ਹੈ ਤਾਂ ਅਸੀਂ ਕਰਮ ਇਸੇ ਵਾਸਤੇ ਨਹੀਂ ਕਰਦੇ।' ਉਨ੍ਹਾਂ ਕਹਿਆ, 'ਸੂਤਕ ਤਾਂ ਥੋੜੇ ਦਿਨ ਹੋਂਦਾ ਹੈ' ਤਾਂ ਓਨ੍ਹਾਂ ਫੇਰ ਕਹਿਆ, 'ਸਤਿਗੁਰਾਂ ਆਗਿਆ ਕੀਤੀ ਹੈ, ਜੋ ਸ੍ਵਾਸ ਨਾਭ ਥੀਂ ਉਪਜਦਾ ਹੈ, ਸੋ ਜਨਮਦਾ ਹੈ; ਜੋ ਸ੍ਵਾਸ ਨਾਸਕਾ ਦੁਆਰਾ ਬਾਹਰ ਜਾਂਦਾ ਹੈ ਸੋ ਮਰਦਾ ਹੈ। ਤੁਸਾਂ ਸ੍ਵਾਸ-ਸ੍ਵਾਸ ਨਾਮ ਦਾ ਆਧਾਰ ਰੱਖਣਾ, ਅਸਾਂ ਨੂੰ ਕਰਮਾਂ ਦਾ ਸਮਾਂ ਕੋਈ ਨਹੀਂ ਹੱਥ ਆਂਵਦਾ।' ਤਾਂ ਤੇ ਬ੍ਰਾਹਮਣ ਮਸ਼ਟ[5] ਹੋ ਰਹੇ।

## ਸੂਰਜ ਚੰਦ੍ਰਮਾ ਦਾ ਪੂਜਨ

[੫੫] ਬਚਿੱਤ੍ਰ ਨਾਟਕ, ਅਧਯਾਯ ੬

ਪਰਮ ਤੱਤ ਕੋ ਜਿਨ ਨ ਪਛਾਨਾ ॥ ਤਿਨ ਕਰਿ ਈਸਰ ਤਿਨ ਕਹੁ ਮਾਨਾ ॥
ਕੇਤੇ ਸੂਰ ਚੰਦ ਕਹੁ ਮਾਨੈ ॥ ਅਗਨ ਹੋਤ੍ਰ ਕਈ ਪਵਨ ਪ੍ਰਮਾਨੈ ॥੧੦॥

੧ ਜਿਸ ਦੇ ਘਰ ਸੂਤਕ ਪਾਤਕ ਹੁੰਦਾ ਹੈ, ਬ੍ਰਾਹਮਣ ਉਸ ਦੇ ਘਰ ਦਾ ਅੰਨ ਖਾਣਾ ਪਾਪ ਸਮਝਦੇ ਹਨ। ਗੁਰੂ ਸਾਹਿਬ ਕਥਨ ਕਰਦੇ ਹਨ ਕਿ ਖਾਣ ਪੀਣ ਦੇ ਪਦਾਰਥਾਂ ਵਿੱਚ ਭਰਮ ਕਰ ਕੇ ਅਸ਼ੁੱਧੀ ਕਲਪ ਲੈਣੀ ਮਹਾਂ ਅਵਿਦਿਆ ਹੈ। ੨ ਜੋ ਰੋਜ਼ੀ ਕਰਤਾਰ ਨੇ ਸਾਨੂੰ ਪਹੁੰਚਾ ਦਿੱਤੀ ਹੈ, ਭਾਵ ਇਹ ਹੈ ਕਿ ਜੋ ਜੋ ਵਸਤੂਆਂ ਵਾਹਗੁਰੂ ਨੇ ਸਾਡੇ ਖਾਨ ਪਾਨ ਯੋਗ ਬਣਾ ਦਿੱਤੀਆਂ ਹਨ।
੩ ਕਰਤੱਵ੍ਯ। ੪ ਇਸ ਕਹਿਣ ਦਾ ਇਹ ਭਾਵ ਨਹੀਂ ਕਿ ਗੁਰੂ ਦੇ ਸਿੱਖ ਸੂਤਕ ਪਾਤਕ ਦਾ ਭਰਮ ਰੱਖਦੇ ਸੇ, ਜਿਸ ਤਰ੍ਹਾਂ ਊਠ ਪਰ ਲੱਦੀਆਂ ਹੋਈਆਂ ਲੱਕੜਾਂ ਵਿਚੋਂ ਹੀ ਇਕ ਲੈ ਕੇ ਊਠ ਦੇ ਮਾਰ ਕੇ ਸਿੱਧਾ ਕਰ ਲਈਦਾ ਹੈ, ਤੈਸੇ ਬ੍ਰਾਹਮਣਾਂ ਦੇ ਮੰਨੇ ਹੋਏ ਸੂਤਕ ਪਾਤਕ ਦਾ ਮੰਤਰ ਸੁਣਾ ਕੇ ਉਨ੍ਹਾਂ ਨੂੰ ਨਿਰੁਤਰ ਕਰਦੇ ਹਨ। ੫ ਚੁੱਪ, ਖਾਮੋਸ਼।

[੭੧੧] ਹਜ਼ਾਰੇ ਸ਼ਬਦ, ਪਾਤਸ਼ਾਹੀ ੧੦

**ਬ੍ਰਹਮਾ ਬਿਸਨੁ ਰੁਦ੍ਰ ਸੂਰਜ ਸਸਿ, ਤੇ ਬਸਿ ਕਾਲ ਸਬੈ ਹੈ॥ (੧੦)**

ਭਾਈ ਗੁਰੁਦਾਸ, ਵਾਰ ੧

**ਕੋਈ ਪੂਜੈ ਚੰਦੁ ਸੂਰੁ, ਕੋਈ ਧਰਤਿ ਅਕਾਸੁ ਮਨਾਵੈ।...**
**ਫੋਕਟਿ ਧਰਮੀ ਭਰਮਿ ਭੁਲਾਵੈ॥੧੮॥**

ਭਾਈ ਗੁਰੁਦਾਸ, ਵਾਰ ੬

**ਭਰਮ ਕਰਮ ਦਾ ਲੇਖੁ ਮੇਟਿ, ਲੇਖੁ ਅਲੇਖ ਵਿਸੇਖ ਬਣੰਦੇ।**
**ਜਗਮਗ ਜੋਤਿ ਉਦੋਤੁ ਕਰਿ, ਸੂਰਜ ਚੰਦ ਨ ਲਖ ਪੁਜੰਦੇ[1]। (੭)**

ਜ਼ਿੰਦਗੀ ਨਾਮਹ

**ਈਂ ਦੋ ਆਲਮ ਜ਼ਰਰਹੇ ਅਜ਼ ਨੂਰੇ ਓਸ੍ਤ।**
**ਮਿਹਰੋ ਮਾਹ ਮਸ਼ਅਲ-ਕਸ਼ੇ ਮਜ਼ਦੂਰੇ ਓਸ੍ਤ[2]॥੨੯॥**

## ਸ਼ੂਰਵੀਰ—ਸ਼ੂਰਵੀਰਤਾ

**ਜੋ ਲੋਕ ਕਾਯਰਤਾ ਨੂੰ ਮਨ ਵਿੱਚ ਕਦੇ ਨਹੀਂ ਆਉਣ ਦੇਂਦੇ ਅਤੇ ਜੰਗ ਵਿੱਚ ਸ਼ੱਤ੍ਰੂ ਨੂੰ ਪਿੱਠ ਨਹੀਂ ਦਿਖਾਉਂਦੇ ਅਰ ਵਿਸ਼ਯ ਵਿਕਾਰਾਂ ਉਤੇ ਫ਼ਤਹ ਪਾਉਂਦੇ ਹਨ, ਉਹ ਸਭ ਤੋਂ ਸਨਮਾਨ ਯੋਗਯ ਸ਼ੂਰਵੀਰ ਹੈਨ।**

[੮੬] ਵਾਰ ਸਿਰੀਰਾਗ ਮਹਲਾ ੩ (੧੧)

**ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥**

[੫੮੦] ਵਡਹੰਸੁ ਮਹਲਾ ੧ (ਅਲਾਹਣੀਆ ੨)

**ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ॥੩॥**

[੬੭੯] ਧਨਾਸਰੀ ਮਹਲਾ ੫ (੩੫)

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ, ਸੋ ਕਹੀਅਤ ਹੈ ਸੂਰਾ॥**
**ਆਤਮ ਜਿਣੈ ਸਗਲ ਵਸਿ ਤਾ ਕੈ, ਜਾ ਕਾ ਸਤਿਗੁਰੁ ਪੂਰਾ॥੧॥**

[੧੦੧੯] ਮਾਰੂ ਮਹਲਾ ੫ (ਅੰਜੁਲੀਆ)

**ਜੋ ਸੂਰਾ ਤਿਸ ਹੀ ਹੋਇ ਮਰਣਾ[3]॥ ਜੋ ਭਾਗੈ ਤਿਸੁ ਜੋਨੀ ਫਿਰਣਾ॥**

---

੧ ਜਾਗਤ ਜੋਤਿ (ਅਕਾਲ) ਨੂੰ ਅਰਾਧਦੇ ਹੋਏ ਸਤਿਗੁਰੁ ਦੇ ਸਿੱਖ ਸੂਰਯ ਚੰਦ੍ਰਮਾ ਨਛੱਤ੍ਰਾਂ ਦੀ ਉਪਾਸਨਾ ਦੇ ਤਿਆਗੀ ਹੋ ਗਏ ਹਨ, ਅਥਵਾ-ਉਸ ਮਹਾਨ ਜੋਤਿ ਸਰੂਪ ਨੂੰ ਮਨ ਵਿੱਚ ਵਸਾਇਆ ਹੈ, ਜਿਸ ਦੇ ਪ੍ਰਕਾਸ਼ ਨੂੰ ਲੱਖਾਂ ਚੰਦ ਅਤੇ ਸੂਰਯ ਨਹੀਂ ਪਹੁੰਚ ਸਕਦੇ।

੨ ਇਹ ਦੋਵੇਂ ਲੋਕ ਵਾਹਗੁਰੂ ਦੇ ਪ੍ਰਕਾਸ਼ ਨਾਲ ਭਰਪੂਰ ਹਨ।
ਸੂਰਯ ਅਤੇ ਚੰਦਰਮਾ ਉਸ ਦੇ ਮਸ਼ਾਲਚੀ ਮਜੂਰ ਹਨ।

੩ ਉਸ ਦਾ ਹੀ ਮਰਨਾ ਸਫਲ ਹੈ, ਅਥਵਾ-ਉਸ ਦਾ ਅੰਤਿਮ ਮਰਨਾ ਹੈ।

[੧੧੦੫] (ਮਾਰੂ) ਸਲੋਕ ਕਬੀਰ (੧੦)

**ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥**
**ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥੧॥**
**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ[1] ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥੨॥**

[੧੧੮੦] ਬਸੰਤੁ ਮਹਲਾ ੫ (੨)

**ਰਣੁ ਦੇਖਿ ਸੂਰੇ ਚਿਤ ਉਲਾਸ ॥**

[੧੩੫੬] ਸਲੋਕ ਸਹਸਕ੍ਰਿਤੀ ਮਹਲਾ ੫

**ਸੈਨਾ ਸਾਧ ਸਮੂਹ ਸੂਰ ਅਜਿਤੰ, ਸੰਨਾਹੰ[2] ਤਨਿ ਨਿੰਮ੍ਰਤਾਹ ॥**
**ਆਵਧਹ[3] ਗੁਣ ਗੋਬਿੰਦ ਰਮਣੰ, ਓਟ ਗੁਰ ਸਬਦ ਕਰ ਚਰਮਣਹ[4] ॥**
**ਆਰੂੜਤੇ ਅਸ੍ਵ ਰਥ ਨਾਗਹ[5] ਬੁਝੰਤੇ ਪ੍ਰਭ ਮਾਰਗਹ ॥**
**ਬਿਚਰਤੇ ਨਿਰਭਯੰ ਸਤ੍ਰੁ ਸੈਨਾ, ਧਾਯੰਤੇ[6] ਗੋੁਪਾਲ ਕੀਰਤਨਹ ॥**
**ਜਿਤਤੇ ਬਿਸ੍ਵ ਸੰਸਾਰਹ[7], ਨਾਨਕ ਵਸ੍ਹੰ ਕਰੋਤਿ ਪੰਚ ਤਸਕਰਹ[8] ॥੨੯॥**

[੭੨] ਬਚਿੱਤ੍ਰ ਨਾਟਕ, ਅਧਯਾਯ ੧੩

**ਕਬਹੂੰ ਰਣ ਜੂਝਯੋ ਨਹੀ, ਕਛੁ ਦੈ ਜਸੁ ਨਹੀ ਲੀਨ ॥**
**ਗਾਂਵ ਬਸਤਿ ਜਾਨਯੋ ਨਹੀ, ਜਮ ਸੋਂ ਕਿਨ ਕਹਿ ਦੀਨ[9] ? ॥੨੨॥**

ਗੁਰੁ ਪ੍ਰਤਾਪ ਸੂਰਜ, ਰਾਸਿ ੩, ਅੰਸੂ ੬੧

**[10]ਧਰਮ ਬੀਰਤਾ ਜਿਸ ਨੇ ਧਾਰਾ। ਨਿਭੈ ਰਹਿਨ ਸੰਗ੍ਰਾਮ ਮਝਾਰਾ।**
**ਜੀਤਯੋ ਸ਼ੱਤ੍ਰੁ ਚਹਤਿ ਚਿਤ ਮਰਯੋ। ਮਰਤਿ[11] ਜਿ ਸੱਤਿ ਨਾਮ ਉਰ ਧਰਯੋ ॥੩੫॥**
**ਪ੍ਰਾਪਤਿ ਹੋਤਿ ਪਰਮ ਗਤਿ ਸੋਇ। ਜਨਮ ਜਨਮ ਕੇ ਪਾਪਨਿ ਖੋਇ।...**
**ਧਰਮ ਬਡੋ ਇਹ ਆਯੁਧਧਾਰੀ[12]। ਨਹਿੰ ਸ਼ੱਤ੍ਰੁਨ ਦਿਖਾਇ ਪਿਛਾਰੀ[13] ॥੩੯॥**
**ਦੋਨਹੁ ਲੋਕ ਸੂਰ ਭੁਜ ਤਰੈ। ਜੀਤਹਿ, ਪ੍ਰਿਥਵੀ ਰਾਜ ਸੁ ਕਰੈ।**
**ਮਰੈ, ਸੁਰਗ ਕੇ ਸੁਖ ਕੋ ਪਾਵਹਿ। ਚਾਮੀਕਰ ਕੇ ਸਦਨ[14] ਬਸਾਵਹਿ ॥੪੦॥...**
**ਇਮ ਜਾਨਹੁ ਜੋਧਾ ਗਤਿ ਭਲੇ। ਸਮੁਖ ਰਹੇ ਤੇ ਸ਼ੁਭ ਪਦ ਮਿਲੇ ॥੪੧॥**

---

੧ ਪਰਉਪਕਾਰ ਵਾਸਤੇ ਦੀਨ ਰਖਿਆ ਲਈ ਅਰ ਧਰਮ ਦੇ ਨਿਯਮਾਂ ਦੀ ਪਾਲਨਾ ਹਿਤ।
੨ ਕਵਚ, ਬਖਤਰ। ੩ ਆਯੁਧ, ਸ਼ਸਤ੍ਰ। ੪ ਢਾਲ। ੫ ਹਸਤੀ, ਹਾਥੀ।
੬ ਹਮਲਾ ਕਰਦੇ ਹਨ। ੭ ਪਰਿਣਾਮੀ ਜਗਤ, ਨਾਪਾਯਦਾਰ ਦੁਨੀਆਂ।
੮ ਕਾਮਾਦਿਕ ਪੰਜ ਡਾਕੂਆਂ ਨੂੰ।
੯ ਭਾਵ ਇਹ ਹੈ ਕਿ ਯੋਧਾ ਅਤੇ ਦਾਨੀ ਹੀ ਪ੍ਰਸਿੱਧੀ ਪਾਉਂਦੇ ਹਨ। ਕਾਇਰ ਅਤੇ ਕ੍ਰਿਪਨ ਨੂੰ ਕੋਈ ਨਹੀਂ ਜਾਣਦਾ।
੧੦ ਸ਼ਸਤ੍ਰਧਾਰੀ 'ਕਾਲੇਸੀ' ਸਿੱਖ ਨੂੰ ਗੁਰੂ ਅਰਜਨ ਸਾਹਿਬ ਦਾ ਉਪਦੇਸ਼।
੧੧ ਮਰਨ ਵੇਲੇ। ੧੨ ਸ਼ਸਤਰ-ਧਾਰੀ ਦਾ। ੧੩ ਪਿੱਠ। ੧੪ ਸੁਵਰਣ ਦੇ ਮੰਦਿਰ।

ਰਾਸ਼ਿ ੩, ਅੰਸੂ ੬੨

[1]ਸੰਕਟਿ ਦੇਹਿ ਗਰੀਬਨਿ ਜੋਇ। ਤਿੰਹ ਸੋਂ ਲਰਹੁ, ਧਰਮ ਬਹੁ ਹੋਇ।
ਜਿਸ ਕੋ ਲੂਣ ਖਾਇ, ਤਿਸ ਹੇਤੁ। ਪੀਠ ਨ ਦੀਜਹਿ ਜਬਿ ਰਣ ਖੇਤ ॥੪੧॥
[ਨਮਕ ਹਲਾਲ]
ਸ੍ਵਾਮੀ ਕਾਰਜ ਹਿਤ ਦੇ ਪ੍ਰਾਨ। ਦੋਨਹੁ ਲੋਕਨਿ ਸੁਜਸੁ ਮਹਾਨ।
ਪਰਮੇਸੁਰ ਕੋ ਸਿਮਰਨ ਧਰੇ। ਬਿਜੈ ਲਹੈ, ਮੁਖ ਉੱਜਲ ਕਰੇ ॥੪੨॥

ਰੁਤ ੨, ਅੰਸੂ ੩੨

[2]ਪਰਨ ਮੰਚ ਪਰ ਮਰਨ ਹੁਇ ਭਟ ਕੌ ਨਹਿੰ ਨੀਕੋ।
ਦੁਰਲਭ ਪਾਵਨ ਸੁਰਗ ਕੋ ਨਹਿੰ ਜਸੁ ਕੋ ਟੀਕੋ ॥੭॥...
ਹਲਤ ਬਿਖੈ ਜਗ ਰਾਜ ਲਿਹੁ ਰਹਿਨੀ ਨਿਤ ਰਾਖਹੁ।
ਗੁਰਮੁਖ ਧਰਮ[3] ਨ ਛੋਰੀਅਹਿ ਉਰ ਮਹਿ ਅਭਿਲਾਖਹੁ। (੨੩)

## ਸੇਵਕ

[੨੮] ਸਿਰੀਰਾਗੁ ਮਹਲਾ ੩ (੬)

ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ ॥
ਮਨੁ ਤਨੁ ਸਉਪੇ ਆਗੈ ਧਰੇ, ਹਉਮੈ ਵਿਚਹੁ ਮਾਰਿ ॥

[੫੧] ਸਿਰੀਰਾਗੁ ਮਹਲਾ ੫ (੯੬)

ਮਾਨ ਅਭਿਮਾਨ ਮੰਧੇ, ਸੋ ਸੇਵਕੁ ਨਾਹੀ ॥
ਤਤ ਸਮਦਰਸੀ[4] ਸੰਤਹੁ! ਕੋਈ ਕੋਟਿ ਮੰਧਾਹੀ ॥੨॥

[੧੦੧] ਮਾਝ ਮਹਲਾ ੫ (੨੫)

ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥
ਪਾਣੀ ਪਖਾ ਪੀਸਉ, ਸੇਵਕ ਕੈ; ਠਾਕੁਰ ਹੀ ਕਾ ਆਹਰੁ[5] ਜੀਉ ॥੧॥
ਕਾਟਿ ਸਿਲਕ[6] ਪ੍ਰਭਿ ਸੇਵਾ ਲਾਇਆ ॥
ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥
ਸੋਈ ਕਮਾਵੈ ਜੋ ਸਾਹਿਬ ਭਾਵੈ, ਸੇਵਕੁ ਅੰਤਰਿ ਬਾਹਰਿ ਮਾਹਰੁ[7] ਜੀਉ ॥੨॥
ਤੂੰ ਦਾਤਾ ਠਾਕੁਰੁ ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥

੧ ਆਲਤ ਨਾਮਕ ਸਿੱਖ ਨੂੰ ਗੁਰੂ ਅਰਜਨ ਸਾਹਿਬ ਦਾ ਉਪਦੇਸ਼।
੨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਖ਼ਾਲਸੇ ਨੂੰ ਉਪਦੇਸ਼।
੩ ਸਿੱਖ ਧਰਮ, ਖਾਲਿਸ ਮਤ। ੪ ਤੱਤ੍ਵ ਅਤੇ ਸਮਦ੍ਰਿਸ਼ਟਾ।
੫ ਸੇਵਾ ਦਾ ਫ਼ਿਕਰ।
੬ ਲੋਕ ਲਾਜ, ਕੁਲ ਕਾਨ, ਜਾਤਿ ਪਾਤਿ ਦੀ ਊਚ ਨੀਚਤਾ ਆਦਿਕ ਬੰਧਨ ਦੂਰ ਕਰ ਕੇ।
੭ ਵਿਵਹਾਰ ਅਤੇ ਆਤਮ-ਵਿਚਾਰ ਦਾ ਗਿਆਤਾ।

ਜੋ ਕਿਛੁ ਠਾਕੁਰ ਕਾ, ਸੋ ਸੇਵਕ ਕਾ, ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥੩॥
ਅਪੁਨੈ ਠਾਕੁਰਿ ਜੋ ਪਹਿਰਾਇਆ ॥ ਬਹੁਰਿ ਨ ਲੇਖਾ ਪੁਛਿ ਬੁਲਾਇਆ ॥
ਤਿਸੁ ਸੇਵਕ ਕੈ ਨਾਨਕ ਕੁਰਬਾਣੀ, ਸੋ ਗਹਿਰ ਗਭੀਰਾ ਗਉਹਰੁ[1] ਜੀਉ ॥੪॥

[੧੬੬] ਗਉੜੀ ਮਹਲਾ ੪ (੪੬)

ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ, ਘਾਸੀ ਕਉ ਹਰਿ ਨਾਮੁ ਕਢਾਈ[2] ॥
ਜਨੁ ਨਾਨਕੁ ਹਰਿ ਕਾ ਦਾਸੁ ਹੈ, ਹਰਿ ਕੀ ਵਡਿਆਈ ॥੪॥

[੨੭੪] ਗਉੜੀ ਸੁਖਮਨੀ ਮਹਲਾ ੫ (੯)

ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥ ਤਿਸ ਕਾ ਨਾਮੁ ਸਤਿ ਰਾਮਦਾਸੁ[3] ॥
ਆਤਮ ਰਾਮੁ ਤਿਸੁ ਨਦਰੀ ਆਇਆ ॥
ਦਾਸ ਦਸੰਤਣ ਭਾਇ[4] ਤਿਨਿ ਪਾਇਆ ॥
ਸਦਾ ਨਿਕਟਿ ਨਿਕਟਿ ਹਰਿ ਜਾਨੁ ॥ ਸੋ ਦਾਸੁ ਦਰਗਹ ਪਰਵਾਨੁ ॥...
ਸਗਲ ਸੰਗਿ ਆਤਮ[5] ਉਦਾਸੁ ॥ ਐਸੀ ਜੁਗਤਿ[6] ਨਾਨਕ ਰਾਮਦਾਸੁ ॥੬॥

[੨੮੬] ਗਉੜੀ ਸੁਖਮਨੀ, ਮਹਲਾ ੫ (੧੮)

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥
ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥
ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥
ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥

[੨੯੨] ਗਉੜੀ ਸੁਖਮਨੀ ਮਹਲਾ ੫ (੨੨)

ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥

[੧੦੦੦] ਮਾਰੂ ਮਹਲਾ ੫ (੫)

ਮਾਨ ਮੋਹ ਅਰੁ ਲੋਭ ਵਿਕਾਰਾ ਬੀਓ[7] ਚੀਤਿ ਨ ਘਾਲਿਓ ॥
ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥੧॥
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ ॥੧॥ ਰਹਾਉ ॥
ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ, ਉਠਿ ਉਆਹੂ ਕਉ ਦਉਰਿਓ ॥੨॥
ਆਗਿਆ ਮਹਿ ਭੂਖ ਸੋਈ ਕਰਿ ਸੂਖਾ, ਸੋਗ ਹਰਖ ਨਹੀ ਜਾਨਿਓ ॥
ਜੋ ਜੋ ਹੁਕਮੁ ਭਇਓ ਸਾਹਿਬ ਕਾ, ਸੋ ਮਾਥੈ ਲੇ ਮਾਨਿਓ ॥੩॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥

੧ ਉਹ ਗਹਿਰ ਗੰਭੀਰ ਸਮੁੰਦਰ ਦਾ ਮੋਤੀ ਹੈ।
੨ ਜੇ ਮੈਨੂੰ ਘਾਹ ਖੋਤਣ ਵਾਲਾ ਬਣਾਵੇਂ, ਤਦ ਭੀ ਮੇਰੇ ਮੂੰਹੋਂ ਹਰਿ ਨਾਮ ਕਢਾਈਂ।
੩ ਵਾਹਗੁਰੂ ਦਾ ਸੱਚਾ ਸੇਵਕ। ੪ ਦਾਸਾਨ, ਦਾਸਤ੍ਵ ਭਾਵ।
੫ ਮਨ। ੬ ਰੀਤੀ, ਰਹਿਣੀ। ੭ ਵਾਹਗੁਰੂ ਤੋਂ ਬਿਨਾਂ ਦੂਜੇ ਪਾਸੇ।

**ਧੰਨੁ ਸੇਵਕੁ, ਸਫਲੁ ਓਹੁ ਆਇਆ, ਜਿਨਿ ਨਾਨਕ ਖਸਮੁ ਪਛਾਤਾ ॥੪॥**

[੧੨੧੩] ਸਾਰੰਗ ਮਹਲਾ ੫ (੪੬)

**ਇਹੁ ਤਨੁ ਤੁਮਰਾ ਸਭੁ ਗ੍ਰਿਹੁ ਧਨੁ ਤੁਮਰਾ, ਹੀਂਉ ਕੀਓ ਕੁਰਬਾਨਾਂ ॥੧॥**
**ਕੋਟਿ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾਂ ॥**
**ਜਉ ਕਹਹੁ ਮੁਖਹੁ—'ਸੇਵਕ, ਇਹ ਬੈਸੀਐ'—ਸੁਖ ਨਾਨਕ ਅੰਤੁ ਨ ਜਾਨਾਂ[1] ॥੨॥**

[੧੨੪੭] ਸਲੋਕ ਮਃ ੩, ਵਾਰ ਸਾਰੰਗ (੨੭)

**ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥**
**ਸਤਿਗੁਰ ਕਾ ਭਾਣਾ ਮੰਨਿ ਲਏ, ਸਬਦੁ ਰਖੈ ਉਰ ਧਾਰਿ ॥੧॥**

ਭਾਈ ਗੁਰੁਦਾਸ, ਵਾਰ ੩

**ਮੁਰਦਾ[2] ਹੋਇ ਮੁਰੀਦੁ, ਨ ਗਲੀ ਹੋਵਣਾ ।**
**ਸਾਬਰੁ ਸਿਦਕਿ ਸਹੀਦੁ[3], ਭਰਮ ਭਉ ਖੋਵਣਾ ।**
**ਗੋਲਾ ਮੁਲ ਖਰੀਦੁ ਕਾਰੇ ਜੋਵਣਾ ।**
**ਨਾ ਤਿਸੁ ਭੂਖ ਨ ਨੀਦ, ਨ ਖਾਣਾ ਸੋਵਣਾ[4] ।**
**ਪੀਹਣਿ ਹੋਇ ਜਦੀਦ[5] ਪਾਣੀ ਢੋਵਣਾ ।**
**ਪਖੇ ਦੀ ਤਾਗੀਦ, ਪਗ ਮਲਿ ਧੋਵਣਾ ।**
**ਸੇਵਕ ਹੋਇ ਸੰਜੀਦੁ[6], ਨ ਹਸਣੁ ਰੋਵਣਾ ।**
**ਦਰ ਦਰਵੇਸ ਰਸੀਦੁ, ਪਿਰਮ ਰਸੁ ਭੋਵਣਾ ।**
**ਚੰਦ ਮੁਮਾਰਖਿ ਈਦ ਪੁਗਿ ਖਲੋਵਣਾ[7] ॥੧੮॥**

ਭਾਈ ਗੁਰੁਦਾਸ, ਵਾਰ ੮

**ਉਤਮ ਮਧਮ ਨੀਚ ਲਖ, ਗੁਰਮੁਖਿ ਨੀਚਹੁ ਨੀਚ ਸਦਾਏ ।**
**ਪੈਰੀ ਪੈ ਪਾਖਾਕੁ ਹੋਇ ਗੁਰਮੁਖਿ ਗੁਰਸਿਖੁ ਆਪੁ ਗਵਾਏ ।**
**ਸਾਧਸੰਗਤਿ ਭਉ ਭਾਉ ਕਰਿ, ਸੇਵਕ ਸੇਵਾ ਕਾਰ ਕਮਾਏ ।**
**ਮਿਠਾ ਬੋਲਣ ਨਿਵ ਚਲਣੁ, ਹਥਹੁ ਦੇ ਕੈ ਭਲਾ ਮਨਾਏ ।**
**ਸਬਦਿ ਸੁਰਤਿ ਲਿਵ ਲੀਣੁ ਹੋਇ, ਦਰਗਹ ਮਾਣ ਨਿਮਾਣਾ ਪਾਏ ।**
**ਚਲਣੁ ਜਾਣਿ ਅਜਾਣੁ ਹੋਇ, ਆਸਾ ਵਿਚਿ ਨਿਰਾਸੁ ਵਲਾਏ...॥੨੪॥**

---

੧ ਜੈਸੇ ਸੇਵਕ ਦਾ ਧਰਮ ਸਵਾਮੀ ਦੀ ਸੇਵਾ ਕਰਨਾ ਹੈ, ਤੈਸੇ ਸੇਵਕ ਦਾ ਮਾਨ ਅਰ ਯੋਗ ਖੇਮ ਦਾ ਪ੍ਰਬੰਧ ਕਰਨਾ ਸਵਾਮੀ ਦਾ ਪਰਮ ਧਰਮ ਹੈ ।
੨ ਮੁਰਦੇ ਤੋਂ ਭਾਵ ਆਪਾ ਖੋ ਕੇ ਆਪਣੇ ਤਾਈਂ ਵਾਹਗੁਰੂ ਨੂੰ ਸੋਂਪਣਾ ਹੈ ।
੩ ਸੇਵਕ ਵਿੱਚ ਤਿੰਨ ਸਿਫਤਾਂ ਹੋਣ—ਸਬਰ, ਸਿਦਕ ਅਤੇ ਸ਼ਹਾਦਤ ।
੪ ਭਾਵ ਇਹ ਹੈ ਕਿ ਸੇਵਾ ਪਰਾਯਣ ਹੋ ਕੇ ਆਪਣੇ ਪਾਲਨ-ਪੋਸ਼ਣ ਦਾ ਧਿਆਨ ਭੀ ਛੱਡ ਦੇਣਾ।
੫ ਨਿੱਤ ਨਵਾਂ ਪੀਹਣ । ੬ ਸੰਜੀਦਾ, ਗੰਭੀਰ, ਹੋਛਾਪਨ ਰਹਿਤ ।
੭ ਜੋ ਸੇਵਕੀ ਦੇ ਪੂਰੇ ਦਰਜੇ 'ਤੇ ਪਹੁੰਚਿਆ ਹੈ, ਉਹ ਈਦ ਦੇ ਚੰਦ ਵਾਂਗ ਮੁਬਾਰਕ ਹੈ ।

ਜ਼ਿੰਦਗੀ ਨਾਮਹ

ਤਾ ਤਵਾਨੀ ਬੰਦਹ ਸ਼ੌ ਸਾਹਿਬ ਮਬਾਸ਼।
ਬੰਦਹ ਰਾ ਜੁਜ਼ ਬੰਦਗੀ ਨ ਬਵੱਦ ਤਲਾਸ਼[1] ॥੪੮੧॥

# ਸੇਵਕ ਦੀ ਸਹਾਯਤਾ

[੪੦੩] ਆਸਾ ਮਹਲਾ ੫ (੧੨੯)

ਅਪੁਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮੁ ਜਪਾਵੈ॥
ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ, ਤਤਕਾਲ ਹੋਇ ਆਵੈ॥੧॥ ਰਹਾਉ॥
ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ॥
ਤਿਸ ਕੀ ਸੋਇ ਸੁਣੀ[2] ਮਨੁ ਹਰਿਆ, ਤਿਸੁ ਨਾਨਕ ਪਰਸਣਿ ਆਵੈ॥੨॥

# ਸੇਵਕ ਦੀ ਸ੍ਵਾਮੀ ਨਾਲ ਅਭੇਦਤਾ

[੧੦੭੬] ਮਾਰੂ ਸੋਲਹੇ ਮਹਲਾ ੫ (੫)

ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥
ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥੮॥

[੧੨੦੯] ਸਾਰਗ ਮਹਲਾ ੫ (੨੭)

ਕਾਟੇ ਅਗਿਆਨ ਤਿਮਰ[3], ਨਿਰਮਲੀਆ, ਬੁਧਿ ਬਿਗਾਸ ਬਿਬੇਕਾ[4]॥
ਜਿਉ ਜਲ ਤਰੰਗ ਫੇਨੁ ਜਲ ਹੋਈ ਹੈ, ਸੇਵਕ ਠਾਕੁਰ ਭਏ ਏਕਾ॥੧॥

[੧੪੨੮] ਸਲੋਕ ਮਹਲਾ ੯

ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥੨੯॥

[੫੯] ਬਚਿੱਤ੍ਰ ਨਾਟਕ, ਅਧਜਾਯ ੬

ਹਰਿ, ਹਰਿ ਜਨ[5] ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥੬੦॥

---

੧ ਵਾਹ ਲੱਗਦੀ ਸੇਵਕ ਬਣ, ਸਵਾਮੀ ਨਾ ਬਣ।
ਸੇਵਕ ਨੂੰ ਸੇਵਾ ਤੋਂ ਛੁਟ ਹੋਰ ਅਭਿਲਾਖਾ ਨਹੀਂ ਕਰਨੀ ਲੋੜੀਏ।
੨ ਸੁਯਸ਼ ਸੁਣ ਕੇ। ੩ ਅਗਿਆਨ ਰੂਪ ਅੰਧੇਰਾ।
੪ ਬਿਬੇਕ ਬੁਧਿ ਦਾ ਪ੍ਰਕਾਸ਼ ਹੋਇਆ ਹੈ।
੫ ਮਹਾਤਮਾ ਗਾਂਧੀ ਨੇ ਜਾਤਿ-ਅਭਿਮਾਨੀਆਂ ਦੇ ਮੰਨੇ ਹੋਏ ਅਛੂਤ ਲੋਕਾਂ ਦਾ ਨਾਮ 'ਹਰਿਜਨ' ਸੰਕੇਤ ਕਰ ਲਿਆ ਹੈ, ਜੋ ਅੱਜ ਕੱਲ੍ਹ ਲਿਖਣ ਬੋਲਣ ਵਿੱਚ ਬਹੁਤ ਆਉਂਦਾ ਹੈ, [ਹਰਿਜਨ] ਪਰ ਇਥੇ ਹਰਿਜਨ ਤੋਂ ਭਾਵ ਕਰਤਾਰ ਦਾ ਸੇਵਕ (ਹਰਿ ਭਗਤ) ਹੈ।

# ਸੇਵਾ (ਟਹਲ)

ਗੁਰਮਤ ਵਿੱਚ ਸੇਵਾ ਦਾ ਬਹੁਤ ਹੀ ਉੱਚ ਭਾਵ ਹੈ, ਜੋ ਹੋਰ ਕਿਸੇ ਮੱਤ ਵਿੱਚ ਨਹੀਂ ਵੇਖੀਦਾ । ਸਤਿਗੁਰੂ ਨੇ ਸਿੱਖ ਨੂੰ ਵਿਸ਼੍ਵ ਦਾ ਸੇਵਕ ਬਣਾਇਆ ਹੈ । ਯਥਾ :—

[੮੮੭] ਰਾਮਕਲੀ ਮਹਲਾ ੫ (੧੬)

**ਜੋ ਜੋ ਕੀਨੋ ਹਮ ਤਿਸ ਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥**
**ਨਾ ਕੋ ਦੂਤੁ ਨਹੀ ਬੈਰਾਈ ॥ ਗਲਿ ਮਿਲਿ ਚਾਲੇ ਏਕੈ ਭਾਈ ॥੩॥**

[੨੬] ਸਿਰੀਰਾਗੁ ਮਹਲਾ ੧ (੩੩)

**ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥**

[੭੩] ਸਿਰੀਰਾਗੁ ਮਹਲਾ ੫ (ਪੈ ਪਾਇ ਮਨਾਈ)

**ਮੈ ਬਧੀ ਸਚੁ ਧਰਮ ਸਾਲ ਹੈ[1] ॥ ਗੁਰਸਿਖਾ ਲਹਦਾ ਭਾਲਿ ਕੈ ॥**
**ਪੈਰ ਧੋਵਾ ਪਖਾ ਫੇਰਦਾ, ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥**

[੧੦੨] ਮਾਝ ਮਹਲਾ ੫ (੨੭)

**ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥**
**ਨੈਨ ਨਿਹਾਲੀ[2] ਤਿਸੁ ਪੁਰਖ ਦਇਆਲੈ ॥**
**ਮਨੁ ਦੇਵਾ ਤਿਸੁ ਅਪੁਨੇ ਸਾਜਨ, ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥੨॥**

[੧੭੨] ਗਉੜੀ ਮਹਲਾ ੪ (੬੪)

**ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ, ਜੋ ਹਰਿ ਹਰਿ ਕਥਾ ਸੁਨਾਵੈ ॥੨॥**

[੨੫੫] ਗਉੜੀ ਬਾਵਨ ਅਖਰੀ ਮਹਲਾ ੫, ਪਉੜੀ (੨੭)

**ਟਹਲ ਮਹਲ[3] ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥**
**ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥**

[੨੬੬] ਗਉੜੀ ਸੁਖਮਨੀ ਮਹਲਾ ੫ (੩)

**ਚਾਰਿ ਪਦਾਰਥ[4] ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥**

[੩੫੪] ਆਸਾ ਮਹਲਾ ੧ (੧੯)

**ਜੇਤੇ ਜੀਅ ਤੇਤੇ ਸਭਿ ਤੇਰੇ, ਵਿਣੁ ਸੇਵਾ ਫਲੁ ਕਿਸੈ ਨਾਹੀ ॥**

---

੧ ਮਨੁੱਖ ਮਾਤ੍ਰ ਲਈ ਕੇਵਲ ਕਰਤਾਰ ਦੀ ਉਪਾਸਨਾ ਅਤੇ ਵਿਸ਼ਵ ਸੇਵਾ ਵਾਸਤੇ, ਸ੍ਵਾਰਥ ਰਹਿਤ-ਸ਼ਾਲਾ । ੨ ਦੇਖਾਂ । ੩ ਅਧਿਕਾਰ, ਪਦਵੀ, ਰੁਤਬਾ ।

੪ [ਚਾਰ ਪਦਾਰਥ] ਧਰਮ, ਅਰਥ, ਕਾਮ, ਮੋਖ, । ਅਰਥਾਤ—
(੧) ਧਾਰਨ ਯੋਗ੍ਯ ਸ਼ੁਭ ਕਰਮ, ਜੋ ਇਨਸਾਨੀਅਤ ਦਾ ਕਾਰਨ ਹਨ ।
(੨) ਸੰਪਦਾ ਵਿਭੂਤਿ, ਜਿਸ ਨਾਲ ਜੀਵਨ ਸੁਖ ਨਾਲ ਬੀਤੇ ।
(੩) ਕਾਮਨਾ ਦੀ ਪੂਰਣਤਾ । (੪) ਅਗਿਆਨ ਬੰਧਨਾ ਅਤੇ ਭ੍ਰਮ-ਜਾਲ ਤੋਂ ਛੁਟਕਾਰਾ ।

[੪੬੭] ਮਹਲਾ ੧, ਵਾਰ ਆਸਾ, ਪਉੜੀ (੨੭)
ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੈ ਪੈਰੁ ਨ ਰਖਿਓ, ਕਰਿ ਸੁਕ੍ਰਿਤੁ[1] ਧਰਮੁ ਕਮਾਇਆ॥

[੫੦੦] ਗੂਜਰੀ ਮਹਲਾ ੫ (੨੦)
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥੧॥

[੫੩੩] ਦੇਵਗੰਧਾਰੀ ਮਹਲਾ ੫ (੨੬)
ਪ੍ਰਭ ! ਇਹੈ ਮਨੋਰਥੁ ਮੇਰਾ॥
ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ॥ ਰਹਾਉ॥
ਪ੍ਰਾਤਹਕਾਲ ਲਾਗਉ ਜਨ ਚਰਨੀ, ਨਿਸ ਬਾਸੁਰ ਦਰਸੁ ਪਾਵਉ॥
ਤਨੁ ਮਨੁ ਅਰਪਿ ਕਰਉ ਜਨ ਸੇਵਾ, ਰਸਨਾ ਹਰਿ ਗੁਨ ਗਾਵਉ॥੧॥

[੫੧੮] ਵਾਰ ਗੂਜਰੀ ੨, ਪਉੜੀ (੩)
ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ॥
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥

[੬੪੭] ਸਲੋਕੁ ਮਃ ੩, ਵਾਰ ਸੋਰਠਿ (੧੪)
ਹਸਤੀ ਸਿਰਿ ਜਿਉ ਅੰਕਸੁ ਹੈ, ਅਹਰਣਿ ਜਿਉ ਸਿਰੁ ਦੇਇ॥
ਮਨੁ ਤਨੁ ਆਗੈ ਰਾਖਿ ਕੈ ਊਭੀ[2] ਸੇਵ ਕਰੇਇ॥
ਇਉ ਗੁਰਮੁਖਿ ਆਪੁ ਨਿਵਾਰੀਐ, ਸਭੁ ਰਾਜੁ ਸ੍ਰਿਸਟਿ ਕਾ ਲੇਇ॥

[੭੪੫] ਸੂਹੀ ਮਹਲਾ ੫ (੪੨)
ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ॥
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ॥੧॥ ਰਹਾਉ॥
ਕੇਸਾ ਕਾ ਕਰਿ ਬੀਜਨਾ[3] ਸੰਤ ਚਉਰੁ ਢੁਲਾਵਉ॥
ਸੀਸੁ ਨਿਹਾਰਉ ਚਰਣ ਤਲਿ, ਧੂਰਿ ਮੁਖਿ ਲਾਵਉ॥੧॥
ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ॥
ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ॥੨॥
ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ॥
ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ॥੩॥
ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ॥
ਨਾਨਕ ਕਉ ਪ੍ਰਭ ਦਇਆ ਕਰਿ, ਦਾਸ ਚਰਣੀ ਲਾਗਉ॥੪॥

੧ ਸ੍ਰੇਸ਼ਟ, ਚੰਗਾ।
੨ ਸਭ ਤੋਂ ਉੱਤਮ, ਪੂਰਨ, ਸਾਵਧਾਨਤਾ ਸਹਿਤ। ੩ ਪੱਖਾ, ਵਜ਼ਜਨ।

[੭੪੯] ਸੂਹੀ ਮਹਲਾ ੫ (੫੪)

ਭਾਗਠੜੇ[੧] ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥
ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥
ਮੇਰੇ ਰਾਮ, ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ ਰਹਾਉ ॥
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥
ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥
ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥੩॥
ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ, ਤੇਰੇ ਜਨ ਦੇਖਣੁ ਪਾਵਾ ॥੪॥

[੭੮੭] ਵਾਰ ਸੂਹੀ (੭)

ਮਃ ੨ ॥ ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ[੨] ॥
ਸੇਤੀ ਖੁਸੀ ਸਵਾਰੀਐ, ਨਾਨਕ ਕਾਰਜੁ ਸਾਰੁ ॥੩॥

[੮੧੦] ਬਿਲਾਵਲੁ ਮਹਲਾ ੫ (੪੧)

ਟਹਲ ਕਰਉ ਤੇਰੇ ਦਾਸ ਕੀ, ਪਗ ਝਾਰਉ ਬਾਲ ॥
ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ ॥੧॥

[੮੧੩] ਬਿਲਾਵਲੁ ਮਹਲਾ ੫ (੫੧)

ਜਲੁ ਢੋਵਉ ਇਹ ਸੀਸ ਕਰਿ, ਕਰ ਪਗ ਪਖਲਾਵਉ[੩] ॥
ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ ॥੧॥
ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ ॥
ਦੇਉ ਸੂਹਨੀ[੪] ਸਾਧ ਕੈ ਬੀਜਨੁ[੫] ਢੋਲਾਵਉ ॥੧॥ ਰਹਾਉ ॥
ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ ॥
ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ, ਬਿਖੈ ਜਲਨਿ ਬੁਝਾਵਉ ॥੨॥
ਜਬ ਭਗਤਿ[੬] ਕਰਹਿ ਸੰਤ ਮੰਡਲੀ ਤਿਨ੍ ਮਿਲਿ ਹਰਿ ਗਾਵਉ ॥
ਕਰਉ ਨਮਸਕਾਰ ਭਗਤ ਜਨ, ਧੂਰਿ ਮੁਖਿ ਲਾਵਉ ॥੩॥
ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥

---

੧ ਧਨਵਾਨ ।
੨ ਹਾਕਮ ਦਾ ਬੱਧਾ ਜੋ ਚੱਟੀ ਭਰਦਾ ਹੈ, ਉਹ ਉਪਕਾਰ ਅਤੇ ਗੁਣ ਵਿੱਚ ਨਹੀਂ ਗਿਣੀ ਜਾਂਦੀ। ਇਸੇ ਤਰ੍ਹਾਂ ਜੋ ਸ਼ਰਮ, ਡਰ ਅਰ ਸ੍ਵਾਰਥ ਵਸਿ ਹੋ ਕੇ ਸੇਵਾ ਕਰਦਾ ਹੈ, ਉਹ ਪੂਰਣ ਫਲ ਦਾ ਅਧਿਕਾਰੀ ਨਹੀਂ ਬਣਦਾ।
੩ ਧੁਆਵਾਂ। ੪ ਬੁਹਾਰੀ, ਝਾੜੂ। ੫ ਵਜਨ, ਪੱਖਾ। ੬ ਕੀਰਤਨ।

ਨਾਨਕ ਕੀ ਪ੍ਰਭ ਬੇਨਤੀ, ਹਰਿ ਸਰਨਿ ਸਮਾਵਉ ॥੪॥

[੮੬੧] ਗੋਂਡ ਮਹਲਾ ੪ (੫)

ਨਿਹਕਪਟ ਸੇਵਾ ਕੀਜੈ ਹਰਿ ਕੇਰੀ, ਤਾਂ ਮੇਰੇ ਮਨ ! ਸਰਬ ਸੁਖ ਪਈਐ ॥੩॥

[੮੮੩] ਰਾਮਕਲੀ ਮਹਲਾ ੫ (੨)

ਪਵਹੁ ਚਰਣਾ ਤਲਿ ਊਪਰਿ ਆਵਹੁ, ਐਸੀ ਸੇਵ ਕਮਾਵਹੁ ॥
ਆਪਸ ਤੇ ਊਪਰਿ ਸਭ ਜਾਣਹੁ, ਤਉ ਦਰਗਹ ਸੁਖੁ ਪਾਵਹੁ ॥੧॥

[੯੧੧] ਰਾਮਕਲੀ ਅਸਟਪਦੀ, ਮਹਲਾ ੩ (੪)

ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ, ਜਾਇ ਮਿਲੀਐ ਰਾਮ ਮੁਰਾਰੀ ॥੨੫॥

[੯੯੨] ਮਾਰੂ ਮਹਲਾ ੧ (੧੦)

ਜੰਗਮ[1] ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ ॥
ਬਿਨੁ ਸੇਵਾ ਫਲੁ ਕਬਹੁ ਨ ਪਾਵਸਿ, ਸੇਵਾ ਕਰਣੀ ਸਾਰੀ ॥੨॥

[੧੩੨੮] ਪ੍ਰਭਾਤੀ ਮਹਲਾ ੧ (੩)

ਤੁਧੁ ਸਾਲਾਹਨਿ ਤਿਨ ਧਨੁ ਪਲੈ, ਨਾਨਕ ਕਾ ਧਨੁ ਸੋਈ ॥
ਜੇ ਕੋ ਜੀਉ ਕਹੈ[2] ਓਨਾ ਕਉ, ਜਮ ਕੀ ਤਲਬ ਨ ਹੋਈ ॥੪॥

[੧੩੩੫] ਪ੍ਰਭਾਤੀ ਮਹਲਾ ੪ (੨)

ਮੇਰਾ ਮਨੁ ਸਾਧੂ ਧੂਰਿ ਰਵਾਲ ॥
ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ, ਗੁਰ ਪਗ ਝਾਰਹ ਹਮ ਬਾਲ ॥੧॥

ਭਾਈ ਗੁਰਦਾਸ, ਵਾਰ ੨੦

ਗੁਰਸਿਖਾ ਗੁਰਸਿਖ ਸੇਵਾ ਲਾਇਆ।
ਸਾਧਸੰਗਤਿ ਕਰਿ ਸੇਵ ਸੁਖ ਫਲੁ ਪਾਇਆ।
ਤਪੜੁ ਝਾੜਿ ਵਿਛਾਇ ਧੂੜੀ ਨਾਇਆ।
ਕੋਰੇ ਮਟ ਅਣਾਇ ਨੀਰੁ ਭਰਾਇਆ।
ਆਣਿ ਮਹਾ ਪਰਸਾਦੁ[3] ਵੰਡਿ ਖੁਆਇਆ ॥੧੦॥

---

੧ ਜੰਗਮ ਉਹ ਬਿਹੰਗਮ ਸਾਧੂ ਹਨ, ਜੋ ਕੋਈ ਖ਼ਾਸ ਆਸ਼ਰਮ ਬਣਾ ਕੇ ਨਹੀਂ ਰਹਿੰਦੇ, ਪਰ ਵਰਤਮਾਨ ਸਮੇਂ ਲਿੰਗਾਯਤ ਸ਼ੈਵਾਂ ਦਾ ਇਕ ਫਿਰਕਾ ਜੰਗਮ ਹੈ, ਜਿਸ ਦੇ ਦੋ ਭੇਦ ਹਨ—੧. ਧਤਸਥਲ, ਵਿਰਕਤ। ੨. ਗੁਰੁਸਥਲ, ਗ੍ਰਿਹਸਥ। ਜੰਗਮ ਵਿਸ਼ੇਸ਼ ਕਰ ਕੇ ਦੱਖਣ ਵੱਲ ਪਾਏ [ਜੰਗਮ] ਜਾਂਦੇ ਹਨ।

੨ ਜੋ ਉਨ੍ਹਾਂ ਨੂੰ 'ਜੀਉ ਆਇਆਂ' ਆਖਦਾ, ਅਰਥਾਤ ਸਵਾਗਤ ਕਰਦਾ ਹੈ।

੩ ਕੜਾਹ ਪ੍ਰਸ਼ਾਦ। ਭਾਈ ਗੁਰਦਾਸ ਜੀ ੩੦੯ਵੇਂ ਕਬਿੱਤ ਵਿੱਚ ਲਿਖਦੇ ਹਨ— 'ਏਕ ਮਿਸਟਾਨ ਪਾਨ ਲਾਵਤ ਮਹਾ ਪ੍ਰਸਾਦਿ, ਏਕ ਗੁਰੁਪੁਰਬ ਕੈ ਸਿਖਨ ਬੁਲਾਵਹੀ।' ਕੜਾਹ ਪ੍ਰਸ਼ਾਦ ਦਾ ਨਾਉਂ ਭਾਈ ਸਾਹਿਬ ਨੇ ੧੨੪ਵੇਂ ਕਬਿੱਤ ਵਿੱਚ [ਮਹਾਂ ਪ੍ਰਸ਼ਾਦ] ਪੰਚਾਮ੍ਰਿਤ ਵੀ ਲਿਖਿਆ ਹੈ— 'ਖਾਂਡ ਘ੍ਰਿਤ ਚੂਨ ਜਲ ਪਾਵਕ ਇਕਤ੍ਰ ਭਏ, ਪੰਚ ਮਿਲਿ ਪ੍ਰਗਟ ਪੰਚਾਮ੍ਰਿਤ ਪ੍ਰਗਾਸ ਹੈ।' ਕਈ ਵਿਦਵਾਨ ਅਗਨੀ ਦੀ ਥਾਂ ਮੇਵਾ ਪੰਜਵਾਂ ਪਦਾਰਥ ਮੰਨਦੇ ਹਨ। ਹਿੰਦੂ ਮਤ ਵਿੱਚ ਇਹ ☞

ਭਾਈ ਗੁਰਦਾਸ, ਵਾਰ ੨੭

**ਵਿਣੁ ਸੇਵਾ ਧ੍ਰਿਗੁ ਹਥ ਪੈਰ, ਹੋਰ ਨਿਹਫਲ ਕਰਣੀ। (੧੦)**

ਗੁਰੁ ਪ੍ਰਤਾਪ ਸੂਰਜ, ਰਾਸ਼ਿ ੨, ਅੰਸੂ ੧੯

**[1]ਰਾਮਦਾਸ ਸਤਿਗੁਰੂ ਉਚਾਰਾ— ਪ੍ਰਥਮ ਤਜੋ ਮਨ ਕੋ ਹੰਕਾਰਾ ॥੨੦॥**
**ਗਹੋ ਨੰਮ੍ਰਤਾ ਤਜਾਗਹੁ ਮਤਸਰ[2]। ਕਰਹੁ ਨ ਨਿੰਦਾ, ਅਵਗੁਨ ਪਰਹਰਿ।**
**ਜੇ ਘਰ ਆਯੋ ਸਿੱਖ ਨਿਹਰਿਯਹਿ। ਨਿਜ ਨਿਜ ਘਰ ਤੇ ਸੇਵਾ ਕਰਿਯਹਿ ॥੨੧॥**
**ਭੋਜਨ ਬਸਤ੍ਰ ਭਾਉ ਧਰਿ ਦੀਜਹਿ। ਮਾਨਹੁ ਬਾਕ, ਨ ਫੇਰਨਿ ਕੀਜਹਿ।**
**ਜੇ ਸਿਖ ਕੋ ਹੁਇ ਕਾਜ ਬਡੇਰਾ। ਬਿਨ ਧਨ ਸਰੈ ਨ, ਜੌ ਅਸੁ ਹੇਰਾ ॥੨੨॥**
**ਸਭਿ ਮਿਲਿ ਕਰਿ ਉਚਰਹੁ ਅਰਦਾਸ। ਸਭਿ ਤੇ ਇਕ ਥਲ ਕਰਿ ਨਿਜ ਪਾਸਿ।**
**ਸਿਖ ਕੋ ਕਾਰਜ ਦੀਜੈ ਸਾਰ। ਤਬਿ ਪ੍ਰਾਪਤਿ ਤੁਮ ਕੋ ਸੁਖ ਸਾਰ ॥੨੩॥**
**ਜਹਿਂ ਸਤਿ ਸੰਗਤਿ ਕੋ ਸਮੁਦਾਇ। ਕਥਾ ਕੀਰਤਨ ਕਰਹਿਂ ਬਨਾਇ।**
**ਤਹਾਂ ਜਾਇ ਸੰਧਜਾ ਅਰੁ ਪ੍ਰਾਤੀ। ਧਰਹੁ ਪ੍ਰੀਤਿ ਕਰਿ ਮਤਿ ਕੋ ਰਾਤੀ[3] ॥੨੪॥**

ਰੁਤ ੩, ਅੰਸੂ ੪੩

**[4]ਮੁਖ ਤੇ ਕੈ ਮਨ ਤੇ ਸਦਾ, ਲਿਵ ਨਾਮ ਲਗਾਵੈ।**
**ਹਾਥਨਿ ਤੇ ਕਰਿ ਟਹਿਲ ਕੋ, ਸਿਖ ਸੰਤ ਰਿਝਾਵੈ।**
**ਸੋ ਮਮ ਪਜਾਰੋ ਅਧਿਕ ਹੈ, ਬਸਿ ਰਹੋਂ ਸਦੀਵਾ।**
**ਕਰਣੀ ਊਚੀ ਨਿਤ ਕਰਹਿ, ਰਾਖਹਿ ਮਨ ਨੀਵਾ ॥੩੪॥**

ਰੁਤ ੫, ਅੰਸੂ ੪੬

**[5]ਜਥਾ ਸ਼ਕਤਿ ਦਿਹੁ ਛਾਦਨ[6] ਆਛੇ। ਚਾਂਪਹੁ ਪਗ, ਕਰੀਐ ਸਿਖ ਬਾਂਛੇ ॥੭॥**
**ਮਰਦਨ ਕਰਿ ਇਸ਼ਨਾਨ ਕਰਾਵਹੁ। ਬਸਤ੍ਰ ਪਖਾਰਹੁ ਸੁੱਧ ਬਨਾਵਹੁ।**
**ਹਾਂਕਹੁ ਪੌਨ ਸ੍ਵੇਦ ਜਬਿ ਹੋਇ। ਝਾਰਹੁ ਪਨਹੀ[7] ਪਗ ਕੋ ਧੋਇ ॥੮॥**
**ਜੂਠੇ ਭਾਂਵਨਿ ਮਾਂਵਨ ਕਰਹੁ। ਸੀਤਲ ਨੀਰ ਕੂਪ ਤੇ ਭਰਹੁ।**
**ਰਦਧਾਵਨ[8] ਕੋ ਅਰਪਸੁ ਆਨਿ। ਕਰਹੁ ਰਸੋਈ ਸੁੱਧ ਮਹਾਂਨ[9] ॥੯॥**

---

☛ ਪੰਜ ਅੰਮ੍ਰਿਤ ਹਨ—ਦੁਧ, ਦਹੀਂ ਘੀ, ਖੰਡ ਅਤੇ ਸ਼ਹਿਦ। ਜੋ ਪ੍ਰਸ਼ਾਦ ਵਾਹਗੁਰੂ ਨੂੰ ਅਰਪਨ ਕੀਤਾ ਜਾਵੇ, ਉਸ ਦਾ ਨਾਉਂ ਸਮਨਯ ਰੀਤਿ ਕਰਕੇ 'ਮਹਾਂ ਪ੍ਰਸ਼ਾਦ' ਆਖਿਆ ਜਾਂਦਾ ਹੈ, ਪਰ ਇਹ ਪਦ ਕੜਾਹ ਪ੍ਰਸ਼ਾਦ ਦਾ ਵਿਸ਼ੇਸ਼ ਵਿਸ਼ੇਸ਼ਣ ਹੈ। ਕਦੇ ਕਦੇ ਵਿਸ਼ੇਸ਼ਣ ਨਾਲ ਵਿਸ਼ੇਸ਼ਯ ਕਥਨ ਕਰੀਦਾ ਹੈ, ਜਿਵੇਂ 'ਕਲਗੀਧਰ' ਪਦ ਵਿਸ਼ੇਸ਼ਣ ਹੈ, ਪਰ ਇਸ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ [ਪੰਚਾਮ੍ਰਿਤ] ਸਾਹਿਬ ਵਿਸ਼ੇਸ਼ਯ ਦਾ ਬੋਧ ਹੁੰਦਾ ਹੈ।

੧ ਧਰਮ ਦਾਸ, ਡੂਗਰ, ਦੀਪਾ, ਜੇਠਾ, ਸੰਸਾਰੀ, ਬੂਲਾ, ਅਤੇ ਤੀਰਥਾਂ ਨੂੰ ਗੁਰੂ ਰਾਮਦਾਸ ਜੀ ਨੇ ਫੁਰਮਾਇਆ। ੨ ਈਰਖਾ, ਹਸਦ। ੩ ਬੁਧਿ ਨੂੰ ਪ੍ਰੇਮ ਵਿੱਚ ਰੰਗੋ।

੪ ਦਸਮੇਸ਼ ਜੀ ਦਾ ਸਿੱਖਾਂ ਨੂੰ ਉਪਦੇਸ਼। ੫ ਦਸਮੇਸ਼ ਜੀ ਦੀ ਆਗਿਆ ਨਾਲ ਭਾਈ ਦਇਆ ਸਿੰਘ ਜੀ ਨੇ ਸੰਗਤਿ ਨੂੰ ਉਪਦੇਸ਼ ਦਿੱਤਾ। ੬ ਵਸਤ੍ਰ। ੭ ਜੋੜੇ। ੮ ਦਾਤਨ, ਮੁਖਮਾਂਜਣਾ।

੯ ਆਲ੍ਹਾ ਦਰਜੇ ਦੀ ਸਫ਼ਾਈ ਨਾਲ, ਪਵਿੱਤ੍ਰ ਖਾਨ-ਪਾਨ ਅਰੋਗਤਾ ਦਾ ਕਾਰਣ ਹੈ।

ਇੱਤ੍ਯਾਦਿਕ ਸੇਵਾ ਬਹੁ ਭਾਂਤਿ। ਸਿੱਖਨ ਕੀ ਕੀਜਹਿ ਦਿਨ ਰਾਤਿ।
ਸਤਿਗੁਰ ਗਿਰਾ ਸੀਖਿ ਨਿਤਿ ਪਠੈ[1]। ਸਤਿ ਨਾਮੁ ਕੋ ਮੁਖ ਤੇ ਰਟੈ ॥੧੦॥

## ਸ਼ੈਤਾਨ

ਕਈ ਮੱਤਾਂ ਵਿੱਚ ਇਕ ਫ਼ਰਿਸ਼ਤਾ ਸ਼ੈਤਾਨ ਨਾਉਂ ਦਾ ਕੇਵਲ ਅਗਨਿ ਤੱਤ ਤੋਂ ਬਣਿਆ ਮੰਨਿਆ ਹੈ, ਜੋ ਪਰਮੇਸ਼੍ਵਰ ਤੋਂ ਵਿਮੁਖ ਕਰਨ ਵਾਲਾ ਹੈ ਪਰ ਗੁਰੂ ਸਾਹਿਬ ਵਿਸ਼ਯ ਵਿਕਾਰਾਂ ਨੂੰ ਸ਼ੈਤਾਨ ਮੰਨਦੇ ਹਨ, ਵਿਕਾਰ ਗ੍ਰਸਿਤ ਲੋਕ ਸ਼ੈਤਾਨ ਦੇ ਅਸਰ ਹੇਠ ਹਨ।

[੭੦੮] ਵਾਰ ਜੈਤਸਰੀ, ਮਹਲਾ ੫

ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥...
ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥੯॥

[੭੨੨] ਤਿਲੰਗ ਮਹਲਾ ੧ (੫)

ਕਾਜੀਆ ਬਾਮਣਾ ਕੀ ਗਲ ਥਕੀ ਅਗਦੁ[2] ਪੜੈ ਸੈਤਾਨੁ ਵੇ ਲਾਲੋ ! ॥

## ਸੋਚਣ (ਅਫ਼ਸੋਸ ਕਰਨ) ਯੋਗ੍ਯ

ਗੁਰੁ ਪ੍ਰਤਾਪ ਸੂਰਜ, ਰਾਸਿ ੩, ਅੰਸੂ ੩੬

[3]ਮਨਮਤਿ ਉਰਝੇ ਭਗਤਿ ਬਿਹੀਨੇ। ਕਬਹੁਂ ਨ ਪ੍ਰਭੁ ਕੋ ਸਿਮਰਨਿ ਕੀਨੇ ॥੨੯॥
ਸੋ ਸੋਚਨਿ ਕੇ ਜੋਗ ਮਹਾਨਾ। ਧਰਮ ਤ੍ਯਾਗ ਜਿਨ ਕਿਯ ਅਘ ਨਾਨਾ।
ਨਹਿਂ ਸਤਿਗੁਰ ਕੀ ਸੇਵ ਕਮਾਈ। ਸਤਿਗੁਰ ਗਿਰਾ ਨ ਰਿਦੈ ਬਸਾਈ ॥੩੦॥
ਨਿਸ ਦਿਨ ਪਚੀ ਕੁਟੰਬ ਮਝਾਰੇ। ਕੂੜ ਬੋਲਿ ਸੰਚਹਿਂ ਧਨ ਭਾਰੇ ॥...
ਸੁਪਨਹਿ ਕਬਿ ਸਤਿਸੰਗ ਨ ਸੇਵਾ। ਗੁਨ ਬਿਹੀਨ ਅਫਰੇ ਅਹੰਮੇਵਾ।...
ਮਿਲੇ ਕੁਸੰਗ ਕਮਾਇਂ ਵਿਕਾਰਾ। ਰਿਦੇ ਸਦਾ ਸਤਿ ਨਾਮੁ ਬਿਸਾਰਾ।
ਤਜੇ ਸੁਪੰਥ ਕੁਮਾਰਗ ਚਾਲਾ। ਸੋ ਸੋਚਨਿ ਕੇ ਜੋਗ ਬਿਸਾਲਾ[4] ॥੩੩॥

## ਸੌਣਾ-ਜਾਗਣਾ

ਯਥਾਰਥ ਗ੍ਯਾਨ ਸਹਿਤ ਕਰਮ ਕਰਨ ਦਾ ਨਾਉਂ 'ਜਾਗਣਾ' ਅਤੇ ਅਵਿਦ੍ਯਾ ਮੂਲਕ ਕਰਮਾਂ ਵਿੱਚ ਪ੍ਰਵਿਰਤਣ ਦਾ ਨਾਉਂ 'ਸੌਣਾ' ਹੈ।

---

੧ ਵਿਦਵਾਨਾਂ ਤੋਂ ਅਰਥ ਸਿੱਖ ਕੇ ਪੜ੍ਹੋ। ੨ ਅਕ਼ਦ (ਨਿਕਾਹ) ਸ਼ੈਤਾਨ (ਸ਼ਿਵਤਾਣ–ਕਾਮ) ਪੜ੍ਹ ਰਿਹਾ ਹੈ, ਭਾਵ ਕਾਮ ਦੇ ਵਸ਼ਿ ਹੋਏ ਲੋਕ ਵਿਭਚਾਰ ਕਰਦੇ ਹਨ, ਅਰ ਧਾਰਮਿਕ ਆਗੂਆਂ ਦੀ ਸਹਾਇਤਾ ਦੀ ਲੋੜ ਨਹੀਂ ਰਹੀ। ੩ ਬਾਬਾ ਮੋਹਰੀ ਜੀ ਦਾ ਆਖਣੀ ਸ਼ੋਕਾਤੁਰ ਧਰਮ ਪਤਨੀ ਨੂੰ ਉਪਦੇਸ਼। ੪ ਅਜੇਹੇ ਪੁਰਖਾਂ 'ਤੇ ਅਫ਼ਸੋਸ ਕਰਨਾ ਚਾਹੀਏ।

[੧੧੦] ਮਾਝ ਮਹਲਾ ੩, ਅਸਟਪਦੀ (੩)

**ਜੋ ਸਚਿ ਲਾਗੇ ਸੇ ਅਨਦਿਨੁ ਜਾਗੇ, ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥**

[੧੬੦] ਗਉੜੀ ਮਹਲਾ ੩ (੩੦)

**ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥**
**ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥**

[੧੮੨] ਗਉੜੀ ਮਹਲਾ ੫ (੮੯)

**ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ[1] ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥**
**ਰਸਨਾ ਸੋਈ ਲੋਭਿ ਮੀਠੈ ਸਾਦਿ ॥ ਮਨੁ ਸੋਇਆ ਮਾਇਆ ਬਿਸਮਾਦਿ ॥੧॥**
**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ ਰਹਾਉ ॥**
**ਸਗਲ ਸਹੇਲੀ[2] ਅਪਨੈ ਰਸ ਮਾਤੀ ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥**
**ਮੁਸਨਹਾਰ ਪੰਚ ਬਟਵਾਰੇ[3] ॥ ਸੂਨੇ ਨਗਰਿ ਪਰੇ ਠਗਹਾਰੇ ॥੨॥...**
**ਸਾਬਤੁ ਪੂੰਜੀ ਸਤਿਗੁਰ ਸੰਗਿ ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥੪॥**

[੩੧੨] ਸਲੋਕ ਮਃ ੪, ਵਾਰ ਗਉੜੀ ੧ (੨੨)

**ਕਿਆ ਸਵਣਾ ਕਿਆ ਜਾਗਣਾ ? ਗੁਰਮੁਖਿ ਤੇ ਪਰਵਾਣੁ ॥**
**ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ ॥**

[੫੯੨] ਮਃ ੩, ਵਾਰ ਵਡਹੰਸ (੧੭)

**ਇਕੋ ਸਤਿਗੁਰੁ ਜਾਗਤਾ, ਹੋਰੁ ਜਗੁ ਸੂਤਾ ਮੋਹਿ ਪਿਆਸਿ ॥**
**ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ ॥**

[੮੦੮] ਬਿਲਾਵਲੁ ਮਹਲਾ ੫ (੩੨)

**ਪੰਚ ਸੰਗੁ ਗੁਰ ਤੇ ਛੁਟੇ, ਦੋਖ ਅਰੁ ਰਾਗਉ[4] ॥**
**ਰਿਦੈ ਪ੍ਰਗਾਸੁ ਪ੍ਰਗਟ ਭਇਆ, ਨਿਸਿ ਬਾਸੁਰ ਜਾਗਉ ॥੩॥**

[੯੫੦] ਮਃ ੩, ਵਾਰ ਰਾਮਕਲੀ ੧ (੮)

**ਭਰਮੁ ਗਇਆ ਤਾ ਜਾਗਿਆ, ਚੂਕਾ ਅਗਿਆਨ ਅੰਧਾਰੁ[5] ॥**

[੧੦੧੮] ਮਾਰੂ ਮਹਲਾ ੫ ਅਸਟਪਦੀ (੪)

**ਜਾਗਨਾ ਜਾਗਨੁ ਨੀਕਾ, ਹਰਿ ਕੀਰਤਨ ਮਹਿ ਜਾਗਨਾ ॥੫॥**

[੧੧੨੮] ਭੈਰਉ ਮਹਲਾ ੩ (੨)

**ਜੋਗੀ ਗ੍ਰਿਹੀ ਪੰਡਿਤ ਭੇਖਧਾਰੀ ॥ ਏ ਸੂਤੇ ਅਪਣੈ ਅਹੰਕਾਰੀ ॥੧॥**
**ਮਾਇਆ ਮਦਿ ਮਾਤਾ ਰਹਿਆ ਸੋਇ ॥ ਜਾਗਤੁ ਰਹੈ ਨ ਮੂਸੈ ਕੋਇ ॥੧॥ ਰਹਾਉ ॥**

---

੧ ਪਰ-ਧਨ ਪਰ-ਇਸਤ੍ਰੀ ਆਦਿਕ ਵੱਲ ਵਿਕਾਰ ਦ੍ਰਿਸ਼ਟੀ । ੨ ਇੰਦਰੀਆਂ ।
੩ ਬਾਟਮਾਰ, ਰਸਤਾ ਲੁੱਟਣ ਵਾਲੇ ਪੰਜ ਕਾਮਾਦਿਕ । ੪ ਰਾਗ ਦ੍ਵੈਸ਼ ।
੫ ਭ੍ਰਮ ਦੇ ਗ੍ਰਸੇ ਹੋਏ ਅਗਿਆਨੀ ਲੋਕ ਯਥਾਰਥ ਗਿਆਨ ਬਿਨਾਂ ਜਾਗ ਨਹੀਂ ਸਕਦੇ ।

ਸੋ ਜਾਗੈ ਜਿਸੁ ਸਤਿਗੁਰੁ ਮਿਲੈ ॥ ਪੰਚ ਦੂਤ ਓਹੁ ਵਸਗਤਿ ਕਰੈ ॥੨॥
ਸੋ ਜਾਗੈ ਜੋ ਤਤੁ ਬੀਚਾਰੈ ॥ ਆਪਿ ਮਰੈ, ਅਵਰਾ ਨਹ ਮਾਰੈ ॥੩॥
ਸੋ ਜਾਗੈ ਜੋ ਏਕੋ ਜਾਣੈ ॥ ਪਰਕਿਰਤਿ[1] ਛੋਡੈ ਤਤੁ[2] ਪਛਾਣੈ ॥੪॥
ਚਹੁ ਵਰਨਾ ਵਿਚਿ ਜਾਗੈ ਕੋਇ ॥ ਜਮੈ ਕਾਲੈ ਤੇ ਛੂਟੈ ਸੋਇ ॥੫॥
ਕਹਤ ਨਾਨਕ ਜਨੁ ਜਾਗੈ ਸੋਇ ॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ ॥੬॥

[੧੩੪੬] ਪ੍ਰਭਾਤੀ ਮਹਲਾ ੩, ਅਸਟਪਦੀ (੨)

ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ, ਹਉਮੈ ਮੈਲੁ[3] ਉਤਾਰਿ ॥
ਸਦਾ ਜਾਗਹਿ ਘਰੁ ਅਪਣਾ ਰਾਖਹਿ, ਪੰਚ ਤਸਕਰ ਕਾਢਹਿ ਮਾਰਿ ॥੧॥...
ਹਉਮੈ ਵਿਚਿ ਜਾਗ੍ਰਣੁ ਨ ਹੋਵਈ, ਹਰਿ ਭਗਤਿ ਨ ਪਵਈ ਥਾਇ ॥

# ਸੰਸਾਰ (ਜਗਤ) ਰਚਨਾ

ਅਨੇਕ ਮਤਾਂ ਦੀਆਂ ਪੁਸਤਕਾਂ ਵਿੱਚ ਜਗਤ ਦੀ ਉਤਪਤਿ ਅਤੇ ਲਯ ਦੇ ਪ੍ਰਕਾਰ ਭਿੰਨ-ਭਿੰਨ ਮੰਨੇ ਅਤੇ ਇਉਂ ਲਿਖੇ ਹਨ। ਜਿਵੇਂ ਸਭ ਕੁਛ ਅੱਖਾਂ ਦੇ ਸਾਹਮਣੇ ਹੋਇਆ ਹੋਵੇ, ਸ੍ਰੀ ਗੁਰੂ ਸਾਹਿਬ ਤਰਕ ਵਿਤਰਕ ਛੱਡ ਕੇ ਸੰਸਾਰ ਦਾ ਹੋਣਾ ਕਰਤਾਰ ਦੇ ਹੁਕਮ ਨਾਲ ਮੰਨਦੇ ਹਨ।

ਜਪੁ (੨)

ਹੁਕਮੀ ਹੋਵਨਿ ਆਕਾਰ...॥...
ਕੀਤਾ ਪਸਾਉ[4] ਏਕੋ ਕਵਾਉ[5] ॥ (੧੬)
ਕਵਣੁ ਸੁ ਵੇਲਾ ਵਖਤੁ ਕਵਣੁ ? ਕਵਣ ਥਿਤਿ[6] ਕਵਣੁ ਵਾਰੁ ? ॥
ਕਵਣਿ ਸਿ ਰੁਤੀ ਮਾਹੁ ਕਵਣੁ ? ਜਿਤੁ ਹੋਆ ਆਕਾਰੁ ॥
ਵੇਲ[7] ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ[8] ਜਾਣੈ, ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ[9] ਕਉ ਸਾਜੇ, ਆਪੇ ਜਾਣੈ ਸੋਈ ॥ (੨੧)

[੧੧੭] ਮਾਝ ਮਹਲਾ ੩, ਅਸਟਪਦੀ (੧੪)

ਉਤਪਤਿ ਪਰਲਉ ਸਬਦੇ[10] ਹੋਵੈ ॥ ਸਬਦੇ ਹੀ ਫਿਰਿ ਓਪਤਿ[11] ਹੋਵੈ ॥

---

੧ ਸਾਂਖਯ ਆਦਿ ਦੇ ਮੱਤ ਅਨੁਸਾਰ ਪ੍ਰਕ੍ਰਿਤੀ ਦੀ ਪ੍ਰਧਾਨਤਾ।
੨ ਪਾਰਬ੍ਰਹਮ। ੩ ਆਲਸ, ਨੀਂਦ। ੪ ਵਿਸਤਾਰ।
੫ ਵਚਨ, ਹੁਕਮ। ੬ ਤਿਥਿ, ਤਾਰੀਖ਼। ੭ ਵੇਲਾ, ਸਮਾਂ।
੮ ਜੋਤਸ਼ੀ। ੯ ਸ੍ਰਿਸ਼ਟੀ। ੧੦ ਕਰਤਾਰ ਦੇ ਹੁਕਮ ਅਨੁਸਾਰ।
੧੧ ਪ੍ਰਲਯ ਪਿੱਛੋਂ ਫਿਰ ਉਤਪਤੀ।

[੧੩੧] ਮਾਝ ਅਸਟਪਦੀ ਮਹਲਾ ੫ (੨)

**ਇਕਸੁ ਤੇ ਹੋਇਓ ਅਨੰਤਾ, ਨਾਨਕ ਏਕਸੁ ਮਾਹਿ ਸਮਾਏ ਜੀਉ ॥੯॥**

[੨੮੪-੮੫] ਗਉੜੀ ਸੁਖਮਨੀ ਮਹਲਾ ੫ (੧੬)

**ਹਰਨ ਭਰਨ ਜਾ ਕਾ ਨੇਤ੍ਰ ਫੋਰੁ[1] ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ ॥...**
**ਪਿਤਾ ਕਾ ਜਨਮੁ ਕਿ ਜਾਨੈ ਪੂਤੁ ?॥ ਸਗਲ ਪਰੋਈ ਅਪੁਨੈ ਸੂਤਿ ॥...**
**ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ ॥ ਅਵਰ ਨ ਬੂਝਿ ਕਰਤ ਬੀਚਾਰੁ ॥**
**ਕਰਤੇ ਕੀ ਮਿਤਿ ਨ ਜਾਨੈ ਕੀਆ ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥੭॥**

[੨੯੪] ਗਉੜੀ ਸੁਖਮਨੀ ਮਹਲਾ ੫ (੨੩)

**ਆਪਿ ਸਤਿ ਕੀਆ ਸਭੁ ਸਤਿ ॥ ਤਿਸੁ ਪ੍ਰਭ ਤੇ ਸਗਲੀ ਉਤਪਤਿ ॥**
**ਤਿਸੁ ਭਾਵੈ ਤਾ ਕਰੇ ਬਿਸਥਾਰੁ ॥ ਤਿਸੁ ਭਾਵੈ ਤਾ ਏਕੰਕਾਰੁ ॥**

[੭੯੭] ਬਿਲਾਵਲੁ ਮਹਲਾ ੩ (੨)

**ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ[2] ॥**

[੧੨੩੭] ਮਹਲਾ ੪, ਵਾਰ ਸਾਰੰਗ (੧)

**ਤ੍ਰੈ ਗੁਣ ਆਪਿ ਸਿਰਜਿਅਨੁ... ॥**

ਜਾਪੁ (੮੧)

**ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥**
**ਖੇਲ ਖੇਲ ਅਖੇਲ[3] ਖੇਲਨ ਅੰਤ ਕੋ ਫਿਰਿ ਏਕ ॥**

[੧੬] ਅਕਾਲ ਉਸਤਤਿ

**ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,**
**ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿਗੇ ॥**
**ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,**
**ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ ॥**
**ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,**
**ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿਗੇ ॥**
**ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,**
**ਤਾ ਹੀ ਤੇ ਉਪਜ ਸਬੈ ਤਾ ਹੀ ਮੈ ਸਮਾਹਿਗੇ ॥੧੭॥੮੭॥**

ਭਾਈ ਗੁਰਦਾਸ, ਵਾਰ ੧੮

**ਓਅੰਕਾਰਿ ਅਕਾਰੁ ਕਰਿ ਥਿਤਿ ਵਾਰੁ ਨ ਮਾਹੁ ਜਣਾਇਆ।**

---

੧ ਅੱਖ ਦਾ ਝਮਕਾ, ਲਮਹਾ।
੨ ਜਗਤ ਰਚਨਾ ਲਈ ਮਾਇਆ ਅਤੇ ਮਾਇਆ ਦੇ ਤਿੰਨ ਗੁਣ ਸਭ ਉਸ ਦੇ ਹੁਕਮ ਤੋਂ ਹੋਏ ਹਨ।
੩ ਅਖਿਲ, ਤਮਾਮ।

**ਨਿਰੰਕਾਰੁ ਆਕਾਰੁ ਵਿਣੁ ਏਕੰਕਾਰ ਨ ਅਲਖੁ ਲਖਾਇਆ।**
**ਆਪੇ ਆਪਿ ਉਪਾਇ ਕੈ ਆਪੇ ਅਪਣਾ ਨਾਉ ਧਰਾਇਆ।**
**ਆਦਿ ਪੁਰਖੁ ਆਦੇਸੁ ਹੈ, ਹੈ ਭੀ ਹੋਸੀ ਹੋਂਦਾ ਆਇਆ।**
**ਆਦਿ ਨ ਅੰਤੁ ਬਿਅੰਤੁ ਹੈ ਆਪੇ ਆਪਿ ਨ ਆਪੁ ਗਣਾਇਆ।**
**ਆਪੇ ਆਪੁ ਉਪਾਇ ਸਮਾਇਆ[1] ॥੭॥**

## ਸੰਸਾਰ ਰਚਨਾ ਨਿਤ੍ਯ ਨਹੀਂ

[੬੩੩] ਸੋਰਠਿ ਮਹਲਾ ੯ (੮)

**ਰੇ ਨਰ ! ਇਹ ਸਾਚੀ ਜੀਅ ਧਾਰਿ ॥**
**ਸਗਲ ਜਗਤੁ ਹੈ ਜੈਸੇ ਸੁਪਨਾ, ਬਿਨਸਤ ਲਗਤ ਨ ਬਾਰ ॥੧॥ ਰਹਾਉ ॥**
**ਬਾਰੂ ਭੀਤਿ[2] ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥**
**ਤੈਸੇ ਹੀ ਇਹ ਸੁਖ ਮਾਇਆ ਕੇ, ਉਰਝਿਓ ਕਹਾ ਗਵਾਰ ? ॥੧॥**

[੭੦੭] ਵਾਰ ਜੈਤਸਰੀ ਮਹਲਾ ੫ ਪਉੜੀ (੮)

**ਸੁਪਨੇ ਸੇਤੀ ਚਿਤੁ ਮੂਰਖਿ ਲਾਇਆ[3] ॥**

[੧੩੬੮] ਸਲੋਕ ਕਬੀਰ

**ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ[4] ॥**
**ਨਦੀ ਨਾਵ ਸੰਜੋਗ ਜਿਉ[5] ਬਹੁਰਿ ਨ ਮਿਲਹੈ ਆਇ ॥੮੦॥**

## ਸੰਜਮ (ਸੰਯਮ)

[੨੯੮] ਗਉੜੀ ਥਿਤੀ ਮਹਲਾ ੫

**ਦਸਮੀ ਦਸ ਦੁਆਰ ਬਸਿ ਕੀਨੇ ॥ ਮਨਿ ਸੰਤੋਖੁ ਨਾਮ ਜਪਿ ਲੀਨੇ ॥**
**ਕਰਨੀ ਸੁਨੀਐ ਜਸੁ ਗੋਪਾਲ ॥ ਨੈਨੀ ਪੇਖਤ ਸਾਧ ਦਇਆਲ ॥**
**ਰਸਨਾ ਗੁਨ ਗਾਵੈ ਬੇਅੰਤ ॥ ਮਨ ਮਹਿ ਚਿਤਵੈ ਪੂਰਨ ਭਗਵੰਤ ॥**
**ਹਸਤ ਚਰਨ ਸੰਤ ਟਹਲ ਕਮਾਈਐ ॥**
**ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ ॥੧੦॥**

[੬੭੯] ਧਨਾਸਰੀ ਮਹਲਾ ੫ (੩੪)

**ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ ॥**

---

੧ ਆਪ ਹੀ ਆਪਣੀ ਰਚਨਾ ਰਚ ਕੇ ਉਸ ਵਿੱਚ ਸਮਾਇਆ ਹੈ। ੨ ਰੇਤੇ ਦੀ ਕੰਧ।
੩ ਇਸ ਸ਼ਬਦ ਦਾ ਇਹ ਭਾਵ ਭੀ ਹੈ ਕਿ ਮਿਥਿਆ ਸੁਪਨ ਦਾ ਸ਼ੁਭਾ-ਸ਼ੁਭ [ਸੁਪਨ ਦਾ ਫਲ] ਫਲ ਮੰਨਣਾ ਅਗਿਆਨ ਹੈ। ੪ ਨੌਬਤ ਵੱਜਣ ਤੋਂ ਭਾਵ ਹਕੂਮਤ ਕਰਨਾ ਹੈ। ਰਾਜਿਆਂ ਦੇ ਦਰਵਾਜ਼ੇ ਨੌਬਤ ਵੱਜਿਆ ਕਰਦੀ ਹੈ। ੫ ਨਦੀ ਪਾਰ ਹੋਣ ਸਮੇਂ ਨੌਕਾ ਵਿੱਚ ਜਿਸ ਤਰ੍ਹਾਂ ਮੇਲ ਹੋ ਜਾਂਦਾ ਹੈ, ਇਸੇ ਤਰ੍ਹਾਂ ਸੰਸਾਰ ਦਾ ਮੇਲਾ ਹੈ।

ਪ੍ਰੇਮ ਸੁਮਾਰਗ

[1]ਖ਼ਰਚ ਆਮਦਨੀ ਤੇ ਕਮ ਕਰਨਾ, ਜੋ ਵਧੀਕ ਕਰੇਗਾ, ਅੰਤ ਨੂੰ ਹੈਰਾਨ ਹੋਵੇਗਾ।

# ਸੰਤ-ਅਸੰਤ (ਸਾਧੁ-ਅਸਾਧੁ)

ਸਿੱਖ ਧਰਮ ਅਨੁਸਾਰ ਸੰਤ ਕੋਈ ਖ਼ਾਸ ਜਮਾਤ ਅਥਵਾ ਪੰਥ ਨਹੀਂ, ਅਰ ਨਾ ਉਸ ਲਈ ਕੋਈ ਖ਼ਾਸ ਲਿਬਾਸ ਨਿਯਤ ਹੈ[2]।

ਹਿੰਦੂ ਮੱਤ ਦੇ ਚਾਰ ਵਰਣ ਅਤੇ ਅੰਤਯਜ, ਈਸਾਈ, ਮੁਸਲਮਾਨ ਆਦਿਕ ਮਜ਼ਹਬ, ਵਿਦ੍ਵਾਨ ਅਤੇ ਨਿਰੱਖਰ, ਸ਼ਸਤ੍ਰਧਾਰੀ ਅਤੇ ਹਲਵਾਹ, ਵਪਾਰੀ ਅਤੇ ਮਜੂਰ ਆਦਿ ਇਨ੍ਹਾਂ ਵਿੱਚੋਂ ਜਿਸ ਦਾ ਆਚਰਣ ਅੱਗੇ ਲਿਖੇ ਸ਼ਬਦਾਂ ਅਨੁਸਾਰ ਹੈ, ਅਰ ਜਿਸ ਵਿੱਚ ਉਕਤ ਲੱਛਣ ਘਟਦੇ ਹਨ, ਉਹ ਸੰਤ ਅਥਵਾ ਸਾਧੁ ਹੈ, ਸੰਤ ਤੋਂ ਵਿਰੁੱਧ ਆਚਰਣ ਵਾਲਾ ਅਸੰਤ ਮੰਨਿਆਂ ਜਾਂਦਾ ਹੈ।

[੧੦੮] ਮਾਝ ਮਹਲਾ ੫ (੪੯)

ਹਉ ਬਲਿਹਾਰੀ ਸੰਤਨ ਤੇਰੇ, ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥੩॥
ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥ ਜਿਨ ਦੇਖੇ ਸਭ ਉਤਰਹਿ ਕਲਮਲ[3] ॥

[੧੮੧] ਗਉੜੀ ਮਹਲਾ ੫ (੮੬)

ਰੈਣਿ ਦਿਨਸੁ ਰਹੈ ਇਕ ਰੰਗਾ ॥ ਪ੍ਰਭ ਕਉ ਜਾਣੈ ਸਦ ਹੀ ਸੰਗਾ ॥
ਠਾਕੁਰ ਨਾਮੁ ਕੀਓ ਉਨਿ ਵਰਤਨਿ ॥ ਤ੍ਰਿਪਤਿ ਅਘਾਵਨੁ[4] ਹਰਿ ਕੈ ਦਰਸਨਿ ॥੧॥
ਹਰਿ ਸੰਗਿ ਰਾਤੇ ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥੧॥ ਰਹਾਉ ॥
ਚਰਣ ਕਮਲ ਆਤਮ ਆਧਾਰ ॥ ਏਕੁ ਨਿਹਾਰਹਿ ਆਗਿਆਕਾਰ[5] ॥
ਏਕੋ ਬਨਜੁ ਏਕੋ ਬਿਉਹਾਰੀ ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨॥
ਹਰਖ ਸੋਗ ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ[6] ॥
ਦੀਸਹਿ ਸਭ ਮਹਿ ਸਭ ਤੇ ਰਹਤੇ[7] ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥

---

੧ ਕਲਗੀਧਰ ਦਾ ਸੰਗਤਿ ਨੂੰ ਉਪਦੇਸ਼।

੨ ਇਸ ਸਮੇਂ ਵੇਖਣ ਵਿੱਚ ਆਉਂਦਾ ਹੈ ਕਿ ਲੰਮਾ ਕੁੜਤਾ ਜਾਂ ਚੋਲਾ, ਸਿਰ 'ਤੇ ਛੋਟੀ ਗੋਲ ਪੱਗ, ਪਜਾਮੇ ਦਾ ਤਿਆਗ, ਪੈਰੀਂ ਪਊਏ, ਇਹ ਸੰਤ ਦਾ ਖ਼ਾਸ ਭੇਖ ਹੋ ਗਿਆ ਹੈ, ਜੋ ਲੋਕਾਂ ਨੂੰ ਭੁਲੇਖੇ ਵਿੱਚ ਪਾਉਂਦਾ ਹੈ ਤੇ ਅਨਧਿਕਾਰੀਆਂ ਦੀ ਮਨੀਂ ਅਹੰਕਾਰ ਵਧਾਉਂਦਾ ਹੈ। [ਸੰਤ ਦਾ ਲਿਬਾਸ]

੩ ਪਾਪ, ਪਾਮਰਾਂ ਦੀ ਕੁਸੰਗਤਿ ਤੋਂ ਉਤਪੰਨ ਹੋਏ ਖੋਟੇ ਸੰਸਕਾਰ।

੪ ਪੂਰਣ ਤ੍ਰਿਪਤੀ, ਆਘ੍ਰਾਣ ਤ੍ਰਿਪਤੀ।

੫ ਕਰਤਾਰ ਦਾ ਹੁਕਮ ਮੰਨਦੇ ਹਨ।

੬ ਸੰਸਾਰ ਦੇ ਵਿਹਾਰਾਂ ਵਿਚ ਜੁੜੇ ਹੋਏ ਭੀ, ਸਹਜ ਯੋਗ ਦੇ ਅਭਿਆਸ ਦਵਾਰਾ ਸਦਾ ਅਲਿਪਤ ਰਹਿੰਦੇ ਹਨ। ੭ ਕਿਨਾਰੇ, ਨਿਰਲੇਪ।

ਸੰਤਨ ਕੀ ਮਹਿਮਾ ਕਵਨ ਵਖਾਨਉ ? ॥
ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥
ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥
ਧੂਰਿ ਸੰਤਨ ਕੀ ਨਾਨਕ ਦੀਜੈ ॥੪॥

[੨੫੦] ਗਉੜੀ ਬਾਵਨ ਅਖਰੀ ਮਹਲਾ ੫ (੩)

ਸਲੋਕੁ—ਸੇਈ ਸਾਹ ਭਗਵੰਤ[1] ਸੇ, ਸਚੁ ਸੰਪੈ[2] ਹਰਿ ਰਾਸਿ ॥
ਨਾਨਕ ਸਚੁ ਸੁਚਿ[3] ਪਾਈਐ ਤਿਹ ਸੰਤਨ ਕੈ ਪਾਸਿ ॥੧॥

[੨੮੭] ਗਉੜੀ ਸੁਖਮਨੀ ਮਹਲਾ ੫ (੧੮)

ਆਠ ਪਹਰ ਹਰਿ ਕਾ ਨਾਮੁ ਲੇਇ ॥ ਸਚੁ ਉਪਦੇਸੁ ਸੇਵਕ ਕਉ ਦੇਇ ॥
ਮੋਹ ਮਾਇਆ ਕੈ ਸੰਗਿ ਨ ਲੇਪੁ ॥ ਮਨ ਮਹਿ ਰਾਖੈ ਹਰਿ ਹਰਿ ਏਕੁ ॥

[੨੯੪] ਗਉੜੀ ਸੁਖਮਨੀ ਮਹਲਾ ੫ (੨੩)

ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥ ਸੰਤ ਜਨਾ ਕੈ ਹਿਰਦੈ ਸਭਿ ਧਰਮ ॥
ਸੰਤ ਜਨਾ ਸੁਨਹਿ ਸੁਭ ਬਚਨ ॥ ਸਰਬ ਬਿਆਪੀ ਰਾਮ ਸੰਗਿ ਰਚਨ ॥
ਜਿਨਿ ਜਾਤਾ[4] ਤਿਸ ਕੀ ਇਹ ਰਹਤ ॥ ਸਤਿ ਬਚਨ ਸਾਧੂ ਸਭਿ ਕਹਤ ॥
ਜੋ ਜੋ ਹੋਇ ਸੋਈ ਸੁਖੁ ਮਾਨੈ ॥ ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥
ਅੰਤਰਿ ਬਸੇ ਬਾਹਰਿ ਭੀ ਓਹੀ ॥ ਨਾਨਕ ਦਰਸਨੁ ਦੇਖਿ ਸਭ ਮੋਹੀ ॥੪॥

[੩੧੯] ਸਲੋਕ ਮਃ ੫, ਵਾਰ ਗਉੜੀ ੨ (੮)

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨੁ[5] ਸਿ ਸੇਈ ਨਾਨਕਾ, ਪੂਰਨੁ ਸੋਈ ਸੰਤੁ ॥੧॥

[੩੨੦] ਮਹਲਾ ੫, ਵਾਰ ਗਉੜੀ ੨ ਪਉੜੀ (੧੧)

ਇਹ ਨੀਸਾਣੀ[6] ਸਾਧ ਕੀ, ਜਿਸੁ ਭੇਟਤ ਤਰੀਐ ॥

[੩੯੨] ਆਸਾ ਮਹਲਾ ੫ (੮੮)

ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥
ਏਕੁ ਨਾਮੁ ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥੧॥
ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥੧॥
ਰਹਾਉ ॥ ਵਰਤਣਿ ਜਾ ਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥
ਕੋਟਿ ਕੋਟਿ ਅਘ[7] ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥

੧ ਸੱਚੀ ਵਿਭੂਤੀ ਦੇ ਪਤੀ, ਭਾਗਵਾਨ। ੨ ਸੰਪਦਾ।
੩ ਸਚਾਈ ਅਤੇ ਸਫ਼ਾਈ। ੪ ਜਿਸ ਨੇ ਵਾਹਗੁਰੂ ਨੂੰ ਜਾਣਿਆ ਹੈ।
੫ ਧੰਨਜ ਹੈਨ। ੬ ਪਰੀਖਿਆ। ੭ ਦੋਸ਼, ਪਾਪ।

ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ[੧] ॥੩॥
ਤਾ ਕਾ ਸੰਗੁ ਬਾਛਹਿ ਸੁਰਦੇਵ[੨] ॥ ਅਮੋਘ ਦਰਸੁ[੩] ਸਫਲ ਜਾ ਕੀ ਸੇਵ॥
ਕਰ ਜੋੜਿ ਨਾਨਕੁ ਕਰੇ ਅਰਦਾਸਿ ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥੪॥

[੧੦੧੮] ਮਾਰੂ ਅਸਟਪਦੀ ਮਹਲਾ ੫[੪] (੩)

.....ਸੁਨਿ ਸੰਤਨਾ[੫] ਕੀ ਰੀਤਿ ॥੧॥ ਰਹਾਉ ॥...
ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ॥
ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥੩॥
ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ॥
ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ ॥੪॥
ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ॥
ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥੫॥
ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ॥
ਜਹਾ ਸਾ ਕਿਛੁ[੬] ਤਹਾ ਲਾਗਿਓ, ਤਿਲੁ ਨ ਸੰਕਾ ਮਾਨ ॥੬॥
ਸੁਭਾਇ ਅਭਾਇ[੭] ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ॥
ਆਪ ਪਰ ਕਾ ਕਛੁ ਨ ਜਾਣੈ, ਸਦਾ ਸਹਜਿ ਸੁਭਾਇ ॥੭॥
ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ॥
ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥੮॥

[੧੩੫੭] ਸਲੋਕ ਸਹਸਕ੍ਰਿਤੀ ਮਹਲਾ ੫

ਮੰਤ੍ਰੰ ਰਾਮ ਰਾਮ ਨਾਮੰ, ਧ੍ਯਾਨੰ ਸਰਬਤ੍ਰ ਪੂਰਨਹ॥
ਗ੍ਯਾਨੰ ਸਮ ਦੁਖ ਸੁਖੰ, ਜੁਗਤਿ ਨਿਰਮਲ ਨਿਰਵੈਰਣਹ॥
ਦਯਾਲੰ ਸਰਬਤ੍ਰ ਜੀਆ, ਪੰਚ ਦੋਖ ਬਿਵਰਜਿਤਹ॥
ਭੋਜਨੰ ਗੋਪਾਲ ਕੀਰਤਨੰ, ਅਲਪ[੮] ਮਾਯਾ ਜਲ ਕਮਲ ਰਹਤਹ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ, ਆਪੁ ਤ੍ਯਾਗਿ ਸਗਲ ਰੇਣੁਕਹ॥

---

੧ ਬੇਚਾਰੀ ਮਾਇਆ ਸੰਤਾਂ ਨੇ ਛਲ ਲਈ ਹੈ, ਭਾਵ ਇਹ ਹੈ ਕਿ ਸੰਤ ਮਾਇਆ ਤੋਂ ਨਹੀਂ ਛਲੇ ਜਾਂਦੇ ਅਤੇ ਸੰਤਾਂ ਨੂੰ ਵਸ਼ਿਕਰਣ ਵਿੱਚ ਲਛਮੀ ਬੇਚਾਰੀ (ਅਸਮਰੱਥ) ਹੈ।

੨ ਪੂਜਜ ਦੇਵਤਾ। ੩ ਜਿਨ੍ਹਾਂ ਦਾ ਦਰਸ਼ਨ ਫਲ ਤੋਂ ਖਾਲੀ ਨਹੀਂ, ਸਫਲ ਦਰਸ਼ਨ।

੪ ਇਸ ਸ਼ਬਦ ਵਿੱਚ ਸੰਤਾਂ ਨੂੰ ਪ੍ਰਿਥਵੀ, ਸੂਰਜ, ਪਵਨ ਅਤੇ ਅਗਨੀ ਦਾ ਦ੍ਰਿਸ਼ਟਾਂਤ ਦੇ ਕੇ ਮਹਾ ਪਰਉਪਕਾਰੀ ਦਸਿਆ ਹੈ।
'ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ ॥ ਐਸੀ ਰਹਤ ਰਹਉ ਹਰਿ ਪਾਸਾ ॥'
[ਗਉੜੀ ਕਬੀਰ, (੧੮) ਪੰਨਾ ੩੨੭]

੫ ਸੰਤ ਜਨਾਂ। ੬ ਸੂਰਜ, ਮਲੇਰੀਆ ਪੈਦਾ ਕਰਣ ਵਾਲੀ ਦੁਰਗੰਧ, ਸ਼ਕ੍ਰਿਤ, ਗੰਦਗੀ, ਮਲ।

੭ ਰੁਚੀ ਅਨਰੁਚੀ ਕਰ ਕੇ। ੮ ਅਲਿਪਤ।

ਖਟ ਲਖ੍ਣ[1] ਪੂਰਨੰ ਪੁਰਖਹ, ਨਾਨਕ ਨਾਮ ਸਾਧ ਸ੍ਵਜਨਹ ॥੪੦॥

[੧੩੭੨] ਸਲੋਕ—ਕਬੀਰ

ਕਬੀਰ, ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥
ਐਸਾ ਕੋਈ ਦਾਸੁ ਹੋਇ, ਤਾਹਿ ਮਿਲੈ ਭਗਵਾਨੁ ॥੧੪੬॥
ਕਬੀਰ, ਰੋੜਾ ਹੂਆ ਤ ਕਿਆ ਭਇਆ ? ਪੰਥੀ ਕਉ ਦੁਖੁ ਦੇਇ ॥
ਐਸਾ ਤੇਰਾ ਦਾਸੁ ਹੈ, ਜਿਉ ਧਰਨੀ ਮਹਿ ਖੇਹ ॥੧੪੭॥
ਕਬੀਰ, ਖੇਹ ਹੂਈ ਤਉ ਕਿਆ ਭਇਆ ? ਜਉ ਉਡਿ ਲਾਗੈ ਅੰਗ ॥
ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥੧੪੮॥
ਕਬੀਰ, ਪਾਨੀ ਹੂਆ ਤ ਕਿਆ ਭਇਆ ? ਸੀਰਾ ਤਾਤਾ ਹੋਇ ॥
ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥੧੪੯॥

[੧੩੭੩] ਸਲੋਕ—ਕਬੀਰ

ਕਬੀਰ, ਸੰਤੁ ਨ ਛਾਡੈ ਸੰਤਈ[2] ਜਉ ਕੋਟਿਕ ਮਿਲਹਿ ਅਸੰਤ ॥
ਮਲਿਆਗਰੁ ਭੁਯੰਗਮ ਬੇਢਿਓ[3] ਤ ਸੀਤਲਤਾ ਨ ਤਜੰਤ ॥੧੭੪॥

[੧੧੩੫] ਭੈਰਉ ਮਹਲਾ ੪ (੭)

ਧੰਨੁ ਸੁ ਵੰਸੁ, ਧੰਨੁ ਸੁ ਪਿਤਾ, ਧੰਨੁ ਸੁ ਮਾਤਾ ਜਿਨਿ ਜਨ[4] ਜਣੇ ॥
ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ,
ਸੇ ਸਾਚੀ ਦਰਗਹ ਹਰਿ ਜਨ ਬਣੇ ॥੩॥

[੧੬੦] ਗਉੜੀ ਗੁਆਰੇਰੀ ਮਹਲਾ ੩ (੧੦)

ਅਸੰਤੁ ਅਨਾੜੀ[5] ਕਦੇ ਨ ਬੂਝੈ ॥
ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥
ਅੰਧੁ ਅਗਿਆਨੀ ਕਦੇ ਨ ਸੀਝੈ ॥੨॥

ਭਾਈ ਗੁਰੁਦਾਸ, ਵਾਰ ੩੫

ਗੁਛਾ ਹੋਇ ਧ੍ਰਿਕਾਨੂਆ ਕਿਉ ਵੜੀਐ ਦਾਖੈ[6] ?।
ਅਕੈ ਕੇਰੀ ਖਖੜੀ ਕੋਈ ਅੰਬੁ ਨ ਆਖੈ।
ਗਹਣੇ ਜਿਉ ਜਰਪੋਸ[7] ਦੇ ਨਹੀ ਸੋਇਨਾ ਸਾਖੈ[8]।
ਫਟਕ ਨ ਪੁਜਨਿ ਹੀਰਿਆ ਓਇ ਭਰੇ ਬਿਆਖੈ[9]।

---

੧ ਇਕ ਇਕ ਤੁਕ ਵਿੱਚ ਇਕ ਇਕ ਲੱਛਣ ਹੈ। ੨ ਸੰਤ-ਪੁਣਾ, ਸਾਧੂ-ਪਨ।
੩ ਮਲਯਾਗਿਰਿ ਤੋਂ ਹੋਣ ਵਾਲਾ ਚੰਦਨ, ਸੱਪਾਂ ਤੋਂ ਲਪੇਟਿਆ ਹੋਇਆ ਭੀ। ੪ ਸਾਧੂ ਜਨ।
੫ ਅਨਾਰਯ, ਅਥਵਾ ਜੋ ਨਾੜੀ (ਨਬਜ਼) ਵੇਖਣ ਨਹੀ ਜਾਣਦਾ, ਉਹ ਵੈਦ ਯਮਦੂਤ ਰੂਪ ਹੋਂਦਾ ਹੈ, ਤਿਵੇਂ ਅਸੰਤ ਗੁਮਰਾਹ ਕਰ ਕੇ ਲੋਕਾਂ ਦੀ ਤਬਾਹੀ ਦਾ ਕਾਰਨ ਬਣਦਾ ਹੈ। [ਅਨਾੜੀ]
੬ ਡੇਕ (ਧਰੇਕ) ਦੇ ਫਲਾਂ ਦਾ ਗੁੱਛਾਂ ਦਾਖਾਂ ਵਿੱਚ ਕਿਸ ਤਰ੍ਹਾਂ ਗਿਣਿਆ ਜਾ ਸਕਦਾ ਹੈ।
੭ ਮੁਲੰਮੇ ਦੇ। ੮ ਸਾਰਖੇ, ਜੇਹੇ। ੯ ਖੋਟ ਨਾਲ।

ਧਉਲੇ ਦਿਸਨਿ ਛਾਹਿ[1] ਦੁਧੁ ਸਾਦਹੁ ਗੁਣ ਗਾਖੇ।
ਤਿਉ ਸਾਧ ਅਸਾਧ ਪਰਖੀਅਨਿ ਕਰਤੂਤਿ ਸੁ ਭਾਖੇ ॥੧੭॥
ਸਾਵੇ[2] ਪੀਲੇ ਪਾਨ ਹਹਿ ਓਇ ਵੇਲਹੁ ਤੁਟੇ।
ਚਿਤਮਿਤਾਲੇ[3] ਫੋਫਲੇ ਫਲ[4] ਬਿਰਖਹੁੰ ਛੁਟੇ।
ਕਥ ਹਰੇਹੀ ਭੂਸਲੀ ਦੇ ਚਾਵਲ ਚੁਟੇ[5]।
ਚੂਨਾ ਦਿਸੈ ਉਜਲਾ ਦਹਿ ਪਥਰੁ ਕੁਟੇ[6]।
ਆਪੁ ਗਵਾਇ ਸਮਾਇ ਮਿਲਿ ਰੰਗੁ ਚੀਚ ਵਹੁਟੇ[7]।
ਤਿਉ ਚਹੁ ਵਰਨਾ ਵਿਚਿ ਸਾਧ[8] ਹਨਿ ਗੁਰਮੁਖਿ ਮੁਹ ਜੁਟੇ ॥੧੮॥

ਕਬਿੱਤ—ਭਾਈ ਗੁਰਦਾਸ

ਅਲਖ ਅਭੇਵ ਅਪਰੰਪਰ ਦੇਵਾਧਿ ਦੇਵ,
ਐਸੇ ਗੁਰਦੇਵ ਸੇਵ ਗੁਰਸਿਖ ਸੰਤ ਮੈ ॥੧੪੩॥
ਸਾਧ ਕੀ ਸੁਜਨਤਾਈ ਪਾਹਨ ਕੀ ਰੇਖ ਪ੍ਰੀਤਿ,
ਬੈਰ ਜਲ ਰੇਖ ਹੁਇ ਬਿਸੇਖ ਸਾਧ ਸੰਗ ਮੈ।
ਦੁਰਜਨਤਾ ਅਸਾਧ, ਪ੍ਰੀਤਿ ਜਲ ਰੇਖ ਅਰੁ,
ਬੈਰ ਤਉ ਪਖਾਨ ਰੇਖ ਸੇਖ ਅੰਗ ਅੰਗ ਮੈ[9] ॥੨੯੭॥

ਗਯਾਨ ਰਤਨਾਵਲੀ ਟੀਕਾ ੪੪ਵੀਂ ਪੌੜੀ ਦਾ

[10]ਰੁਕੁਨੁੱਦੀਨ ਪੁੱਛਿਆ—ਬਜ਼ੁਰਗਾਂ ਦੇ ਕੀ ਲੱਛਣ ਹੈਨ ? ਤਾਂ ਬਾਬੇ ਕਹਿਆ, 'ਪਹਿਲਾਂ ਤਾਂ ਏਹ—ਜੋ ਨੀਯਤ ਸਾਫ਼ ਕਰੇ ਤੇ ਬਜ਼ੁਰਗਾਂ ਦੀ ਸੋਹਬਤ ਕਰੇ। ਦੂਸਰਾ—ਕਿਸੇ ਦੇ ਗੁਣ ਸੁਣੇ ਤਾਂ ਪ੍ਰਸੰਨ ਹੋਵੇ। ਤੀਸਰਾ—ਗੁਣਾਂ ਵਾਲੇ ਦੀ ਖਿਦਮਤ ਕਰੇ। ਚੌਥਾ—ਗੁਰੂ ਪੀਰ ਦੀ ਵਡਿਆਈ ਜਾਣੇ, ਜਿਸ ਨੂੰ ਮਿਲ ਕੇ ਗੁਣ ਪ੍ਰਾਪਤ ਹੋਵਨ। ਪੰਜਵਾਂ—ਜੈਸਾ ਖਾਵਣ ਦਾ ਅਮਲ ਦਾ ਵਜ਼ਸਨ ਹੈ, ਤੈਸੇ [ਬਜ਼ੁਰਗਾਂ ਦੇ ਲੱਛਣ] ਗੁਰਾਂ ਦੇ ਸਬਦ ਦਾ ਤੇ ਆਤਮ ਗਯਾਨ ਦਾ ਵਜ਼ਸਨ ਕਰੇ। ਛੇਵਾਂ—ਆਪਣੀ ਇਸਤ੍ਰੀ ਨਾਲ ਪ੍ਰੀਤੀ ਕਰੇ ਤੇ ਹੋਰ ਇਸਤ੍ਰੀਆਂ ਦਾ ਤਯਾਗ ਕਰੇ, ਅਥਵਾ ਸੁਬੁੱਧਿ[11] ਨਾਲ ਪਯਾਰ ਕਰੇ। ਸਤਵਾਂ—ਜਿਸ ਗੱਲ ਵਿੱਚ ਸਾਧਾਂ[12], ਨਾਲ ਦੁਬਿਧਾ ਪਵੇ ਉਸ ਦਾ ਤਯਾਗ

੧ ਲੱਸੀ, ਤਕ੍ਰ। ੨ ਹਰੇ। ੩ ਰੰਗ-ਬਰੰਗੇ, ਡੱਬ-ਖੜੱਬੇ।
੪ ਸੁਪਾਰੀ ਦੇ ਫਲ। ੫ ਕੱਥ ਹੋਲੀ ਅਤੇ ਭੂਰੇ ਰੰਗ ਦੀ ਹੈ, ਜਿਸ ਨੂੰ ਚਾਵਲ ਪ੍ਰਮਾਣ ਚੁਟਕੀ ਨਾਲ ਪਾਨ ਵਿੱਚ ਦੇਂਦੇ ਹਨ। ੬ ਪੱਥਰ ਨੂੰ ਫੂਕ ਕੁਟ ਕੇ ਬਣਾਈਦਾ ਹੈ।
੭ ਚੀਚ ਵਹੁਟੀ (ਇਂਦਰ ਵਧੂ) ਜੇਹਾ ਸੁਰਖ ਰੰਗ। ੮ ਸਤਿਗੁਰੂ ਦੇ ਸਿੱਖ।
੯ ਸਾਧੂ ਦੀ ਪ੍ਰੀਤਿ ਪੱਥਰ ਦੀ ਲੀਕ ਅਤੇ ਵੈਰ ਪਾਣੀ ਦੀ ਲੀਕ ਹੈ, ਅਸਾਧ ਦੀ ਪ੍ਰੀਤਿ ਜਲ ਦੀ ਲੀਕ ਅਤੇ ਵੈਰ ਪੱਥਰ ਦੀ ਲੀਕ ਹੈ।
੧੦ ਮੁਲਤਾਨ ਨਿਵਾਸੀ ਰੁਕੁਨੁੱਦੀਨ ਪੀਰ ਨੇ ਪੁੱਛਿਆ।
੧੧ ਉੱਤਮ ਬੁੱਧਿ ਰੂਪ ਇਸਤਰੀ ਨਾਲ। ੧੨ ਸਾਧਨਾਵਾਨ ਸੰਤਾਂ।

ਕਰਨਾ । ਅੱਠਵਾਂ—ਆਪ ਥੀਂ ਬੁੱਧਿ ਕਰ ਕੇ ਯਾ ਤਪ[1] ਕਰ ਵੱਡਾ ਹੋਵੇ ਉਸ ਦੀ ਟਹਿਲ ਕਰਨੀ । ਨੌਵਾਂ—ਜੇ ਬਲ ਹੋਵੇ ਤਾਂ ਆਪਣੇ ਮਨ ਨੂੰ ਹੀ ਨੀਂਵਾਂ ਕਰਨਾ ਅਰ ਹੋਰਸ ਨੂੰ ਬਲ ਨਾ ਵਿਖਾਲਣਾ, ਅਰ ਦਸਵਾਂ—ਬਦਕਾਰਾਂ ਦੀ ਸੋਹਬਤ ਦਾ ਤਜਾਗ ਕਰਨਾ ।

ਜ਼ਿੰਦਗੀ ਨਾਮਹ

ੳ) ਮਰਦੁ ਮਾਨਸ਼ ਹਰ ਯਕੇ ਪਾਕੀਜ਼ਹ ਤਰ।
ਖ਼ੂਬ ਰੂ ਓ ਖ਼ੂਬ ਖ਼ੁ ਓ ਖ਼ੁਸ਼ ਸਿਯਰ ॥੮੮॥

ਅ) ਪੇਸ਼ੇ ਸ਼ਾਂ ਜੁਜ਼ ਯਾਦਿ ਹੱਕ਼ ਮਨਜ਼ੂਰ ਨੇਸ੍ਤ।
ਗ਼ੈਰ ਹਰਫ਼ੇ ਬੰਦਗੀ ਦਸਤੂਰ ਨੇਸ੍ਤ ॥੮੯॥

ੲ) ਮੇ ਚਿਕਦ ਅਜ਼ ਹਰੀਫ਼ੇ ਸ਼ਾਂ ਕ਼ੰਦੋ ਨਬਾਤ।
ਬਾਰਦ ਅਜ਼ ਹਰ ਮੂਏ ਸ਼ਾਂ ਆਬੇ ਹਯਾਤ ॥੯੦॥

ਸ) ਫ਼ਾਰਿਗ਼ ਅੰਦ ਅਜ਼ ਬੁਗਜ਼ੋ ਕੀਨਾ ਓ ਅਜ਼ ਹਸਦ।
ਬਰ ਨਮੇ ਆਯਦ ਜ਼ਿ ਏਸ਼ਾਂ ਅਫ਼ਿਆਲਿ ਬਦ ॥੯੧॥

ਹ) ਹਰ ਕਸੇ ਰਾ ਇੱਜ਼ਤੋ ਹੁਰਮਤ ਦਿਹੰਦ।
ਮੁਫ਼ਲਿਸੇ ਰਾ ਸਾਹਿਬੇ ਦੌਲਤ ਕੁਨੰਦ ॥੯੨॥

ਕ) ਮਰਦਹ ਹਾ ਰਾ ਆਬੇ ਹੈਵਾਂ ਮੇ ਦਿਹੰਦ।
ਹਰ ਦਿਲੇ ਪਯ ਮੁਰਦਹ ਰਾ ਜਾਂ ਮੇ ਦਿਹੰਦ ॥੯੩॥

ਖ) ਸਬਜ਼ ਮੇ ਸਾਜ਼ੰਦ ਚੌਬੇ ਖ਼ੁਸ਼ਕ ਰਾ।
ਬੂਏ ਮੇ ਬਖ਼ਸ਼ੰਦ ਰਗ ਬੇ-ਮੁਸ਼ਕ ਰਾ ॥੯੪॥...

ਗ) ਖ਼ੂਇ ਸ਼ਾਂ ਇਲਮੋ ਅਦਬ ਰਾ ਮਜ਼ਹਰ ਅਸ੍ਤ।
ਰੂਇ ਸ਼ਾਂ ਰੌਸ਼ਨ ਜ਼ਿ ਮਿਹਰੇ ਅਨਵਰ ਅਸ੍ਤ ॥੯੬॥

---

੧ ਘਾਲਣਾ, ਕਮਾਈ ।

ੳ) ਵਾਹਗੁਰੂ ਦੇ ਸੇਵਕ ਸਭ ਤੋਂ ਪਵਿੱਤਰ, ਸੁੰਦਰ, ਸ਼ੀਲ ਅਤੇ ਭਲੇ ਸੁਭਾਉ ਵਾਲੇ ਹੈਨ ।
ਅ) ਉਨ੍ਹਾਂ ਦੇ ਅੱਗੇ ਨਿਰੰਕਾਰ ਦੇ ਸਿਮਰਨ ਤੋਂ ਛੁੱਟ ਹੋਰ ਕੁਛ ਮਨਜ਼ੂਰ ਨਹੀਂ । ਭਾਵ ਇਹ ਹੈ ਕਿ ਉਨ੍ਹਾਂ ਨੂੰ ਵਾਹਗੁਰੂ ਦੇ ਸਿਮਰਨ ਤੋਂ ਬਿਨਾਂ ਹੋਰ ਕਿਸੇ ਵਸਤੂ ਦੀ ਪਰਵਾਹ ਨਹੀਂ। ਭਗਤੀ ਦੀ ਚਰਚਾ ਤੋਂ ਛੁੱਟ (ਹੋਰ ਗੱਲਾਂ ਕਰਨ ਦਾ) ਉਨ੍ਹਾਂ ਦਾ ਵਤੀਰਾ ਨਹੀਂ ।
ੲ) ਉਨ੍ਹਾਂ ਦੇ ਬਚਨਾਂ ਤੋਂ ਸ਼ੱਕਰ ਤੇ ਮਿਸ਼ਰੀ ਝੜਦੀ ਹੈ, ਉਨ੍ਹਾਂ ਦੇ ਰੋਮ ਰੋਮ ਤੋਂ ਅੰਮ੍ਰਿਤ ਦੀ ਵਰਖਾ ਹੁੰਦੀ ਹੈ ।
ਸ) ਸੰਤ ਜਨ ਵੈਰ ਵਿਰੋਧ ਅਤੇ ਈਰਖਾ ਤੋਂ ਰਹਿਤ ਹਨ, ਉਨ੍ਹਾਂ ਤੋਂ (ਕਦੇ ਕੋਈ) ਕੁਕਰਮ ਨਹੀਂ ਹੁੰਦਾ।
ਹ) ਸੰਤ ਜਨ ਨਥੀਜ਼ਿਆਂ ਦਾ ਮਾਨ ਅਤੇ ਪ੍ਰਤਿਸ਼ਠਾ ਕਰਦੇ ਹਨ, ਕੰਗਲਿਆਂ ਨੂੰ ਧਨੀ ਬਣਾ ਦੇਂਦੇ ਹਨ।
ਕ) ਮੁਰਦਿਆਂ ਨੂੰ ਅੰਮ੍ਰਿਤ ਦਾਨ ਦੇਂਦੇ ਹਨ, ਹਰੇਕ ਮੁਰਝਾਏ ਮਨ ਨੂੰ ਟਹਿਕਾ ਦੇਂਦੇ ਹਨ ।
ਖ) ਸੁੱਕੀ ਲੱਕੜ ਨੂੰ ਹਰੀ ਕਰਦੇ ਹਨ, ਰੰਗ ਅਤੇ ਕਸਤੂਰੀ ਨੂੰ ਸੁਗੰਧ ਦੇਂਦੇ ਹਨ ।
ਗ) ਉਨ੍ਹਾਂ ਦਾ ਵਤੀਰਾ ਵਿਦਿਆ ਅਤੇ ਅਦਬ ਦੱਸਦਾ ਹੈ, ਉਨ੍ਹਾਂ ਦਾ ਚੇਹਰਾ ਪ੍ਰਕਾਸ਼ਮਾਨ ਸੂਰਜ ਤੋਂ ਵੱਧ ਕੇ ਚਮਕਦਾ ਹੈ ।

ਘ) ਰੋਜ਼ੋ ਸ਼ਬ ਬਾਸ਼ੰਦ ਦਰ ਜ਼ਿਕਰੇ ਖ਼ੁਦਾਮ।
ਦਰ ਲਿਬਾਸੇ ਦੁਨਿਯਵੀ ਮਰਦੇ ਤਮਾਮ ॥੧੮੭॥

ਙ) ਬਾ ਹਮਹ ਅਜ਼ ਜੁਮਲਹ ਆਜ਼ਾਦੰਦ ਸ਼ਾਂ।
ਦਰ ਹਮਹ ਹਾਲ ਅਜ਼ ਖ਼ੁਦਾ ਸ਼ਾਦੰਦ ਸ਼ਾਂ ॥੧੯੦॥

ਚ) ਖ਼ੇਸ਼ ਰਾ ਚੂੰ ਮੋਰ ਬਿਸ਼ੁਮਾਰੰਦ ਸ਼ਾਂ।
ਦਰ ਹਕ਼ੀਕ਼ਤ ਬਿਹਤਰ ਅਜ਼ ਪੀਲੇ ਦਮਾਂ ॥੨੩੭॥

ਛ) ਐ ਜ਼ਿਹੇ ਇਨਸਾਂ ਕਿ ਹੱਕ਼ ਰਾ ਯਾਫ਼ਤਹ।
ਰੂ ਜ਼ਿ ਯਾਦੇ ਗ਼ੈਰ ਹੱਕ਼ ਬਰਦਾਸ਼ਤਹ ॥੩੩੮॥

ਜ) ਜ਼ਾਹਿਰ ਊ ਦਰ ਕ਼ੈਦਿ ਮੁਸ਼ਤੇ ਖ਼ਾਕ ਹਸਤ।
ਬਾਤਨੇ ਊ ਬਾ-ਖ਼ੁਦਾਏ ਪਾਕ ਹਸਤ ॥੩੪੦॥

ਝ) ਜ਼ਾਹਿਰ ਅੰਦਰ ਮਾਇਲੇ ਫ਼ਰਜ਼ੰਦੋ ਜ਼ਨ।
ਦਰ ਹਕ਼ੀਕ਼ਤ ਬਾ-ਖ਼ੁਦਾਏ ਖ਼ੇਸ਼ਤਨ ॥੩੪੧॥

ਞ) ਜ਼ਾਹਿਰੋ ਬਾਤ਼ਿਨ ਸ਼ੁਦਹ ਯਕਸਾਨੇ ਊ।
ਹਰ ਦੋ ਆ਼ਲਮ ਬੰਦਹਏ ਫਰਮਾਨੇ ਊ ॥੩੪੬॥

ਟ) ਹਮ ਬ-ਦਿਲ ਯਾਦੇ ਖ਼ੁਦਾ ਓ ਬਰ ਜ਼ੁਬਾਂ।
ਈਂ ਜ਼ੁਬਾਨਸ਼ ਦਿਲ ਸ਼ੁਦੋ, ਦਿਲ ਸ਼ੁਦ ਜ਼ੁਬਾਂ ॥੩੪੭॥

---

ਘ) ਦਿਨ ਰਾਤ ਆਪਣੀ ਨਿੱਤ ਦੀ ਚਰਚਾ (ਵਾਹਗੁਰੂ ਦੇ ਕੀਰਤਨ) ਵਿੱਚ ਜੁੜੇ ਰਹਿੰਦੇ ਹਨ, ਦੁਨੀਆਂਦਾਰਾਂ ਦੇ ਵੇਸ ਵਿੱਚ ਰਹਿ ਕੇ ਭੀ ਉਹ ਪਰਮਹੰਸ ਹੈਨ। ਭਾਈ ਸਾਹਿਬ ਪਰਮ ਹੰਸ ਨੂੰ ਪੂਰਨ ਪੁਰਖ ਲਿਖਦੇ ਹਨ।

ਙ) ਉਹ ਸਭ ਦੇ ਵਿੱਚ ਅਤੇ ਸਭ ਤੋਂ ਕਿਨਾਰੇ ਹਨ। ਹਰ ਹਾਲ ਵਿੱਚ ਸੰਤ ਜਨਾਂ ਦੀ ਵਾਹਗੁਰੂ ਨਾਲ ਬਣ ਆਈ ਹੈ। ਭਾਵ ਇਹ ਹੈ ਕਿ ਵਾਹਗੁਰੂ ਦੇ ਭਾਣੇ ਵਿੱਚ ਪ੍ਰਸੰਨ ਰਹਿੰਦੇ ਹਨ। ਵਿਪਤਾ ਅਤੇ ਕਲੇਸ਼ ਵਿੱਚ ਰੱਬ ਨਾਲ ਰੁਸ ਨਹੀਂ ਬਹਿੰਦੇ।

ਚ) (ਭਾਵੇਂ) ਉਹ ਆਪਣੇ ਆਪ ਨੂੰ ਕੀੜੀ ਤੁਲ ਜਾਣਦੇ ਹਨ, (ਪਰ) ਜੇ ਵਿਚਾਰ ਕੇ ਵੇਖੀਏ ਤਾਂ ਉਹ ਮਸਤ ਹਾਥੀ ਤੋਂ ਵੱਧ ਕੇ ਹਨ।

ਛ) ਅਹੋ ਧੰਨਭਾਗੀ ਹੈ ਉਹ, ਜਿਸ ਨੇ ਵਾਹਗੁਰੂ ਨੂੰ ਪਾਇਆ ਹੈ, ਅਤੇ ਨਿਰੰਕਾਰ ਤੋਂ ਛੁੱਟ ਹੋਰ ਦੇ ਸਿਮਰਣ ਤੋਂ (ਜਿਸ ਨੇ) ਮੂੰਹ ਮੋੜ ਲਿਆ ਹੈ।

ਜ) ਜ਼ਾਹਰਦਾਰੀ ਤਾਂ ਸੰਤ ਜਨ ਸੰਸਾਰਿਕ ਬੰਧਨਾਂ ਵਿੱਚ ਬੱਧੇ ਦਿੱਸਦੇ ਹਨ, ਪਰ ਵਾਸਤਵ ਵਿੱਚ ਉਨ੍ਹਾਂ ਦਾ ਮਨ ਪਵਿੱਤ੍ਰਾਤਮਾ ਨਾਲ ਜੁੜਿਆ ਹੈ।

ਝ) (ਵਾਹਗੁਰੂ ਦੇ ਪਿਆਰੇ) ਦੇਖਣ ਵਿੱਚ ਤਾਂ ਇਸਤਰੀ ਪੁੱਤਰ ਦੇ ਧਿਆਨ ਵਿੱਚ ਹਨ, ਪਰ ਵਾਸਤਵ ਵਿੱਚ ਆਪਣੇ ਮਾਲਿਕ ਵੱਲ ਲਗੇ ਹੋਏ ਹਨ।

ਞ) ਉਹ ਅੰਦਰੋਂ ਬਾਹਰੋਂ ਇਕੋ ਜਿਹੇ ਹੁੰਦੇ ਹਨ। ਦੋਵੇਂ ਲੋਕ ਉਨ੍ਹਾਂ ਦੇ ਹੁਕਮ-ਮੰਨ ਦਾਸ ਹਨ।

ਟ) ਵਾਹਗੁਰੂ ਦਾ ਸਿਮਰਣ ਉਨ੍ਹਾਂ ਦੇ ਦਿਲ ਵਿੱਚ ਅਤੇ ਰਸਨਾ ਉੱਤੇ ਹੈ, ਉਨ੍ਹਾਂ ਦੀ ਜ਼ਬਾਨ ਮਨ ਅਤੇ ਮਨ ਜ਼ਬਾਨ ਰੂਪ ਹੋ ਗਿਆ ਹੈ।

ਠ) ਹਰ ਨਫ਼ਸ ਦਾਰੰਦ ਦਿਲ ਰਾ ਸੂਏ ਹੱਕ਼।
ਸ਼ੁਦ ਮੁਅੱਤ੍ਰ ਮਗ਼ਜ਼ੇ ਸ਼ਾਂ ਅਜ਼ ਬੂਏ ਹੱਕ਼ ॥੪੯੫॥

## ਸੰਤ ਸੇਵਾ

**ਸ਼ਾਂਤਾਤਮਾ ਪਰੋਪਕਾਰੀ ਆ਼ਮਿਲ ਅਤੇ ਆ਼ਲਿਮ ਜਨਾਂ ਦੀ ਸੇਵਾ ਸੰਤ ਸੇਵਾ ਹੈ।**

[੪੦੮] ਆਸਾ ਮਹਲਾ ੫, ਪੜਤਾਲ (੧੫੩)

**ਸੰਤ ਸੇਵਿ ਪ੍ਰੀਤਿ ਨਾਥ ਰੰਗੁ ਲਾਲਨ ਲਾਏ ॥੧॥**

[੪੯੮] ਗੂਜਰੀ ਮਹਲਾ ੫ (੧੩)

**ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥**

[੮੨੮] ਬਿਲਾਵਲੁ ਮਹਲਾ ੫ (੧੧੯)

**ਐਸੀ ਕਿਰਪਾ ਮੋਹਿ ਕਰਹੁ ॥**
**ਸੰਤਹ ਚਰਣ ਹਮਾਰੋ ਮਾਥਾ, ਨੈਨ ਦਰਸੁ ਤਨਿ ਧੂਰਿ ਪਰਹੁ ॥੧॥ ਰਹਾਉ ॥**

[੭੧] ਬਚਿੱਤ੍ਰ ਨਾਟਕ, ਅਧਯਾਯ ੧੩

**ਦੂਖ ਭੂਖ ਤਿਨ ਕੋ ਰਹੇ ਲਾਗੀ ॥ ਸੰਤ ਸੇਵ ਤੇ ਜੋ ਹੈ ਤਿਆਗੀ ॥ (੬)**

## ਸੰਤ ਦੋਖੀ (ਸੰਤ ਦ੍ਵੈਸ਼ੀ)

[੨੭੯] ਗਉੜੀ ਸੁਖਮਨੀ ਮਹਲਾ ੫ (੧੩)

**ਸੰਤ ਕੈ ਦੂਖਨਿ ਮਤਿ ਹੋਇ ਮਲੀਨ ॥ ਸੰਤ ਕੈ ਦੂਖਨਿ ਸੋਭਾ ਤੇ ਹੀਨ ॥...**
**ਸੰਤ ਕਾ ਦੋਖੀ ਸਦਾ ਅਪਵਿਤੁ ॥ ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥...**
**ਸੰਤ ਕਾ ਦੋਖੀ ਮਹਾ ਅਹੰਕਾਰੀ ॥ ਸੰਤ ਕਾ ਦੋਖੀ ਸਦਾ ਬਿਕਾਰੀ ॥...**
**ਸੰਤ ਕਾ ਦੋਖੀ ਅੰਤਰ ਤੇ ਥੋਥਾ ॥ ਜਿਉ ਸਾਸ ਬਿਨਾ ਮਿਰਤਕ ਕੀ ਲੋਥਾ ॥...**
**ਸੰਤ ਕਾ ਦੋਖੀ ਧਰਮ ਤੇ ਰਹਤ ॥ ਸੰਤ ਕਾ ਦੋਖੀ ਸਦ ਮਿਥਿਆ ਕਹਤ ॥**

[੬੮੩] ਧਨਾਸਰੀ ਮਹਲਾ ੫ (੫੨)

**ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ[੧] ਛਾਰ ॥੧॥**

[੧੩੧੭] ਸਲੋਕ ਮਃ ੪, ਵਾਰ ਕਾਨੜਾ (੧੩)

**ਹਰਿ ਜਨ ਹਰਿ ਹਰਿ ਚਉਦਿਆ ਸਰੁ ਸੰਧਿਆ ਗਾਵਾਰ[੨] ॥**

ਠ) ਆਪਣੇ ਮਨ ਨੂੰ ਸੁਆਸ-ਸੁਆਸ ਨਿਰੰਕਾਰ ਨਾਲ ਜੋੜੀ ਰੱਖਦੇ ਹਨ, ਉਨ੍ਹਾਂ ਦਾ ਮਗ਼ਜ ਵਾਹਗੁਰੂ ਦੀ ਸੁਗੰਧਿ ਨਾਲ ਮੁਅੱਤਰ (ਸੁਗੰਧਤ) ਹੋ ਗਿਆ ਹੈ।

੧ ਤਤਕਾਲ, ਫੌਰਨ।

੨ ਮੰਦਮਤਿ ਨੇ ਹਰਿ ਨਾਮ ਜਪਦਿਆਂ ਹਰਿਜਨਾਂ 'ਤੇ ਤੀਰ ਸਿੰਨ੍ਹਿਆ (ਸੰਧਾਨ ਕੀਤਾ)।

**ਨਾਨਕ ਹਰਿ ਜਨ ਹਰਿ ਲਿਵ ਉਬਰੇ, ਜਿਨ ਸੰਧਿਆ ਤਿਸੁ ਫਿਰਿ ਮਾਰ ॥੧॥**

ਕਬਿੱਤ—ਭਾਈ ਗੁਰੁਦਾਸ

**ਮਾਨਸਰ ਪਰ ਜਉ ਬੈਠਾਈਐ ਲੇ ਜਾਇ ਬਗ,**
**ਮੁਕਤਾ ਅਮੋਲ ਤਜਿ ਮੀਨ ਬੀਨਿ ਖਾਤ ਹੈ।**
**ਅਸਥਨ ਪਾਨ ਕਰਬੇ ਕਉ ਜਉ ਲਗਾਈਐ ਜੋਕ,**
**ਪੀਅਤ ਨ ਪੈ ਲੈ ਲੋਹੂ ਅਚਏ ਅਘਾਤ ਹੈ।**
**ਪਰਮ ਸੁਗੰਧ ਪਰਿ ਮਾਖੀ ਨ ਰਹਿਤ ਰਾਖੀ,**
**ਮਹਾਂ ਦੁਰਗੰਧ ਪਰਿ ਬੇਗ ਚਲਿ ਜਾਤ ਹੈ।**
**ਜੈਸੇ ਗਜ ਮਜਨ ਕੈ ਡਾਰਤ ਹੈ ਛਾਰੁ ਸਿਰਿ,**
**ਸੰਤਨ ਕੈ ਦੋਖੀ ਸੰਤ ਸੰਗੁ ਨ ਸੁਹਾਤ ਹੈ ॥੩੩੨॥**

## ਸੰਤ ਬਚਨ ਸਤਜ ਹੈ

[੬੮੧] ਧਨਾਸਰੀ ਮਹਲਾ ੫ (੪੫)

**ਜੋ ਮਾਗਹਿ ਠਾਕੁਰ ਅਪੁਨੇ ਤੇ, ਸੋਈ ਸੋਈ ਦੇਵੈ ॥**
**ਨਾਨਕ ਦਾਸੁ ਮੁਖ ਤੇ ਜੋ ਬੋਲੈ, ਈਹਾ ਊਹਾ ਸਚੁ ਹੋਵੈ ॥੨॥**

[੮੧੨] ਬਿਲਾਵਲੁ ਮਹਲਾ ੫ (੪੬)

**ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ ॥**
**ਜਿਸੁ ਜਨ ਹੋਆ ਸਾਧਸੰਗੁ ਤਿਸੁ ਭੇਟੈ ਹਰਿ ਰਾਇਆ ॥੧॥**

[੧੨੦੪] ਸਾਰਗ ਮਹਲਾ ੫ (੬)

**ਮਾਈ, ਸਤਿ ਸਤਿ ਸਤਿ, ਹਰਿ ਸਤਿ ਸਤਿ ਸਤਿ ਸਾਧਾ ॥**
**ਬਚਨੁ ਗੁਰੂ ਜੋ ਪੂਰੈ ਕਹਿਓ, ਮੈ ਛੀਕਿ ਗਾਂਠਰੀ ਬਾਧਾ[੧] ॥੧॥ ਰਹਾਉ ॥**
**ਨਿਸਿ ਬਾਸੁਰ ਨਖਿਅਤ੍ਰ[੨] ਬਿਨਾਸੀ ਰਵਿ ਸਸੀਅਰ ਬੇਨਾਧਾ ॥**
**ਗਿਰਿ ਬਸੁਧਾ ਜਲ ਪਵਨ ਜਾਇਗੋ, ਇਕਿ ਸਾਧ ਬਚਨ ਅਟਲਾਧਾ ॥੧॥**
**ਅੰਡ ਬਿਨਾਸੀ ਜੇਰ ਬਿਨਾਸੀ, ਉਤਭੁਜ ਸੇਤ ਬਿਨਾਧਾ[੩] ॥**
**ਚਾਰਿ[੪] ਬਿਨਾਸੀ ਖਟਹਿ[੫] ਬਿਨਾਸੀ, ਇਕਿ ਸਾਧ ਬਚਨ ਨਿਹਚਲਾਧਾ ॥੨॥**
**ਰਾਜ ਬਿਨਾਸੀ ਤਾਮ ਬਿਨਾਸੀ, ਸਾਤਕੁ ਭੀ ਬੇਨਾਧਾ[੬] ॥**
**ਦ੍ਰਿਸਟਿਮਾਨ ਹੈ ਸਗਲ ਬਿਨਾਸੀ, ਇਕਿ ਸਾਧ ਬਚਨ ਆਗਾਧਾ ॥੩॥**

---

੧ ਦ੍ਰਿੜ੍ਹ ਕਰ ਕੇ ਪੱਲੇ ਬੰਨ੍ਹ ਲਿਆ ਹੈ। ੨ ਨਛੱਤ੍ਰ, ਤਾਰਾਗਣ। ੩ ਚਾਰ ਖਾਣੀਆਂ (ਅੰਡਜ, ਜੇਰਜ, ਉਤਭੁਜ, ਸ੍ਵੇਤਜ) ਨਾਸ਼ਵੰਤ ਹਨ। ੪ ਚਾਰ ਵੇਦ। ੫ ਛੇ ਸ਼ਾਸਤ੍ਰ।
੬ ਤ੍ਰਿੰਨ ਗੁਣ (ਰਜ, ਤਮ, ਸਤ) ਭੀ ਬਿਨਸਨਹਾਰ ਹਨ।

# ਸੰਤਾਨ ਲਈ ਸਿਖਯਾ

[੧੩੬੦] ਗਾਥਾ ਮਹਲਾ ੫ (੧੪)

**ਅਪਜਸੰ ਮਿਟੰਤ ਸਤ ਪੁਤ੍ਰਹ ॥**

ਗੁਰੁ ਪ੍ਰਤਾਪ ਸੂਰਜ, ਰੁੱਤ ੩, ਅੰਸੂ ੫੦

**ਸੁਤ ਬਰਜਹਿ ਨਹਿੰ ਥਿਰਹਿ ਕੁਸੰਗਤਿ।**
**ਤਿਮ ਤ੍ਰਿਯ ਕੋ ਰਖ ਬਰਜ ਕੁਪੰਗਤਿ। (੨੧)**

ਰੁੱਤ ੫, ਅੰਸੂ ੩੮

**ਸਿੱਖ ਸਿੱਖਣੀ ਮਿਲਿ ਬਹੈਂ ਚਰਚਾ ਕਰੈਂ ਅਪਾਰ।**
**ਭਜਨ[1] ਸਿਖਾਵੈਂ ਪੁੱਤ੍ਰ ਕੋ ਨਿਤ ਭਜਿ ਬਾਰੰ ਬਾਰੁ ॥੩੪॥**

# ਸੰਤੋਖ (ਸਬਰ)

[੧੮] ਸਿਰੀਰਾਗੁ ਮਹਲਾ ੧ (੧੨)

**ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥੧॥**

[੨੭੮] ਗਉੜੀ ਸੁਖਮਨੀ ਮਹਲਾ ੫ (੧੨)

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥**
**ਅਨਿਕ ਭੋਗ ਬਿਖਿਆ ਕੇ ਕਰੈ ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥**
**ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥**

[੪੬੭] ਵਾਰ ਆਸਾ ਮਹਲਾ ੧ (੭)

**ਸੇਵ ਕੀਤੀ ਸੰਤੋਖੀਈਂ, ਜਿਨ੍ਹੀ ਸਚੋ ਸਚੁ ਧਿਆਇਆ ॥**
**ਓਨ੍ਹੀ ਮੰਦੈ ਪੈਰੁ ਨ ਰਖਿਓ, ਕਰਿ ਸੁਕ੍ਰਿਤੁ ਧਰਮੁ ਕਮਾਇਆ ॥**

[੮੯੭] ਰਾਮਕਲੀ ਮਹਲਾ ੫ (੪੭)

**ਮਨਿ ਸੰਤੋਖੁ ਸਬਦਿ ਗੁਰ ਰਾਜੇ ॥ ਜਪਿ ਗੋਬਿੰਦੁ ਪੜਦੇ ਸਭਿ ਕਾਜੇ ॥੩॥**

[੧੩੭੯] ਸਲੋਕ ਫਰੀਦ

**ਰੁਖੀ[2] ਸੁਖੀ[3] ਖਾਇ ਕੈ ਠੰਢਾ ਪਾਣੀ ਜਪੀਉ ॥**
**ਫਰੀਦਾ ! ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**

[੧੩੮੪] ਸਲੋਕ-ਫਰੀਦ

**ਸਬਰੁ ਏਹੁ ਸੁਆਉ, ਜੇ ਤੂੰ ਬੰਦਾ ਦਿੜ੍ਹ ਕਰਹਿ ॥**
**ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ[4] ॥੧੧੭॥**

---

੧ ਭਜ ਧਾਤੁ ਸੇਵਨ ਅਰਥ ਵਿੱਚ ਹੈ। ਵਿਸ਼੍ਵ ਦੀ ਸੇਵਾ ਤੇ ਕਰਤਾਰ ਚਿੰਤਨ ਸੰਤਾਨ ਨੂੰ ਸਿਖਾਵੇ।
੨ ਸਲੂਣੇ ਤੋਂ ਬਿਨਾਂ। ੩ ਖੁਸ਼ਕ, ਘੀ ਬਿਨਾਂ। ੪ ਸਬਰ ਹੀ ਤੇਰੇ ਮਨੁੱਖ ਜਨਮ ਦਾ ਪ੍ਰਯੋਜਨ ਹੈ, ਹੇ ਬੰਦੇ! ਜੇ ਤੂੰ ਇਸ ਸ਼ੁਭ ਗੁਣ ਨੂੰ ਦ੍ਰਿੜ੍ਹ ਕਰੇਂ, ਤਾਂ ਤੂੰ ਮਹਾਨਦ (ਵਾਹਗੁਰੂ ਰੂਪ) ਹੋ ਜਾਵੇਂ, ਅਰ ਉਸ ਤੋਂ ਟੁੱਟ ਕੇ ਛੋਟਾ ਨਾਲਾ ਨਾ ਬਣੇਂ।

ਗਯਾਨ ਰਤਨਾਵਲੀ, ਟੀਕਾ ੨੭ਵੀਂ ਪੌੜੀ ਦਾ

**[1]ਮਹਾਰਾਜ ਦੇ[2] ਮਿਲਣ ਦੇ ਚਾਰ ਦੁਆਰੇ ਹੈਨ, ਪ੍ਰਿਥਮੇ [ਚਾਰ ਸਾਧਨ] ਸਤਸੰਗਤ ਹੈ। ਬਹੁੜੋ ਸਤਜ ਹੈ। ਤੀਸਰਾ ਸੰਤੋਖ ਹੈ ਅਤੇ ਚੌਥਾ ਸਮ ਦਮ[3] ਹੈ। ਅਤੀਤ ਹੋਵੇ ਭਾਵੇਂ ਗ੍ਰਿਹਸਤੀ ਹੋਵੇ, ਏਨਾਂ ਚਹੁੰ ਦੁਆਰਿਆਂ ਵਿਚ ਜੋ ਆਵੇਗਾ, ਸੋਈ ਗੁਰੂ[4] ਨੂੰ ਪਰਾਪਤ ਹੋਵੇਗਾ।**

ਗੁਰੁ ਪ੍ਰਤਾਪ ਸੂਰਜ, ਰਾਸਿ ੩, ਅੰਸੂ ੩੮

**[5]ਬਿਨ ਸੰਤੋਖ ਉਰ ਸੁਖ ਕਹਾਂ ? ਤਪ[6] ਬਿਨਾਂ ਨ ਰਾਜੁ।**
**ਗਯਾਨ ਕਹਾਂ ਬਿਨ ਸਤਿਗੁਰੂ ? ਸ਼ੋਭਾ ਬਿਨ ਲਾਜੁ॥੮॥**

## ਸੰਧਿਆ (ਸੰਧਯਾ)

**ਹਿੰਦੂ ਮੱਤ ਦੇ "ਆਨ੍ਹਿਕ ਤੱਤ੍ਵ" ਅਨੁਸਾਰ ਸੂਰਯ ਨਿਕਲਣ ਤੋਂ ਸੱਠ ਪਲ (ਇਕ ਘੜੀ) ਪਹਿਲਾਂ ਅਤੇ ਸੱਠ ਪਲ ਸੂਰਯ ਨਿਕਲਣ ਪਿੱਛੋਂ ਅਰ ਸੂਰਯ ਦੀ ਟਿੱਕੀ ਡੁੱਬਣ ਤੋਂ ਸੱਠ ਪਲ ਪਹਿਲਾਂ ਅਤੇ ਸੱਠ ਪਲ ਟਿੱਕੀ ਡੁੱਬਣ ਪਿੱਛੋਂ; ਇਹ ਦੋ ਦੋ ਘੜੀਆਂ ਦਾ ਵੇਲਾ ਸੰਧਯਾ ਕਾਲ ਹੈ, ਸਵੇਰ ਦੀ ਪ੍ਰਾਤਃ ਸੰਧਯਾ ਅਤੇ ਸੰਝ ਦੀ ਸਾਯੰ ਸੰਧਯਾ ਅਖਵਾਉਂਦੀ ਹੈ, ਦੋਪਹਰ ਵੇਲੇ ਦਾ (ਅਰਥਾਤ ਬਾਰਾਂ ਵੱਜਣ ਤੋਂ ੨੨ ਮਿੰਟ ਪਹਿਲਾਂ ਅਤੇ ੨੨ ਮਿੰਟ ਪਿੱਛੋਂ ਦਾ) ਸਮਾਂ ਭੀ ਸੰਧਯਾ ਕਾਲ ਹੈ, ਜਿਸ ਦੀ ਮਧਯਾਨ ਸੰਧਯਾ ਸੰਗਯਾ ਹੈ।**

**ਸਵੇਰ ਦੀ ਸੰਧਯਾ ਪੂਰਬ ਵੱਲ ਮੁੱਖ ਰੱਖ ਕੇ ਮਧਯਾਨ ਦੀ ਉਤਰ ਮੁੱਖ ਕਰ ਕੇ, ਸੰਝ ਦੀ ਪੱਛਮ ਉੱਤਰ ਦੀ ਕੋਣ ਵੱਲ ਮੁੱਖ ਕਰ ਕੇ ਕਰਨੀ ਚਾਹੀਏ, ਸੰਧਯਾ ਕਰਨ ਵੇਲੇ ਗਾਯਤ੍ਰੀ ਜਪ, ਸੂਰਯ, ਦੇਵ ਆਦਿ ਨੂੰ ਤਰਪਣ ਅਤੇ ਪ੍ਰਾਣਾਯਾਮ [ਗਾਯਤ੍ਰੀ] ਕਰਨਾ ਜ਼ਰੂਰੀ ਹੈ, ਦ੍ਵਿਜਾਤੀਆਂ ਦੇ ਨਿੱਤ ਕਰਮ ਵਿੱਚ ਸੰਧਯਾ ਉਪਾਸਨਾ ਪ੍ਰਧਾਨ ਕਰਮ ਹੈ, ਦ੍ਵਾਦਸੀ, ਅਮਾਵਸ, ਪੂਰਨਮਾਸ਼ੀ, ਸੰਕ੍ਰਾਂਤਿ ਅਤੇ ਸ਼੍ਰਾਧ ਦੇ ਦਿਨ ਸੰਝ ਵੇਲੇ ਦੀ ਸੰਧਯਾ ਦਾ ਤਯਾਗ ਕਰਨਾ ਵਿਧਾਨ ਕੀਤਾ ਹੈ।**

**ਸਿੱਖ ਧਰਮ ਵਿੱਚ ਅੰਮ੍ਰਿਤ ਵੇਲੇ, ਸੰਝ ਵੇਲੇ ਅਤੇ ਸੌਣ ਦੇ ਸਮੇਂ ਕਰਤਾਰ ਨਾਲ ਮਨ ਦੀ ਲਿਵ ਲਾ ਕੇ ਗੁਰੁਬਾਣੀ ਦਾ ਵਿਚਾਰ ਸਹਿਤ ਪਾਠ ਕਰਨਾ ਨਿੱਤਨੇਮ ਹੈ, ਅਰ ਕਿਸੇ ਖਾਸ ਦਿਸ਼ਾ ਵੱਲ ਮੁੱਖ ਕਰਨ ਦੀ ਲੋੜ ਨਹੀਂ।**

[੫੫੩] ਸਲੋਕ ਮਃ ੩, ਵਾਰ ਬਿਹਾਗੜਾ (੧੩)

**ਏਹਾ ਸੰਧਿਆ ਪਰਵਾਣੁ ਹੈ, ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ॥**
**ਹਰਿ ਸਿਉ ਪ੍ਰੀਤਿ ਊਪਜੈ, ਮਾਇਆ ਮੋਹੁ ਜਲਾਵੈ॥**

---

੧ ਸਿੱਧਾਂ ਨੂੰ ਗੁਰੂ ਨਾਨਕ ਸਾਹਿਬ ਦਾ ਉਪਦੇਸ਼। ੨ ਕਰਤਾਰ ਦੇ। ੩ ਮਨ ਅਤੇ ਇੰਦ੍ਰੀਆਂ ਨੂੰ ਵਿਸ਼ਯ ਵਿਕਾਰਾਂ ਤੋਂ ਵਰਜ ਕੇ ਰੱਖਣਾ। ੪ ਵਾਹਗੁਰੂ ਨੂੰ। ੫ ਗੁਰੂ ਅੰਗਦ ਸਾਹਿਬ ਦੇ ਪੁੱਤਰ ਬਾਬਾ ਦਾਤੂ ਜੀ ਆਪਣੀ ਕਰਤੂਤ 'ਤੇ ਪਛਤਾਉਂਦੇ ਹੋਏ, ਗੁਰੂ ਅਰਜਨ ਦੇਵ ਜੀ ਨਾਲ ਜ਼ਿਕਰ ਕਰਦੇ ਹਨ। ੬ ਕਠਿਨ ਸਾਧਨ।

**ਗੁਰ ਪਰਸਾਦੀ ਦੁਬਿਧਾ ਮਰੈ, ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ॥**
**ਨਾਨਕ, ਸੰਧਿਆ ਕਰੈ, ਮਨਮੁਖੀ, ਜੀਉ ਨ ਟਿਕੈ, ਮਰਿ ਜੰਮੈ ਹੋਇ ਖੁਆਰੁ ॥੧॥**

[੬੦੩] ਸੋਰਠਿ ਮਹਲਾ ੩ (੧੦)

**ਸੰਧਿਆ ਤਰਪਣੁ[੧] ਕਰਹਿ ਗਾਇਤ੍ਰੀ[੨], ਬਿਨੁ ਬੂਝੇ ਦੁਖੁ ਪਾਇਆ[੩] ॥੨॥**

## ਸੰਨਿਆਸ—ਸੰਨਯਾਸ—ਸੰਨਯਾਸੀ

**ਕੁਟੰਬ, ਧਨ ਪਦਾਰਥ ਅਤੇ ਵਿਹਾਰ ਛੱਡ ਦੇਣ ਦਾ ਨਾਉਂ ਸੰਨਯਾਸ ਨਹੀਂ, ਹੇਠ ਲਿਖੇ ਸ਼ਬਦਾਂ 'ਤੇ ਅਮਲ ਕਰਨ ਵਾਲਾ ਹੀ ਸੰਨਯਾਸੀ ਹੈ ।**

[੧੦੧੩] ਮਾਰੂ ਅਸਟਪਦੀ ਮਹਲਾ ੧ (੭)

**ਸੋ ਸੰਨਿਆਸੀ ਜੋ ਸਤਿਗੁਰ ਸੇਵੈ, ਵਿਚਹੁ ਆਪੁ ਗਵਾਏ[੪] ॥**
**ਛਾਦਨ ਭੋਜਨ ਕੀ ਆਸ ਨ ਕਰਈ, ਅਚਿੰਤੁ[੫] ਮਿਲੈ ਸੋ ਪਾਏ ॥**

[੭੦੯] ਸ਼ਬਦ ਹਜ਼ਾਰੇ, ਪਾਤਸ਼ਾਹੀ ੧੦

**ਰੇ ਮਨ ! ਐਸੋ ਕਰ ਸੰਨਿਆਸਾ ॥**
**ਬਨ ਸੇ ਸਦਨ ਸਬੈ ਕਰਿ ਸਮਝਹੁ, ਮਨ ਹੀ ਮਾਹਿ ਉਦਾਸਾ ॥੧॥ ਰਹਾਉ ॥**
**ਜਤ[੬] ਕੀ ਜਟਾ, ਜੋਗ[੭] ਕੋ ਮੱਜਨੁ[੮] ਨੇਮ[੯] ਕੇ ਨਖਨ ਬਢਾਓ ॥**
**ਗਿਆਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ ॥੧॥**
**ਅਲਪ ਅਹਾਰ, ਸੁਲਪ[੧੦] ਸੀ ਨਿੰਦ੍ਰਾ ਦਯਾ ਛਿਮਾ ਤਨ[੧੧] ਪ੍ਰੀਤਿ ॥**
**ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤਿ[੧੨] ॥੨॥**
**ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸੋ ਲਯਾਵੈ ॥**
**ਤਬ ਹੀ ਆਤਮ ਤਤ ਕੋ ਦਰਸੇ, ਪਰਮ ਪੁਰਖ ਕਹ[੧੩] ਪਾਵੈ ॥੩॥**

---

੧ ਪਿਤਰ ਅਤੇ ਦੇਵਤਿਆਂ ਨੂੰ ਜਲ ਦੇ ਕੇ ਤ੍ਰਿਪਤ ਕਰਨਾ ਤਰਪਨ ਆਖੀਦਾ ਹੈ । [ਤਰਪਣ]
੨ 'तत्सवितुर्वरेण्यं भर्गो देवस्य धी महि, धियो योनः प्रचोदयात् ।'
"ਤਤਸਵਿਤੁ ਵਰਰੇਣਯੰ ਭਰਗੋ ਦੇਵਸਯ ਧੀ ਮਹਿ, ਧਿਯੋ ਯੋਨਃ ਪ੍ਰਚੋਦਯਾਤ੍ ।"
ਇਸ ਦਾ ਅਰਥ ਹੈ—ਜੋ ਸੂਰਜ ਦੇਵਤਾ ਸਭ ਨੂੰ ਜਿਵਾਉਂਦਾ ਹੈ, ਦੁੱਖਾਂ ਤੋਂ ਛੁਡਾਉਂਦਾ ਹੈ, ਪ੍ਰਕਾਸ਼ ਰੂਪ ਹੈ, ਬੇਨਤੀ ਕਰਨ ਯੋਗ ਹੈ, ਪਾਪ ਨਾਸ਼ਕ ਹੈ, ਜੋ ਅਸਾਡੀਆਂ ਬੁੱਧਾਂ ਨੂੰ ਪ੍ਰੇਰਦਾ ਹੈ, ਉਸ ਦਾ ਅਸੀਂ ਧਿਆਨ ਕਰਦੇ ਹਾਂ ।
੩ ਇਹ ਸਮਝੇ ਬਿਨਾਂ ਕਿ ਕਰਤਾਰ ਦੀ ਥਾਂ, ਕੀਤਿਆਂ ਦੀ ਉਪਾਸ਼ਨਾ ਅਯੋਗ ਹੈ ।
੪ 'ਮੈਂ ਤਿਆਗੀ ਹਾਂ' ਇਹ ਹੋਮੈ ਭੀ ਛੱਡ ਦੇਵੇ ।
੫ ਨਿਰਿਛਿਤ, ਨਿਰਯਤਨ ।
੬ ਆਪਣੀ ਇਸਤਰੀ ਤੋਂ ਛੁੱਟ ਹੋਰ ਦਾ ਸੰਗ ਨਾ ਕਰਨਾ ।
੭ ਚਿਤ ਬ੍ਰਿਤੀ ਨੂੰ ਰੋਕ ਕੇ ਵਾਹਗੁਰੂ ਪ੍ਰਾਯਣ ਕਰਨਾ । ੮ ਸ਼ਨਾਨ ।
੯ ਸ਼ੁਭ ਕਰਮਾਂ ਲਈ ਦ੍ਰਿੜ੍ਹ ਨਿਯਮ ਧਾਰਨਾ । ੧੦ ਥੋੜ੍ਹੀ, ਸੁਲਪ । ੧੧ ਸਾਥ, ਨਾਲ ।
੧੨ ਪਰ੍ਹੇ, ਤ੍ਰਿਗੁਣ ਅਤੀਤ ਪਦ ਦਾ ਅਰਥ ਹੈ ਕਿ ਤ੍ਰਿਗੁਣਾਤਮਕ ਮਾਇਆ ਦੇ ਅਸਰ ਤੋਂ ਮਨ ਨੂੰ ਨਿਰਲੇਪ ਰੱਖਣਾ । ੧੩ ਪਾਰਬ੍ਰਹਮ ਨੂੰ ।

ਭਾਈ ਗੁਰਦਾਸ, ਵਾਰ ੧

**ਭਈ ਗਿਲਾਨਿ[੧] ਜਗਤ੍ਰਿ ਵਿਚਿ, ਚਾਰਿ ਵਰਨਿ ਆਸ੍ਰਮ[੨] ਉਪਾਏ।**
**ਦਸਿ ਨਾਮਿ ਸੰਨਿਆਸੀਆ[੩], ਜੋਗੀ ਬਾਰਹ ਪੰਥਿ ਚਲਾਏ[੪]।**
**ਜੰਗਮ ਅਤੇ ਸਰੇਵੜੇ, ਦਗੇ[੫] ਦਿਗੰਬਰਿ ਵਾਦਿ ਕਰਾਏ।**
**ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ[੬]।**
**ਖਟੁ ਦਰਸਨ[੭] ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ[੮] ਰਲਾਏ।**
**ਤੰਤ ਮੰਤ[੯] ਰਾਸਾਇਣਾ ਕਰਾਮਾਤਿ ਕਾਲਖਿ[੧੦] ਲਪਟਾਏ।**
**ਇਕਸਿ ਤੇ ਬਹੁ ਰੂਪਿ ਕਰਿ ਰੂਪਿ ਕੁਰੂਪੀ ਘਣੇ ਦਿਖਾਏ।**
**ਕਲਿਜੁਗਿ ਅੰਦਰਿ ਭਰਮਿ ਭੁਲਾਏ ॥੧੯॥**

ਕਬਿੱਤ—ਭਾਈ ਗੁਰਦਾਸ

**ਨਿਹਕਾਮ ਨਿਹਕ੍ਰੋਧ ਨਿਰਲੋਭ ਨਿਰਮੋਹ,**
**ਨਿਹਮੇਵ ਨਿਹਟੇਵ[੧੧] ਨਿਰਦੋਖ ਵਾਸੀ ਹੈ[੧੨]।**
**ਨਿਰਲੇਪ ਨਿਰਬਾਨ[੧੩] ਨਿਰਮਲ ਨਿਰਵੈਰ,**
**ਨਿਰਬਿਘਨਾਇ ਨਿਰਾਲੰਬ[੧੪] ਅਬਿਨਾਸੀ ਹੈ।**
**ਨਿਰਾਹਾਰ ਨਿਰਾਧਾਰ ਨਿਰੰਕਾਰ ਨਿਰਬਿਕਾਰ,**
**ਨਿਹਚਲ ਨਿਹਭ੍ਰਾਂਤਿ ਨਿਰਭੈ ਨਿਰਾਸੀ ਹੈ।**
**ਨਿਹਕਰਮ ਨਿਹਭਰਮ ਨਿਹਸਰਮ[੧੫] ਨਿਹਸੁਆਦ,**
**ਨਿਰਬਿਵਾਦ ਨਿਰੰਜਨ ਸੁਨਿ ਮੈ ਸੰਨਿਆਸੀ ਹੈ[੧੬] ॥੧੬੮॥**

---

੧ ਆਪਸ ਵਿੱਚ ਇਕ ਤੋਂ ਦੂਜੇ ਨੂੰ ਗਿਲਾਨੀ। ਇਸੇ ਗਿਲਾਨੀ ਨੇ ਸਾਡੀ ਸਭ ਦੇਸ਼ਾਂ ਤੋਂ ਗਿਲਾਨੀ ਕਰਵਾਈ ਹੈ।

੨ ਬ੍ਰਹਮਚਰਯ, ਗ੍ਰਿਹਸਥ, ਵਾਣਪ੍ਰਸ਼ਥ, ਸੰਨਯਸਤ। [ਚਾਰ ਆਸ਼ਰਮ]

੩ ੧. ਤੀਰਥ, ੨. ਆਸ਼ਰਮ, ੩. ਬਣ, ੪. ਆਰੰਨਯ, ੫. ਗਿਰਿ, ੬. ਪਰਬਤ, ੭. ਸਾਗਰ, ੮. ਸਰਸ੍ਵਤੀ, ੯. ਭਾਰਤੀ, ੧੦. ਪੁਰੀ। [ਦਸ ਨਾਮ ਸੰਨਿਆਸੀ]

੪ ੧. ਹੇਤੁ ਪੰਥ, ੨. ਪਾਵ ਪੰਥ, ੩. ਆਈ ਪੰਥ, ੪. ਗੰਮਯ ਪੰਥ, ੫. ਪਾਗਲ ਪੰਥ, ੬. ਗੋਪਾਲ ਪੰਥ, ੭. ਕੰਥੜੀ ਪੰਥ, ੮. ਬਨ ਪੰਥ, ੯. ਧ੍ਵਜ ਪੰਥ, ੧੦ ਚੋਲੀ ਪੰਥ [ਬਾਰਾਂ ਪੰਥ ਯੋਗੀ] ੧੧. ਰਾਵਲ ਪੰਥ, ੧੨. ਦਾਸ ਪੰਥ।

੫ ਚਕ੍ਰਾਂਕਿਤ ਵੈਸ਼ਨਵ, ਸੰਖ ਚੱਕ੍ਰ ਦਾ ਛਾਪਾ ਜਿਨ੍ਹਾਂ ਦੇ ਬਦਨ ਪੁਰ ਹੈ।

੬ ਸ਼ਾਸਤ੍ਰ, ਵੇਦ, ਪੁਰਾਣ ਅਤੇ ਸਿੰਮ੍ਰਤੀਆਂ ਦਾ ਪਰਸਪਰ ਵਿਰੋਧ ਹੋਣ ਕਰਕੇ ਉਨ੍ਹਾਂ ਦੇ ਸ਼ਰਧਾਲੂ ਆਪ-ਵਿਚੀ ਝਗੜੇ ਕਰਦੇ ਹਨ। ਮਨੂ ਲਿਖਦਾ ਹੈ—ਰਿਗਵੇਦ ਦੇਵਤਿਆਂ ਦਾ ਹੈ, ਯਜੁਰ ਵੇਦ ਆਦਮੀਆਂ ਦਾ ਹੈ, ਅਰ ਸ਼ਾਮਵੇਦ ਪਿਤਰਾਂ ਦਾ ਹੈ, ਇਸ ਲਈ ਉਸ ਦੀ ਧੁਨੀ ਅਪਵਿੱਤ੍ਰ ਹੈ। (ਅਧ੍ਯਾਯ ੪, ਸ: ੧੨੪)

੭ ੧. ਸਾਂਖ੍ਯ, ੨. ਪਾਤੰਜਲ, ੩. ਨ੍ਯਾਯ, ੪. ਵੈਸ਼ੇਸ਼ਿਕ, ੫. ਮੀਮਾਂਸਾ, ੬. ਵੇਦਾਂਤ।

੮ ਅਨੇਕ ਪਾਖੰਡ। ੯ ਤੰਤਰ ਮੰਤਰ।

੧੦ ਕਲੰਕ ਰੂਪ (ਨਿੰਦਿਤ) ਕਰਮ। ੧੧ ਖੋਟੇ ਸੁਭਾਵ ਤੋਂ ਬਿਨਾਂ।

੧੨ ਨਿਰਦੋਸ਼ ਸਥਾਨ ਦਾ ਵਾਸੀ, ਅਰਥਾਤ ਕੁਸੰਗ ਦਾ ਤਿਆਗੀ। ੧੩ ਅਡੋਲ।

੧੪ ਬਿਨਾਂ ਅਕਾਲ ਕਿਸੇ ਨੂੰ ਆਪਣਾ ਆਸਰਾ ਨਾ ਮੰਨਣ ਵਾਲਾ।

੧੫ ਲੋਕ ਲਾਜ ਦਾ ਤਿਆਗੀ, ਅਥਵਾ ਅਣਥੱਕ। ੧੬ ਸਤਿਗੁਰੂ ਦਾ ਸਿੱਖ ਅੱਗੇ ਹੀ ਸੰਨਿਆਸੀ ਹੈ।

# ਸੰਪਦਾ ਅਤੇ ਬਿਪਤਾ (ਵਿਪੱਤੀ)

[੧੯੭] ਗਉੜੀ ਮਹਲਾ ੫ (੧੫੮)

**ਬਿਪਤਿ[1] ਤਹਾ ਜਹਾ ਹਰਿ ਸਿਮਰਨੁ ਨਾਹੀ॥**
**ਕੋਟਿ ਅਨੰਦ ਜਹ ਹਰਿ ਗੁਨ ਗਾਹੀ॥੧॥**

[੩੩੭] ਗਉੜੀ ਕਬੀਰ (੬੩)

**ਸੰਪੈ ਦੇਖਿ ਨ ਹਰਖੀਐ, ਬਿਪਤਿ ਦੇਖਿ ਨ ਰੋਇ॥**
**ਜਿਉ ਸੰਪੈ ਤਿਉ ਬਿਪਤਿ ਹੈ ਬਿਧ[2] ਨੇ ਰਚਿਆ ਸੋ ਹੋਇ॥੩॥**

[੭੦੨] ਜੈਤਸਰੀ ਮਹਲਾ ੫ (੧੩)

**ਹਰਿ ਜਨ, ਸਿਮਰਹੁ ਹਿਰਦੈ ਰਾਮ॥**
**ਹਰਿ ਜਨ ਕਉ ਅਪਦਾ ਨਿਕਟਿ ਨ ਆਵੈ, ਪੂਰਨ ਦਾਸ ਕੇ ਕਾਮ॥੧॥ ਰਹਾਉ॥**
**ਕੋਟਿ ਬਿਘਨ ਬਿਨਸਹਿ ਹਰਿ ਸੇਵਾ ਨਿਹਚਲੁ ਗੋਵਿਦ ਧਾਮ॥**
**ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ[3]॥੧॥**
**ਤਜਿ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਮ॥**
**ਚਰਨ ਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸਰਾਮ॥੨॥**

[੭੪੨] ਸੂਹੀ ਮਹਲਾ ੫ (੨੮)

**ਸੋਗ ਰੋਗ ਬਿਪਤਿ ਅਤਿ ਭਾਰੀ॥ ਦੂਰਿ ਭਈ ਜਪਿ ਨਾਮੁ ਮੁਰਾਰੀ॥੩॥**

[੯੨੬] ਰਾਮਕਲੀ ਛੰਤ, ਮਹਲਾ ੫ (੪)

**ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ॥**
**ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਰਾਮ॥੧॥**

# ਸ਼ੁੱਧਾ ਪੂਰਕ

**[ਤਾਂਤ੍ਰਿਕ] ਤੰਤ੍ਰ ਸ਼ਾਸਤ੍ਰਾਂ ਦੀ ਨਕਲ ਕਰ ਕੇ ਕਿਸੇ ਤਾਂਤ੍ਰਿਕ ਸਿੱਖ ਦਾ ਗੁਰੂ ਸਾਹਿਬ ਦੇ ਨਾਮ ਤੋਂ ਲਿਖਿਆ ਗ੍ਰੰਥ, ਜਿਸ ਦਾ ਸੰਖੇਪ ਹਾਲ ਇਹ ਹੈ—**

**ਭਾਈ ਨੰਦ ਲਾਲ ਨੇ ਪ੍ਰਸ਼ਨ ਕੀਤਾ ਕਿ ਮੰਤ੍ਰ ਜੰਤ੍ਰ ਅਧੋਗਤੀ ਨੂੰ ਲੈ ਜਾਂਦੇ ਹਨ, ਆਪ ਸਿੱਖਾਂ ਲਈ ਕੋਈ ਅਜੇਹੀ ਜੁਗਤਿ ਦੱਸੋ, ਜੋ ਕਾਮਨਾ ਭੀ ਪੂਰੀ ਕਰੇ ਅਤੇ ਮੁਕਤਿ ਭੀ ਹੋਵੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ ਕਿ ਗੁਰਬਾਣੀ ਮਹਾ ਮੰਤ੍ਰ ਹੈ, ਇਹ ਦੋਵੇਂ ਕਾਰਜ ਸਾਰਦੀ ਹੈ। ✲ ✲ ✲**

---

੧ ਵਿੱਪਤਿ, ਮੁਸੀਬਤ। ੨ ਵਿਧਾਤਾ (ਕਰਤਾਰ) ਨੇ। ੩ ਯਮ।

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥

ਇਸ ਪੌੜੀ ਦਾ ਪਾਠ ਐਤਵਾਰ ਤੋਂ ਨਿੱਤ ੧੦੦ ਕਰਨਾ। ਇਕ ਲੱਖ ਪਾਠ ਤੋਂ ਸੰਪਦਾ ਵਧੇ ਅਤੇ ਰਾਜ ਪੁੱਤ੍ਰੀ ਵਿਵਾਹੇ ।

'ਸਾਚਾ ਸਾਹਿਬੁ ਸਾਚੁ ਨਾਇ ॥' ਇਸ ਪੌੜੀ ਦਾ ਪਾਠ ਮੰਗਲਵਾਰ ਤੋਂ ਅਰੰਭੇ, ੨੫ ਦਿਨਾਂ ਵਿੱਚ ੨੫ ਸੌ ਕਰੇ। ਝਗੜਾ ਜੀਤੇ ਮਜਲਸ ਵਿੱਚ ਫਤਹ ਹੋਵੇ।

'ਸੁਣਿਐ ਸਤੁ ਸੰਤੋਖੁ ਗਿਆਨੁ ॥' ਸੋਮਵਾਰ ਤੋਂ ਪ੍ਰਾਤਾਕਾਲ ੧੧ ਹਜ਼ਾਰ ੯੧ ਦਿਨਾਂ ਵਿੱਚ ਕਰੇ, ਰਾਜਾ ਅਤੇ ਰਾਣੀ ਵਸਿ ਹੋਇ ।

'ਮੰਨੇ ਕੀ ਗਤਿ ਕਹੀ ਨ ਜਾਇ ॥' ਇਸ ਪੌੜੀ ਦਾ ੨੧ ਹਜ਼ਾਰ ਪਾਠ ਸੋਮਵਾਰ ਤੋਂ ਆਰੰਭ ਕਰ ਕੇ ੨੧ ਦਿਨਾਂ ਵਿੱਚ ਸਮਾਪਤ ਕਰੇ, ਗ੍ਰਹਿ ਪੀੜਾ ਮਿਟੇ। ੭੦ ਹਜ਼ਾਰ ੭੦ ਦਿਨਾਂ ਵਿੱਚ ਕਰੇ, ਤਾਂ ਸੁੰਦਰ ਇਸਤਰੀ ਪ੍ਰਾਪਤ ਹੋਵੇ।

'ਪੰਚ ਪਰਵਾਣੁ ਪੰਚ ਪਰਧਾਨ ॥' ਇਹ ਪੌੜੀ ਸੋਮਵਾਰ ਤੋਂ ੧੦ ਹਜ਼ਾਰ ੧੦ ਦਿਨਾਂ ਵਿੱਚ ਜਪੇ, ਅਧਰੰਗ ਆਦਿ ਰੋਗ ਦੇਹ ਤੋਂ ਜਾਣ ਅਤੇ ਕੁਸ਼ਟ ਦੂਰ ਹੋਵੇ ਮੰਤਰੀ ਪਦ ਕੋ ਪਾਵੇ, ਵਿਖਯਾਤ ਹੋਵੇ ।

'ਪਾਤਾਲਾ ਪਾਤਾਲ ਲਖ ॥' ਇਸ ਦਾ ਬੁੱਧਵਾਰ ਤੋਂ ਪਾਠ ਆਰੰਭੇ, ੨੧ ਦਿਨਾਂ ਵਿੱਚ ੨੧ ਹਜ਼ਾਰ ਜਪੇ, ਤਲਵਾਰ ਪਾਸ ਰੱਖੇ, ਸੱਤ ਖੂਹਾਂ ਦਾ ਪਾਣੀ ਮੰਤ੍ਰ ਕੇ ਪਿਆਵੇ ਅਰ ਇਸਤਰੀ ਨੂੰ ਨੁਵਾਵੇ ਗਰਭ ਹੋਵੇ ।

ਮੋਤੀ ਤ ਮੰਦਰ ਊਸਰਹਿ...ਸਿਰੀਰਾਗੁ ਮਹਲਾ ੧

ਇਹ ਸ਼ਬਦ ਐਤਵਾਰ ਪਹਰ ਦਿਨ ਚੜ੍ਹੇ ਆਰੰਭ ਕਰਨਾ, ਮੰਦਰਿ ਦੀ ਉਸਾਰੀ ਤੇ ਇਕ ਲੱਖ, ਸੌਦਾਗਰੀ ਲਈ ਇਕ ਹਜ਼ਾਰ, ਖੇਤੀ ਬੀਜਣ ਵਾਸਤੇ ਸੌ ਪਾਠ ਕਰਨਾ। ... ... ... ... ...

ਆਪੇ ਪਾਵਕੁ ਆਪੇ ਪਵਨਾ ॥ ਗਉੜੀ ਕਬੀਰ

ਇਹ ਸ਼ਬਦ ੨੧ ਵਾਰ ਪੜ੍ਹਨਾ, ਅੱਗ ਲੱਗੀ ਬੁਝ ਜਾਵੇ ।

ਅਰੜਾਵੈ ਬਿਲਲਾਵੈ ਨਿੰਦਕੁ...ਆਸਾ ਮਹਲਾ ੫ ॥

ਮੰਗਲਵਾਰ ਤ੍ਰਯੋਦਸੀ ਤਿਥਿ ਤੋਂ ਆਰੰਭੇ, ੨੧ ਹਜ਼ਾਰ ਪਾਠ ੪੨ ਦਿਨਾਂ ਵਿੱਚ ਕਰੇ । ੪੨ ਸਿੱਖਾਂ ਨੂੰ ਦੁੱਧ ਪਰਾਉਂਠੇ ਆਰੰਭ ਸਮੇਂ, ਵਿਚਕਾਰ ਅਤੇ ਭੋਗ ਸਮੇਂ ਛਕਾਵੇ। ਨਿੰਦਕ ਦਾ ਨਾਸ਼ ਹੋਵੇ, ਗੁਪਤ ਜਪੇ ਤਾਂ ਨਿੰਦਕ ਦਾ ਪੁੱਤਰ ਇਸਤਰੀ ਨਾਸ਼ ਹੋਵਨ। ... ... ...

ਵਿਚਾਰਵਾਨ ਗੁਰੁਸਿੱਖ, ਤਾਂਤ੍ਰਿਕ ਪ੍ਰਪੰਚੀਆਂ ਦੇ ਦੱਸੇ ਹੋਏ ਸ਼ਬਦਾਂ ਦੇ ਜਪ ਅਤੇ ਫਲ ਪੜ੍ਹ ਕੇ, ਫੇਰ ਗੁਰੁਬਾਣੀ ਦੇ ਭਾਵ ਵੱਲ ਵਿਚਾਰ ਕਰਨ, ਤਾਂ ਆਪ ਹੀ ਪਤਾ ਲੱਗ ਜਾਂਦਾ ਹੈ ਕਿ ਇਹ ਗ੍ਰੰਥ ਕਿਤਨਾ ਗੁਰੁਮਤ ਤੋਂ ਦੂਰ ਲੈ ਜਾਣ ਵਾਲਾ ਹੈ, ਇਸ ਪ੍ਰਪੰਚ ਨੂੰ ਚੰਗੀ ਤਰ੍ਹਾਂ ਸਮਝਣ ਲਈ ਦੇਖੋ, ਮੰਤ੍ਰ, ਜੰਤ੍ਰ, ਤੰਤ੍ਰ।

## ਸ੍ਵ-ਸਤਕਾਰ—ਸ੍ਵ-ਸਨਮਾਨ

ਸ੍ਵ-ਸਤਕਾਰ (Self-respect) ਦੀ ਗਿਣਤੀ ਅਹੰਕਾਰ ਅਥਵਾ ਮਾਨ ਵਿੱਚ ਨਹੀਂ ਹੈ। ਸ੍ਵ-ਸਨਮਾਨ ਇਕ ਖਾਸ ਗੁਣ ਹੈ, ਜਿਸ ਬਿਨਾਂ ਸ੍ਵ-ਵਿਸ਼੍ਵਾਸ (Self reliance) ਉਤਪੰਨ [ਸ੍ਵ-ਵਿਸ਼ਵਾਸ] ਨਹੀਂ ਹੋ ਸਕਦਾ। ਇਸੇ ਬਾਬਤ ਗੁਰੁਵਾਕ ਹੈ—

'ਆਪੁ ਪਛਾਣੈ ਸੋ ਸਭਿ ਗੁਣ ਜਾਣੈ[1] ॥'

ਇਸੇ ਦਾ ਨਉਂ 'ਨਿਜਪਦ' ਹੈ।

ਸ੍ਵ-ਸਨਮਾਨ ਵਾਲੇ ਗੁਰਮੁਖਾਂ ਨੇ ਹੀ ਅਨੇਕ ਕਸ਼ਟ ਸਹਾਰ ਕੇ ਭੀ ਸ੍ਵ-ਧਰਮ ਨਹੀਂ ਤਿਆਗਿਆ, ਇਸੇ ਗੁਣ ਦੇ ਧਾਰਨ ਕਰਨ ਵਾਲਿਆਂ ਨੇ ਹੀ ਵਿਕਾਰਾਂ ਦੇ ਅਧੀਨ ਹੋ ਕੇ ਆਪਣਾ ਆਪ ਨੀਂਵਾਂ ਨਹੀਂ ਕੀਤਾ। ਸ੍ਵ-ਸਤਕਾਰ ਵਾਲੇ ਹੀ ਲਾਲਚ ਵਸਿ ਹੋ ਕੇ ਦਯਾਨਤਦਾਰੀ ਨਹੀਂ ਤਿਆਗ ਸਕਦੇ, ਉਹ ਜਾਣਦੇ ਹਨ ਕਿ ਮਨੁੱਖ ਪਦਵੀ, ਗੁਰਸਿੱਖੀ, ਦੇਸ਼ ਭਗਤੀ ਆਦਿਕ ਸਾਰੇ ਹੀ ਸ੍ਵ-ਸਤਕਾਰ ਦੇ ਆਸ਼੍ਰਯ ਹਨ।

ਸ੍ਵ-ਸਤਕਾਰ ਵਾਲੇ ਜੂਠੇ ਭਾਂਡੇ ਮਾਂਜ ਕੇ, ਸੰਗਤਿ ਦੇ ਜੋੜੇ ਸਾਫ਼ ਕਰ ਕੇ, ਪੱਖਾ ਝੱਲ ਕੇ, ਪਾਣੀ ਢੋ ਕੇ ਆਪਣਾ ਸਤਿਕਾਰ ਅਧਿਕ ਕਰਦੇ ਹਨ, ਜਿਨ੍ਹਾਂ ਦੇ ਮੁਕਾਬਲੇ ਅਹੰਕਾਰੀ, ਅਗਯਾਨੀ ਅਤੇ ਵਿਕਾਰੀ ਲੋਕ ਉੱਚ ਸਿੰਘਾਸਨਾਂ 'ਤੇ ਬੈਠ ਕੇ ਵੀ ਇਸ ਸ਼ੁਭ ਗੁਣ ਤੋਂ ਖਾਲੀ ਰਹਿੰਦੇ ਹਨ।

✡ ✡ ✡

## ਸ੍ਵਤੰਤ੍ਰਤਾ

ਸ੍ਵ (ਆਪਣਾ) ਤੰਤ੍ਰਤਾ (ਵਸ਼ਿਕਾਰ) ਆਪਣਾ ਨਿਰਵਾਹ, ਆਪਣਾ ਆਚਰਣ, ਆਪਣਾ ਕਾਰ-ਵਿਹਾਰ, ਕਿਸੇ ਦੇ ਅਧੀਨ ਨਾ ਰੱਖਣਾ, ਕਿੰਤੂ ਸਭ 'ਤੇ ਆਪਣਾ ਵਸ਼ਿਕਾਰ ਹੋਣਾ ਸ੍ਵਤੰਤ੍ਰਤਾ ਹੈ।

ਸ੍ਵਤੰਤ੍ਰਤਾ ਦੋ ਪ੍ਰਕਾਰ ਦੀ ਹੈ, ਇਕ ਆਤਮਿਕ, ਦੂਜੀ ਸਾਂਸਾਰਿਕ। ਆਤਮਿਕ ਸ੍ਵਤੰਤ੍ਰਤਾ ਭ੍ਰਮ ਵਹਿਮ (Superstition) ਅਗਯਾਨ ਦੀ ਨਿਵ੍ਰਿੱਤਿ ਤੋਂ ਹੁੰਦੀ ਹੈ, ਇਸੇ ਨੂੰ ਗੁਰਬਾਣੀ ਵਿੱਚ ਮੁਕਤ ਅਥਵਾ ਬੰਧਨ ਰਹਿਤ ਹੋਣਾ ਲਿਖਿਆ ਹੈ:—

[੮੦੪] ਬਿਲਾਵਲੁ ਮਹਲਾ ੫ (੮)

ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥੨॥

---

੧ ਮਾਰੂ ਸੋਲਹੇ ਮਹਲਾ ੩।

[੧੦੦੨] ਮਾਰੂ ਮਹਲਾ ੫ (੧੪)

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥

[੧੩੨੨] ਕਲਿਆਨ ਮਹਲਾ ੫ (੪)

ਸਾਧਸੰਗਿ ਭ੍ਰਮ ਭੈ ਮਿਟੇ ਕਥੇ ਨਾਨਕ ਬ੍ਰਹਮ ਗਿਆਨ ॥੨॥

ਸਾਂਸਾਰਿਕ ਸੁਤੰਤ੍ਰਤਾ ਦਾ ਕਾਰਣ ਹੈ:-

ਏਕਾ, ਵਿਦਯਾ, ਹੁੱਨਰ ਸ਼ੁਸਤਕਾਰ ਅਤੇ ਆਤਮ ਵਿਸ਼੍ਵਾਸ ।

ਜਿਸ ਕੌਮ, ਜਿਸ ਸਮਾਜ, ਜਿਸ ਦੇਸ਼ ਨੂੰ ਸੁਤੰਤ੍ਰਤਾ ਪ੍ਰਾਪਤ ਹੈ, ਉਹ ਪੂਰਣ ਉੱਨਤੀ ਕਰ ਸਕਦਾ ਹੈ, ਉਹੀ ਸਭ ਲਈ ਸਮਾਜ ਨੀਤਿ ਆਦਿ ਦੇ ਸਰਵ ਪ੍ਰਿਯ ਹਿਤਦਾਯਕ ਨਿਯਮ ਸਥਾਪਨ ਕਰ ਸਕਦਾ ਹੈ ।

ਸੁਤੰਤ੍ਰਤਾ ਇਸ ਦਾ ਨਾਉਂ ਨਹੀਂ ਕਿ ਹਰੇਕ ਆਦਮੀ ਆਪਣੀ ਮਨ ਮਰਜ਼ੀ ਕਰੇ ਅਤੇ ਦੇਸ਼ ਦੇ ਅਮਨ ਨੂੰ ਵਿਗਾੜੇ ਤਥਾ ਆਪਣੇ ਮਨ ਇੰਦ੍ਰਿਯਾਂ 'ਤੇ ਵਸ਼ਿਕਾਰ ਨਾ ਰੱਖਦਾ ਹੋਇਆ ਵਿਸ਼ਯ ਵਿਕਾਰਾਂ ਤੇ ਉਪਾਧੀਆਂ ਦਾ ਸ਼ਿਕਾਰ ਹੋ ਜਾਵੇ, ਅਜੇਹੇ ਸੁਤੰਤ੍ਰ ਹੋਣ ਵਾਲੇ ਸੁਤੰਤ੍ਰ ਹੋ ਕੇ ਵਿਪਤਾ ਦਾ ਸ਼ਿਕਾਰ ਬਣ ਜਾਂਦੇ ਹਨ ਅਤੇ ਦੂਸਰਿਆਂ ਨੂੰ ਕਲੇਸ਼ ਦਿੰਦੇ ਹਨ ।

## ਹਰਖ—ਸੋਗ

[੨੧੫] ਗਉੜੀ ਮਹਲਾ ੫ (੧੬੦)

ਮਾਨੁ ਅਭਿਮਾਨੁ[1] ਦੋਊ ਸਮਾਨੇ, ਮਸਤਕੁ ਡਾਰਿ ਗੁਰ ਪਾਗਿਓ[2] ॥
ਸੰਪਤ ਹਰਖੁ ਨ ਆਪਤ ਦੂਖਾ, ਰੰਗੁ ਠਾਕੁਰੈ ਲਾਗਿਓ ॥੧॥

[੮੮੩] ਰਾਮਕਲੀ ਮਹਲਾ ੫ (੩)

ਆਵਤ ਹਰਖ ਨ ਜਾਵਤ ਦੂਖਾ, ਨਹ ਬਿਆਪੈ ਮਨ ਰੋਗਨੀ ॥
ਸਦਾ ਅਨੰਦੁ ਗੁਰੁ ਪੂਰਾ ਪਾਇਆ, ਤਉ ਉਤਰੀ ਸਗਲ ਬਿਓਗਨੀ ॥੧॥

[੯੦੭] ਰਾਮਕਲੀ ਮਹਲਾ ੧, ਅਸਟਪਦੀ (੭)

ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ, ਹਰਖ ਸੋਗ ਤੇ ਬਿਰਕਤੁ ਭਇਆ ॥
ਆਪੁ ਮਾਰਿ ਗੁਰਮੁਖਿ ਹਰਿ ਪਾਏ, ਨਾਨਕ ਸਹਜਿ ਸਮਾਇ ਲਇਆ ॥੧੨॥

[੧੪੨੭] ਸਲੋਕ ਮਹਲਾ ੯

ਹਰਖੁ ਸੋਗੁ ਜਾ ਕੈ ਨਹੀ, ਬੈਰੀ ਮੀਤ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨਿ ॥੧੫॥

---

੧ ਅਪਮਾਨ, ਅਨਾਦਰ । ੨ ਗੁਰੂ ਦੇ ਚਰਨਾਂ ਉੱਪਰ ।

# ਹਰਿਮੰਦਰ—ਹਰਿਮੰਦਿਰ

[੧੦੭] ਮਾਝ ਮਹਲਾ ੫ (੪੪)

**ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ[1] ॥**

[੪੬੩] ਮਹਲਾ ੨, ਵਾਰ ਆਸਾ (੨)

**ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ ॥**

[੫੪੨] ਬਿਹਾਗੜਾ ਛੰਤ, ਮਹਲਾ ੫ (੧)

**ਦਹ ਦਿਸ ਖੋਜਤ ਹਮ ਫਿਰੇ, ਮੇਰੇ ਲਾਲ ਜੀਉ;**
**ਹਰਿ ਪਾਇਅੜਾ ਘਰਿ ਆਏ, ਰਾਮ ॥**
**ਹਰਿਮੰਦਰੁ ਹਰਿ ਜੀਉ ਸਾਜਿਆ, ਮੇਰੇ ਲਾਲ ਜੀਉ;**
**ਹਰਿ ਤਿਸੁ ਮਹਿ ਰਹਿਆ ਸਮਾਏ, ਰਾਮ ॥**

[੭੨੩] ਤਿਲੰਗ ਮਹਲਾ ੪ (੧)

**ਪਉਣ ਪਾਣੀ ਧਰਤੀ ਆਕਾਸੁ, ਘਰ ਮੰਦਰ ਹਰਿ ਬਨੀ ॥**
**ਵਿਚਿ ਵਰਤੈ ਨਾਨਕ ਆਪਿ, ਝੂਠੁ ਕਹੁ ਕਿਆ ਗਨੀ ? ॥੧॥**

[੧੨੫੫] ਮਲਾਰ ਮਹਲਾ ੧ (੫)

**ਮਹਲ ਮਹਿ ਬੈਠੇ ਅਗਮ ਅਪਾਰ ॥**
**ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ,**
**ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥੧॥ ਰਹਾਉ ॥...**
**ਕਾਇਆ ਮਹਲੁ ਮੰਦਰੁ ਘਰੁ ਹਰਿ ਕਾ, ਤਿਸੁ ਮਹਿ ਰਾਖੀ ਜੋਤਿ ਅਪਾਰ ॥**
**ਨਾਨਕ ਗੁਰਮੁਖਿ ਮਹਲਿ ਬੁਲਾਈਐ, ਹਰਿ ਮੇਲੇ ਮੇਲਣਹਾਰ ॥੪॥**

[੧੩੪੬] ਪ੍ਰਭਾਤੀ ਮਹਲਾ ੩ (੧)

**ਗੁਰ ਪਰਸਾਦੀ ਵੇਖੁ ਤੂ, ਹਰਿ ਮੰਦਰੁ ਤੇਰੈ ਨਾਲਿ ॥**
**ਹਰਿ ਮੰਦਰੁ ਸਬਦੇ ਖੋਜੀਐ, ਹਰਿ ਨਾਮੋ ਲੇਹੁ ਸਮ੍ਾਲਿ ॥੧॥...**
**ਹਰਿ ਮੰਦਰੁ ਏਹੁ ਸਰੀਰੁ ਹੈ, ਗਿਆਨਿ ਰਤਨਿ ਪਰਗਟੁ ਹੋਇ ॥**
**ਮਨਮੁਖ ਮੂਲੁ ਨ ਜਾਣਨੀ, ਮਾਣਸਿ ਹਰਿ ਮੰਦਰੁ ਨ ਹੋਇ[2] ॥੨॥**

---

੧ ਇਸੇ ਨਿਯਮ ਅਨੁਸਾਰ ਅੰਮ੍ਰਿਤਸਰ ਵਿੱਚ ਮੰਦਿਰ ਰਚ ਕੇ ਹਰਿਮੰਦਿਰ ਸੰਗਯਾ ਥਾਪੀ ਹੈ, ਦੇਵੀ ਦੇਵਤਾ ਦਾ ਮੰਦਿਰ ਹਰਿਮੰਦਿਰ ਨਹੀਂ ਹੋ ਸਕਦਾ।

੨ ਮਨਮੁਖਾਂ ਨੂੰ ਪਤਾ ਨਹੀਂ ਕਿ ਗੁਰਮੁਖਾਂ ਦਾ ਅੰਤਹਕਰਣ ਹਰਿਮੰਦਰ ਹੈ, ਉਹ ਸਮਝਦੇ ਹਨ ਕਿ ਕਦੇ ਮਨੁੱਖ ਅੰਦਰ ਭੀ ਹਰਿਮੰਦਿਰ ਹੋ ਸਕਦਾ ਹੈ ? ☞

# ਹਿੰਸਾ ਅਤੇ ਦਇਆ (ਦਯਾ)

ਹਿੰਸਾ ਅਤੇ ਦਯਾ ਦਾ ਤੱਤ ਜਾਣੇ ਬਿਨਾਂ ਲੋਕ ਔਝੜ ਜਾ ਰਹੇ ਹਨ, ਜੂੰਆਂ, ਖਟਮਲਾਂ, ਹਲਕਾਏ ਕੁੱਤਿਆਂ ਅਤੇ ਸੱਪ ਆਦਿਕਾਂ 'ਤੇ ਦਯਾ ਕਰਨੀ ਅਰ ਗਰੀਬ ਅਨਾਥਾਂ ਦਾ ਲਹੂ ਪੀਣਾ, ਨੀਚ ਆਖ ਕੇ ਜਾਤਿ ਅਭਿਮਾਨ ਦੇ ਮਦ ਵਿੱਚ ਆ ਕੇ ਕਰਤਾਰ ਦੇ ਵੱਸਣ ਦਾ ਮਨ-ਮੰਦਿਰ ਢਾਹਣਾ, ਆਪਣੇ ਮਨੋਰਥ ਦੀ ਸਿੱਧੀ ਲਈ ਪਸ਼ੂਆਂ ਦੀ ਬਲੀ ਦੇਣੀ, ਜੰਗ ਵਿੱਚ ਫੌਜ ਦੀ ਸਫ਼ ਅੱਗੇ ਗਾਈਆਂ ਖਲੋਤੀਆਂ ਵੇਖ ਕੇ ਹਥਿਆਰ ਸੁੱਟ ਪਾਣੇ ਅਤੇ ਅਨੰਤ ਗਊਆਂ ਦੀ ਹਿੰਸਾ ਦਾ ਮੁੱਢ ਬੰਨ੍ਹਣਾ, ਕਾਵਾਂ ਇੱਲਾਂ ਦਾ ਖਾਧਾ ਜੀਵ ਜੋ ਤੜਫ ਰਿਹਾ ਹੈ, ਜਿਸ ਦੇ ਬਚਣ ਦੀ ਕੋਈ ਸੂਰਤ ਨਹੀਂ, ਉਸ ਨੂੰ ਮਾਰਣੋਂ ਸੰਕੋਚ ਕਰਨਾ, ਆਪਣੇ ਅਧੀਨ ਨੌਕਰ ਅਤੇ ਪਸ਼ੂਆਂ ਨੂੰ ਮਹਾਨ ਦੁਖੀ ਰੱਖਣਾ, ਇਤਿਆਦਿਕ ਕਰਮ ਹਨ ਅਗਿਆਨੀ ਅਹਿੰਸਕ ਅਤੇ ਦਯਾਵਾਨ ਦੇ।

ਗੁਰੁਮਤ ਵਿੱਚ ਯਥਾਰਥ ਭਾਵ ਵਿੱਚ ਅਹਿੰਸਾ ਅਤੇ ਦਯਾ ਦੀ ਵਰਤੋਂ [ਅਹਿੰਸਾ] ਹੈ, ਨਾ ਜੈਨ ਅਤੇ ਬੁੱਧ ਮਤ ਦਾ ਨਿਯਮ 'ਅਹਿੰਸਾ ਹੀ ਪਰਮੋ ਧਰਮਾ' ਅੰਗੀਕਾਰ ਹੈ ਅਰ ਨਾ ਰਾਕਸ਼ ਵ੍ਰਿੱਤਿ ਵਿਧਾਨ ਹੈ।

[੩੨੨] ਵਾਰ ਗਉੜੀ ਮਹਲਾ ੫ (੧੭)

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥**

[੨੯੯] ਗਉੜੀ ਥਿਤੀ ਮਹਲਾ ੫ (੧੧)

**ਮਨਿ ਸੰਤੋਖੁ ਸਰਬ ਜੀਅ ਦਇਆ॥**
**ਇਨ ਬਿਧਿ ਬਰਤੁ ਸੰਪੂਰਨ ਭਇਆ॥**

[੪੬੮] ਵਾਰ ਆਸਾ ਮਹਲਾ ੧ (੧੦)

**ਦਇਆ ਜਾਣੈ ਜੀਅ ਕੀ, ਕਿਛੁ ਪੁੰਨੁ ਦਾਨੁ ਕਰੇਇ॥**

[੧੧੯੮] ਸਾਰੰਗ ਮਹਲਾ ੧ (੩)

**ਜਿਸੁ ਮਨੁ ਮਾਨੈ[1] ਅਭਿਮਾਨੁ ਨ ਤਾ ਕਉ, ਹਿੰਸਾ ਲੋਭੁ ਵਿਸਾਰੇ॥**

[੧੨੫੩] ਸਾਰੰਗ (ਪਰਮਾਨੰਦ)

**ਬਾਟ ਪਾਰਿ[2] ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ[3]॥**

---

☛ ਭਾਈ ਨੰਦ ਲਾਲ ਜੀ. ਲਿਖਦੇ ਹਨ—

"ਨ ਦਾਨਿਸ੍ਤੇਮ ਅਜ਼ ਰੋਜੇ ਅਜ਼ਲ ਈ ਨਕਸ਼ ਆਦਮ ਰਾ।
ਕਿ ਨੱਕਾਸ਼ ਅਜ਼ ਬਰਾਏ ਬੂਦਨੇ ਖ਼ੁਦ ਖਾਨਹ ਮੇ ਸਾਜ਼ਦ।"

ਭਾਵ—ਅਸਾਂ ਨੂੰ ਪਤਾ ਨਹੀਂ ਸੀ ਕਿ ਰਚਨਹਾਰ ਨੇ ਆਦਮ ਦਾ ਨਕਸ਼ਾ ਆਪਣੇ ਰਹਿਣ ਲਈ ਘਰ ਬਣਾਇਆ ਹੈ।

੧ ਜਿਸ ਦਾ ਮਨ ਕਰਤਾਰ ਨੂੰ ਮੰਨਦਾ ਹੈ। ੨ ਹੇ ਪਾਖੰਡੀ ਡਾਕੂ। ੩ ਹੇ ਅਪਰਾਧੀ! ਤੂੰ ਬੇਗਾਨਾ ਘਰ ਲੁੱਟ ਕੇ ਆਪਣਾ ਪੇਟ ਭਰਦਾ ਹੈਂ।

**ਜਿਹਿ ਪਰਲੋਕ ਜਾਇ ਅਪਕੀਰਤਿ[1] ਸੋਈ ਅਬਿਦਿਆ ਸਾਧੀ ॥੨॥**
**ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ ॥**
**ਪਰਮਾਨੰਦ, ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥**

[੯੪੦] ਰਾਮਕਲੀ, ਸਿਧ ਗੋਸਟਿ, ਮਹਲ਼ਾ ੧

**ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ॥**
**ਨਾਨਕ, ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ[2] ॥੨੪॥**

[੯੭੧] ਰਾਮਕਲੀ, ਕਬੀਰ (੮)

**ਕਾਮ ਕ੍ਰੋਧ ਮਾਇਆ ਮਦ ਮਤਸਰ, ਏ ਸੰਪੈ ਮੋ ਮਾਹੀ ॥**
**ਦਇਆ ਧਰਮੁ ਅਰੁ ਗੁਰ ਕੀ ਸੇਵਾ, ਏ ਸੁਪਨੰਤਰਿ ਨਾਹੀ ॥੪॥**

# ਹਿੰਦੂ—ਮੁਸਲਮਾਨ

**ਵੇਦ ਸਿਮ੍ਰਿਤਿ ਪੁਰਾਣਾਂ ਦੇ ਅਨੁਗਾਮੀ ਆਰਯ ਲੋਕ, ਜਿਨ੍ਹਾਂ ਦਾ ਨਾਉਂ ਵਿਦੇਸ਼ੀਆਂ ਨੇ ਹਿੰਦੂ ਥਾਪਿਆ ਹੈ ਅਤੇ ਇਸਲਾਮ ਦੇ ਧਾਰਨ ਵਾਲੇ ਮੁਸਲਮਾਨ, ਵਿਸ਼ੇਸ਼ ਕਰ ਕੇ ਇਹ ਦੋਵੇਂ ਮਤ ਹਿੰਦੁਸਤਾਨ ਵਿੱਚ ਗੁਰੂ ਨਾਨਕ ਦੇਵ ਦੇ ਸਮੇਂ ਪ੍ਰਚੱਲਿਤ ਸਨ, ਅਰ ਪਰਸਪਰ ਸ਼ੱਤ੍ਰੁਤਾ ਕਰ ਕੇ ਇਕ ਦੂਜੇ ਦੀ ਹਾਨੀ ਦਾ ਉਪਾਯ ਸੋਚਿਆ ਕਰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖ ਮਾਤ੍ਰ ਨੂੰ ਇਕ ਪਿਤਾ ਦੀ ਸੰਤਾਨ ਜਾਣ ਕੇ ਅਤੇ ਜਗਤ ਗੁਰੂ ਹੋਣ ਕਰ ਕੇ ਸਭ ਦੇਸ਼ ਭਾਈਆਂ ਨੂੰ ਹਿੱਤ ਉਪਦੇਸ਼ ਦਿੰਦੇ ਹਨ, ਜਿਸ ਤੋਂ ਪਾਖੰਡ, ਭ੍ਰਮ, ਈਰਖਾ ਅਤੇ ਵੈਰ ਨੂੰ ਛੱਡ ਕੇ ਭ੍ਰਾਤ੍ਰਿਭਾਵ ਧਾਰਨ ਕਰਦੇ ਹੋਏ ਲੋਕ ਪਰਲੋਕ ਦਾ ਸੁਖ ਭੋਗਣ।**

[੧੪੨] ਵਾਰ ਮਾਝ, ਮਹਲਾ ੧ (੯)

**ਰਾਹ ਦੋਵੈ[3] ਇਕੁ ਜਾਣੈ, ਸੋਈ ਸਿਝਸੀ ॥**
**ਕੁਫਰ ਗੋਅ ਕੁਫਰਾਣੈ ਪਇਆ ਦਝਸੀ[4] ॥**
**ਸਭ ਦੁਨੀਆ ਸੁਬਹਾਨੁ[5] ਸਚਿ ਸਮਾਈਐ ॥**

[੨੨੩] ਗਉੜੀ ਮਹਲਾ ੧, ਅਸਟਪਦੀ (੫)

**ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥੮॥**
**ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥੯॥**

---

੧ ਜਿਨ੍ਹਾਂ ਕਰਮਾਂ ਤੋਂ ਤੇਰੀ ਪਰਲੋਕ ਵਿੱਚ ਅਪਕੀਰਤੀ ਹੋਵੇ, ਅਥਵਾ ਜਿਸ ਕਰ ਕੇ ਪਰਲੋਕ ਵਿਗੜੇ ਅਰ ਨਿੰਦਾ ਹੋਵੇ। ੨ ਜੋ ਸਭ ਜੀਵਾਂ ਨੂੰ ਆਪਣੇ ਜਿਹਾ ਪਛਾਣਦਾ ਹੈ।

੩ ਹਿੰਦੂ, ਮੁਸਲਮਾਨ ।੪ ਨਾਸਤਕਪੁਣੇ ਦੀਆਂ ਗੱਲਾਂ ਕਰਨ ਵਾਲਾ ਨਰਕ ਦੀ ਅਗਨੀ ਵਿੱਚ ਪਇਆ ਸੜੇਗਾ, ਭਾਵ ਇਹ ਹੈ—ਜੋ ਇਕ ਦੂਜੇ ਨੂੰ ਕਾਫਰ ਅਤੇ ਮਲੇਛ ਆਖ ਕੇ ਨਫ਼ਰਤ ਕਰੇਗਾ, ਉਹ ਸੱਚੀ ਦਰਗਾਹ ਵਿੱਚ ਸਜ਼ਾ ਪਾਊ। ੫ ਪਰਮ ਪਵਿੱਤਰ ਵਾਹਗੁਰੂ ਦਾ ਰੂਪ ਹੈ।

[੮੮੫] ਰਾਮਕਲੀ ਮਹਲਾ ੫ (੯)

ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ ॥
ਕੋਈ ਸੇਵੈ ਗੁਸਈਆ[੧], ਕੋਈ ਅਲਾਹਿ[੨] ॥੧॥
ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥੧॥ ਰਹਾਉ ॥
ਕੋਈ ਨਾਵੈ ਤੀਰਥਿ, ਕੋਈ ਹਜ ਜਾਇ ॥
ਕੋਈ ਕਰੈ ਪੂਜਾ, ਕੋਈ ਸਿਰੁ ਨਿਵਾਇ[੩] ॥੨॥
ਕੋਈ ਪੜੈ ਬੇਦ, ਕੋਈ ਕਤੇਬ ॥
ਕੋਈ ਓਢੈ ਨੀਲ, ਕੋਈ ਸੁਪੇਦ[੪] ॥੩॥
ਕੋਈ ਕਹੈ ਤੁਰਕੁ, ਕੋਈ ਕਹੈ ਹਿੰਦੂ ॥
ਕੋਈ ਬਾਛੈ ਭਿਸਤੁ, ਕੋਈ ਸੁਰਗਿੰਦੂ[੫] ॥੪॥
ਕਹੁ ਨਾਨਕ, ਜਿਨਿ ਹੁਕਮੁ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥

[੮੯੬] ਰਾਮਕਲੀ ਮਹਲਾ ੫ (੪੫)

ਕਾਰਨ ਕਰਨ ਕਰੀਮ ॥ ਸਰਬ ਪ੍ਰਤਿਪਾਲ ਰਹੀਮ ॥
ਅਲਹ ਅਲਖ ਅਪਾਰ ॥ ਖੁਦਿ ਖੁਦਾਇ ਵਡ ਬੇਸੁਮਾਰ ॥੧॥
ਓੁਂ ਨਮੋ ਭਗਵੰਤ ਗੁਸਾਈ ॥ ਖਾਲਕੁ ਰਵਿ ਰਹਿਆ ਸਰਬ ਠਾਈ ॥੧॥ ਰਹਾਉ ॥
ਜਗੰਨਾਥ ਜਗਜੀਵਨ ਮਾਧੋ ॥ ਭਉ ਭੰਜਨ ਰਿਦ ਮਾਹਿ ਅਰਾਧੋ ॥
ਰਿਖੀਕੇਸ ਗੋਪਾਲ ਗੋੁਵਿੰਦ ॥ ਪੂਰਨ ਸਰਬਤ੍ਰ ਮੁਕੰਦ ॥੨॥
ਮਿਹਰਵਾਨ ਮਉਲਾ ਤੂਹੀ ਏਕ ॥ ਪੀਰ ਪੈਕਾਂਬਰ ਸੇਖ ॥
ਦਿਲਾ ਕਾ ਮਾਲਕੁ ਕਰੇ ਹਾਕੁ[੬] ॥ ਕੁਰਾਨ ਕਤੇਬ ਤੇ ਪਾਕੁ ॥੩॥
ਨਾਰਾਇਣ ਨਰਹਰ ਦਇਆਲ ॥ ਰਮਤ ਰਾਮ ਘਟ ਘਟ ਆਧਾਰ ॥
ਬਾਸੁਦੇਵ ਬਸਤ ਸਭ ਠਾਇ ॥ ਲੀਲਾ ਕਿਛੁ ਲਖੀ ਨ ਜਾਇ ॥੪॥
ਮਿਹਰ ਦਇਆ ਕਰਿ, ਕਰਨੈਹਾਰ ॥ ਭਗਤਿ ਬੰਦਗੀ ਦੇਹਿ ਸਿਰਜਣਹਾਰ ॥
ਕਹੁ ਨਾਨਕ ਗੁਰਿ ਖੋਏ ਭਰਮ[੭] ॥ ਏਕੋ ਅਲਹੁ ਪਾਰਬ੍ਰਹਮ ॥੫॥

---

੧ ਗੋਸ੍ਵਾਮੀ । ੨ ਅੱਲਾ । ੩ ਨਮਾਜ਼ ਪੜ੍ਹਦਾ ਹੈ ।

੪ ਸਫ਼ੈਦ ਹਿੰਦੂ, ਅਰ ਨੀਲਾ ਮੁਸਲਮਾਨ । ਉਸ ਵੇਲੇ ਨੀਲਾ ਲਿਬਾਸ ਖ਼ਾਸ ਕਰ ਕੇ ਮੁਸਲਮਾਨਾਂ ਦਾ ਸਮਝਿਆ ਗਿਆ ਸੀ । ਦੇਖੋ, ਵਾਰ ਆਸਾ—'ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥' [ਵਾਰ ਆਸਾ (੧੩)] ਗੁਰਮਤ ਵਿੱਚ ਦੋਵੇਂ ਰੰਗ ਪਹਰਣੇ ਵਿਧਾਨ ਹਨ ।

੫ ਬੈਕੁੰਠ । ੬ ਜੋ ਕੁਛ ਕਰਦਾ ਹੈ, ਉਹ ਹੱਕ ਹੈ ।

੭ ਇਹ ਭਰਮ ਹੈ ਕਿ ਅਰਬੀ ਮਲੇਛ ਭਾਸ਼ਾ ਹੈ ਅਤੇ ਸੰਸਕ੍ਰਿਤ ਦੇਵ ਵਾਣੀ ਹੈ ਅਤੇ ਕਿਸੇ ਖ਼ਾਸ ਬੋਲੀ ਵਿੱਚ ਹੀ ਪ੍ਰਾਰਥਨਾ ਕੀਤੀ ਮਨਜ਼ੂਰ ਹੁੰਦੀ ਹੈ, ਤਥਾ ਇਕ ਪਿਤਾ ਦੀ ਸੰਤਾਨ ਹੋ ਕੇ ਵੀ ਇਕ ਦੂਜੇ ਤੋਂ ਨਫ਼ਰਤ ਕਰਨੀ ।

[੧੧੩੬] ਭੈਰਉ (ਕਬੀਰ) ਮਹਲਾ ੫ (੩)

ਵਰਤ ਨ ਰਹਉ, ਨ ਮਹ ਰਮਦਾਨਾ[੧] ॥ ਤਿਸੁ ਸੇਵੀ, ਜੋ ਰਖੈ ਨਿਦਾਨਾ ॥੧॥
ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ ਰਹਾਉ ॥
ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥੨॥
ਪੂਜਾ[੨] ਕਰਉ ਨ ਨਿਵਾਜ ਗੁਜਾਰਉ ॥
ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥
ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥੪॥

[੧੧੫੮] ਭੈਰਉ ਕਬੀਰ (੭)

ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥੧॥/ਰਹਾਉ ॥...
ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥

[੧੩੪੯] ਪ੍ਰਭਾਤੀ ਕਬੀਰ (੨)

ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸੁ ਕੇਰਾ ? ॥
ਹਿੰਦੂ ਮੂਰਤਿ ਨਾਮ ਨਿਵਾਸੀ[੩], ਦੁਹ ਮਹਿ ਤਤੁ ਨ ਹੇਰਾ ॥੧॥
ਅਲਹ ਰਾਮ, ਜੀਵਉ ਤੇਰੇ ਨਾਈ ॥ ਤੂ ਕਰਿ ਮਿਹਰਾਮਤਿ ਸਾਈ ॥੧॥ ਰਹਾਉ ॥
ਦਖਨ ਦੇਸਿ[੪] ਹਰੀ ਕਾ ਬਾਸਾ, ਪਛਿਮਿ ਅਲਹ ਮੁਕਾਮਾ[੫] ॥
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ, ਏਹੀ ਠਉਰ ਮੁਕਾਮਾ ? ॥੨॥
ਬ੍ਰਹਮਨ ਗਿਆਸ ਕਰਹਿ ਚਉਬੀਸਾ[੬] ਕਾਜੀ ਮਹ ਰਮਜਾਨਾ ॥
ਗਿਆਰਹ ਮਾਸ ਪਾਸ ਕੈ ਰਾਖੇ, ਏਕੈ ਮਾਹਿ ਨਿਧਾਨਾ ? ॥੩॥
ਕਹਾ ਉਡੀਸੇ[੭] ਮਜਨੁ ਕੀਆ, ਕਿਆ ਮਸੀਤਿ[੮] ਸਿਰੁ ਨਾਂਏਂ ? ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ, ਕਿਆ ਹਜ ਕਾਬੈ ਜਾਂਏਂ ॥੪॥
ਏਤੇ ਅਉਰਤ ਮਰਦਾ ਸਾਜੇ, ਏ ਸਭ ਰੂਪ ਤੁਮ੍ਾਰੇ ॥
ਕਬੀਰੁ ਪੂੰਗਰਾ[੯] ਰਾਮ ਅਲਹ ਕਾ, ਸਭ ਗੁਰ ਪੀਰ ਹਮਾਰੇ ॥੫॥
ਕਹਤੁ ਕਬੀਰੁ ਸੁਨਹੁ ਨਰ ਨਰਵੈ[੧੦] ਪਰਹੁ ਏਕ ਕੀ ਸਰਨਾ ॥

---

੧ ਰਮਜ਼ਾਨ ਦਾ ਮਹੀਨਾ ।

੨ [ਨਾਰਦ ਪੰਚ ਰਾਤ੍ਰ] ਨਾਰਦ ਪੰਚ ਰਾਤ੍ਰ ਵਿੱਚ ਪੂਜਾ ਦੇ ਪੰਜ ਅੰਗ ਲਿਖੇ ਹਨ—
   ੧. ਅਭਿਮਾਨ (ਅਸਥਾਨ ਦਾ ਲੇਪਨ ਅਤੇ ਦੇਵਤਾ ਨੂੰ ਬੁਲਾਉਣ ਦੇ ਪ੍ਰਕਾਰ) ।
   ੨. ਉਪਦਾਨ (ਸੁਗੰਧ ਧੂਪ-ਫੁੱਲ ਆਦਿਕ ਸਾਮੱਗਰੀ ਦਾ ਜਮ੍ਹਾਂ ਕਰਣਾ) ।
   ੩. ਇਜਯ (ਦੇਵਤਾ ਦੀ ਪੂਜਾ) ।
   ੪. ਸ੍ਵਾਧ੍ਯਾਯ (ਮਨ ਵਿੱਚ ਮਨੋਰਥ ਰੱਖ ਕੇ ਮੰਤਰ ਦਾ ਜਾਪ) ।
   ੫. ਯੋਗ (ਦੇਵਤਾ ਦੇ ਸਰੂਪ ਦਾ ਧਿਆਨ) ।

੩ ਨਾਮ ਮਾਤ੍ਰ ਕਲਪਿਤ ਮੂਰਤਾਂ ਵਿੱਚ ਪਰਮਾਤਮਾ ਦਾ ਨਿਵਾਸ ਮੰਨਦੇ ਹਨ ।

੪ ਦ੍ਵਾਰਿਕਾ । ੫ ਕਾਬੇ ਵਿੱਚ ਅੱਲਾ ਦਾ ਡੇਰਾ ਹੈ ।

੬ ਚੌਬੀਹ ਗਿਆਰਸ (ਏਕਾਦਸ਼ੀਆਂ) । ੭ ਜਗੰਨਾਥ । ੮ ਕਾਬੇ ਅਰ ਮਦੀਨੇ ਦੀ ਮਸਜਿਦ ਵਿੱਚ । ੯ ਬੱਚਾ । ੧੦ ਹੇ ਭਲੇ ਲੋਕੋ !

ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥੬॥

[੧੩੪੯] ਪ੍ਰਭਾਤੀ, ਕਬੀਰ (੩)

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ? ॥੧॥
ਲੋਗਾ, ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ, ਖਲਕ ਮਹਿ ਖਾਲਿਕੁ,
ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥

[੧੯-੨੦] ਅਕਾਲ ਉਸਤਤਿ, ਪਾਤਸ਼ਾਹੀ ੧੦

[1]ਕੋਊ ਭਇਓ ਮੁੰਡੀਆ[2] ਸੰਨਿਆਸੀ ਕੋਊ ਜੋਗੀ ਭਇਓ,
ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ ॥
ਹਿੰਦੂ ਤੁਰਕ[3] ਕੋਊ ਰਾਫਜੀ[4], ਇਮਾਮਸਾਫੀ[5],
ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥
ਕਰਤਾ ਕਰੀਮ ਸੋਈ, ਰਾਜ਼ਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥
ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥੧੫॥੮੫॥
ਦੇਹਰਾ[6] ਮਸੀਤ ਸੋਈ, ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ[7], ਪੈ ਅਨੇਕ ਕੋ ਭ੍ਰਮਾਉ ਹੈ ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥
ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ[8],
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ[9] ॥
ਅੱਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ,

---

੧ ਪ੍ਰੇਮ ਅਤੇ ਵਿਚਾਰ ਬਿਨਾਂ ਜੋ ਪਾਖੰਡ ਕਰਮ ਹੈਨ, ਉਨ੍ਹਾਂ ਦਾ ਨਿਸ਼ੇਧ ਕਰਦੇ ਹੋਏ ਦਸਮੇਸ਼ ਜੀ ਸਿੱਖੀ ਦੇ ਨਿਯਮਾਂ ਅਨੁਸਾਰ ਸਭ ਦੀ ਏਕਤਾ ਕਥਨ ਕਰਦੇ ਹਨ ।੨ ਬੈਰਾਗੀ ।

੩ [ਤੁਰਕ] ਸਿੱਖ ਮੱਤ ਦੀਆਂ ਪੁਸਤਕਾਂ ਵਿੱਚ 'ਤੁਰਕ' ਪਦ ਮੁਸਲਮਾਨ ਮਾਤ੍ਰ ਵਾਸਤੇ ਆਉਂਦਾ ਹੈ ।

੪ ਸ਼ੀਆ । ੫ ਇਮਾਮਸ਼ਾਫ਼ੀ ਸੁੰਨ ਮੱਤ ਦਾ ਪ੍ਰਧਾਨ ਸੀ । ਇਮਾਮਸ਼ਾਫ਼ੀ ਤੋਂ ਭਾਵ ਹੈ ਸੁੰਨੀ ਮੱਤ ਦਾ ਪੈਰੋਕਾਰ।

੬ ਦੇਵਾਲਯ । ੭ ਸਭ ਏਕ, ਮਨੁੱਖ ਮਾਤਰ ਸਭ ਇਕ ਹਨ ।

੮ ਬਣਾਉਟ, ਰਚਨਾ ।

੯ ਚਾਰ ਤੱਤਾਂ ਤੋਂ ਰਚਨਾ ਗੁਰੁਮਤ ਨਹੀਂ, ਕੇਵਲ ਅਨੁਵਾਦ ਹੈ ।

ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ[1] ॥੧੬॥੮੬॥
ਜੈਸੇ ਏਕ ਆਗ ਤੇ ਕਨੂਕਾ[2] ਕੋਟ ਆਗ ਉਠੇ,
ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿਗੇ ॥
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ[3],
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ ॥
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,
ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿਗੇ ॥
ਤੈਸੇ ਬਿਸ੍ਵ ਰੂਪ[4] ਤੇ ਅਭੂਤ ਭੂਤ[5] ਪ੍ਰਗਟ ਹੋਇ,
ਤਾ ਹੀ ਤੇ ਉਪਜ ਸਬੈ ਤਾ ਹੀ ਮੈ ਸਮਾਹਿਗੇ ॥੧੭॥੮੭॥

[੧੫੭] ਚੌਬੀਸ ਅਵਤਾਰ ਦੀ ਭੂਮਿਕਾ (ਦਸਮ ਗ੍ਰੰਥ)

ਜਗ ਆਪਨ ਆਪਨ ਉਰਝਾਨਾ ॥ ਪਾਰਬ੍ਰਹਮ ਕਾਹੂ ਨ ਪਛਾਨਾ ॥
ਇਕ[6] ਮੜੀਅਨ, ਕਬਰਨ ਵੇ[7] ਜਾਂਹੀ ॥ ਦੁਹੂੰਅਨ ਮੈ ਪਰਮੇਸੁਰ ਨਾਹੀ ॥੧੮॥
ਚੌਪਈ—ਏ ਦੋਊ ਮੋਹ[8] ਬਾਦ ਮੋ ਪਚੇ ॥ ਇਨ ਤੇ ਨਾਥ ਨਿਰਾਲੇ ਬਚੇ ॥
ਜਾ ਤੇ ਛੂਟਿ ਗਯੋ ਭ੍ਰਮ ਉਰ ਕਾ ॥ ਤਿਹ ਆਗੈ ਹਿੰਦੂ ਕਿਆ ਤੁਰਕਾ[10] ॥੧੯॥

---

੧ [ਏਕਾ] ਚਾਹੇ ਦੇਸ ਮਤ ਅਤੇ ਜਾਤੀ ਭੇਦ ਕਰ ਕੇ ਲੋਕ ਖੰਡ-ਖੰਡ ਹੋ ਗਏ ਹੈਨ, ਪਰ ਵਿਚਾਰ ਨਾਲ ਦੇਖਣ ਤੋਂ ਸਭ ਇਕ ਰੂਪ ਹਨ, ਗੁਰੂ ਸਾਹਿਬ ਦਾ ਭਾਵ ਹੈ ਕਿ 'ਏਕ ਪਿਤਾ ਏਕਸ ਕੇ ਹਮ ਬਾਰਿਕ' ਮੰਨ ਕੇ ਆਪਸ ਵਿੱਚ ਪ੍ਰੇਮ-ਭਾਵ ਕਰਨਾ ਚਾਹੀਏ, ਅਰ ਇਕ ਨੂੰ ਦੂਜੇ ਦੇ ਸੁਧਾਰ ਦਾ ਯਤਨ ਕਰਨਾ ਲੋੜੀਏ। ਗੁਰੂ ਸਾਹਿਬ ਦੇ ਇਸ ਅਮੋਲਕ ਉਪਦੇਸ਼ ਨੂੰ ਭੁੱਲ ਕੇ ਹੀ ਸਾਡਾ ਦੇਸ਼ ਅਧੋਗਤੀ ਨੂੰ ਜਾ ਰਿਹਾ ਹੈ।

੨ ਵਿਸਫੁਲਿੰਗ, ਚਿੰਗਾੜੇ। ੩ ਅਕਾਸ਼ ਵਿੱਚ ਛਾਏ ਹੋਏ ਹੈਨ।

੪ ਵਾਹਗੁਰੂ ਜੋ ਸਰਬ ਵਿਸ਼੍ਵ ਰੂਪ ਹੈ।

੫ ਜੋ ਤੱਤਾਂ ਦਾ ਕਾਰਜ ਨਹੀਂ : ਉਪਾਧੀ ਕਰ ਕੇ ਜੀਵ ਈਸ਼ਵਰ ਭੇਦ ਅਥਵਾ ਪੰਜ ਤੱਤ (ਭੂਤ) ਜੋ ਪਹਿਲਾਂ ਹਸਤੀ ਬਿਨਾਂ (ਅਭੂਤ) ਸੇ। ਭਾਵ ਇਹ ਹੈ, ਜੈਸੇ ਅਨੇਕ ਮਤਾਵਿਲੰਬੀ ਅਨੇਕ ਪਦਾਰਥਾਂ ਨੂੰ ਨਿੱਤ ਅਰ ਅਨਾਦਿ ਮੰਨਦੇ ਹਨ, ਗੁਰੂ ਸਾਹਿਬ ਦਾ ਮੱਤ ਐਸਾ ਨਹੀਂ। ਸਿੱਖ ਧਰਮ ਵਿੱਚ ਕੇਵਲ ਵਾਹਗੁਰੂ (ਅਨਾਦਿ) ਅਨਾਦੀ ਹੈ ਅਤੇ ਉਹੀ ਸਭ ਦੀ ਆਦਿ ਹੈ, ਬਾਕੀ ਸਭ ਪਦਾਰਥ ਆਦਿ ਅਤੇ ਅੰਤ ਵਾਲੇ ਹੈਨ, ਜੇ ਹੋਰ ਪਦਾਰਥ ਭੀ ਅਨਾਦਿ ਹੋਣ, ਤਾਂ ਕਰਤਾਰ 'ਅਦੁਤੀਯ' ਨਹੀਂ ਹੋ ਸਕਦਾ। ਗੁਰੁਵਾਕ ਹੈ—
'ਗੁਣੁ ਏਹੋ ਹੋਰੁ ਨਾਹੀ ਕੋਇ॥ ਨਾ ਕੋ ਹੋਆ, ਨਾ ਕੋ ਹੋਇ॥' (ਆਸਾ ਮਹਲਾ ੧)

੬ ਹਿੰਦੂ। ੭ ਮੁਸਲਮਾਨ।

੮ ਦੋਹਾਂ ਵਿੱਚ ਵਾਹਗੁਰੂ ਦਾ ਯਥਾਰਥ ਗਜਾਨ ਨਹੀਂ, ਕਿਉਂਕਿ—'ਏ ਦੋਊ ਮੋਹ ਬਾਅਦ ਮੋ ਪਚੇ॥' ਜੋ ਅਗਯਾਨ ਅਤੇ ਝਗੜਿਆਂ ਵਿੱਚ ਪਚਦੇ ਹਨ, ਉਨ੍ਹਾਂ ਤੋਂ "ਨਾਥ ਨਿਰਾਲੇ ਬਚੇ।"

੯ ਅਗਜਾਨ।

੧੦ ਵਾਹਗੁਰੂ ਕਰੇ ਕਿ ਸਿੱਖ ਕੌਮ ਦਾ ਗੁਰੂ ਸਾਹਿਬ ਦੇ ਉਪਦੇਸ਼ ਅਨੁਸਾਰ ਭਰਮ ਮਿਟ ਜਾਵੇ, ਜਿਸ ਤੋਂ ਭਾਈ ਗੁਰਦਾਸ ਜੀ ਦਾ ਇਹ ਬਚਨ ਪੂਰਾ ਹੋਵੇ—'ਗੁਰਸਿਖ ਸਾਧ ਅਸੰਖ ਜਗਿ, ਧਰਮਸਾਲ ਥਾਇ ਥਾਇ ਸੁਹਾਇਆ।' (ਵਾਰ ੨੩/੨)

ਇਕ ਤਸਬੀ[1] ਇਕ ਮਾਲਾ[2] ਧਰਹੀ ॥ ਏਕ ਕੁਰਾਨ ਪੁਰਾਨ ਉਚਰਹੀ ॥
ਕਰਤ ਬਿਰੁੱਧ ਗਏ ਮਰ ਮੂੜ੍ਹਾ ॥ ਪ੍ਰਭ ਕੋ ਰੰਗ੍ਯ ਨ ਲਾਗਾ ਗੂੜ੍ਹਾ ॥੨੦॥
ਚੌਪਈ—ਜੋ ਜੋ ਰੰਗ ਏਕ ਕੇ ਰਾਚੇ ॥ ਤੇ ਤੇ ਲੋਕ ਲਾਜ ਤਜਿ ਨਾਚੇ ॥
ਆਦਿ ਪੁਰਖ ਜਿਨ ਏਕੁ ਪਛਾਨਾ ॥ ਦੁਤੀਆ ਭਾਵ ਨ ਮਨ ਮਹਿ ਆਨਾ[3] ॥੨੧॥
ਚੌਪਈ—ਜੋ ਜੋ ਭਾਵ ਦੁਤਿਯ ਮਹਿ ਰਾਚੇ ॥ ਤੇ ਤੇ ਮੀਤ[4] ਮਿਲਨ ਤੇ ਬਾਚੇ ॥੨੨॥

ਭਾਈ ਗੁਰੁਦਾਸ, ਵਾਰ ੧

ਚਾਰਿ ਵਰਨਿ[5] ਚਾਰਿ ਮਜਹਬਾਂ[6] ਜਗਿ ਵਿਚਿ ਹਿੰਦੂ ਮੁਸਲਮਾਣੇ।
ਖੁਦੀ[7] ਬਖੀਲਿ[8] ਤਕਬਰੀ[9] ਖਿੰਚੋਤਾਣਿ[10] ਕਰੇਨਿ ਧਿਙਾਣੇ[11]।
ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ[12] ਮੁਸਲਮਾਣੇ।
ਸੁੰਨਤਿ ਮੁਸਲਮਾਣ ਦੀ, ਤਿਲਕ ਜੰਞੂ ਹਿੰਦੂ ਲੋਭਾਣੇ।
ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।
ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।
ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ।
ਸਿਰੋ ਨ ਮਿਟੇ ਆਵਣਿ ਜਾਣੇ ॥੨੧॥
ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ[13]।
ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।
ਪੁਛਨਿ ਫੋਲਿ ਕਿਤਾਬ ਨੋ[14], 'ਹਿੰਦੂ ਵਡਾ ਕਿ ਮੁਸਲਮਾਨੋਈ।'
ਬਾਬਾ ਆਖੇ ਹਾਜੀਆ—'ਸੁਭਿ ਅਮਲਾ ਬਾਝਹੁ ਦੋਨੋ ਰੋਈ।

੧ [ਤਸਬੀ] ਮੁਸਲਮਾਨਾਂ ਦੀ ਸਿਮਰਣੀ, ਜਿਸ ਦੇ ੯੯ ਮਣਕੇ ਅਤੇ ਇਕ ਇਮਾਮ (ਮੇਰੁ) ਹੁੰਦਾ ਹੈ। ਕੁਰਾਨ ਵਿੱਚ ਲਿਖਿਆ ੧੦੦ ਖ਼ੁਦਾ ਦਾ ਨਾਮ ਤਸੱਬੀ ਨਾਲ ਮੁਸਲਮਾਨ ਜਪਦੇ ਹਨ।
੨ ਹਿੰਦੂਆਂ ਦੀ ੧੦੮ ਮਣਕੇ ਦੀ ਜਪਨੀ।
੩ ਸਾਡੇ ਸਤਿਗੁਰਾਂ ਨੂੰ ਮੁਸਲਮਾਨਾਂ ਦਾ ਵਿਰੋਧੀ ਜੋ ਆਖਦੇ ਹਨ, ਉਹ ਮਹਾਂ ਪਾਪੀ ਅਤੇ ਗੁਰੁਮਤ ਤੋਂ ਅਣਜਾਣ ਹਨ।
੪ ਮਿੱਤਰ, ਵਾਹਗੁਰੂ।
੫ [ਚਾਰ ਵਰਣ] ੧—ਬ੍ਰਾਹਮਣ। ੨—ਛੱਤ੍ਰੀ। ੩—ਵੈਸ਼ਯ। ੪—ਸ਼ੂਦਰ।
੬ [ਚਾਰ ਮਜ਼ਹਬ] ੧—ਹਨਫ਼ੀ। ੨—ਸ਼ਾਫ਼ਈ। ੩—ਮਾਲਕੀ। ੪—ਹੰਬਲੀ।
੭ ਅਭਿਮਾਨ, ਖੁਦ-ਪਸੰਦੀ।
੮ ਕ੍ਰਿਪਣਤਾ, ਧਨ ਵਿਦਿਆ ਆਦਿਕ ਦਾ ਦੂਜੇ ਨੂੰ ਨਾ ਦੇਣਾ, ਈਰਖਾ।
੯ ਆਪਣੇ ਆਪ ਨੂੰ ਸਭ ਤੋਂ ਉੱਚਾ ਜਾਣਨਾ।
੧੦ ਬਿਨਾਂ ਸੱਤਜ ਵਿਚਾਰ ਦੇ ਖਿਚੋਤਾਣੀ ਕਰਨੀ, ਆਪਣੀ ਬਾਤ ਸਿੱਧ ਕਰਨ ਲਈ ਹੱਠ।
੧੧ ਜ਼ੋਰਾਵਰੀ, ਸੀਨਾਜ਼ੋਰੀ।
੧੨ ਮੱਕੇ ਵਿੱਚ ਮੁਸਲਮਾਨਾਂ ਦਾ ਸ਼ਿਰੋਮਣਿ ਮੰਦਿਰ ਮਸਜਿਦੁਲ ਹਰਾਮ।
੧੩ ਇਹ ਮੱਕੇ ਦਾ ਪ੍ਰਸੰਗ ਹੈ।
੧੪ ਬਾਬੇ ਪਾਸ ਜੋ ਕਿਤਾਬ ਸੀ, ਉਸ ਨੂੰ ਫੋਲ ਕੇ।

ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ।
ਕਚਾ ਰੰਗੁ ਕੁਸੰਭ ਦਾ[1] ਪਾਣੀ ਧੋਤੇ ਥਿਰੁ ਨ ਰਹੋਈ।
ਕਰਨਿ ਬਖੀਲੀ ਆਪਿ ਵਿਚਿ ਰਾਮ ਰਹੀਮ ਕੁਥਾਇ ਖਲੋਈ[2]।
ਰਾਹਿ ਸੈਤਾਨੀ ਦੁਨੀਆ ਗੋਈ[3] ॥੨੨॥
ਭਇਆ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰੁ ਨਾਨਕੁ ਆਇਆ।
ਹਿੰਦੂ ਮੁਸਲਮਾਣਿ ਨਿਵਾਇਆ[4] ॥੩੭॥

ਭਾਈ ਗੁਰਦਾਸ, ਵਾਰ ੩੩

ਦੁਹੁ[5] ਮਿਲਿ ਜੰਮੇ ਦੁਇ ਜਣੇ[6] ਦੁਹੁ ਜਣਿਆਂ ਦੁਇ ਰਾਹ ਚਲਾਏ।
ਹਿੰਦੂ ਆਖਨਿ ਰਾਮ ਰਾਮੁ, ਮੁਸਲਮਾਣਾਂ ਨਾਉ ਖੁਦਾਏ।
ਹਿੰਦੂ ਪੂਰਬਿ ਸਉਹਿਆਂ, ਪਛਮਿ ਮੁਸਲਮਾਣੁ ਨਿਵਾਏ।
ਗੰਗ ਬਨਾਰਸਿ ਹਿੰਦੂਆਂ, ਮਕਾ ਮੁਸਲਮਾਣੁ ਮਨਾਏ।
ਵੇਦ ਕਤੇਬਾਂ ਚਾਰਿ ਚਾਰਿ[7] ਚਾਰ ਵਰਨ ਚਾਰਿ ਮਜ਼ਹਬ ਚਲਾਏ।
ਪੰਜ ਤਤ ਦੋਵੈ ਜਣੇ ਪਉਣੁ ਪਾਣੀ ਬੈਸੰਤਰੁ ਛਾਏ।
ਇਕ ਥਾਉਂ ਦੁਇ ਨਾਉਂ ਧਰਾਏ ॥੨॥

## ਭਾਈ ਬਾਲੇ ਵਾਲੀ ਸਾਖੀ—ਉਬਾਰੇ ਖ਼ਾਨ ਨਾਲ

(ਅਬਦੁਲ ਰਹਿਮਾਨ ਖ਼ਾਨ ਦੀ ਸਾਖੀ)

ਪਠਾਣ ਕਹਿਆ—'ਤਪਾ ਜੀ ! ਮੈਂ ਆਪ ਕੀ ਤਾਰੀਫ਼ ਬਹੁਤ ਸੁਣੀ ਹੈ, ਪਰ ਤੁਸੀਂ ਹਿੰਦੂ ਹੋ ਕਿ ਮੁਸਲਮਾਨ ?' ਬਾਬੇ ਕਹਿਆ—ਖ਼ਾਨ ਸਾਹਿਬ !
ਪਾਂਚ ਭੂਤ ਦੋਹਾਂ ਕੀ ਦੇਹ। ਦਿਵਸ ਚਾਰ ਮੇ ਹੋਤੀ ਖੇਹ।
ਨਾਮ ਜੁ ਉਸ ਕਾ ਮਿਟੇ ਨ ਜਾਇ। ਨਾਨਕ ਅਸਥਿਰ ਏਕ ਖੁਦਾਇ।
ਹਿੰਦੂ ਜਾਇ ਮਸਾਣੀ ਜਲਤੇ। ਮੁਸਲਮਾਨ ਗੋਰ ਘਰ ਕਰਤੇ।

---

੧ ਪ੍ਰੇਮ ਬਿਨਾਂ, ਦਿਖਾਵੇ ਮਾਤਰ ਕਰਮਾਂ ਨੂੰ ਕਸੁੰਭੇ ਦੇ ਰੰਗ ਦਾ ਦ੍ਰਿਸ਼ਟਾਂਤ ਦਿੱਤਾ ਹੈ।
੨ ਰਾਮ ਅਤੇ ਰਹੀਮ ਨਾਮ ਆਖ ਕੇ ਆਪਣੀ ਆਪਣੀ ਸ਼ਰ੍ਹਾ ਵਿੱਚ ਖੜੇ ਹਨ, ਜੇ ਹਿੰਦੂ 'ਰਹੀਮ' ਅਤੇ ਮੁਸਲਮਾਨ 'ਰਾਮ' ਆਖੇ ਤਾਂ ਨਿੰਦਿਆ ਜਾਂਦਾ ਹੈ।
੩ ਆਖਦੀ ਹੈ, ਅਥਵਾ ਸ਼ੈਤਾਨੀ ਰਸਤਿਆਂ ਵਿੱਚ ਦੁਨੀਆਂ ਗੁੰਮਰਾਹ ਹੋ ਗਈ ਹੈ।
੪ ਪੁਰਸ਼ਮਾਤ੍ਰ ਨੂੰ ਸਿੱਖੀ ਦਵਾਰਾ ਮੁਕਤਿ ਦਾਤਾ ਹੋਣ ਕਰ ਕੇ ਗੁਰੂ ਨਾਨਕ ਦੇਵ ਨੂੰ 'ਜਗਤ-ਗੁਰੂ' ਆਖਿਆ ਜਾਂਦਾ ਹੈ, ਜੋ ਲੋਕ ਸਿੱਖ ਧਰਮ ਨੂੰ ਖਾਸ ਜਾਤੀ ਅਰ ਦੇਸ਼ ਵਾਸਤੇ ਮੰਨਦੇ ਹਨ, ਉਹ ਕੌਮ ਦੇ ਸ਼ੱਤਰੂ ਅਤੇ ਮਹਾਂ ਅਗਿਆਨੀ ਹਨ।
੫ ਔਰਤ ਅਤੇ ਮਰਦ।
੬ ਹਿੰਦੂ ਅਤੇ ਮੁਸਲਮਾਨ। ਭਾਵ ਇਹ ਹੈ ਕਿ ਕੁਦਰਤ ਨੇ ਦੋਹਾਂ ਨੂੰ ਵੱਖੋ-ਵੱਖ ਢੰਗ ਨਾਲ ਪੈਦਾ ਨਹੀਂ ਕੀਤਾ।
੭ ਰਿਗ, ਯਜੁਰ, ਸ਼ਾਮ ਅਤੇ ਅਥਰਵ; ਤੌਰੇਤ, ਜ਼ਬੂਰ, ਅੰਜ਼ੀਲ (ਇੰਜੀਲ) ਅਤੇ ਕੁਰਾਨ।
[ਚਾਰ ਵੇਦ, ਚਾਰ ਕਤੇਬਾਂ]

ਦੋਵੇਂ ਭੁੱਲੇ ਹੋਏ ਹੈਨ, ਖੁਦਾਇ ਕੋ ਦੁਹਾਂ ਨੇ ਨਹੀਂ ਜਾਤਾ[1] ਜਿਸ ਪਰ ਖੁਦਾਇ ਮਿਹਰ ਕਰੇਗਾ, ਉਨ੍ਹਾਂ ਨੂੰ ਆਪਣੀ ਪਛਾਣ ਬਖਸ਼ੇਗਾ ਤੇ ਬਖਸ਼ਦਾ ਭੀ ਹੈ ਅਤੇ ਉਹ ਬੰਦਾ ਕਹੀਦਾ ਹੈ।'

ਗਯਾਨ ਰਤਨਾਵਲੀ, ਟੀਕਾ ੩੧ਵੀਂ ਪੌੜੀ ਦਾ

ਹਾਜੀਆਂ[2] ਪੁੱਛਿਆ—'ਹੇ ਫਕੀਰ ! ਤੂੰ ਹਿੰਦੂ ਹੈਂ ਕਿ ਮੁਸਲਮਾਨ ?' ਤਾਂ ਬਾਬਾ ਬੋਲਿਆ—'ਮੈਂ ਹਿੰਦੂ ਮੁਸਲਮਾਨ ਦੁਹਾਂ ਦਾ ਗਵਾਹ ਹਾਂ, ਕਿਉਂਕਿ ਹਿੰਦੂ ਭੀ ਸ਼ਰੀਰ 'ਤੇ ਨਿਸ਼ਾਨੀ ਕਰਦੇ ਹਨ ਤੇ ਅਨਾਸਰ[3] ਦਾ ਤਨ ਹੈ, ਪਰ ਮੈਂ ਨੂਰ[4] ਹਾਂ, ਜਿਸ ਕਰ ਇਸ ਤਨ ਵਿੱਚ ਜਲਵਾ[5] ਹੈ ਅਰ ਜਿਸ ਨੂਰ ਕਰ ਇਹ ਤਨ ਗੁਲਜ਼ਾਰ[6] ਬਣਿਆ ਹੋਇਆ ਹੈ, ਬੰਦਾ ਜੋ ਹੋਇਆ ਹੈ ਸੋ ਬੰਦਗੀ ਵਾਸਤੇ ਹੋਇਆ ਹੈ, ਜੋ ਬੰਦਾ ਹੋ ਕੇ ਬੰਦਗੀ ਨਹੀਂ ਕਰਦਾ, ਅਰ ਹਿਰਸ ਤੇ ਵਿਕਾਰਾਂ ਵਿੱਚ[7] ਉਮਰ ਗੁਜ਼ਾਰਦਾ ਹੈ ਸੋ ਹੈਵਾਨ[8] ਦੀ ਨਿਆਂਈ ਹੈ।

## ਹੋਮ-ਜੱਗ—(ਹਵਨ-ਯਗਯ)

ਹਿੰਦੂ ਮੱਤ ਦੇ ਗ੍ਰੰਥਾਂ ਅਨੁਸਾਰ ਅਗਨਿ ਨੂੰ ਦੇਵਤਿਆਂ ਦੀ ਰਸਨਾ ਮੰਨ ਕੇ ਹਵਨ ਯੱਗ ਆਦਿ ਕਰਮ ਲੋਕ ਪਰਲੋਕ ਦੇ ਸੁਖਾਂ ਦਾ ਸਾਧਨ ਕਲਪੇ ਗਏ ਹਨ[9]। ਗੁਰਮਤ ਵਿੱਚ ਇਨ੍ਹਾਂ ਦੇ ਸੰਬੰਧ ਵਿੱਚ ਇਹ ਵਾਕ ਹਨ :-

੧ ਜਾਣਿਆ। ੨ ਮੱਕੇ ਦੇ ਹਾਜੀਆਂ ਨੇ ਬਾਬੇ ਨੂੰ ਪੁੱਛਿਆ।
੩ ਤੱਤ੍ਵ, ਭੂਤ। ੪ ਪ੍ਰਕਾਸ਼ ਰੂਪ ਜੋਤੀ ਸਰੂਪ।
੫ ਚਮਤਕਾਰ। ੬ ਸ਼ੋਭਾਵਾਨ।
੭ ਤ੍ਰਿਸ਼ਨਾ ਅਤੇ ਕਾਮਾਦਿਕ ਵਿਕਾਰਾਂ ਵਿੱਚ। ੮ ਪਸ਼ੂ।
੯ ਵੇਦਾਂ ਦੀ ਵੱਡੀ ਤਾਲੀਮ ਹੋਮ ਹੈ, ਜ਼ਮਾਨੇ ਦੀ ਚਾਲ ਵੇਖ ਕੇ ਵੇਦਾਂ ਦੇ ਅਰਥਾਂ ਨੂੰ ਉਲਟਾਉਣ ਵਾਲੇ ਸਾਧੂ ਦਯਾ ਨੰਦ ਜੀ ਭੀ ਆਪਣੀ ਬੁੱਧੀ ਦੇ ਬਲ ਨਾਲ ਵੇਦਾਂ ਵਿੱਚੋਂ ਹੋਮ ਨੂੰ ਨਹੀਂ ਕੱਢ ਸਕੇ। ਉਹ ਲਿਖਦੇ ਹਨ ਕਿ ਹੋਮ ਨਾਲ ਹਵਾ ਸਾਫ਼ ਹੁੰਦੀ ਹੈ, ਇਸ ਵਿੱਚ ਸੰਸਾ ਨਹੀਂ ਕਿ ਜੇ ਗੁੱਗਲ ਮੁਸ਼ਕ-ਕਾਫ਼ੂਰ ਅਤੇ ਚੰਦਨ ਜੇਹੇ ਪਦਾਰਥ ਜਲਾਏ ਜਾਣ ਤਾਂ ਜ਼ਰੂਰ ਹਵਾ ਸਾਫ ਹੁੰਦੀ ਹੈ, ਪਰ ਘੀ, ਜੌਂ ਆਦਿ ਨਾਲ ਨਹੀਂ ਹੁੰਦੀ ਹੈ, ਗੁੱਗਲ ਆਦਿਕ ਦਾ ਭੀ ਜਲਾਉਣਾ ਤਦ ਠੀਕ ਹੈ, ਜੇ ਘਰ ਦੇ ਸਾਰੇ ਕਮਰਿਆਂ ਵਿੱਚ ਧੂਪ ਦਿੱਤੀ ਜਾਵੇ, ਨਾਕਿ ਨਦੀ ਦੇ ਕਿਨਾਰੇ ਲੱਕੜਾਂ ਅਤੇ ਕੀਮਤੀ ਸਾਮੱਗਰੀ ਫੂਕ ਕੇ।

ਸਾਧੂ ਦਯਾ ਨੰਦ ਜੀ ਦਾ ਲੇਖ ਹੈ :-

"ਜੰਗਲ ਵਿੱਚ ਨਦੀ ਦੇ ਕਿਨਾਰੇ ਸਵੇਰੇ ਅਤੇ ਆਥਣੇ ਇਕ ਬਰਤਨ ਵਿੱਚ, ਜੋ ਸੋਲ੍ਹਾਂ ਉਂਗਲ ਚੌੜਾ ਅਰ ਇਤਨਾ ਹੀ ਡੂੰਘਾ ਹੋਵੇ, ਲੱਕੜਾਂ ਬਾਲ ਕੇ ਹਵਨ ਕਰੇ, ਮੰਤਰ ਪੜ੍ਹ ਕੇ ਅਹੂਤੀਆਂ ਦੇਵੇ, ਹਵਨ ਤੋਂ ਪਵਨ ਸ਼ੁੱਧ ਹੁੰਦੀ ਹੈ, ਹੋਮ ਨਾ ਕਰਨ ਤੋਂ ਇਸ ਲਈ ਪਾਪ ਹੁੰਦਾ ਹੈ ਕਿ ਪੁਰਸ਼ ਤੋਂ ਦੁਰਗੰਧੀ ਪੈਦਾ ਹੋ ਕੇ ਹਵਾ ਅਸ਼ੁੱਧ ਹੁੰਦੀ ਹੈ, ਜਿਸ ਤੋਂ ਬੀਮਾਰੀਆਂ ਫੈਲਦੀਆਂ ਹਨ, ਜੇ ਪੁਰਾਣੇ ਸਮੇਂ ਦੀ ਤਰ੍ਹਾਂ ਹੁਣ ਹੋਮ ਹੋਵੇ, ਤਾਂ ਹਿੰਦੁਸਤਾਨ ਦੇ ਸਾਰੇ ਰੋਗ ਚਲੇ ਜਾਣ, ਖਾਣ ਨਾਲੋਂ ਹੋਮ ਵਿੱਚ ਘੀ ਜ਼ਿਆਦਾ ਵਰਤਣਾ ਚਾਹੀਏ, ਹਰੇਕ ਆਦਮੀ ਘਟ ਤੋਂ ਘਟ ਛੀ-ਛੀ ਮਾਸੇ ਘੀ ਦੀਆਂ ਸੋਲ੍ਹਾਂ ਆਹੂਤੀਆਂ ਨਿੱਤ ਦੇਵੇ।" (ਦੇਖੋ, ਸਤਯਾਰਥ ਪ੍ਰਕਾਸ਼, ਅ: ੩) ☞

[੨੧੪] ਗਉੜੀ ਮਹਲਾ ੫ (੧੫੮)

**ਹੋਮ ਜਗ ਤੀਰਥ ਕੀਏ, ਬਿਚਿ ਹਉਮੈ ਬਧੇ ਬਿਕਾਰ ॥**
**ਨਰਕੁ ਸੁਰਗੁ ਦੁਇ ਭੁੰਚਨਾ, ਹੋਇ ਬਹੁਰਿ ਬਹੁਰਿ ਅਵਤਾਰ[1] ॥੨॥**
**ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥**
**ਬਿਨੁ ਹਰਿ ਸੇਵਾ ਸੁਖੁ ਨਹੀ, ਹੋ ਸਾਕਤ ਆਵਹਿ ਜਾਹਿ ॥੩॥**
**ਜੈਸੋ ਗੁਰਿ ਉਪਦੇਸਿਆ, ਮੈ ਤੈਸੋ ਕਹਿਆ ਪੁਕਾਰਿ ॥**
**ਨਾਨਕੁ ਕਹੈ, ਸੁਨਿ ਰੇ ਮਨਾ, ਕਰਿ ਕੀਰਤਨੁ ਹੋਇ ਉਧਾਰੁ ॥੪॥**

[੧੧੩੯] ਭੈਰਉ ਮਹਲਾ ੫ (੧੪)

**ਹੋਮ ਜਗ ਜਪ ਤਪ ਸਭਿ ਸੰਜਮ, ਤਟਿ ਤੀਰਥਿ ਨਹੀ ਪਾਇਆ ॥**
**ਮਿਟਿਆ ਆਪੁ ਪਏ ਸਰਣਾਈ, ਗੁਰਮੁਖਿ ਨਾਨਕ ਜਗਤੁ ਤਰਾਇਆ ॥੪॥**

[੧੨੫੭] ਮਲਾਰ ਮਹਲਾ ੧ (੮)

**ਸਾਦ ਕਰਿ ਸਮਧਾਂ[2], ਤ੍ਰਿਸਨਾ ਘਿਉ ਤੇਲੁ ॥ ਕਾਮੁ ਕ੍ਰੋਧੁ ਅਗਨੀ ਸਿਉ ਮੇਲੁ ॥**
**ਹੋਮ ਜਗ ਅਰੁ ਪਾਠ ਪੁਰਾਣ ॥ ਜੋ ਤਿਸੁ ਭਾਵੈ ਸੋ ਪਰਵਾਣ ॥੩॥**

[੧੩੪੯] ਪ੍ਰਭਾਤੀ ਮਹਲਾ ੫, ਅਸਟਪਦੀ (੩)

**ਹੋਮ ਜਗ ਉਰਧ ਤਪ[3] ਪੂਜਾ ॥ ਕੋਟਿ ਤੀਰਥ ਇਸਨਾਨੁ ਕਰੀਜਾ ॥**
**ਚਰਨ ਕਮਲ ਨਿਮਖ ਰਿਦੈ ਧਾਰੇ ॥ ਗੋਬਿੰਦ ਜਪਤ ਸਭਿ ਕਾਰਜ ਸਾਰੇ ॥੬॥**

---

☛ ਹੁਣ ਆਪ ਇਸ ਪਰ ਵਿਚਾਰ ਕਰੋ ਕਿ ਜੇ ਹਵਾ ਸ਼ੁੱਧ ਕਰਣੀ ਹੈ ਤਾਂ ਹਵਨ ਘਰ ਵਿੱਚ ਕਿਉਂ ਨਹੀਂ ਕੀਤਾ ਜਾਂਦਾ, ਜੰਗਲ ਦੀ ਹਵਾ ਤਾਂ ਪਹਿਲਾਂ ਹੀ ਸਾਫ਼ ਹੈ। ਔਰ ਹਵਨ ਪਾਤਰ ਦੇ ਖਾਸ ਮਾਪ ਦੀ ਕੀ ਲੋੜ ਹੈ ? ਔਰ ਕਿਆ ਮੰਤਰਾਂ ਨਾਲ ਹਵਾ ਪਰ ਜ਼ਿਆਦਾ ਅਸਰ ਹੁੰਦਾ ਹੈ, ਔਰ ਬਿਨਾਂ ਮੰਤਰਾਂ ਹਵਾ ਘੱਟ ਸਾਫ ਹੁੰਦੀ ਹੈ ? ਜਿਨ੍ਹਾਂ ਦੇਸ਼ਾਂ ਵਿੱਚ ਹੋਮ ਨਹੀਂ ਹੁੰਦਾ ਉਨ੍ਹਾਂ ਨਾਲ ਹੋਮੀਆਂ ਦੀ ਸਿਹਤ ਦਾ ਮੁਕਾਬਲਾ ਕਰ ਕੇ ਦੇਖੋ, ਜਿਸ ਤੋਂ ਇਸ ਅਨੋਖੇ ਮੰਤਰ ਦੀ ਆਪ ਨੂੰ ਕਦਰ ਮਾਲੂਮ ਹੋਵੇ, ਜੋ ਘਰ ਦਾ ਇਕ ਇਕ ਆਦਮੀ ਉੱਗਣ ਅਤੇ ਆਥਣ ਵੇਲੇ ਅੱਠ-ਅੱਠ ਪੈਸਾ ਭਰ ਘੀ ਫੂਕੇ, ਤਾਂ ਟੱਬਰ ਦੇ ਦਸ ਆਦਮੀਆਂ ਨੂੰ ੧੬੦ ਤੋਲੇ ਘੀ ਨਿੱਤ ਹਵਨ ਵਾਸਤੇ ਲੋੜੀਏ, ਅਰ ਖਾਣ ਲਈ ਇਸ ਤੋਂ ਵੱਖ ਰਿਹਾ। ਪੰਡਿਤ ਦਯਾਨੰਦ ਜੀ ਨੇ ਹੋਮ ਵਿਧਿ ਨਾਲ ਜੋ ਹਿੰਦੁਸਤਾਨ ਦਾ ਭਲਾ ਸੋਚਿਆ ਹੈ, ਸਾਥੋਂ ਇਸ ਦੀ ਹਜ਼ਾਰ ਰਸਨਾ ਨਾਲ ਭੀ ਵਡਿਆਈ ਨਹੀਂ ਕੀਤੀ ਜਾਂਦੀ, ਖਾਸ ਕਰ ਕੇ ਵਰਤਮਾਨ ਕਾਲ ਵਿੱਚ ਜਦ ਕਿ ਘੀ ਦੁਰਲਭ ਹੋ ਗਿਆ ਹੈ, ਅਸੀਂ ਹੈਰਾਨ ਹੋਂਦੇ ਹਾਂ, ਉਨ੍ਹਾਂ ਸਿੱਖਾਂ ਦੀ ਬੁਧਿ 'ਤੇ, ਜੋ ਗੁਰੁਮਤ ਦੇ ਗ੍ਰੰਥਾਂ ਨੂੰ ਪੜ੍ਹ ਕੇ ਭੀ ਹਵਨ (ਹੋਮ) ਕਰ ਕੇ ਘੀ ਜੇਹੇ ਉੱਤਮ ਪਦਾਰਥਾਂ ਨੂੰ ਨਿਰਾਰਥਕ ਭਸਮ ਕਰਦੇ ਹਨ, ਅਸੀਂ ਇਕ ਪ੍ਰਤਿਸਠਿਤ ਸਿੱਖ ਨੂੰ ਮਾਰੂ ਦੇ ਸੋਲਹੇ "ਅਚੁਤ ਪਾਰਬ੍ਰਹਮ ਪਰਮੇਸਰ"—ਦੇ ਇਕ-ਇਕ ਨਾਮ ਨੂੰ ਉਚਾਰਨ ਕਰ ਕੇ ਆਹੂਤੀ ਦੇਂਦੇ ਵੇਖਿਆ ਹੈ, ਯਥਾ—

"ਓਅੰ ਅਚੁਤ ਨਮਾः ਸ੍ਵਾਹਾ, ਓਅੰ ਪਾਰਬ੍ਰਹਮ ਨਮਃ ਸ੍ਵਾਹਾ" ਆਦਿ।

੧ ਜਨਮ।
੨ ਉਹ ਲੱਕੜਾਂ, ਜੋ ਹਵਨ ਦੀ ਅੱਗ ਮਚਾਉਣ ਵਾਸਤੇ ਹੁੰਦੀਆਂ ਹਨ।
੩ ਉਗ੍ਰ ਤਪ, ਬਾਹਾਂ ਖੜੀਆਂ ਕਰ ਕੇ ਤਪ।

[੧੪੧੭] ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਹੋਮ ਜਗ ਸਭਿ ਤੀਰਥਾ, ਪੜ੍ਹਿ ਪੰਡਿਤ ਥਕੇ ਪੁਰਾਣ॥
ਬਿਖੁ ਮਾਇਆ ਮੋਹੁ ਨ ਮਿਟਈ, ਵਿਚਿ ਹਉਮੈ ਆਵਣੁ ਜਾਣੁ॥...
ਜਿਨਾ ਹਰਿ ਹਰਿ ਪ੍ਰਭੁ ਸੇਵਿਆ, ਜਨ ਨਾਨਕੁ ਸਦ ਕੁਰਬਾਣੁ॥੩੭॥

ਭਾਈ ਗੁਰਦਾਸ, ਵਾਰ ੫

ਜਤ ਸਤ ਸੰਜਮ ਹੋਮ ਜਗ ਜਪੁ ਤਪੁ ਦਾਨ ਪੁੰਨ ਬਹੁਤੇਰੇ[੧]।...
ਸਾਧਸੰਗਤਿ ਗੁਰ ਸਬਦ ਵਿਣੁ ਥਾਉ ਨ ਪਾਇਨਿ ਭਲੇ ਭਲੇਰੇ। (੭)

ਭਾਈ ਗੁਰਦਾਸ, ਵਾਰ ੨੧

ਤੀਰਥ ਲਖ ਕਰੋੜਿ ਪੁਰਬੀ ਨਾਵਣਾ[੨]।
ਦੇਵੀ ਦੇਵ ਸਥਾਨ ਸੇਵ ਕਰਾਵਣਾ।
ਜਪ ਤਪ ਸੰਜਮ ਲਖ ਸਾਧਿ ਸਧਾਵਣਾ[੩]।
ਹੋਮ ਜਗ ਨਈਵੇਦ[੪] ਭੋਗ ਲਗਾਵਣਾ।
ਵਰਤ ਨੇਮ ਲਖ ਦਾਨ ਕਰਮ ਕਮਾਵਣਾ।
ਲਉਬਾਲੀ[੫] ਦਰਗਾਹ ਪਖੰਡ ਨ ਜਾਵਣਾ॥੧੫॥

ਭਾਈ ਗੁਰਦਾਸ, ਵਾਰ ੨੯

ਹੋਮ ਜਗ ਜਪ ਤਪ ਘਣੇ ਕਰਿ ਕਰਿ ਕਰਮ ਧਰਮ ਦੁਖ ਰੋਈ।
ਵਸਿ ਨ ਆਵੈ ਧਾਂਵਦਾ, ਅਠੁ ਖੰਡਿ[੬] ਪਾਖੰਡ ਵਿਗੋਈ। (੧੭)

ਗਯਾਨ ਰਤਨਾਵਲੀ, ਟੀਕਾ ੧੬ਵੀਂ ਪੌੜੀ ਦਾ

ਜੱਗ ਹੋਮ[੭] ਕਲਿਯੁਗ ਕੇ ਇਹ ਹੈਨ ਕਿ ਅੰਮ੍ਰਿਤ ਪ੍ਰਸਾਦ[੮] ਗੁਰੁ ਭਾਈਆਂ ਅਰ ਸਿੱਖਾਂ ਕਉ ਖਲਾਵਣਾ ਅਰ ਆਪ ਕੋ ਨੀਚ ਸਦਾਵਣਾ[੯]।

---

੧ ਪਰਮਾਰਥ ਦੀ ਸਮਝ ਬਿਨਾਂ ਦਿਖਾਵੇ ਅਤੇ ਪਾਖੰਡ ਦੇ ਕਰਮ।
੨ ਖ਼ਾਸ ਖ਼ਾਸ ਸਮੇਂ ਦੇ ਪਰਵ।
੩ ਸਾਧਨਾਂ ਦੀ ਸਿੱਧੀ ਕਰਨੀ।
੪ ਦੇਵਤਾ ਦੇ ਭੋਗ ਲਈ ਅਰਪਿਆ ਪਦਾਰਥ।
੫ ਲਾਉਬਾਲੀ, ਨਿਰਭੈ, ਬੇ-ਪਰਵਾਹ।
੬ ਵਰਣ ਆਸ਼੍ਰਮ ਦੇ ਕਰਮ-ਕਾਂਡ, ਅਸ਼ਟਾਂਗ ਯੋਗ ਦੇ ਸਾਧਨ।
੭ ਘੀ ਆਦਿਕ ਅੰਮ੍ਰਿਤ ਪਦਾਰਥਾਂ ਨੂੰ ਜੋ ਅੱਗ ਵਿੱਚ ਭਸਮ ਕਰਦੇ ਹਨ, ਓਹ ਗੁਰਮਤ ਤੋਂ ਅਗਯਾਤ ਹਨ।
੮ ਧਰਮ ਕਿਰਤ ਨਾਲ ਕਮਾਇਆ ਅਤੇ ਸੁਚਤਾ ਨਾਲ ਤਿਆਰ ਕੀਤਾ ਹੋਇਆ।
੯ ਮੈਂ ਪ੍ਰਸਾਦ ਛਕਾਇਆ ਹੈ, ਇਹ ਖਿਆਲ ਨਹੀਂ ਕਰਨਾ, 'ਦਾਣਾ ਪਾਣੀ ਗੁਰੂ ਕਾ'।

# ਟੀਕਾ ਚੌਬੀਹਵੀਂ ਪੌੜੀ ਦਾ

[1]ਪੈੜਾ ਚੰਡਾਲੀਆ ਤੇ ਜੇਠਾ ਸੇਠੀ, ਗੁਰੂ ਅਰਜਨ ਦੇਵ ਜੀ ਦੀ ਸ਼ਰਣ ਆਏ ਤੇ ਬਚਨ ਕੀਤੋ ਨੇ, "ਤੁਸਾਡੇ ਬਚਨ ਕਰ ਕੇ ਅਸੀਂ ਕਿਰਤ ਕਰ ਕੇ ਪ੍ਰਸ਼ਾਦ ਸੰਤਾਂ ਨਾਲ ਵਰਤ ਖਾਂਦੇ ਹਾਂ ਤੇ ਅਸਾਂ ਨੂੰ ਬ੍ਰਾਹਮਣ ਕਹਿੰਦੇ ਹੈਨ, ਪਹਿਲੇ ਚੱਕੀ ਪੀਸਣ ਕਰ, ਬਹੁੜ ਉਖਲੀ ਦੇ ਕੁੱਟਣ ਵਿੱਚ, ਚੁੱਲ੍ਹੇ ਦੇ ਤਪਾਣ ਕਰ, ਝਾੜੂ ਦੇ ਫੇਰਨ ਕਰ, ਅਰ ਆਟੇ ਦੇ ਛਾਣਨ ਕਰ ਜੀਉ ਹਿੰਸਾ ਹੋਂਦੀ ਹੈ[2], ਅਸੀਂ ਦੇਵਤਿਆਂ ਦਾ ਹੋਮ ਅਹੂਤੀਆਂ ਅਗਨਿ ਵਿੱਚ ਡਾਲ ਦੇਂਦੇ ਹਾਂ ਤਾਂ ਪਿੱਛੋਂ ਪ੍ਰਸ਼ਾਦ ਖਾਂਦੇ ਹਾਂ ਤੇ ਤੁਸੀਂ ਅਹੂਤੀਆਂ ਨਹੀਂ ਕਰਦੇ ਤੁਸਾੜਾ ਪ੍ਰਸ਼ਾਦ ਕਿਉਂ ਕਰ ਪਵਿੱਤਰ ਹੋਂਦਾ ਹੈ ?"

ਬਚਨ ਹੋਇਆ, "ਤੁਸੀਂ ਪ੍ਰਿਥਮੇ ਜੋ ਗਰੀਬਾਂ ਸੰਤਾਂ ਨੂੰ ਪ੍ਰਸ਼ਾਦ ਛਕਾਵੋਂਗੇ ਤੇ ਆਪ ਭੀ ਅਰਦਾਸ ਕਰ ਕੇ ਤੇ ਵਾਹਗੁਰੂ ਨਾਮ ਲੈ ਕੇ ਮੁਖ ਪਾਵੋਂਗੇ ਤਾਂ ਵਾਹਗੁਰੂ ਤੁਸਾਡੇ ਪਰ ਪ੍ਰਸੰਨ ਹੋਵੇਗਾ, ਵਿਘਨ ਤੁਸਾਡੇ ਨਿਵਿਰਤ ਹੋਣਗੇ ।"

# ਹੰਸ—ਪਰਮ ਹੰਸ

ਜੋ ਗੁਰੁਮੁਖ ਸੰਸਾਰ ਵਿੱਚ ਨਿਰਲੇਪ ਰਹਿੰਦੇ ਹਨ ਅਤੇ ਅਸਾਰ ਨੂੰ ਤਿਆਗ ਕੇ ਸਾਰ ਗ੍ਰਹਣ ਕਰਦੇ ਹਨ, ਉਨ੍ਹਾਂ ਨੂੰ ਹੰਸ ਰੂਪ ਕਥਨ ਕੀਤਾ ਹੈ ।

[੧੨੮] ਮਾਝ ਮਹਲਾ ੩, ਅਸਟਪਦੀ (੩੨)

**ਹਰਿ ਸਰੁ ਸਾਗਰੁ ਨਿਰਮਲੁ ਸੋਈ ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥**
**ਇਸਨਾਨੁ ਕਰਹਿ ਸਦਾ ਦਿਨੁ ਰਾਤੀ, ਹਉਮੈ ਮੈਲੁ ਚੁਕਾਵਣਿਆ ॥੪॥**
**ਨਿਰਮਲ ਹੰਸਾ ਪ੍ਰੇਮ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥**
**ਅਹਿਨਿਸਿ ਪ੍ਰੀਤਿ ਸਬਦਿ ਸਾਚੈ, ਹਰਿ ਸਰਿ ਵਾਸਾ ਪਾਵਣਿਆ ॥੫॥**

[੨੨੭] ਗਉੜੀ ਮਹਲਾ ੧, ਅਸਟਪਦੀ (੧੫)

**ਭੋਜਨੁ ਨਾਮੁ ਨਿਰੰਜਨ ਸਾਰੁ ॥ ਪਰਮ ਹੰਸੁ ਸਚੁ ਜੋਤਿ ਅਪਾਰ ॥**
**ਜਹ ਦੇਖਉ ਤਹ ਏਕੰਕਾਰੁ ॥੫॥**
**ਰਹੇ ਨਿਰਾਲਮੁ ਏਕਾ ਸਚੁ ਕਰਣੀ ॥ ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥**
**ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥੬॥**

[੫੦੯] ਗੂਜਰੀ ਮਹਲਾ ੫, ਅਸਟਪਦੀ (੫੭)

**ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ ॥**

---

੧ ਜੇ ਕਿਸੇ ਸਿੱਖ ਨੂੰ ਕੁਸੰਗਤਿ ਕਰ ਕੇ ਘੀ ਜੇਹੇ ਉੱਤਮ ਪਦਾਰਥਾਂ ਦੇ ਫੂਕਣ ਦੀ ਭੈੜੀ ਵਾਦੀ ਪਈ ਹੋਈ ਹੈ, ਤਾਂ ਇਸ ਸਾਖੀ ਨੂੰ ਪੜ੍ਹ ਕੇ ਪਛਤਾਵੇ ਅਤੇ ਸਤਿਗੁਰਾਂ ਤੋਂ ਖਿਮਾ ਚਾਹੇ ਅਰ ਅੱਗੇ ਨੂੰ ਇਸ ਕੁਕਰਮ ਤੋਂ ਹਟਣ ਦਾ ਪ੍ਰਣ ਕਰੇ, ਭਾਈ ਮਨੀ ਸਿੰਘ ਜੀ ਇਸੇ ਵਾਰ ਦੀ ੧੪ਵੀਂ ਪੌੜੀ ਦਾ ਟੀਕਾ ਕਰਦੇ ਹੋਏ ਲਿਖਦੇ ਹਨ, "ਖੁਧਯਾਰਥੀ ਸਿੱਖ ਦੇ ਮੂੰਹ ਪਾਵਣਾ ਇਹ ਬ੍ਰਹਮ ਹੋਮ ਹੈ ।"

੨ ਦੇਖੋ, ਪਾਰਾਸ਼ਰ ਸਿਮ੍ਰਿਤੀ, ਅ: ੨, ਸ਼: ੧੩, ੧੪, ੧੫ ।

**ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ ॥੭॥**

[੯੬੦] ਮਹਲਾ ੫, ਵਾਰ ਰਾਮਕਲੀ ੨ (੭)

**ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ ॥**

ਭਾਈ ਗੁਰੁਦਾਸ, ਵਾਰ ੯

**ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ ।**
**ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ । (੧੪)**

ਭਾਈ ਗੁਰੁਦਾਸ, ਵਾਰ ੧੧

**ਗੁਰਮੁਖਿ ਵੰਸੀ[੧] ਪਰਮ ਹੰਸੁ ਕੂੜ ਸਚੁ ਨੀਰੁ ਖੀਰੁ ਵਿਲੋਈ ।(੧੧)**

ਭਾਈ ਗੁਰੁਦਾਸ, ਵਾਰ ੧੬

**ਗੁਰਮੁਖਿ ਸੁਖ ਫਲੁ ਸਾਧਸੰਗੁ ਪਰਮ ਹੰਸ ਗੁਰਸਿਖ ਸੁਹੰਦੇ ।**
**ਇਕ ਮਨਿ ਇਕੁ ਧਿਆਇਦੇ ਦੂਜੈ ਭਾਇ ਨ ਜਾਇ ਫਿਰੰਦੇ । (੮)**

## ਹੰਕਾਰ (ਅਹੰਕਾਰ)

[੨੯] ਸਿਰੀਰਾਗੁ ਮਹਲਾ ੩ (੯)

**ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ[੨] ॥**

[੩੯] ਸਿਰੀਰਾਗੁ ਮਹਲਾ ੩ (੩੧)

**ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥**
**ਮਲੁ ਹਉਮੈ ਧੋਤੀ ਕਿਵੈ ਨ ਉਤਰੈ, ਜੇ ਸਉ ਤੀਰਥ ਨਾਇ ॥**

[੮੬] ਮਹਲਾ ੩, ਵਾਰ ਸਿਰੀਰਾਗ (੧੧)

**ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥**

[੧੦੪] ਮਾਝ ਮਹਲਾ ੫ (੨੫)

**ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥੩॥**

[੨੧੨] ਗਉੜੀ ਮਹਲਾ ੫ (੧੫੦)

**ਹੈ ਕੋਈ ਐਸਾ, ਹਉਮੈ ਤੋਰੈ ॥ ਇਸੁ ਮੀਠੀ ਤੇ ਇਹੁ ਮਨੁ ਹੋਰੈ[੩] ॥੧॥**
**ਰਹਾਉ ॥ ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲਰੈ ॥**
**ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ[੪] ॥੧॥**

---

੧ ਗੁਰੁਵੰਸ਼ੀ, ਜਿਨ੍ਹਾਂ ਨੇ ਸਿੱਖ ਧਰਮ ਵਿੱਚ ਜਨਮ ਲਿਆ ਹੈ ।
੨ ਹਉਮੈ ਹੰਕਾਰ ਜਦ ਦੋਵੇਂ ਪਦ ਇਕੱਠੇ ਆਉਂਦੇ ਹਨ, ਤਦ ਭਾਵ ਹੁੰਦਾ ਹੈ ਮਨ ਦਾ ਅਭਿਮਾਨ ਅਤੇ ਹੰਕਾਰ ਦਾ ਆਚਰਣ । ੩ ਵਰਜੇ, ਰੋਕੇ ।
੪ ਅਭਿਮਾਨ ਰੂਪ ਅਨ੍ਹੇਰੀ ਰਾਤ ਹੈ, ਕਿਸ ਜੁਗਤੀ ਨਾਲ ਪਹੁ ਫਟੇ ? ਅਰਥਾਤ ਨਿੰਮ੍ਰਤਾ ਦਾ ਪ੍ਰਕਾਸ਼ ਹੋਵੇ ।

**ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ ॥**
**ਕਹੁ ਨਾਨਕ ਕਿਰਪਾ ਭਈ ਸਾਧਸੰਗਤਿ ਨਿਧਿ ਮੋਰੈ ॥੨॥**

[੨੩੫] ਗਉੜੀ ਗੁਆਰੇਰੀ ਮਹਲਾ ੫, ਅਸਟਪਦੀਆ (੧)

**ਜਬ ਇਹੁ ਮਨ ਮਹਿ ਕਰਤ ਗੁਮਾਨਾ ॥ ਤਬ ਇਹੁ ਬਾਵਰੁ ਫਿਰਤ ਬਿਗਾਨਾ ॥**
**ਜਬ ਇਹੁ ਹੂਆ ਸਗਲ ਕੀ ਰੀਨਾ ॥ ਤਾ ਤੇ ਰਮਈਆ ਘਟਿ ਘਟਿ ਚੀਨਾ ॥੧॥**
**ਸਹਜ ਸੁਹੇਲਾ ਫਲੁ ਮਸਕੀਨੀ[1] ॥**
**ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥੧॥ ਰਹਾਉ ॥**
**ਜਬ ਕਿਸ ਕਉ ਇਹੁ ਜਾਨਸਿ ਮੰਦਾ ॥ ਤਬ ਸਗਲੇ ਇਸੁ ਮੇਲਹਿ ਫੰਦਾ ॥**
**ਮੇਰ ਤੇਰ ਜਬ ਇਨਹਿ ਚੁਕਾਈ ॥ ਤਾ ਤੇ ਇਸੁ ਸੰਗਿ ਨਹੀ ਬੈਰਾਈ ॥੨॥**
**ਜਬ ਇਨਿ ਅਪੁਨੀ ਅਪਨੀ ਧਾਰੀ ॥ ਤਬ ਇਸ ਕਉ ਹੈ ਮੁਸਕਲੁ ਭਾਰੀ ॥**
**ਜਬ ਇਨਿ ਕਰਣੈਹਾਰੁ ਪਛਾਤਾ ॥ ਤਬ ਇਸ ਨੋ ਨਾਹੀ ਕਿਛੁ ਤਾਤਾ[2] ॥੩॥**
**ਜਬ ਇਨਿ ਅਪੁਨੋ ਬਾਧਿਓ ਮੋਹਾ ॥ ਆਵੈ ਜਾਇ ਸਦਾ ਜਮਿ ਜੋਹਾ ॥**
**ਜਬ ਇਸ ਤੇ ਸਭ ਬਿਨਸੇ ਭਰਮਾ ॥ ਭੇਦੁ ਨਾਹੀ ਹੈ ਪਾਰਬ੍ਰਹਮਾ ॥੪॥**
**ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥ ਤਬ ਤੇ ਦੂਖ ਡੰਡ ਅਰੁ ਖੇਦਾ ॥**
**ਜਬ ਇਨਿ ਏਕੋ ਏਕੀ ਬੂਝਿਆ ॥ ਤਬ ਤੇ ਇਸ ਨੋ ਸਭੁ ਕਿਛੁ ਸੂਝਿਆ ॥੫॥**
**ਜਬ ਇਹੁ ਧਾਵੈ ਮਾਇਆ ਅਰਥੀ ॥ ਨਹ ਤ੍ਰਿਪਤਾਵੈ ਨਹ ਤਿਸ ਲਾਥੀ ॥**
**ਜਬ ਇਸ ਤੇ ਇਹੁ ਹੋਇਓ ਜਉਲਾ[3] ॥ ਪੀਛੈ ਲਾਗਿ ਚਲੀ ਉਠਿ ਕਉਲਾ[4] ॥੬॥**
**ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥ ਮਨ ਮੰਦਰ ਮਹਿ ਦੀਪਕੁ ਜਲਿਓ ॥**
**ਜੀਤ ਹਾਰ ਕੀ ਸੋਝੀ ਕਰੀ ॥ ਤਉ ਇਸੁ ਘਰ ਕੀ ਕੀਮਤਿ ਪਰੀ ॥੭॥...**
**ਦੂਰਿ ਨ, ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥੮॥**

[੨੬੦] ਗਉੜੀ ਬਾਵਨ ਅਖਰੀ ਮਹਲਾ ੫ (੪੯)

**ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ ॥**
**ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ ॥੧॥**

[੨੭੮] ਗਉੜੀ ਸੁਖਮਨੀ ਮਹਲਾ ੫ (੧੨)

**ਜਿਸ ਕੈ ਅੰਤਰਿ ਰਾਜ ਅਭਿਮਾਨੁ ॥ ਸੋ ਨਰਕਪਾਤੀ[5] ਹੋਵਤ ਸੁਆਨੁ ॥**
**ਜੋ ਜਾਨੈ ਮੈ ਜੋਬਨਵੰਤੁ ॥ ਸੋ ਹੋਵਤ ਬਿਸਟਾ ਕਾ ਜੰਤੁ ॥**
**ਆਪਸ ਕਉ ਕਰਮਵੰਤੁ[6] ਕਹਾਵੈ ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥**
**ਧਨ ਭੂਮਿ ਕਾ ਜੋ ਕਰੈ ਗੁਮਾਨੁ ॥ ਸੋ ਮੂਰਖੁ ਅੰਧਾ ਅਗਿਆਨੁ ॥...**
**ਆਪਸ ਕਉ ਜੋ ਭਲਾ ਕਹਾਵੈ ॥ ਤਿਸਹਿ ਭਲਾਈ ਨਿਕਟਿ ਨ ਆਵੈ ॥**

---

੧ ਨਿਰ ਅਭਿਮਾਨਤਾ, ਹਲੀਮੀ । ੨ ਚਿੰਤਾ, ਅਥਵਾ ਤਾਗ਼ਾਤ, ਤਾਬੇਦਾਰੀ ।
੩ ਕਿਨਾਰੇ । ੪ ਕਮਲਾ, ਲੱਛਮੀ । ੫ ਨਰਕ ਵਿੱਚ ਡਿੱਗਣ ਵਾਲਾ ।
੬ ਕਰਮ ਕਾਂਡੀ ।

[੨੮੨] ਗਉੜੀ ਸੁਖਮਨੀ ਮਹਲਾ ੫ (੧੫)

ਰੂਪਵੰਤੁ ਹੋਇ ਨਾਹੀ ਮੋਹੈ[੧] ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥
ਧਨਵੰਤਾ ਹੋਇ ਕਿਆ ਕੋ ਗਰਬੈ ॥ ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ ॥
ਅਤਿ ਸੂਰਾ ਜੇ ਕੋਊ ਕਹਾਵੈ ॥ ਪ੍ਰਭ ਕੀ ਕਲਾ ਬਿਨਾ ਕਹਿ ਧਾਵੈ ॥
ਜੇ ਕੋ ਹੋਇ ਬਹੈ ਦਾਤਾਰੁ ॥ ਤਿਸੁ ਦੇਨਹਾਰੁ ਜਾਨੈ ਗਾਵਾਰੁ ॥
ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥ ਨਾਨਕ ਸੋ ਜਨੁ ਸਦਾ ਅਰੋਗੁ ॥੨॥

[੨੯੭] ਗਉੜੀ ਥਿਤੀ, ਮਹਲਾ ੫ (੪)

ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥

[੨੯੮] ਗਉੜੀ ਥਿਤੀ ਮਹਲਾ ੫ (੭)

ਆਪੁ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ ॥
ਦੂਖ ਹਰੈ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ ॥

[੩੦੧] ਮਹਲਾ ੪, ਵਾਰ ਗਉੜੀ ੧ (੩)

ਮਨ ਅੰਤਰਿ ਹਉਮੈ ਰੋਗੁ ਹੈ, ਭ੍ਰਮਿ ਭੂਲੇ ਮਨਮੁਖ ਦੁਰਜਨਾ ॥
ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥੧॥

[੩੭੪] ਆਸਾ ਮਹਲਾ ੫ (੧੩)

ਊਚਾ ਚੜੈ ਸੁ ਪਵੈ ਪਇਆਲਾ[੨] ॥ ਧਰਨਿ ਪੜੈ[੩] ਤਿਸੁ ਲਗੈ ਨ ਕਾਲਾ ॥੩॥

[੪੬੬] ਮਹਲਾ ੨, ਵਾਰ ਆਸਾ (੭)

ਹਉਮੈ ਏਹਾ ਜਾਤਿ ਹੈ[੪] ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥

[੬੦੭] ਸੋਰਠਿ ਮਹਲਾ ੪ (੬)

ਜੋ ਗਰਬੈ ਸੋ ਪਚਸੀ[੫] ਪਿਆਰੇ ਜਪਿ ਨਾਨਕ ਭਗਤਿ ਸਮਾਹਾ[੬] ॥੪॥

[੮੬੮] ਗੋਂਡ ਮਹਲਾ ੫ (੨੦)

ਜੇ ਕੋ ਬਹੁਤੁ ਕਰੇ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥

[੧੧੦੫] ਮਾਰੂ, ਕਬੀਰ ਜੀਉ

ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ[੭] ॥
ਮਨਸਾ ਬਾਚਾ ਕਰਮਨਾ[੮] ਮੈ ਦੇਖੇ ਦੋਜਕ ਜਾਤ ॥੨॥

---

੧ ਰੂਪ ਦੇ ਮਦ ਵਿੱਚ ਮੋਹਿਤ ਨਾ ਹੋਵੇ। ੨ ਪਾਤਾਲ, ਹੰਕਾਰੀ ਹੇਠਾਂ ਡਿੱਗਦਾ ਹੈ।
੩ ਜੋ ਝੁਕਦਾ (ਨੰਮ੍ਰ) ਹੈ। ੪ ਜਾਤੀ ਦਾ ਕਾਰਣ ਭੀ ਅਭਿਮਾਨ ਹੈ।
੫ ਨਾਸ਼ ਹੋ ਜਾਵੇਗਾ। ੬ ਨੰਮ੍ਰ ਪੁਰੁਸ਼-ਉਮਾਹੇ ਸਾਥ (ਸ-ਉਮਾਹ) ਹੋਵੇਗਾ।
੭ ਜੋ ਆਪ ਨੂੰ ਗੁਰੂ (ਵੱਡਾ), ਹੋਰਨਾਂ ਨੂੰ ਲਘੂ (ਛੋਟਾ) ਜਾਣਦੇ ਹਨ।
੮ ਮਨ, ਬਾਣੀ, ਸ਼ਰੀਰ ਦਾ ਅਰਥ ਹੁੰਦਾ ਹੈ—ਨਿਸ਼ਚਯ ਕਰ ਕੇ, ਬਿਨਾਂ ਸੰਦੇਹ।

[੧੨੫੧] ਸਾਰੰਗ ਕਬੀਰ (੧)

**ਕਹਾ ਨਰ ਗਰਬਸਿ ਥੋਰੀ ਬਾਤ ॥**
**ਮਨ ਦਸ ਨਾਜੁ[੧] ਟਕਾ ਚਾਰਿ ਗਾਂਠੀ[੨] ਐਂਡੌ ਟੇਢੌ ਜਾਤੁ ॥੧॥ ਰਹਾਉ ॥**
**ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ[੩] ॥**
**ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ[੪] ॥੧॥**
**ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ ॥**
**ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ[੫] ॥੨॥...**
**ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ ॥**
**ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ ॥੪॥**

[੧੩੬੫] ਸਲੋਕ—ਕਬੀਰ

**ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥**
**ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥੧੨॥**

[੧੩੬੬] ਸਲੋਕ—ਕਬੀਰ

**ਕਬੀਰ ਗਰਬੁ ਨ ਕੀਜੀਐ, ਰੰਕੁ ਨ ਹਸੀਐ ਕੋਇ ॥**
**ਅਜਹੁ ਸੁ ਨਾਉ ਸਮੁੰਦ੍ਰ ਮਹਿ, ਕਿਆ ਜਾਨਉ ਕਿਆ ਹੋਇ ॥੩੯॥**

ਸਲੋਕ—ਕਬੀਰ

**ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ[੬] ॥**
**ਆਜੁ ਕਾਲ੍ਹਿ ਤਜਿ ਜਾਹੁਗੇ, ਜਿਉ [੭]ਕਾਂਚੁਰੀ ਭੁਯੰਗ ॥੪੦॥**

[੧੩੭੨] ਸਲੋਕ—ਕਬੀਰ

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ[੮] ਮਾਨੁ ਸਭੈ ਕਉ ਖਾਇ ॥੧੫੬॥**

[੧੩੬੬] ਸਲੋਕ—ਕਬੀਰ

**ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥**
**ਹੈਵਰ ਊਪਰਿ ਛਤ੍ਰ ਤਰ[੯] ਤੇ ਫੁਨਿ ਧਰਨੀ ਗਾਡ ॥੩੭॥**

ਸਲੋਕ—ਕਬੀਰ

**ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ[੧੦] ॥**
**ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥੩੮॥**

---

੧ ਅਨਾਜ, ਗੱਲਾ। ੨ ਗੰਢ (ਪੱਲੇ) ਵਿੱਚ ਕੁਝ ਟਕਿਆਂ ਦੀ ਚਰਿ—(ਚਲਣਾ) ਹੋਣਾ ਕੁਛ ਰੁਪਏ ਹੋਣੇ।
੩ ਬਰਾਮਦ, ਦੋ ਲੱਖ ਰੁਪਯਾ ਮੁਆਮਲੇ ਦਾ ਮਿਲ ਗਿਆ। ੪ ਜੈਸੇ ਬਣ ਦੇ ਹਰੇ ਪੱਤੇ ਥੋਹੜੇ ਚਿਰ ਵਿੱਚ ਹੀ ਰੰਗ ਬਦਲ ਲੈਂਦੇ ਅਤੇ ਝੜ ਜਾਂਦੇ ਹਨ। ੫ ਮਿਟ ਗਏ, ਨਾਸ਼ ਹੋ ਗਏ।
੬ ਗੋਰੀ ਅਰੁ ਸੁੰਦਰ। ੭ ਕੁੰਜ ਨੂੰ ਸੱਪ। ੮ ਨਿਗਲ ਲਏ, ਚੰਗੇ ਮੁਨੀ ਗਲ ਗਏ।
੯ ਜੋ ਉਮਦਾ ਘੋੜਿਆਂ 'ਤੇ ਚੜ੍ਹਦੇ ਸੇ ਅਤੇ ਰਾਜ ਛਤ੍ਰ ਸਿਰ ਰੱਖਦੇ ਸੇ। ੧੦ ਮਹਲ।

[੧੩੮੩] ਸਲੋਕ—ਫਰੀਦ

**ਮਃ ੫ ॥—ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ[੧] ॥**
**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ[੨] ॥੧੦੫॥**

[੧੪੨੮] ਸਲੋਕ ਮਹਲਾ ੯

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥**

[੫੯] ਬਚਿੱਤ੍ਰ ਨਾਟਕ, ਅਧਯਾਯ ੬

**ਜੇ ਜੇ ਬਾਦਿ ਕਰਤ ਹੰਕਾਰਾ ॥ ਤਿਨ ਤੇ ਭਿੰਨ ਰਹਤ ਕਰਤਾਰਾ ॥ (੬੧)**

ਭਾਈ ਗੁਰੁਦਾਸ, ਵਾਰ ੨੯

**ਵਡ ਪਰਤਾਪੁ ਨ ਆਪੁ ਗਣਿ ਕਰਿ ਅਹੰਮੇਉ ਨ ਕਿਸੈ ਰਵਾਣੈ। (੧੧)**

ਜ਼ਿੰਦਗੀ ਨਾਮਹ

**ੳ) ਖ਼ੁਦ ਪਰਸਤੀ ਖ਼ਤਰਹਏ ਨਾਪਾਕੇ ਤੋ।**
**ਆਂ ਕਿਹ, ਜਾ ਕਰਦਹ ਬ-ਮੁਸ਼ਤੇ ਖ਼ਾਕਿ ਤੋ ॥੫੩॥**

**ਅ) ਖ਼ੁਦ ਪਰਸਤੀ ਕਾਰਿ ਨਾਦਾਂ ਆਮਦਹ।**
**ਹੱਕ਼ ਪਰਸਤੀ ਜ਼ਾਦਿ ਈਮਾਂ ਆਮਦਹ ॥੧੧੯॥**

**ੲ) ਖ਼ੁਦ ਪਰਸਤੀ ਅਜ਼ ਮਿਯਾਂ ਬਰਦਾਸ਼ਤੰਦ।**
**ਤੁਖ਼ਮੇ ਹੱਕ਼ ਦਰ ਕਿਸ਼ਤੇ ਦਿਲਹਾ ਕਾਸ਼ਤੰਦ ॥੧੪੧॥**

---

ੳ)-ਹੰਕਾਰ ਕਰਣਾ ਤੇਰੀ ਮਲੀਨ ਸ਼ੈ (ਵਾਦੀ) ਹੈ, ਇਸ ਨੂੰ ਛੱਡ, ਉਸ ਨੇ ਤੈਨੂੰ ਖ਼ਾਕ ਦੀ ਮੁੱਠੀ ਤੋਂ ਪੈਦਾ ਕੀਤਾ ਹੈ। ਭਾਵ ਇਹ ਹੈ ਕਿ ਉਸ ਨੂੰ ਯਾਦ ਕਰ—

"ਇਸੁ ਪਾਨੀ ਤੇ ਜਿਨਿ ਤੂ ਘਰਿਆ॥
ਮਾਟੀ ਕਾ ਲੇ ਦੇਹੁਰਾ ਕਰਿਆ ॥"

(ਰਾਮਕਲੀ ਅਸਟਪਦੀ, ਮਹਲਾ ੫, ਪੰਨਾ ੯੧੩)

ਅ) ਆਪਣੀ ਪੂਜਾ ਕਰਣੀ (ਅਭਿਮਾਨੀ ਹੋਣਾ) ਮੂਰਖਾਂ ਦਾ ਕੰਮ ਹੈ। ਨਿਰੰਕਾਰ ਨੂੰ ਪੂਜਣਾ ਸੱਚਾ ਧਰਮ ਹੈ।

ੲ) ਸੰਤ ਜਨਾਂ ਨੇ ਆਪਣੀ ਪੂਜਾ (ਹੰਕਾਰ) ਦੂਰ ਕਰ ਕੇ ਵਾਹਗੁਰੂ ਦੇ ਨਾਮ ਦਾ ਬੀਜ ਦਿਲ ਰੂਪੀ ਖੇਤਾਂ ਵਿੱਚ ਬੀਜਿਆ ਹੈ।

੧ ਬਹੁਤ।
੨ ਬਰਖਾ ਵਿੱਚ ਉੱਚੇ ਟਿੱਬਿਆਂ ਉੱਤੇ ਪਾਣੀ ਨਹੀਂ ਠਹਿਰਦਾ, ਇਸੇ ਤਰ੍ਹਾਂ ਹੰਕਾਰੀ, ਸਵਾਮੀ ਦੀ ਕਿਰਪਾ ਤੋਂ ਖਾਲੀ ਰਹਿੰਦੇ ਹਨ।

ਰਹਤਨਾਮਾ ਪ੍ਰਸ਼ਨ ਉੱਤਰ ਭਾਈ ਨੰਦ ਲਾਲ ਕਾ

**ਧਨ ਕੀਰਤਿ ਸੁਖ ਰਾਜ ਬਡਾਈ। ਯੁਵਤੀ[੧] ਸੁਤ ਵਿਦ੍ਯਾ ਬਹੁ ਭਾਈ।**
**ਏ ਸਭ ਦਾਤਿ ਗੁਰੂ ਕੀ ਜਾਨੈ। ਤਾਂ ਤੇ ਨਹਿ ਅਭਿਮਾਨਹਿ ਠਾਨੈ।**

# ਕਹਿਣੀ ਤੇ ਕਰਣੀ

**ਅਮਲ ਬਿਨਾ ਕਥਨੀ ਦੀ ਗੁਰੁਮਤ ਵਿੱਚ ਨਿਖੇਧੀ ਹੈ।** **[ਅਮਲ]**

[੩੯] ਸਿਰੀਰਾਗੁ ਮਹਲਾ ੩ (੩੦)

**ਸਬਦੁ ਨ ਚੀਨੈ ਕਥਨੀ ਬਦਨੀ[੨] ਕਰੇ, ਬਿਖਿਆ ਮਾਹਿ ਸਮਾਨੁ ॥੩॥**

[੫੯] ਸਿਰੀਰਾਗੁ ਮਹਲਾ ੧, ਅਸਟਪਦੀ (੯)

**ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥**

[੬੫੬] ਸੋਰਠਿ ਕਬੀਰ ਜੀ (੪)

**ਕਥਨੀ ਕਹਿ ਭਰਮੁ ਨ ਜਾਈ ॥ ਸਭ ਕਥਿ ਕਥਿ ਰਹੀ ਲੁਕਾਈ ॥**

[੮੩੧] ਬਿਲਾਵਲੁ ਮਹਲਾ ੧, ਅਸਟਪਦੀ (੧)

**ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥**
**ਕਥਿ ਕਹਣੈ ਤੇ ਰਹੈ ਨ ਕੋਈ ॥ ਬਿਨੁ ਰਸ[੩] ਰਾਤੇ ਮੁਕਤਿ ਨ ਹੋਈ ॥੨॥**
**ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥ ਸਾਚੀ ਰਹਤ ਸਾਚਾ ਮਨਿ ਸੋਈ ॥**
**ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥**

[੯੦੦] ਰਾਮਕਲੀ ਮਹਲਾ ੫ (੪੪)

**ਬੋਲੈ ਝੂਠੁ ਕਮਾਵੈ ਅਵਰਾ, ਤ੍ਰਿਸਨ ਨ ਬੂਝੈ, ਬਹੁਤੁ ਹਇਆ[੪] ॥**
**ਅਸਾਧ ਰੋਗੁ ਉਪਜਿਆ ਸੰਤ ਦੂਖਨਿ, ਦੇਹ ਬਿਨਾਸੀ ਮਹਾ ਖਇਆ[੫] ॥੩॥**

[੯੮੧] ਨਟ ਮਹਲਾ ੪, ਅਸਟਪਦੀ (੩)

**ਮਾਨੁਖੁ ਕਥੈ ਕਥਿ ਲੋਕ ਸੁਨਾਵੈ, ਜੋ ਬੋਲੈ ਸੋ ਨ ਬੀਚਾਰੇ ॥**
**ਸਤਸੰਗਤਿ ਮਿਲੈ ਤ ਦਿੜਤਾ ਆਵੈ, ਹਰਿ ਰਾਮ ਨਾਮਿ ਨਿਸਤਾਰੇ ॥੩॥**

[੨੪] ਸਿਰੀਰਾਗੁ ਮਹਲਾ ੧ (੨੭)

**ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ,**
**ਸਚ ਕੀ ਆਬ[੬] ਨਿਤ ਦੇਹਿ ਪਾਣੀ ॥...**
**ਮਤੁ ਜਾਣ, ਸਹਿ ਗਲੀ ਪਾਇਆ[੭] ॥**

---

੧ ਵਹੁਟੀ, ਭਾਰਯਾ।
੨ ਜ਼ਬਾਨ ਦਰਾਜ਼ੀ, ਕਮਾਉਣ ਦੀਆਂ ਨਹੀਂ, ਕੇਵਲ ਕਹਿਣ ਦੀਆਂ ਗੱਲਾਂ ਕਰਦਾ ਹੈ।
੩ ਸਿੱਧਾਂਤ, ਰਹਸਯ। ੪ ਨਿਹਾਇਤ ਸ਼ਰਮ ਦੀ ਗੱਲ ਹੈ।
੫ ਤਪੇਦਿਕ, ਮਹਾਂ ਖਈ ਰੋਗ। ੬ ਤਰਾਵਤ, ਰੰਗਤ, ਅਸਰ।
੭ ਗੱਲਾਂ ਨਾਲ ਪਾ ਲਿਆ ਹੈ।

[੨੫] ਸਿਰੀਰਾਗੁ ਮਹਲਾ ੧ (੩੦)

**ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥੩॥**

[੫੬] ਸਿਰੀਰਾਗੁ ਮਹਲਾ ੧, ਅਸਟਪਦੀ (੫)

**ਕਥਨੀ ਝੂਠੀ ਜਗੁ ਭਵੈ, ਰਹਣੀ ਸਬਦੁ ਸੁ ਸਾਰੁ॥੬॥**

[੬੪] ਸਿਰੀਰਾਗੁ ਮਹਲਾ ੧, ਅਸਟਪਦੀ (੧੭)

**ਕਰਿ ਸਿਦਕੁ ਕਰਣੀ ਖਰਚੁ ਬਾਧਹੁ, ਲਾਗਿ ਰਹੁ ਨਾਮੇ॥੧॥ ਰਹਾਉ॥**

[੨੫੯] ਗਉੜੀ ਬਾਵਨ ਅਖਰੀ, ਮਹਲਾ ੫ (੪੪)

**[੧]ਰਹਤ ਰਹਤ ਰਹਿ ਜਾਹਿ ਬਿਕਾਰਾ॥ ਗੁਰ ਪੂਰੇ ਕੈ ਸਬਦਿ ਅਪਾਰਾ॥**

[੨੯੩] ਗਉੜੀ ਸੁਖਮਨੀ, ਮਹਲਾ ੫ (੧੫)

**ਸਚੁ ਕਰਣੀ ਸਚੁ ਤਾ ਕੀ ਰਹਤ॥ ਸਚੁ ਹਿਰਦੈ ਸਤਿ ਮੁਖਿ ਕਹਤ॥**

[੪੧੩] ਆਸਾ ਮਹਲਾ ੧, ਅਸਟਪਦੀ (੩)

**ਜਗਿ ਗਿਆਨੀ[੨] ਵਿਰਲਾ ਆਚਾਰੀ[੩]॥ ਜਗਿ ਪੰਡਿਤੁ ਵਿਰਲਾ ਵੀਚਾਰੀ॥**
**ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ॥੬॥**

[੫੯੯] ਸੋਰਠਿ ਮਹਲਾ ੧ (੧੨)

**ਭਣਤਿ ਨਾਨਕੁ ਬੂਝੈ ਕੋ ਬੀਚਾਰੀ॥ ਇਸੁ ਜਗ ਮਹਿ ਕਰਣੀ ਸਾਰੀ॥**

[੧੨੯੯] ਕਾਨੜਾ ਮਹਲਾ ੫ (੫)

**ਗਾਵਨਹਾਰੀ ਗਾਵੈ ਗੀਤ॥ ਤੇ ਉਧਰੇ ਬਸੇ ਜਿਹ ਚੀਤ॥੧॥...**
**ਕਹਨ ਕਹਾਵਨ ਸਗਲ ਜੰਜਾਰ॥ ਨਾਨਕ ਦਾਸ ਸਚੁ ਕਰਣੀ ਸਾਰ॥੪॥**

[੧੩੪੩] ਪ੍ਰਭਾਤੀ ਅਸਟਪਦੀ, ਮਹਲਾ ੧ (੨)

**ਸਚੀ ਰਹਤ[੪] ਸਚਾ ਸੁਖੁ ਪਾਏ॥੭॥**

ਕਬਿੱਤ—ਭਾਈ ਗੁਰੁਦਾਸ

**ਤੀਰਥ ਮਜਨ ਕਰਬੈ ਕੋ ਹੈ ਇਹੈ ਗੁਨਾਉ[੫]**
**ਨਿਰਮਲ ਤਨ ਤ੍ਰਿਖਾ ਤਪਤਿ ਨਿਵਾਰੀਐ।**
**ਦਰਪਨ ਦੀਪ ਕਰ ਗਹੇ ਕੋ ਇਹੈ ਗੁਨਾਉ,**
**ਪੇਖਤ ਚਿਹਨ ਮਗ ਸੁਰਤਿ ਸੰਭਾਰੀਐ[੬]।**
**ਭੇਟਤ ਭਤਾਰਿ ਨਾਰਿ ਕੋ ਇਹੈ ਗੁਨਾਉ,**
**ਸ੍ਵਾਂਤਿ ਬੂੰਦ ਸੀਪ ਗਤਿ ਲੈ ਗਰਭ ਪ੍ਰਤਿਪਾਰੀਐ।**

੧ ਰਹਤ (ਰਹਿਣੀ) ਵਿੱਚ ਰਹਿਣ (ਅ਼ਮਲ ਕਰਣ) ਤੋਂ ਵਿਕਾਰ ਰੁਕ ਜਾਂਦੇ ਹਨ।
੨ ਗ੍ਯਾਨ ਦੀਆਂ ਗੱਲਾਂ ਕਰਨ ਵਾਲਾ। ੩ ਆ਼ਮਿਲ। ੪ ਜੋ ਰਹਤ ਦਿਖਾਵੇ ਦੀ ਨਹੀਂ, ਉਹ ਸੱਚੀ ਰਹਤ ਹੈ। ੫ ਗੁਣ, ਲਾਭ। ੬ ਸ਼ੀਸ਼ੇ ਤੋਂ ਲਾਭ ਹੈ ਕਿ ਸ਼ਰੀਰ ਦੇ ਚਿੰਨ੍ਹ ਵੇਖ ਲਈਏ, ਦੀਵੇਂ ਤੋਂ ਲਾਭ ਹੈ ਕਿ ਅਨ੍ਹੇਰੇ ਵਿੱਚ ਰਾਹ ਵੇਖ ਕੇ ਟੋਏ ਪੈਣੋਂ ਬਚੀਏ।

ਤੈਸੇ ਗੁਰ ਚਰਨ ਸਰਨਿ ਕੋ ਇਹੈ ਗੁਨਾਉ,
ਗੁਰ ਉਪਦੇਸ ਕਰਿ ਹਾਰ ਉਰਧਾਰੀਐ ॥੩੭੭॥
ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ,
ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ।
ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ,
ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ।
ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸੁ,
ਚੰਦ੍ਰ ਚੰਦ੍ਰ ਕਹੈ ਉਜਿਆਰੋ ਨ ਪ੍ਰਗਾਸ ਹੈ।
ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ,
ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ॥੪੩੭॥
ਪੂਛਤ ਪਥਿਕ[1] ਤਿਹ ਮਾਰਗਿ ਨ ਧਾਰੈ ਪਗੁ,
ਪ੍ਰੀਤਮ ਕੇ ਦੇਸ ਕੈਸੇ ਬਾਤਨ ਕੈ ਜਾਈਐ ?।
ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ[2],
ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ ?।
ਪੂਛਤ ਸੁਹਾਗਨਿ, ਕਰਮ ਹੈ ਦੁਹਾਗਨਿ ਕੈ,
ਰਿਦੈ ਬਿਭਚਾਰ, ਕਤ ਸਿਹਜਾ ਬੁਲਾਈਐ ?।
ਗਾਏ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ,
ਗੁਰ ਉਪਦੇਸੁ ਗਹਿ[3] ਜਉ ਲਉ ਨ ਕਮਾਈਐ ॥੪੩੯॥

## ਕੱਛ (ਕਛਹਰਾ)

ਕੱਛ ਇਕ ਤਰ੍ਹਾਂ ਦਾ ਮੁਹਰੀ ਅਤੇ ਨੇਫੇ ਵਾਲਾ ਵੱਡਾ ਜਾਂਘੀਆ ਹੈ, ਜੋ ਸ਼ਰੀਰ ਨੂੰ ਸਾਵਧਾਨ ਰੱਖਦਾ ਹੈ ਅਤੇ ਨੱਚਣ ਕੁੱਦਣ ਵੇਲੇ ਸਹਾਯਤਾ ਦੇਂਦਾ ਅਤੇ ਪੂਰਾ ਪੜਦਾ ਢਕਦਾ ਹੈ। ਦੇਸ਼ ਭੇਦ ਕਰ ਕੇ ਇਸ ਦੀਆਂ ਕਈ ਸ਼ਕਲਾਂ ਬਣ ਗਈਆਂ ਹਨ[4], ਪਰ ਜਿਸ ਪ੍ਰਯੋਜਨ ਲਈ ਕੱਛ ਦਾ ਪਹਿਰਨਾ ਵਿਧਾਨ ਹੈ, ਜੋ ਉਸ ਨੂੰ ਪੂਰਾ ਕਰ ਸਕੇ, ਉਹ ਤਰਕ ਯੋਗਯ ਨਹੀਂ। ਕੱਛ ਧੋ ਕੇ ਬਹੁਤ ਉੱਜਲ ਰੱਖਣੀ ਚਾਹੀਏ। [ਮੈਲੀ ਕੱਛ] ਜੋ ਕੱਛ ਅਤੇ ਪਰਨਾ ਮੈਲਾ ਰੱਖਦੇ ਹਨ, ਉਹ ਨਿਰਮਲਤਾ ਦੇ ਵਿਰੋਧੀ ਹਨ।

੧ ਰਾਹੀ, ਮੁਸਾਫਿਰ। ੨ ਪੱਥ ਨਾਲ।
੩ ਗ੍ਰਹਿਣ ਕਰ ਕੇ, ਮਨ ਵਿੱਚ ਦ੍ਰਿੜ੍ਹ ਵਸਾ ਕੇ।
੪ ਦੱਖਣੀ ਸਿੱਖਾਂ ਦੀਆਂ ਕੱਛਾਂ ਦਸ-ਦਸ ਗਜ਼ ਲੰਮੀਆਂ ਵੇਖੀਆਂ ਜਾਂਦੀਆਂ ਹਨ, ਜਿਨ੍ਹਾਂ ਨੂੰ ਧੋਣ ਵੇਲੇ ਹਰ ਰੋਜ਼ ਨਾਲਾ ਕੱਢਿਆ ਜਾਂਦਾ ਹੈ। ਇਹ ਕੱਛਾਂ ਦੌੜ-ਕੁੱਦ ਲਈ ਵਿਘਨਕਾਰੀ ਹਨ।

ਸਰਬ ਲੋਹ

**ਤ੍ਰੈ ਮੁਦ੍ਰਾ[੧] ਕਛ ਕੇਸ ਕਿਰਪਾਨੰ।**

ਰਹਤਨਾਮਾ ਭਾਈ ਦੇਸਾ ਸਿੰਘ ਦਾ

**ਕੱਛ ਕ੍ਰਿਪਾਨ ਨ ਕਬਹੂ ਤਜਾਗੇ।**

ਗੁਰੁ ਪ੍ਰਤਾਪ ਸੂਰਜ, ਰੁਤ ੩, ਅੰਸੂ ੫੦

**ਕਛ ਬਿਹੂਨ ਚਿਰਕਾਲ ਨ ਰਹੇ। ਇਕ ਤਜਿ ਦੂਤੀ ਤੁਰਤ ਹੀ ਗਹੇ ॥੧੭॥**

ਰਹਤਨਾਮਾ ਭਾਈ ਦਯਾ ਸਿੰਘ

**ਗੋਡੇ ਵਾਲੀ ਕੱਛ ਨਾ ਪਹਿਰੇ[੨]।** **[ਗੋਡੇ ਤੀਕ ਕੱਛ]**

## ਕਥਾ—ਵਯਾਖਯਾਨ

[੯੫] ਮਾਝ ਮਹਲਾ ੪ (੩)

**ਹਰਿ ਗੁਣ ਪੜੀਐ, ਹਰਿ ਗੁਣ ਗੁਣੀਐ[੩] ॥**
**ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥**
**ਮਿਲਿ ਸਤਸੰਗਤਿ ਹਰਿ ਗੁਣ ਗਾਏ, ਜਗੁ ਭਉਜਲੁ ਦੁਤਰੁ[੪] ਤਰੀਐ ਜੀਉ ॥੧॥**

[੧੦੪] ਮਾਝ ਮਹਲਾ ੫ (੨੬)

**ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥**

[੧੭੮] ਗਉੜੀ ਮਹਲਾ ੫ (੨੭)

**ਸੁਣਿ ਹਰਿ ਕਥਾ ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ[੫] ॥**

---

੧ ਦੇਖੋ, ਤ੍ਰੈ ਮੁਦ੍ਰਾ।

੨ ਗੋਡੇ ਵਾਲੀ ਕੱਛ ਬੁੱਢੇ ਦਲ ਨੇ ਜ਼ੀਨ ਸਵਾਰੀ ਵਿੱਚ ਗੋਡੇ ਦੀ ਰੱਖਿਆ ਲਈ ਛੋਟੀ ਕੱਛ ਦੇ ਉੱਪਰ ਪਹਿਰਨੀ ਵਿਧਾਨ ਕੀਤੀ ਸੀ।
[ਆੜਬੰਦ] ਕੱਛ ਦੇ ਹੇਠ ਜਾਂ ਉੱਪਰ ਖ਼ਾਸ ਜ਼ਰੂਰਤ ਦੇ ਮੌਕੇ 'ਆੜਬੰਦ' ਪਹਿਰਨਾ ਨਿਸ਼ੇਧ ਨਹੀਂ। ਇਸ ਸੰਬੰਧ ਵਿੱਚ ਦੇਖੋ, ਗੁਰ ਪ੍ਰਤਾਪ ਸੂਰਜ ਵਿੱਚ ਮਾਛੀਵਾੜੇ ਦਾ ਪ੍ਰਸੰਗ :

'ਕਰੀ ਰਦਨਧਾਵਨ ਗੁਰੂ ਮੁਖ ਕਮਲ ਪਖਾਰਾ।
ਪੁਨ ਚੌਕੀ ਪਰ ਖਰੇ ਹੁਇ ਮੱਜਨ ਤਨ ਧਾਰਾ।
ਕਟ ਕੀ ਕਾਛ ਨਿਕਾਰ ਕਰਿ ਤਹਿਂ ਨੀਚੇ ਡਾਰੀ।
ਆੜਬੰਦ ਅੰਤਰ ਹੁਤੋ ਦਿਢ ਕਸਯੋ ਸੁਧਾਰੀ ॥੧੩॥
ਸੋ ਆਮਿਖ ਮਹਿ ਖੁਭਿ ਰਹਯੋ ਜਮਿ ਸ਼੍ਰੋਣਿਤ ਸਾਥਾ।
ਰਹੇ ਨਿਕਾਸ, ਨ ਨਿਕਸਤੋ, ਐਂਚਯੋ ਗਹਿ ਹਾਥਾ।
ਤਬੈ ਗੁਲਾਬੇ ਕੋ ਕਹਯੋ ਕਰਿ ਜਤਨ ਨਿਕਾਸੋ।
ਸਨੇ ਸਨੇ ਕਾਢਨ ਲਗਯੋ ਹ੍ਵੈ ਕੈ ਬਹੁ ਪਾਸੋ ॥੧੪॥
* * * * *
ਜੁਗਲ ਉਰੂ ਤੇ ਐਂਚਿ ਕਰਿ, ਕਰਿ ਕਰਿ ਪਟ ਗੀਲਾ।
ਨੀਠ ਨੀਠ ਕਾਢਨ ਕਰਯੋ ਪੁਨ ਪੁਨ ਕਰਿ ਢੀਲਾ ॥੧੬॥

(ਰੁਤ ੬, ਅੰਸੂ ੪੫)

੩ ਵਿਚਾਰੀਏ। ੪ ਦੁਸਤਰ, ਜਿਸ ਦਾ ਤਰਨਾ ਔਖਾ ਹੈ। ੫ ਅਚਲ ਸੁਖ।

[੫੬੧] ਵਡਹੰਸੁ ਮਹਲਾ ੪ (੩)

**ਨਿਤ ਨਿਤ ਸੇਵ ਕਰੀ ਹਰਿ ਜਨ ਕੀ, ਜੋ ਹਰਿ ਹਰਿ ਕਥਾ ਸੁਣਾਏ ॥**
**ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ, ਨਾਨਕ ਮਨਿ ਆਸ ਪੁਜਾਏ ॥੪॥**

[੯੫੧] ਮਹਲਾ ੩, ਵਾਰ ਰਾਮਕਲੀ ੧ (੧੦)

**[1]ਬਾਬਾਣੀਆ ਕਹਾਣੀਆ, ਪੁਤ ਸਪੁਤ ਕਰੇਨਿ ॥**
**ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ, [2]ਸੇਈ ਕਰਮ ਕਰੇਨਿ ॥**

[੯੭੧] ਰਾਮਕਲੀ ਕਬੀਰ (੮)

**ਜਿਹ ਘਰਿ ਕਥਾ ਹੋਤ ਹਰਿ ਸੰਤਨ, ਇਕ ਨਿਮਖ ਨ ਕੀਨੑੋ ਮੈ ਫੇਰਾ ॥**
**ਲੰਪਟ ਚੋਰ ਦੂਤ ਮਤਵਾਰੇ[3], ਤਿਨ ਸੰਗਿ ਸਦਾ ਬਸੇਰਾ ॥੩॥**

[੧੧੦੧] ਮਹਲਾ ੫, ਵਾਰ ਮਾਰੂ ੨ (੨੧)

**ਕਥੜੀਆ ਸੰਤਾਹ ਤੇ ਸੁਖਾਊ ਪੰਧੀਆ[4] ॥**

# ਕਥਾ ਵਯਾਖਯਾਨ ਵੇਲੇ ਗੱਲਾਂ ਦਾ ਨਿਸ਼ੇਧ

ਤਨਖਾਹ ਨਾਮਾ

**ਸਤਿਸੰਗ ਜਾਇ ਕਰ ਚਿੱਤ ਡੁਲਾਵੈ। ਹਰਿ ਯਸ ਸੁਨਤੇ ਬਾਤ ਚਲਾਵੈ।**
**ਨਿਰਧਨ ਦੇਖਿ ਨ ਪਾਸ ਬਹਾਵੈ[5]। ਸੋ ਤਨਖਾਹੀਆ ਮੂਲ ਕਹਾਵੈ।**

# ਕਪਟ-ਕਪਟੀ ਅਤੇ ਨਿਸ-ਕਪਟ

[੪੦] ਸਿਰੀਰਾਗੁ ਮਹਲਾ ੪ (੧)

**ਕੂੜਿ ਕਪਟਿ ਕਿਨੈ ਨ ਪਾਇਓ, ਜੋ ਬੀਜੇ ਖਾਵੈ ਸੋਇ ॥੩॥**

[੮੫] ਮਹਲਾ ੪, ਵਾਰ ਸਿਰੀਰਾਗ (੮)

**ਇਕਿ ਵਲੁ ਛਲੁ ਕਰਿ ਕੈ ਖਾਵਦੇ, ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ[6] ॥**

[੧੨੩] ਮਾਝ ਮਹਲਾ ੩, ਅਸਟਪਦੀ (੨੩)

**ਬਿਰਥਾ ਜਨਮੁ ਗਵਾਇਆ ਕਪਟੀ, ਬਿਨੁ ਸਬਦੈ ਦੁਖੁ ਪਾਵਣਿਆ ॥੪॥**

[੪੫੦] ਆਸਾ ਮਹਲਾ ੪, ਛੰਤ (੪)

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ,**
**ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥**

---

੧ ਗੁਰਮੁਖ ਬਾਬਿਆਂ ਬਜ਼ੁਰਗਾਂ ਦੀਆਂ ਕਹਾਣੀਆਂ ਪੁੱਤਾਂ ਨੂੰ ਸਪੁੱਤ੍ਰ ਕਰ ਦਿੰਦੀਆਂ ਹਨ, ਕਿਉਂਕਿ ਉਨ੍ਹਾਂ ਨੂੰ ਸੁਣ ਕੇ ਬਜ਼ੁਰਗਾਂ ਦੇ ਪੂਰਨਿਆਂ ਪੁਰ ਚੱਲਣ ਦਾ ਯਤਨ ਕ਼ਰੀਦਾ ਹੈ।

੨ ਜੋ ਕੰਮ ਗੁਰੁਮੁਖ ਬਾਬਿਆਂ ਨੇ ਕੀਤੇ ਹੈਨ। ੩ ਸ਼ਰਾਬੀ। ੪ ਸੜਕਾਂ, ਪਗਡੰਡੀਆਂ।

੫ ਭਾਵ ਇਹ ਹੈ—ਸੰਗਤ ਵਿੱਚ ਨਿਰਧਨ ਦਾ ਉਤਨਾ ਹੀ ਮਾਨ ਹੈ, ਜਿਤਨਾ ਮਹਾਨ ਧਨੀ ਦਾ। ਦੀਵਾਨ ਵਿੱਚ ਸਭ ਸਮਾਨ ਭਾਈ ਹਨ।

੬ ਫਲੀਦੇ (ਡਰੇਬੀ), ਆਪਣਾ ਮਤਲਬ ਹਾਸਿਲ ਕਰਨ ਲਈ ਝੂਠ ਅਤੇ ਭ੍ਰਸ਼ਟਾਚਾਰ ਦੀਆਂ ਗੱਪਾਂ ਹੱਕਦੇ ਹਨ।

**ਜਿਨਾ ਅੰਤਰਿ ਕਪਟੁ ਵਿਕਾਰੁ ਹੈ, ਤਿਨਾ ਰੋਇ[1] ਕਿਆ ਕੀਜੈ ?॥**

[੪੬੧] ਆਸਾ ਮਹਲਾ ੫, ਛੰਤ (੧੩)

**ਖੋਟੁ ਨ ਕੀਚਈ ਪ੍ਰਭੁ ਪਰਖਣਹਾਰਾ॥**
**ਕੂੜੁ ਕਪਟੁ ਕਮਾਵਦੜੇ ਜਨਮਹਿ ਸੰਸਾਰਾ॥**

[੪੯੧] ਗੂਜਰੀ ਮਹਲਾ ੩ (੪)

**ਹਿਰਦੈ ਜਿਨ ਕੈ ਕਪਟੁ ਵਸੈ, ਬਾਹਰਹੁ ਸੰਤ ਕਹਾਹਿ॥**
**ਤ੍ਰਿਸਨਾ ਮੂਲਿ ਨ ਚੁਕਈ, ਅੰਤਿ ਗਏ ਪਛੁਤਾਹਿ॥੨॥**

[੫੨੮] ਦੇਵਗੰਧਾਰੀ ਮਹਲਾ ੪ (੫)

**ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ, ਹਮ ਕਿਉ ਕਰਿ ਮਿਲਹ ਜੂਠਾਰੀ[2] ?॥**
**ਹਮਰੈ ਜੀਇ ਹੋਰੁ, ਮੁਖਿ ਹੋਰੁ ਹੋਤ ਹੈ, ਹਮ ਕਰਮਹੀਣ ਕੂੜਿਆਰੀ॥੧॥**

[੬੫੨] ਮਹਲਾ ੪, ਵਾਰ ਸੋਰਠਿ (੨੬)

**ਅੰਤਰਿ ਅਗਿਆਨੁ ਭਈ ਮਤਿ ਮਧਿਮ, ਸਤਿਗੁਰ ਕੀ ਪਰਤੀਤਿ ਨਾਹੀ॥**
**ਅੰਦਰਿ ਕਪਟੁ, ਸਭੁ ਕਪਟੋ ਕਰਿ ਜਾਣੈ, ਕਪਟੇ ਖਪਹਿ ਖਪਾਹੀ॥**

[੭੩੨] ਸੂਹੀ ਮਹਲਾ ੪ (੪)

**ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ, ਹਿਰਦਾ ਸੁਧੁ ਨ ਹੋਈ॥**
**ਅਨਦਿਨੁ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖੁ ਨ ਹੋਈ॥੧॥**

[੭੩੪] ਸੂਹੀ ਮਹਲਾ ੪ (੧੧)

**ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ,**
**ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥੩॥**

[੯੧੯] ਰਾਮਕਲੀ ਮਹਲਾ ੩, ਅਨੰਦੁ (੧੯)

**ਜੀਅਹੁ ਮੈਲੇ, ਬਾਹਰਹੁ ਨਿਰਮਲ॥**
**ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥**

[੧੨੪੩] ਵਾਰ ਸਾਰੰਗ, ਮਹਲਾ ੪, ਪਉੜੀ (੧੫)

**ਜਿਨ ਕੈ ਹਿਰਦੈ ਮੈਲੁ ਕਪਟੁ ਹੈ ਬਾਹਰੁ ਧੋਵਾਇਆ॥**
**ਕੂੜੁ ਕਪਟੁ ਕਮਾਵਦੇ ਕੂੜੁ ਪਰਗਟੀ ਆਇਆ॥**
**ਅੰਦਰਿ ਹੋਇ ਸੁ ਨਿਕਲੈ ਨਹ ਛਪੈ ਛਪਾਇਆ॥**

[੪੭੩] ਮਹਲਾ ੧, ਵਾਰ ਆਸਾ (੨੦)

**[3]ਜਿਨ੍ ਪਟੁ ਅੰਦਰਿ, ਬਾਹਰਿ ਗੁਦੜੁ, ਤੇ ਭਲੇ ਸੰਸਾਰਿ॥**

---

੧ ਆਪਣੇ ਤਾਈਂ ਪ੍ਰੇਮੀ ਸਿੱਧ ਕਰਨ ਵਾਸਤੇ ਬਨਾਉਟੀ ਰੋਣਾ।
੨ ਅਪਵਿੱਤ੍ਰ, ਕਪਟੀ। ੩ ਜੋ ਅੰਦਰੋਂ ਰੇਸ਼ਮ ਅਰ ਬਾਹਰੋਂ ਤੱਪੜ ਅਥਵਾ ਗੋਦੜੀ ਤੁਲ ਹਨ।

[੫੪੦] ਬਿਹਾਗੜਾ ਛੰਤ ਮਹਲਾ ੪ (੫)

**ਜਿਸੁ ਅੰਤਰੁ ਹਿਰਦਾ[1] ਸੁਧੁ ਹੈ, ਮੇਰੀ ਜਿੰਦੁੜੀਏ,**
**ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥**

[੫੯੯] ਵਾਰ ਵਡਹੰਸ, ਮਹਲਾ ੪, ਪਉੜੀ (੯)

**ਜਿਸੁ ਅੰਤਰੁ ਹਿਰਦਾ ਸੁਧੁ ਹੈ, ਤਿਸੁ ਜਨ ਕਉ ਸਭਿ ਨਮਸਕਾਰੀ ॥**

[੯੧੯] ਰਾਮਕਲੀ ਮਹਲਾ ੩, ਅਨੰਦੁ (੨੦)

**ਜੀਅਹੁ ਨਿਰਮਲ ਬਾਹਰਹੁ ਨਿਰਮਲ ॥**
**ਬਾਹਰਹੁ ਤ ਨਿਰਮਲ ਜੀਅਹੁ ਨਿਰਮਲ, ਸਤਿਗੁਰ ਤੇ ਕਰਣੀ ਕਮਾਣੀ ॥**
**ਕੂੜ ਕੀ ਸੋਇ ਪਹੁਚੈ ਨਾਹੀ, ਮਨਸਾ ਸਚਿ ਸਮਾਣੀ ॥**

[੯੭੮] ਨਟ ਮਹਲਾ ੪ ਪੜਤਾਲ (੩)

**ਅੰਤਰਿ ਕਪਟੁ ਚੁਕਾਵਹੁ, ਮੇਰੇ ਗੁਰਸਿਖਹੁ,**
**ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ॥**

[੧੨੨੦] ਸਾਰੰਗ ਮਹਲਾ ੫ (੫੭)

**ਛੋਡਹੁ ਕਪਟੁ ਹੋਇ ਨਿਰਵੈਰਾ, ਸੋ ਪ੍ਰਭੁ ਸੰਗਿ ਨਿਹਾਰੇ ॥**

[੫੧੨] ਮਹਲਾ ੩, ਵਾਰ ਗੂਜਰੀ ੧ (੧੦)

**ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ ॥**
**ਕਪਟਿ ਕੀਤੈ ਹਰਿ ਪੁਰਖੁ ਨ ਭੀਜੈ, ਨਿਤ ਵੇਖੈ ਸੁਣੈ ਸੁਭਾਇ ॥**
**ਦੂਜੈ ਭਾਇ ਜਾਇ ਜਗੁ ਪਰਬੋਧੈ, ਬਿਖੁ ਮਾਇਆ ਮੋਹ ਸੁਆਇ ॥**
**ਇਤੁ ਕਮਾਣੈ[2] ਸਦਾ ਦੁਖੁ ਪਾਵੈ, ਜੰਮੈ ਮਰੈ ਫਿਰਿ ਆਵੈ ਜਾਇ ॥**
**ਸਹਸਾ ਮੂਲਿ ਨ ਚੁਕਈ, ਵਿਚਿ ਵਿਸਟਾ ਪਚੈ ਪਚਾਇ ॥**

[੬੫੬] ਸੋਰਠਿ, ਕਬੀਰ (੯)

**ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥**
**ਮਨ ਮੇਰੇ, ਭੂਲੇ[3] ਕਪਟੁ ਨ ਕੀਜੈ ॥ ਅੰਤਿ ਨਿਬੇਰਾ[4] ਤੇਰੇ ਜੀਅ ਪਹਿ ਲੀਜੈ ॥੧॥**

[੧੩੯੧] ਜ਼ਫ਼ਰਨਾਮਹ, ਪਾਤਸ਼ਾਹੀ ੧੦

**[5]ਹਮੂੰ ਮਰਦ ਬਾਯਦ ਸ਼ਵਦ ਸੁਖਨ ਵਰ ॥**
**ਨ ਸ਼ਿਕਮੇ ਦਿਗਰ, ਦਰ ਦਹਾਨੇ ਦਿਗਰ ॥੫੫॥**

ਭਾਈ ਗੁਰਦਾਸ, ਵਾਰ ੧੭

**ਬਗਾ ਬਗੇ ਕਪੜੇ ਕਰਿ ਸਮਾਧਿ ਅਪਰਾਧਿ ਨਿਵੰਦੇ।**

---

੧ ਅੰਤਹਕਰਣ। ੨ ਕਪਟ ਨਾਲ ਕਮਾਉਣ ਤੋਂ। ੩ ਭੁੱਲ ਕੇ ਭੀ। ੪ ਹਿਸਾਬ, ਮਾਕੂਲ ਜਵਾਬ।
੫ ਆਦਮੀ ਵਚਨ ਦਾ ਪੂਰਾ ਹੋਣਾ ਚਾਹੀਏ,
ਨਾਕਿ ਦਿਲ ਵਿੱਚ ਹੋਰ ਅਤੇ ਮੂੰਹ ਵਿੱਚ ਦੂਜੀ ਗੱਲ ਹੋਵੇ।

ਸਾਧਸੰਗਤਿ ਗੁਰ ਸਬਦੁ ਸੁਣਿ ਗੁਰਮੁਖਿ ਪੰਥ ਨ ਚਾਲ ਚਲੰਦੇ।
ਕਪਟ ਸਨੇਹੀ ਫਲੁ ਨ ਲਹੰਦੇ ॥੩॥
ਕਪਟ ਸਨੇਹੀ ਹੋਇ ਕੈ ਸਾਧਸੰਗਤਿ ਵਿਚਿ ਆਇ ਬਹੰਦਾ।
ਦੁਰਮਤਿ ਦੂਜੈ ਭਾਇ ਪਚੰਦਾ[1] ॥੧੩॥

ਗੁਰੁ ਵਿਲਾਸ ਪਾਤਸ਼ਾਹੀ ੬, ਅਧਯਾਯ ੨

ਮਨੀ ਸਿੰਘ ਐਸੇ ਕਹਾ, ਸੁਨ ਸਾਧੂ ! ਨਿਰਧਾਰ।
ਸੰਤ ਗੁਰੂ ਸਮ ਚਿਤ ਸਦਾ ਕਪਟਿ ਕਰੈਂ ਨਿਰਵਾਰ ॥੫੭॥
ਹਿਰਦੇ ਔ ਮੁਖ ਗੁਰੂ ਕੇ ਏਕ ਬਾਤ ਸਦ ਹੋਇ।
ਦੁਸਟਿ ਜੀਵ ਰਿਦ ਕਪਟਿ ਧਰ, ਮੁਖ ਮੀਠਾ ਰਹਿ ਸੋਇ ॥੫੮॥

ਗੁਰੁ ਪ੍ਰਤਾਪ ਸੂਰਜ, ਰਾਸ਼ਿ ੨, ਅੰਸੂ ੪੫

[2]ਸੁਨਿ ਗੁਰ ਕਹਯੋ, 'ਕਿਰਤਿ ਕਰਿ ਕੋਈ। ਧਰਮ ਸਮੇਤਿ ਨ੍ਰਿਬਾਹਹਿ ਸੋਈ।
ਕਪਟ ਬਿਹੀਨ ਜੀਵਕਾ ਕਰੈ। ਪਰ ਕੀ ਵਸਤੁ ਛੁਪਾਇ ਨ ਧਰੈ ॥੨੦॥
ਤਿਸ ਮਹਿਂ ਬਾਂਟ ਪ੍ਰਭੂ, ਹਿਤ ਖਾਵੈ[3]। ਤਿਸਿ ਕੋ ਉਰ ਨਿਰਮਲ ਹੁਇ ਜਾਵੈ।

ਰੁਤ ੩, ਅੰਸੂ ੫੦

ਛਲ ਬਿਨ ਹੋਵੈ ਸਾਚ ਉਬਾਚੀ[4] ॥੪॥ [ਛਲ]

ਐਨ ੧, ਅੰਸੂ ੪੯

[5]ਅੰਤਰ ਸ਼ੁੱਧ ਭਏ ਛੁਟਿ ਜੈਹੈ। ਅੰਤਰ ਖੋਟ ਮਹਾਂ ਦੁਖ ਪੈਹੈ।
ਵਹਿਰ ਭੇਖ ਮਾਨਹਿ ਕੋ ਨਾਂਹੀ। ਕਰਮ ਸ਼ੁਭਾਸ਼ੁਭ ਮਿਟਹਿ ਨ ਕਾਹੀਂ[6] ॥੨੫॥

## ਕਮਲ ਪ੍ਰਗਾਸ (ਪ੍ਰਕਾਸ਼)

ਮਨ ਨੂੰ ਕਮਲ ਦਾ ਦ੍ਰਿਸ਼ਟਾਂਤ ਦਿੱਤਾ ਹੈ, ਅਗਯਾਨ ਦਸ਼ਾ ਵਿੱਚ ਮਨ ਮਿਚਿਆ ਰਹਿੰਦਾ ਹੈ, ਵਿੱਦਯਾ ਅਤੇ ਆਤਮ ਗਿਆਨ ਦੇ ਪ੍ਰਕਾਸ਼ ਨਾਲ ਖਿੜਦਾ ਹੈ।

[੧੦੮] ਮਾਝ ਮਹਲਾ ੫ (੪੯)

ਊਂਧ ਕਵਲੁ[7] ਜਿਸੁ ਹੋਇ ਪ੍ਰਗਾਸਾ, ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥੨॥

[੨੫੪] ਗਉੜੀ ਬਾਵਨ ਅਖਰੀ, ਮਹਲਾ ੫ (੨੨)

ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ ॥
ਪ੍ਰਗਟ ਭਏ ਆਪਹਿ ਗੋੁਬਿੰਦ, ਨਾਨਕ ਸੰਤ ਮਤਾਂਤ[8] ॥੧॥

੧ ਕੁੜ੍ਹਦਾ, ਮਨ ਵਿੱਚ ਕਪਟ ਦੀਆਂ ਜੁਗਤਾਂ ਸੋਚਦਾ ਅਤੇ ਤਪਦਾ।
੨ ਬਹੋੜੇ ਸਿੱਖ ਨੇ ਪ੍ਰਸ਼ਨ ਕੀਤਾ ਕਿ ਮੈਂ ਕੇਹੜੀ ਕਿਰਤ ਕਰਾਂ ? ਇਸ ਦਾ ਉੱਤਰ ਗੁਰੂ ਅਰਜਨ ਸਾਹਿਬ ਦੇਂਦੇ ਹਨ। ੩ ਧਰਮ ਦੀ ਕਮਾਈ ਵਿੱਚੋਂ ਵੰਡ ਕੇ ਖਾਵੇ। ੪ ਆਖੇ, ਕਹੇ।
੫ ਬਹਾਦਰ ਸ਼ਾਹ ਨੂੰ ਦਸਮੇਸ਼ ਦਾ ਉਪਦੇਸ਼। ੬ ਕਿਸੇ ਪ੍ਰਕਾਰ।
੭ ਮੂਧਾ (ਵਿਪਰੀਤ ਗਯਾਨ ਵਾਲਾ) ਮਨ ਰੂਪ। ੮ ਸਿੱਧਾਂਤ।

[੧੩੩੪] ਪ੍ਰਭਾਤੀ ਮਹਲਾ ੩ (੫)

**ਗੁਰ ਕੈ ਸਬਦਿ ਕਮਲੁ ਪਰਗਾਸਿਆ, ਹਉਮੈ ਦੁਰਮਤਿ ਖੋਈ॥**

## ਕਰਜ਼ (ਰਿਣ)

[੮੧੬] ਬਿਲਾਵਲੁ ਮਹਲਾ ੫ (੬੨)

**ਕਰਜੁ ਉਤਾਰਿਆ ਸਤਿਗੁਰੂ ਕਰਿ ਆਹਰੁ ਆਪ॥੧॥**

ਰਤਨਮਾਲ

**ਕਰਜ ਨ ਲੇਵੇ ਕਿਸੀ ਕਾ, ਲੇਤਾ ਦੇਵੇ ਭਾਵ[1]।**

ਪ੍ਰੇਮ ਸੁਮਾਰਗ

**ਪ੍ਰਥਮੈ ਜਬ ਲਗ ਬਸਾਇ ਰਿਣ ਨ ਲੇਵੈ, ਰਿਣ ਵਡੀ ਹੱਤਿਆ ਹੈ। ਜੋ ਕਰਜ਼ ਲੇਵੈ, ਤਿਸ ਕੋ ਚਾਹੀਐ ਜੋ ਬਿਨਾਂ ਮੰਗੇ ਪੈਸੇ ਕਰਜ਼ ਕੇ ਦੇਇ, ਜਬ ਲਗ ਨ ਦੇਇ ਤਬ ਲਗ ਸੁਆਦ ਅਰ ਖੁਸ਼ਬੋਈ ਅੰਗੀਕਾਰ ਨ ਕਰੈ[2]।**

ਰਹਤਨਾਮਾ ਭਾਈ ਚੌਪਾ ਸਿੰਘ ਕਾ

**ਕਰਜ ਦੇਣ ਵਾਲਾ ਜੋ ਬੇਮੁਖ ਹੋਵੇ, ਸੋ ਤਨਖਾਹੀਆ।**

ਗੁਰੁ ਪ੍ਰਤਾਪ ਸੂਰਜ, ਰਾਸਿ ੩, ਅੰਸੂ ੫੦

**ਸਿੱਖ ਹੋਇ ਕਿਸ ਕਰਜ ਨ ਲੇਵੇ। ਜੇ ਕਰਿ ਲੇਯ, ਭਾਵ[3] ਕਰਿ ਦੇਵੇ। (੩)**

## ਕਰਤਾ ਪੁਰਖ—ਕਰਤਾਰ—ਪਾਰਬ੍ਰਹਮ

**ਸਿੱਖ ਧਰਮ ਵਿੱਚ ਜਿਨ੍ਹਾਂ ਸਿਫ਼ਤਾਂ ਵਾਲਾ ਕਰਤਾਰ ਨੂੰ ਮੰਨਿਆ ਹੈ, ਉਸ ਦਾ ਗਯਾਨ ਅੱਗੇ ਲਿਖੇ ਸ਼ਬਦਾਂ ਤੋਂ ਹੋਂਦਾ ਹੈ।**

ਮੂਲ ਮੰਤ੍ਰ

**੧ਓ[4] ਸਤਿ ਨਾਮੁ ਕਰਤਾ ਪੁਰਖੁ[5] ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ[6] ਗੁਰ[7] ਪ੍ਰਸਾਦਿ[8]॥**

॥ ਜਪੁ ॥

**ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥**

[੧੦੨] ਮਾਝ ਮਹਲਾ ੫ (੨੮)

**ਤੂੰ ਪੇਡੁ, ਸਾਖ ਤੇਰੀ ਫੂਲੀ॥ ਤੂੰ ਸੂਖਮੁ ਹੋਆ ਅਸਥੂਲੀ॥**

---

੧ ਲਵੇ, ਤਾਂ ਪ੍ਰੇਮ ਨਾਲ ਮੋੜੇ, ਕੁਰਸ ਨ ਕਰੇ। ੨ ਭਾਵ ਸੁਖ ਅਤੇ ਐਸ਼ ਦੇ ਸਮਾਨ ਛੱਡ ਦੇਵੇ। ੩ ਪ੍ਰੇਮ, ਮੁਹੱਬਤ। ੪ ਰੱਛਕ ਕਰਤਾਰ ਜੀ ਅਦ੍ਵਿਤੀਯ ਹੈ।

੫ ਪੂਰਣ, ਸਰਵ ਵਯਾਪੀ।

੬ ਸੁਯੰਭੂ, ਜੋ ਕਿਸੇ ਦਾ ਕਾਰਯ ਨਹੀਂ।

੭ ਸਭ ਤੋਂ ਵੱਡਾ, ਸਭ ਨੂੰ ਗਯਾਨ ਦਾਤਾ। ੮ ਪ੍ਰਸਾਦਿਨ, ਕ੍ਰਿਪਾਲੂ, ਕਰੀਮ।

ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ, ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥
ਤੂੰ ਸੂਤੁ ਮਣੀਏ ਭੀ ਤੂੰਹੈ॥ ਤੂੰ ਗੰਠੀ[1] ਮੇਰੁ ਸਿਰਿ ਤੂੰਹੈ॥
ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥੨॥
ਤੂੰ ਨਿਰਗੁਣੁ ਸਰਗੁਣੁ ਸੁਖਦਾਤਾ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ॥
ਅਪਣੇ ਕਰਤਬ ਆਪੇ ਜਾਣਹਿ, ਆਪੇ ਤੁਧੁ ਸਮਾਲੀਐ ਜੀਉ ॥੩॥
ਤੂੰ ਠਾਕੁਰੁ ਸੇਵਕੁ ਫੁਨਿ ਆਪੇ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ॥
ਨਾਨਕ ਦਾਸੁ ਸਦਾ ਗੁਣ ਗਾਵੈ, ਇਕ ਭੋਰੀ[2] ਨਦਰਿ ਨਿਹਾਲੀਐ ਜੀਉ ॥੪॥

[੧੫੯] ਗਉੜੀ ਮਹਲਾ ੩ (੬)

ਆਪੇ ਸਾਹਿਬੁ ਆਪਿ ਵਜੀਰ॥ ਨਾਨਕ ਸੇਵਿ ਸਦਾ ਹਰਿ ਗੁਣੀ ਗਹੀਰ ॥੪॥

[੨੫੦] ਗਉੜੀ ਬਾਵਨ ਅਖਰੀ, ਮਹਲਾ ੫ (੨)

ਨਿਰੰਕਾਰ ਆਕਾਰ ਆਪਿ, ਨਿਰਗੁਨ ਸਰਗੁਨ ਏਕ॥
ਏਕਹਿ ਏਕ ਬਖਾਨਨੋ, ਨਾਨਕ ਏਕ ਅਨੇਕ ॥੧॥

[੩੯੮] ਆਸਾ ਮਹਲਾ ੫ (੧੧੨)

ਨਾਨਕ ਕਾ ਪ੍ਰਭੁ ਸੋਇ ਜਿਸ ਕਾ ਸਭੁ ਕੋਇ[3]॥
ਸਰਬ ਰਹਿਆ ਭਰਪੂਰਿ ਸਚਾ ਸਚੁ ਸੋਇ ॥੧॥ ਰਹਾਉ॥

[੪੪੮] ਆਸਾ ਮਹਲਾ ੪, ਛੰਤ (੭)

ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ, ਆਦਿ ਨਿਰੰਜਨੁ ਨਿਰੰਕਾਰੁ ਜੀਉ॥
ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ,
ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥...
ਤੂੰ ਆਦਿ ਪੁਰਖੁ ਅਪਰੰਪਰੁ ਕਰਤਾ, ਤੇਰਾ ਪਾਰੁ ਨ ਪਾਇਆ ਜਾਇ ਜੀਉ॥
ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ, ਸਭ ਮਹਿ ਰਹਿਆ ਸਮਾਇ ਜੀਉ ॥...
ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ, ਹਰਿ ਹਰਿ ਗੁਣੀ ਨਿਧਾਨੁ ਜੀਉ॥
ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ, ਤੂੰ ਆਪੇ ਪੁਰਖੁ ਸੁਜਾਨੁ ਜੀਉ॥

[੪੫੫] ਆਸਾ ਮਹਲਾ ੫ ਛੰਤ (੫)

ਜਾ ਕਉ ਖੋਜਹਿ ਅਸੰਖ ਮੁਨੀ, ਅਨੇਕ ਤਪੇ॥
ਬ੍ਰਹਮੇ ਕੋਟਿ ਅਰਾਧਹਿ, ਗਿਆਨੀ ਜਾਪ ਜਪੇ॥
ਜਪ ਤਾਪ ਸੰਜਮ ਕਿਰਿਆ ਪੂਜਾ, ਅਨਿਕ ਸੋਧਨ ਬੰਦਨਾ॥
ਕਰਿ ਗਵਨੁ ਬਸੁਧਾ, ਤੀਰਥਹ ਮਜਨੁ ਮਿਲਨ ਕਉ ਨਿਰੰਜਨਾ॥
ਮਾਨੁਖ ਬਨੁ ਤਿਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ॥

੧ ਮਾਲਾ (ਜਪਨੀ) ਦੀਆਂ ਗੰਢਾਂ। ੨ ਥੋੜ੍ਹੀ ਜੇਹੀ, ਨਿਮਖ ਮਾਤ੍ਰ।
੩ ਗੁਰੁਮਤ ਦਾ ਪ੍ਰਮੇਸ਼ੁਰ ਉਹ ਹੈ ਜੋ ਕਿਸੇ ਖਾਸ ਜਾਤਿ ਅਤੇ ਧਰਮ ਦਾ ਹੀ ਪ੍ਰਭੂ ਨਹੀ, ਕਿਤੂੰ— "ਜਿਸ ਕਾ ਸਭੁ ਕੋਇ॥"

ਦਇਆਲ ਲਾਲ ਗੋਬਿੰਦ, ਨਾਨਕ; ਮਿਲੁ ਸਾਧਸੰਗਤਿ ਹੋਇ ਗਤੇ ॥੧॥
ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ ॥
ਚਾਹਹਿ ਤੁਝਹਿ ਦਇਆਰ[1] ਮਨਿ ਤਨਿ ਰੁਚ ਅਪਾਰ ॥
ਅਪਾਰ ਅਗਮ ਗੋਬਿੰਦ ਠਾਕੁਰ, ਸਗਲ ਪੂਰਕ ਪ੍ਰਭ ਧਨੀ ॥
ਸੁਰ ਸਿਧ ਗਣ[2] ਗੰਧਰਬ[3] ਧਿਆਵਹਿ, ਜਖ[4] ਕਿੰਨਰ[5] ਗੁਣ ਭਨੀ ॥
ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥
ਅਨਾਥ ਨਾਥ ਦਇਆਲ ਨਾਨਕ, ਸਾਧਸੰਗਤਿ ਮਿਲਿ ਉਧਾਰ ॥੨॥

[੮੬੩] ਗੋਂਡ ਮਹਲਾ ੫ (੫)

ਨਿਮਾਨੇ ਕਉ ਜੋ ਦੇਤੋ ਮਾਨੁ ॥ ਸਗਲ ਭੂਖੇ ਕਉ ਕਰਤਾ ਦਾਨੁ ॥
ਗਰਭ ਘੋਰ ਮਹਿ ਰਾਖਨਹਾਰੁ ॥ ਤਿਸੁ ਠਾਕੁਰ ਕਉ ਸਦਾ ਨਮਸਕਾਰੁ ॥੧॥
ਐਸੋ ਪ੍ਰਭੁ ਮਨ ਮਾਹਿ ਧਿਆਇ ॥ ਘਟਿ ਅਵਘਟਿ ਜਤ ਕਤਹਿ ਸਹਾਇ ॥੧॥
ਰਹਾਉ ॥ ਰੰਕੁ ਰਾਉ ਜਾ ਕੈ ਏਕ ਸਮਾਨਿ ॥ ਕੀਟ ਹਸਤਿ ਸਗਲ ਪੂਰਾਨ ॥
ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥੨॥
ਜਾ ਕਾ ਅੰਤੁ ਨ ਜਾਨਸਿ ਕੋਇ ॥ ਆਪੇ ਆਪਿ ਨਿਰੰਜਨੁ ਸੋਇ ॥
ਆਪਿ ਅਕਾਰੁ ਆਪਿ ਨਿਰੰਕਾਰੁ ॥ ਘਟ ਘਟ ਘਟਿ ਸਭ ਘਟ ਆਧਾਰੁ ॥੩॥

[੧੦੩੮] ਮਾਰੂ ਸੋਲਹੇ ਮਹਲਾ ੧ (੧੮)

ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥

[੧੧੫੬] ਭੈਰਉ ਮਹਲਾ ੫, ਅਸਟਪਦੀ (੫)

ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮ ਸਾਲ ॥
ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥
ਐਸੋ ਧਣੀ ਗੁਵਿੰਦੁ ਹਮਾਰਾ ॥ ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ ਰਹਾਉ ॥
ਕੋਟਿ ਮਾਇਆ ਜਾ ਕੈ ਸੇਵਕਾਇ ॥ ਕੋਟਿ ਜੀਅ ਜਾ ਕੀ ਸਿਹਜਾਇ[6] ॥
ਕੋਟਿ ਉਪਾਰਜਨਾ ਤੇਰੈ ਅੰਗਿ[7] ॥ ਕੋਟਿ ਭਗਤ ਬਸਤ ਹਰਿ ਸੰਗਿ ॥੨॥
ਕੋਟਿ ਛਤ੍ਰਪਤਿ ਕਰਤ ਨਮਸਕਾਰ ॥ ਕੋਟਿ ਇੰਦ੍ਰ ਠਾਢੇ ਹੈ ਦੁਆਰ ॥
ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ ॥ ਕੋਟਿ ਨਾਮ ਜਾ ਕੀ ਕੀਮਤਿ ਨਾਹਿ ॥੩॥
ਕੋਟਿ ਪੂਰੀਅਤ ਹੈ ਜਾ ਕੈ ਨਾਦ ॥ ਕੋਟਿ ਅਖਾਰੇ ਚਲਿਤ ਬਿਸਮਾਦ ॥
ਕੋਟਿ ਸਕਤਿ ਸਿਵ ਆਗਿਆਕਾਰ ॥ ਕੋਟਿ ਜੀਅ ਦੇਵੈ ਆਧਾਰ ॥੪॥
ਕੋਟਿ ਤੀਰਥ ਜਾ ਕੇ ਚਰਨ ਮਝਾਰ ॥ ਕੋਟਿ ਪਵਿਤ੍ਰ ਜਪਤ ਨਾਮ ਚਾਰ ॥
ਕੋਟਿ ਪੂਜਾਰੀ ਕਰਤੇ ਪੂਜਾ ॥ ਕੋਟਿ ਬਿਸਥਾਰਨੁ ਅਵਰੁ ਨ ਦੂਜਾ ॥੫॥

---

੧ ਹੇ ਦਯਾਲੂ ! ੨ ਸ਼ਿਵ ਅਰ ਗਣੇਸ਼ ਦੇ ਦਾਸ ਦੇਵਤਾ। ੩ ਦੇਵਤਿਆਂ ਦੇ ਗਵੱਯੇ।
੪ ਕੁਵੇਰ ਦੇ ਦਾਸ। ੫ ਦੇਵਤਿਆਂ ਦੇ ਨਟ, ਜਿਨ੍ਹਾਂ ਦਾ ਮੂੰਹ ਘੋੜੇ ਦਾ ਹੈ। ੬ ਸੇਜਾ।
੭ ਤੇਰੇ ਅੰਗ ਕਲਪ ਕੇ ਪੂਜਾ ਅਰਚਾ ਕਰਦੇ ਹਨ।

**ਕੋਟਿ ਮਹਿਮਾ ਜਾ ਕੀ ਨਿਰਮਲ ਹੰਸ ॥**
**ਕੋਟਿ ਉਸਤਤਿ ਜਾ ਕੀ ਕਰਤ ਬ੍ਰਹਮੰਸ[੧] ॥**
**ਕੋਟਿ ਪਰਲਉ ਓਪਤਿ ਨਿਮਖ ਮਾਹਿ ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ ॥੬॥**
**ਕੋਟਿ ਗਿਆਨੀ ਕਥਹਿ ਗਿਆਨੁ ॥ ਕੋਟਿ ਧਿਆਨੀ ਧਰਤ ਧਿਆਨੁ ॥**
**ਕੋਟਿ ਤਪੀਸਰ ਤਪ ਹੀ ਕਰਤੇ ॥ ਕੋਟਿ ਮੁਨੀਸਰ ਮੁੋਨਿ ਮਹਿ ਰਹਤੇ ॥੭॥**
**ਅਵਿਗਤ[੨] ਨਾਥੁ ਅਗੋਚਰ ਸੁਆਮੀ ॥ ਪੂਰਿ ਰਹਿਆ ਘਟ ਅੰਤਰਜਾਮੀ ॥**
**ਜਤ ਕਤ ਦੇਖਉ ਤੇਰਾ ਵਾਸਾ ॥ ਨਾਨਕ ਕਉ ਗੁਰਿ ਕੀਓ ਪ੍ਰਗਾਸਾ ॥੮॥**

[੩੦੧] ਵਾਰ ਗਉੜੀ ੧, ਮਹਲਾ ੪, ਪਉੜੀ (੨)

**ਤੇਰਾ ਸਰੀਕੁ ਕੋ ਨਾਹੀ, ਜਿਸ ਨੋ ਲਵੈ ਲਾਇ[੩] ਸੁਣਾਇਆ ॥**

[੯] ਆਸਾ ਮਹਲਾ ੧ (ਸੋ ਦਰੁ ੩)

**ਗੁਣੁ ਏਹੋ ਹੋਰੁ ਨਾਹੀ ਕੋਇ[੪] ॥ ਨਾ ਕੋ ਹੋਆ ਨਾ ਕੋ ਹੋਇ ॥੩॥**

[੫੪੯] ਵਾਰ ਬਿਹਾਗੜਾ, ਮਹਲਾ ੪ (੩)

**ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ, ਤੁਧੁ ਜੇਵਡੁ ਤੂਹੈ ਹੋਈ ॥**

[੫੯੨] ਵਾਰ ਵਡਹੰਸ, ਮਹਲਾ ੩ (੧੫)

**ਤਿਸ ਕਾ ਸਰੀਕੁ ਕੋ ਨਹੀ, ਨਾ ਕੋ ਕੰਟਕੁ ਵੈਰਾਈ ॥**

[੪੪] ਸਿਰੀਰਾਗੁ ਮਹਲਾ ੫ (੭੭)

**ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥**

[੫੯੭] ਸੋਰਠਿ ਮਹਲਾ ੧ (੬)

**ਅਲਖ ਅਪਾਰ ਅਗੰਮ ਅਗੋਚਰ, ਨਾ ਤਿਸੁ ਕਾਲੁ ਨ ਕਰਮਾ ॥**
**ਜਾਤਿ ਅਜਾਤਿ ਅਜੋਨੀ ਸੰਭਉ, ਨਾ ਤਿਸੁ ਭਾਉ[੫] ਨ ਭਰਮਾ ॥੧॥**
**ਸਾਚੇ ਸਚਿਆਰ ਵਿਟਹੁ ਕੁਰਬਾਣੁ ॥**
**ਨਾ ਤਿਸੁ ਰੂਪ ਵਰਨੁ ਨਹੀ ਰੇਖਿਆ, ਸਾਚੈ ਸਬਦਿ ਨੀਸਾਣੁ[੬] ॥ ਰਹਾਉ ॥**
**ਨਾ ਤਿਸੁ ਮਾਤ ਪਿਤਾ ਸੁਤ ਬੰਧਪ, ਨਾ ਤਿਸੁ ਕਾਮੁ ਨ ਨਾਰੀ ॥**
**ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥੨॥**

[੭੨੭] ਤਿਲੰਗ, ਕਬੀਰ (੧)

**ਹਕੁ ਸਚੁ ਖਾਲਕੁ ਖਲਕ ਮਿਆਨੇ[੭], ਸਿਆਮ ਮੂਰਤਿ ਨਾਹਿ[੮] ॥੨॥**

---

੧ ਬ੍ਰਹਮ ਰਿਖੀ।
੨ ਅਵਜਕਤ, ਸੂਖਮ ਸਥੂਲ ਸ਼ਰੀਰ ਤੋਂ ਰਹਿਤ।
੩ ਮੁਕਾਬਲੇ ਰੱਖ ਕੇ। ੪ ਸਭ ਤੋਂ ਵੱਡਾ ਗੁਣ ਇਹ ਹੈ ਕਿ ਉਸ ਦੇ ਤੁਲਜ ਕੋਈ ਨਹੀਂ।
੫ ਸੰਕਲਪ, ਮਨ ਦਾ ਤਰੰਗ, ਭਾਵ। ੬ ਗੁਰੂ ਉਪਦੇਸ਼ ਦ੍ਵਾਰਾ ਜਾਣੀਦਾ ਹੈ।
੭ ਰਚਨਾ ਵਿੱਚ ਸਮਾਇਆ ਹੋਇਆ ਹੈ। ੮ ਭਾਵ ਵਿਸ਼ਨੁ ਕ੍ਰਿਸ਼ਨ ਆਦਿ ਰੂਪ ਨਹੀਂ।

[੧੦੯੬] ਮਹਲਾ ੫, ਵਾਰ ਮਾਰੂ ੨, ਪਉੜੀ (੫)

**ਤੁਧੁ ਰੂਪੁ ਨ ਰੇਖਿਆ ਜਾਤਿ, ਤੂੰ ਵਰਨਾ ਬਾਹਰਾ ॥**
**ਏ ਮਾਣਸ ਜਾਣਹਿ ਦੂਰਿ, ਤੂ ਵਰਤਹਿ ਜਾਹਰਾ ॥**

[੧੩੫੯] ਮਹਲਾ ੫, ਸਲੋਕ ਸਹਸਕਿਰਤੀ (੫੭)

**ਨ ਸੰਖੰ, ਨ ਚਕ੍ਰੰ, ਨ ਗਦਾ, ਨ ਸਿਆਮੰ ॥ ਅਸ੍ਚਰਜ ਰੂਪੰ, ਰਹੰਤ ਜਨਮੰ ॥**

ਜਾਪੁ, ਪਾਤਸ਼ਾਹੀ ੧੦

**ਚੱਕ੍ਰ ਚਿਹਨ[੧] ਅਰੁ ਬਰਨ ਜਾਤਿ ਅਰੁ ਪਾਤਿ[੨] ਨਹਿਨ ਜਿਹ ॥**
**ਰੂਪ ਰੰਗ ਅਰੁ ਰੇਖ ਭੇਖ[੩] ਕੋਊ ਕਹਿ ਨ ਸਕਤ ਕਿਹ[੪] ॥**
**ਅਚਲ ਮੂਰਤਿ ਅਨਭਉ ਪ੍ਰਕਾਸ[੫] ਅਮਿਤੋਜਿ[੬] ਕਹਿੱਜੈ ॥**
**ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ ॥**
**ਤ੍ਰਿਭਵਣ[੮] ਮਹੀਪ[੯] ਸੁਰ ਨਰ ਅਸੁਰ ਨੇਤਿ ਨੇਤਿ[੧੦] ਬਨ ਤ੍ਰਿਣ ਕਹਤ ॥**
**ਤਵ ਸਰਬ ਨਾਮ ਕਥੈ ਕਵਨ ? ਕਰਮ ਨਾਮ[੧੧] ਬਰਨਤ ਸੁਮਤਿ ॥੧॥**
**ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ[੧੨] ਅਪਾਰ ॥**
**ਸਰਬ ਮਾਨ[੧੩] ਤ੍ਰਿਮਾਨ[੧੪] ਦੇਵ ਅਭੇਵ ਆਦਿ ਉਦਾਰ[੧੫] ॥**
**ਸਰਬ ਪਾਲਕ ਸਰਬ ਘਾਲਕ[੧੬] ਸਰਬ ਕੋ ਪੁਨਿ ਕਾਲ ॥**
**ਜੱਤ੍ਰ ਤੱਤ੍ਰ[੧੭] ਬਿਰਾਜਹੀ ਅਵਿਧੂਤ[੧੮] ਰੂਪ ਰਿਸਾਲ[੧੯] ॥੭੯॥**
**ਨਾਮ ਠਾਮ ਨ ਜਾਤਿ ਜਾਕਰ, ਰੂਪ ਰੰਗ ਨ ਰੇਖ ॥**
**ਆਦਿ ਪੁਰਖ ਉਦਾਰ ਮੂਰਤਿ, ਅਜੋਨਿ ਆਦਿ ਅਸੇਖ[੨੦] ॥**
**ਦੇਸ ਔਰ ਨ ਭੇਸ ਜਾਕਰ, ਰੂਪ ਰੇਖ ਨ ਰਾਗ ॥**
**ਜੱਤ੍ਰ ਤੱਤ੍ਰ ਦਿਸਾ ਵਿਸਾ[੨੧] ਹੁਇ ਫੈਲਿਓ ਅਨੁਰਾਗ[੨੨] ॥੮੦॥**

---

੧ ਸੰਖ ਚੱਕ੍ਰ ਆਦਿ ਚਿੰਨ੍ਹ । ੨ ਗੋਤ੍ਰ, ਜਾਤਿ ਦੇ ਭੇਦ ।
੩ ਉਰਧ ਤਥਾ ਮੱਛ ਰੇਖਾ ਆਦਿਕ, ਤਥਾ ਪੀਤਾਂਬਰ ਆਦਿ ਭੇਖ ।
੪ ਕਿਸੀ ਤਰ੍ਹਾਂ ਯੁਕਤੀ ਉਕਤੀ ਦੇ ਬਲ ਕਰ ਕੇ ।
੫ ਕਿਸੀ ਸੰਸਕਾਰ ਤੋਂ ਬਿਨਾਂ ਆਪਣੇ ਆਪ ਹੋਇਆ ਗਯਾਨ ਦਾ ਚਮਤਕਾਰ ।
੬ ਬੇਅੰਤ ਬਲ, ਅਮਿਤ+ਓਜ । ੭ ਇੰਦ੍ਰਾਂ ਦਾ ਇੰਦਰ, ਬਾਦਸ਼ਾਹਾਂ ਦਾ ਪਤੀ ।
੮ ਤਿੰਨ ਲੋਕ । ੯ ਸ੍ਵਾਮੀ ਰਾਜਾ ।
੧੦ ਇਹ ਨਹੀਂ, ਇਹ ਨਹੀਂ, ਅਰਥਾਤ ਮਨ ਬੁੱਧੀ ਆਦਿਕ ਤੋਂ ਪਰ੍ਹੇ ਪਰ ਪੰਜ ਕੋਸ਼ਾਂ ਤੋਂ ਨਿਆਰਾ ਹੈ।
੧੧ ਕ੍ਰਿਪਾਲੂ, ਪ੍ਰਤਿਪਾਲਕ, ਗਰਬ ਪ੍ਰਹਾਰੀ, ਅੰਤਰਯਾਮੀ, ਸਿਰਜਨਹਾਰ, ਮਹਾਕਾਲ ਆਦਿਕ ਨਾਮ ਵਾਹਗੁਰੂ ਦੀ ਕ੍ਰਿਆ ਤੋਂ ਕਲਪਨਾ ਕੀਤੇ ਹੋਏ ।
੧੨ ਵਯਾਪਕ । ੧੩ ਸਭ ਤੋਂ ਪੂਜਯ । ੧੪ ਤਿੰਨ ਕਾਲ ਅਤੇ ਤਿੰਨ ਲੋਕਾਂ ਵਿੱਚ ਮੰਨਣੇ ਯੋਗਯ । ੧੫ ਸ੍ਰੇਸ਼ਟ, ਦਾਤਾ ।
੧੬ ਲਯ ਕਰਨ ਵਾਲਾ । ੧੭ ਹਰ ਜਗ੍ਹਾ, ਜਹਾਂ ਤਹਾਂ ।
੧੮ ਵਿਕਾਰਾਂ ਨੂੰ ਝਾੜ ਸਿੱਟਣ ਵਾਲਾ । ੧੯ ਆਨੰਦ ਰੂਪ, ਰਸਾਂ ਦਾ ਘਰ ।
੨੦ ਅਨੰਤ । ੨੧ ਉਪਦਿਸ਼ਾ ।
੨੨ ਪ੍ਰੇਮ, ਵਾਹਗੁਰੂ ਅਸਤਿ, ਭਾਤਿ ਅਤੇ ਪ੍ਰਿਯ ਸੱਤਾਂ ਕਰ ਕੇ ਸ੍ਰਿਸ਼ਟੀ ਵਿੱਚ ਵਿਆਪ ਰਿਹਾ ਹੈ ।

ਨਾਮ ਕਾਮ ਬਿਹੀਨ ਪੇਖਤ, ਧਾਮ ਹੂੰ ਨਹਿ ਜਾਹਿ ॥
ਸਰਬ ਮਾਨ, ਸਰਬੱਤ੍ਰ[1] ਮਾਨ, ਸਦੈਵ[2] ਮਾਨਤ ਤਾਹਿ ॥
ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥
ਖੇਲ ਖੇਲ ਅਖੇਲ[3] ਖੇਲਨ ਅੰਤ ਕੋ ਫਿਰਿ ਏਕ ॥੮੧॥
ਦੇਵ ਭੇਵ ਨ ਜਾਨਹੀ ਜਿਹ ਬੇਦ ਅਉਰ ਕਤੇਬ[4] ॥
ਰੂਪ ਰੰਗ ਨ ਜਾਤਿ ਪਾਤਿ, ਸੁ ਜਾਨਈ ਕਿੰਹ ਜੇਬ[5] ? ॥
ਤਾਤ ਮਾਤ ਨ ਜਾਤ ਜਾਕਰ, ਜਨਮ ਮਰਨ ਬਿਹੀਨ ॥
ਚੱਕ੍ਰ ਬੱਕ੍ਰ[6] ਫਿਰੈ ਚਤੁਰ ਚੱਕ ਮਾਨਹੀ ਪੁਰ ਤੀਨ ॥੮੨॥
ਲੋਕ ਚਉਦਹ[7] ਕੇ ਬਿਖੈ ਜਗ ਜਾਪਹੀ ਜਿੰਹ ਜਾਪ ॥
ਆਦਿ ਦੇਵ ਅਨਾਦਿ ਮੂਰਤਿ ਥਾਪਿਓ ਸਬੈ ਜਿਹ ਥਾਪਿ ॥
ਪਰਮ ਰੂਪ ਪੁਨੀਤ ਮੂਰਤਿ, ਪੂਰਨ ਪੁਰਖ ਅਪਾਰ ॥
ਸਰਬ ਬਿਸ੍ਵ ਰਚਿਓ ਸੁਯੰਭਵ, ਗੜਨ ਭੰਜਨਹਾਰ ॥੮੩॥
ਕਾਲ ਹੀਨ, ਕਲਾ[8] ਸੰਜੁਗਤਿ, ਅਕਾਲ ਪੁਰਖ, ਅਦੇਸ[9] ॥
ਧਰਮ ਧਾਮ, ਸੁ ਭਰਮ ਰਹਿਤ, ਅਭੂਤ[10] ਅਲਖ, ਅਭੇਸ ॥
ਅੰਗ ਰਾਗ[11] ਨ ਰੰਗ ਜਾਕਹਿ[12] ਜਾਤਿ ਪਾਤਿ ਨ ਨਾਮ ॥
ਗਰਬ ਗੰਜਨ, ਦੁਸਟ ਭੰਜਨ, ਮੁਕਤਿ ਦਾਇਕ ਕਾਮ[13] ॥੮੪॥
ਆਪ ਰੂਪ, ਅਮੀਕ[14] ਅਨਉਸਤਤਿ[15] ਏਕ ਪੁਰਖ ਅਵਧੂਤ ॥
ਗਰਬ ਗੰਜਨ, ਸਰਬ ਭੰਜਨ, ਆਦਿ ਰੂਪ, ਅਸੂਤ[16] ॥
ਅੰਗ ਹੀਨ ਅਭੰਗ ਅਨਾਤਮ[17] ਏਕ ਪੁਰਖ ਅਪਾਰ ॥
ਸਰਬ ਲਾਇਕ ਸਰਬ ਘਾਇਕ ਸਰਬ ਕੋ ਪ੍ਰਤਿਪਾਰ ॥੮੫॥
ਸਰਬ ਗੰਤਾ[18], ਸਰਬ ਹੰਤਾ, ਸਰਬ ਤੇ ਅਨਭੇਖ ॥
ਸਰਬ ਸਾਸਤ੍ਰ ਨ ਜਾਨਹੀ, ਜਿੰਹ ਰੂਪ ਰੰਗੁ ਅਰੁ ਰੇਖ ॥
ਪਰਮ ਬੇਦ ਪੁਰਾਣ ਜਾਕਹਿ ਨੇਤ ਭਾਖਤ ਨਿੱਤ ॥
ਕੋਟਿ ਸਿੰਮ੍ਰਿਤ ਪੁਰਾਨ ਸਾਸਤ੍ਰ ਨ ਆਵਈ ਵਹੁ ਚਿੱਤ ॥੮੬॥...
ਕਿ ਅਫਵੁਲ ਗੁਨਾਹ[19] ਹੈਂ ॥ ਕਿ ਸ਼ਾਹਾਨ ਸ਼ਾਹ ਹੈਂ ॥

---

੧ ਸਭ ਜਗ੍ਹਾ ਮੰਨਿਆ ਹੋਇਆ । ੨ ਨਿੱਤ ਸਾਰੇ ਸਮਿਆਂ ਵਿੱਚ ।
੩ ਸਭ, ਅਖਿਲ, ਤਮਾਮ । ੪ ਤੌਰੇਤ, ਜ਼ੰਬੂਰ ਅੰਜੀਲ ਅਤੇ ਕੁਰਾਨ ਆਦਿਕ ।
੫ ਉਪਮਾ, ਸ਼ੋਭਾ । ੬ ਪ੍ਰਚੰਡ, ਅਮੋਘ ।
੭ ਸੱਤ ਅਕਾਸ਼, ਸੱਤ ਪਤਾਲ । ੮ ਸ਼ਕਤੀ, ਚਮਤਕਾਰ ।
੯ ਦੇਸ਼, ਕਾਲ ਆਦਿਕ ਭੇਦਾਂ ਤੋਂ ਬਿਨਾਂ । ੧੦ ਤੱਤਾਂ ਦਾ ਕਾਰਯ ਨਹੀਂ ।
੧੧ ਅੰਗਾਂ ਦਾ ਸ਼ਿੰਗਾਰ । ੧੨ ਜਿਸ ਦਾ ।
੧੩ ਮੋਖ ਭੋਗ ਦਾ ਦਾਤਾ ਹੈ, ਕਾਮਨਾ ਪੂਰਕ । ੧੪ ਗੰਭੀਰ, ਅਥਾਹ ।
੧੫ ਪੂਰੀ ਤਰ੍ਹਾਂ ਉਸਤਤਿ ਨਹੀਂ ਹੋ ਸਕਦੀ । ੧੬ ਅਜਨਮ, ਬੰਧਨਾਂ ਤੋਂ ਬਿਨਾਂ ।
੧੭ ਜੀਵਾਤਮਾ ਆਦਿਕ ਭੇਦਾਂ ਤੋਂ ਬਿਨਾਂ । ੧੮ ਸਰਬ ਗਜਾਤਾ, ਸਰਬ ਗਾਮੀ ।
੧੯ ਅਪਰਾਧ ਬਖਸ਼ ਦੇਣ ਵਾਲਾ ।

ਕਿ ਕਾਰਨ ਕੁਨਿੰਦ ਹੈਂ ॥ ਕਿ ਰੋਜ਼ੀ ਦਿਹੰਦ ਹੈਂ ॥੧੦੯॥...
ਨ ਪੋਤ੍ਰੈ ਨ ਪੁੱਤ੍ਰੈ ॥ ਨ ਸੱਤ੍ਰੈ ਨ ਮਿਤ੍ਰੈ ॥
ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥੧੪੯॥...
ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥
ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥ (੧੯੫)...
ਸਦਾ ਸੱਚਿਦਾਨੰਦ[2] ਸੱਤ੍ਰੰ ਪ੍ਰਣਾਸੀ ॥
ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥
ਅਜਾਇਬ ਬਿਭੂਤੇ [3]ਗਜਾਇਬ ਗਨੀਮੇ ॥
ਹਰੀਅੰ ਕਰੀਅੰ[4] ਕਰੀਮੁਲ ਰਹੀਮੇ ॥੧੯੮॥
ਚੱਤ੍ਰ ਚੱਕ੍ਰ[5] ਵਰਤੀ ਚੱਤ੍ਰ ਚੱਕ੍ਰ ਭੁਗਤੇ ॥
ਸੁਯੰਭਵ ਸੁਭੰ ਸਰਬ ਦਾ ਸਰਬ ਜੁਗਤੇ ॥
ਦੁਕਾਲੰ[6] ਪ੍ਰਣਾਸੀ ਦਿਆਲੰ ਸਰੂਪੇ ॥
ਸਦਾ ਅੰਗ ਸੰਗੇ ਅਭੰਗੰ ਬਿਭੂਤੇ[7] ॥੧੯੯॥

(੧੧) ਅਕਾਲ ਉਸਤਤਿ

ਪ੍ਰਣਵੋ[8] ਆਦਿ ਏਕੰਕਾਰਾ[9] ॥ ਜਲ ਥਲ ਮਹੀਅਲ[10] ਕੀਓ ਪਸਾਰਾ ॥
ਆਦਿ ਪੁਰਖ, ਅਬਗਤ[11] ਅਬਨਾਸੀ ॥ ਲੋਕ ਚੱਤ੍ਰ ਦਸ ਜੋਤਿ ਪ੍ਰਕਾਸੀ ॥੧॥
ਹਸਤ ਕੀਟ ਕੇ ਬੀਚ ਸਮਾਨਾ ॥ ਰਾਵ ਰੰਕ ਜਿਹ ਇਕਸਰ[12] ਜਾਨਾ ॥
ਅਦ੍ਵੈ, ਅਲਖ ਪੁਰਖ, ਅਬਿਗਾਮੀ[13] ॥ ਸਭ ਘਟ ਘਟ ਕੇ ਅੰਤਰਜਾਮੀ ॥੨॥
ਅਲਖ ਰੂਪ, ਅੱਛੈ, ਅਨਭੇਖਾ ॥ ਰਾਗ ਰੰਗ ਜਿਹ ਰੂਪ ਨ ਰੇਖਾ[14] ॥
ਬਰਨ ਚਿਹਨ ਸਭਹੂੰ ਤੇ ਨਿਆਰਾ ॥ ਆਦ ਪੁਰਖ ਅਦ੍ਵੈ, ਅਬਿਕਾਰਾ ॥੩॥
ਬਰਨ ਚਿਹਨ ਜਿਹ ਜਾਤ ਨ ਪਾਤਾ ॥ ਸੱਤ੍ਰ ਮਿੱਤ੍ਰ ਜਿਹ ਤਾਤ ਨ ਮਾਤਾ ॥
ਸਭ ਤੇ ਦੂਰਿ ਸਭਨ ਤੇ ਨੇਰਾ ॥ ਜਲ ਥਲ ਮਹੀਅਲ ਜਾਹਿ ਬਸੇਰਾ ॥੪॥

---

੧ ਸੂਰਯ ਦਾ ਸੂਰਯ ਅਤੇ ਚੰਦ੍ਰਮਾ ਦਾ ਪ੍ਰਕਾਸ਼ਕ "ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥
(ਧਨਾਸਰੀ ਮਹਲਾ ੧, ਪੰਨਾ ੬੬੩)
੨ ਸਤ ਚਿਤ ਅਤੇ ਆਨੰਦ ਰੂਪ । ੩ ਗਨੀਮਾਂ ਪਰ ਗ਼ਜ਼ਬ ਕੁਨਿਦਾ (ਕਰਨ ਵਾਲਾ)।
੪ ਹਰਤਾ ਕਰਤਾ । ੫ ਦਿਸ਼ਾ । ੬ ਜਨਮ ਮਰਨ, ਕਲੇਸ਼ ।
੭ ਜਿਸ ਦੀ ਵਿਭੂਤੀ ਕਦੇ ਨਾਸ਼ ਨਹੀਂ ਹੁੰਦੀ ।
੮ ਪ੍ਰਣਾਮ ਕਰਦਾ ਹਾਂ । ੯ ਇਕ ਓਅੰਕਾਰ ।
੧੦ ਪੂਰਣ, ਅਕਾਸ਼ ਦੀ ਤਰ੍ਹਾਂ ਸਭ ਜਗ੍ਹਾ ਵਿਆਪਿਆ ਹੋਇਆ ।
੧੧ ਸ਼ਰੀਰ ਤੋਂ ਬਿਨਾਂ, ਅਵਜਕਤ । ੧੨ ਬਰਾਬਰ, ਇਕੋ ਜੇਹਾ ।
੧੩ ਸੰਸ਼ਯ ਵਿਪਰਯ ਦੋਸ਼ਾਂ ਤੋਂ ਬਿਨਾਂ, ਸ਼ੁਧ ਗਯਾਨ ਰੂਪ ।
੧੪ ਜਾ ਕਰ ਰੂਪ ਰੰਗ ਨਹਿ ਜਨਿਯਤ, ਸੋ ਕਿਮ ਸ੍ਯਾਮ ਕਹੇ ਹੈ ? ॥
(ਹਜ਼ਾਰੇ ਸ਼ਬਦ, ਪਾਤਸ਼ਾਹੀ ੧੦)

**ਅਨਹਦ ਰੂਪ[1] ਅਨਾਹਦ ਬਾਨੀ[2] ॥ ਚਰਨ ਸਰਨ ਜਿਹ ਬਸਤ ਭਵਾਨੀ[3] ॥ [ਭਵਾਨੀ]**
**ਬ੍ਰਹਮਾ ਬਿਸਨ ਅੰਤੁ ਨਹੀ ਪਾਇਓ ॥ ਨੇਤ ਨੇਤ ਮੁਖ ਪਾਂਚ[4] ਬਤਾਇਓ ॥੫॥**
**ਕੋਟਿ ਇੰਦ੍ਰ ਉਪਇੰਦ੍ਰ[5] ਬਨਾਏ ॥ ਬ੍ਰਹਮਾ ਰੁਦ੍ਰ ਉਪਾਇ ਖਪਾਏ ॥**
**ਲੋਕ ਚੱਤ੍ਰ ਦਸ ਖੇਲ ਰਚਾਇਓ ॥ ਬਹੁਰ ਆਪ ਹੀ ਬੀਚ ਮਿਲਾਇਓ ॥੬॥**
**ਦਾਨਵ ਦੇਵ ਫਨਿੰਦ ਅਪਾਰਾ ॥ ਗੰਧ੍ਰਬ ਜੱਛ ਰਚੈ ਸੁਭ ਚਾਰਾ ॥**
**ਭੂਤ ਭਵਿੱਖ ਭਵਾਨ[6] ਕਹਾਨੀ ॥ ਘਟ ਘਟ ਕੇ ਪਟ ਪਟ ਕੀ ਜਾਨੀ ॥੭॥**
**ਤਾਤ ਮਾਤ ਜਿਹ ਜਾਤ ਨ ਪਾਤਾ ॥ ਏਕ ਰੰਗ ਕਾਹੂ ਨਹੀ ਰਾਤਾ ॥**
**ਸਰਬ ਜੋਤ ਕੇ ਬੀਚ ਸਮਾਨਾ ॥ ਸਭਹੂੰ ਸਰਬ ਠੌਰ ਪਹਿਚਾਨਾ ॥੮॥**
**ਕਾਲ ਰਹਤ ਅਨ ਕਾਲ ਸਰੂਪਾ ॥ ਅਲਖ ਪੁਰਖ ਅਬਗਤ ਅਵਧੂਤਾ ॥**
**ਜਾਤ ਪਾਤ ਜਿਹ ਚਿਹਨ ਨ ਬਰਨਾ ॥ ਅਬਗਤ ਦੇਵ ਅਛੈ ਅਨ ਭਰਮਾ ॥੯॥**
**ਸਭ ਕੋ ਕਾਲ, ਸਭਨ ਕੋ ਕਰਤਾ ॥ ਰੋਗ ਸੋਗ ਦੋਖਨ ਕੋ ਹਰਤਾ ॥**
**ਏਕ ਚਿੱਤ ਜਿਹ ਇਕ ਛਿਨ ਧਿਆਇਓ ॥ ਕਾਲ ਫਾਸ ਕੇ ਬੀਚ ਨ ਆਇਓ ॥੧੦॥**

[੧੫੬-੫੭] ਦਸਮ ਗ੍ਰੰਥ, ੨੪ ਅਵਤਾਰ ਦੀ ਭੂਮਿਕਾ

**ਕਾਲ ਸਭਨ ਕਾ ਕਰਤ ਪਸਾਰਾ ॥ ਅੰਤ ਕਾਲ ਸੋਈ ਖਾਪਨਹਾਰਾ ॥**
**ਆਪਨ ਰੂਪ ਅਨੰਤਨ ਧਰਹੀ ॥ ਆਪਹਿ ਮਧ ਲੀਨ ਪੁਨ ਕਰਹੀ ॥੩॥...**
**ਅੰਤ ਕਰਤ ਸਭ ਜਗ ਕੋ ਕਾਲਾ ॥ ਨਾਮੁ ਕਾਲ ਤਾ ਤੇ ਜਗ ਡਾਲਾ ॥**
**ਸਮੈ ਸੰਤ ਪਰ ਹੋਤ ਸਹਾਈ ॥ ਤਾਂ ਤੇ ਸੰਖਯਾ ਸੰਤ ਸੁਨਾਈ ॥੯॥...**
**ਨਿਰਖ ਦੀਨ ਪਰ ਹੋਤ ਦਿਆਰਾ[7] ॥ ਦੀਨ ਬੰਧ ਹਮ ਤਬੈ ਬਿਚਾਰਾ ॥**
**ਸੰਤਨ ਪਰ ਕਰੁਣਾ ਰਸ ਢਰਈ ॥ ਕਰੁਣਾ ਨਿਧਿ ਜਗ ਤਬੈ ਉਚਰਈ ॥੧੦॥...**
**ਸੰਕਟ ਹਰਤ ਸਾਧਵਨ ਸਦਾ ॥ ਸੰਕਟ ਹਰਨ ਨਾਮੁ ਭਯੋ ਤਦਾ ॥**
**ਦੁਖ ਦਾਹਤ ਸੰਤਨ ਕੇ ਆਯੋ ॥ ਦੁਖ ਦਾਹਨ ਪ੍ਰਭੁ ਤਦਿਨ ਕਹਾਯੋ ॥੧੧॥...**
**ਰਹਾ ਅਨੰਤ ਅੰਤ ਨਹੀ ਪਾਯੋ ॥ ਯਾ ਤੇ ਨਾਮੁ ਬਿਅੰਤ ਕਹਾਯੋ ॥**
**ਜਗ ਮੋ ਰੂਪ ਸਭਨ ਕੇ ਧਰਤਾ ॥ ਯਾ ਤੇ ਨਾਮੁ ਬਖਾਨੀਯਤ ਕਰਤਾ ॥੧੨॥**

---

੧ ਅਨਹਤ ਰੂਪ, ਛੇਦ (ਨਾਸ਼) ਰਹਿਤ ਅਥਵਾ-ਜਿਸ ਦਾ ਰੂਪ ਸੀਮਾ-ਬੱਧ ਨਹੀਂ ।
੨ ਅਨਹਤ ਬਾਨੀ-ਜਿਸ ਦੀ ਬਾਣੀ, ਕੰਠ, ਮੂੰਹ, ਦੰਦ, ਹੋਠ, ਨੱਕ, ਰਸਨਾ ਅਰ ਸਵਾਸ ਦੀ ਸਹਾਯਤਾ ਬਿਨਾਂ ਪ੍ਰਗਟ ਹੁੰਦੀ ਹੈ, ਅਰਥਾਤ ਆਹਤ ਨਹੀਂ ।
੩ ਮਾਯਾ ਪ੍ਰਕ੍ਰਿਤੀ, ਦੇਵੀ ਦੁਰਗਾ ।
੪ ਸ਼ਿਵ । ਬਹੁਤਿਆਂ ਪੁਸਤਕਾਂ ਵਿੱਚ 'ਮੁਖਚਾਰ' ਪਾਠ ਹੁੰਦਾ ਹੈ, ਪਰ ਇਕ ਪੁਰਾਣੀ ਪੋਥੀ ਵਿੱਚ ਅਸੀਂ 'ਮੁਖ ਪਾਂਚ' ਦੇਖਿਆ ਹੈ, ਜੋ ਸਹੀ ਜਾਪਦਾ ਹੈ, ਕਯੋਂਕਿ ਬ੍ਰਹਮਾ ਦਾ ਨਾਮ ਪਹਿਲੀ ਤੁਕ ਵਿੱਚ ਆ ਚੁਕਿਆ ਹੈ । ੫ ਵਾਮਨ । ੬ ਵਰਤਮਾਨ ਕਾਲ । ੭ ਦਯਾਲੂ ।

ਕਿਨਹੂੰ ਕਹੂੰ ਨ ਤਾਹਿ ਲਖਾਯੋ ॥ ਇਹ ਕਰ ਨਾਮੁ ਅਲਖ ਕਹਾਯੋ ॥
ਜੋਨ ਜਗਤ ਮੈ ਕਬਹੂੰ ਨ ਆਯਾ ॥ ਯਾ ਤੇ ਸਭੋਂ ਅਜੋਨ ਬਤਾਯਾ ॥੧੩॥
ਬ੍ਰਹਮਾਦਕ ਸਬ ਹੀ ਪਚ ਹਾਰੇ ॥ ਬਿਸਨ ਮਹੇਸੁਰ ਕਉਨ ਬਿਚਾਰੇ ? ॥
ਚੰਦ ਸੂਰ ਜਿਨ ਕਰੇ ਬਿਚਾਰਾ ॥ ਤਾ ਤੇ ਜਨੀਯਤ ਹੈ[1] ਕਰਤਾਰਾ ॥੧੪॥
ਸਦਾ ਅਭੇਖ ਅਭੇਖੀ ਰਹਈ ॥ ਤਾ ਤੇ ਜਗਤ ਅਭੇਖੀ ਕਹਈ ॥
ਅਲਖ ਰੂਪ ਕਿਨਹੂੰ ਨਹਿ ਜਾਨਾ ॥ ਤਿਹ ਕਰ ਜਾਤ ਅਲੇਖ ਬਖਾਨਾ ॥੧੫॥
ਰੂਪ ਅਨੂਪ ਸਰੂਪ ਅਪਾਰਾ ॥ ਭੇਖ ਅਭੇਖ ਸਭੰਨ ਤੇ ਨਿਆਰਾ ॥

[੭੧੨-੧੩] ੩੩ ਸਵੈਯੇ—ਪਾਤਸ਼ਾਹੀ ੧੦

ਸੱਤਿ ਸਦੈਵ ਸਰੂਪ ਸੱਤਬ੍ਰਤ[2] ਆਦਿ ਅਨਾਦਿ ਅਗਾਧ ਅਜੈ ਹੈ ॥
ਦਾਨ ਦਯਾ ਦਮ ਸੰਯਮ ਨੇਮ ਜਤੱ ਬ੍ਰਤ ਸੀਲ ਸੁ ਬ੍ਰਿਤ ਅਬੈ ਹੈ[3] ॥
ਆਦਿ ਅਨੀਲ ਅਨਾਦ ਅਨਾਹਦ, ਆਪਿ ਅਦ੍ਵੈਖ ਅਭੇਖ ਅਭੈ ਹੈ ॥
ਰੂਪ ਅਰੂਪ ਅਰੇਖ ਜਰਾਰਦਨ[4] ਦੀਨ ਦਯਾਲ ਕ੍ਰਿਪਾਲ ਭਏ ਹੈ ॥੨॥
ਆਦਿ ਅਦ੍ਵੈਖ ਅਭੇਖ ਮਹਾ ਪ੍ਰਭ ਸੱਤਿ ਸਰੂਪ ਸੁ ਜੋਤ ਪ੍ਰਕਾਸੀ ॥
ਪੂਰ ਰਹਯੋ ਸਭ ਹੀ ਘਟ ਕੈ ਪਟ, ਤੱਤ ਸਮਾਧਿ ਸੁਭਾਵ ਪ੍ਰਨਾਸੀ[5] ॥
ਆਦਿ, ਜੁਗਾਦਿ, ਜਗਾਦਿ, ਤੁਹੀ ਪ੍ਰਭ ! ਫੈਲ ਰਹਯੋ ਸਭ ਅੰਤਰਿ ਬਾਸੀ ॥
ਦੀਨ ਦਯਾਲ ਕ੍ਰਿਪਾਲ ਕ੍ਰਿਪਾ ਕਰ, ਆਦਿ ਅਜੋਨ ਅਜੈ ਅਬਨਾਸੀ ॥੩॥
ਆਦਿ ਅਭੇਖ ਅਛੇਦ ਸਦਾ ਪ੍ਰਭ, ਬੇਦ ਕਤੇਬਨਿ ਭੇਦੁ ਨ ਪਾਯੋ ॥
ਦੀਨ ਦਯਾਲ ਕ੍ਰਿਪਾਲ ਕ੍ਰਿਪਾਨਿਧ, ਸੱਤਿ ਸਦੈਵ ਸਬੈ ਘਟ ਛਾਯੋ ॥
ਸੇਸ ਸੁਰੇਸ ਗਣੇਸ ਮਹੇਸੁਰ, ਗਾਹਿ[6] ਫਿਰੈ ਸ੍ਰੁਤਿ ਥਾਹ ਨ ਆਯੋ ॥
ਰੇ ਮਨ ਮੂੜ ! ਅਗੂੜ[7] ਇਸੋ ਪ੍ਰਭ, ਤੈਂ ਕਿਹਿ ਕਾਜੋ ਕਹੋ ਬਿਸਰਾਯੋ ? ॥੪॥
ਅਚੁਤ ਆਦਿ ਅਨੀਲ ਅਨਾਹਦ, ਸੱਤ ਸਰੂਪ ਸਦੈਵ ਬਖਾਨੇ ॥
ਆਦਿ ਅਜੋਨਿ ਅਜਾਇ ਜਰਾ ਬਿਨੁ, ਪਰਮ ਪੁਨੀਤ ਪਰੰਪਰ ਮਾਨੇ ॥
ਸਿੱਧ ਸ੍ਵਯੰਭੂ[8] ਪ੍ਰਸਿੱਧ ਸਬੈ ਜਗ, ਏਕ ਹੀ ਠੌਰ ਅਨੇਕ ਬਖਾਨੇ ॥
ਰੇ ਮਨ ਰੰਕ ! ਕਲੰਕ ਬਿਨਾ ਹਰਿ, ਤੈ ਕਿਹਿ ਕਾਰਣ ਤੇ ਨ ਪਹਿਚਾਨੇ ? ॥੫॥...
ਆਦਿ ਅਗਾਧਿ ਅਛੇਦ ਅਭੇਦ, ਅਲੇਖ ਅਜੇਅ[9] ਅਨਾਹਦ ਜਾਨਾ ॥
ਭੂਤ ਭਵਿੱਖ ਭਵਾਨ ਤੁਹੀ, ਸਬਹੂੰ ਸਬ ਠੌਰਨ ਮੋ ਮਨੁ ਮਾਨਾ ॥
ਦੇਵ ਅਦੇਵ ਮਣੀਧਰ[10] ਨਾਰਦ, ਸਾਰਦ ਸੱਤਿ ਸਦੈਵ ਪਛਾਨਾ ॥

੧ ਜਾਣੀਦਾ ਹੈ। ੨ ਸੱਤਜਵ੍ਰਤੀ। ੩ ਨਾਸ਼ ਰਹਿਤ।
੪ ਬੁਢੇਪਾ ਆਦਿਕ ਕੋਈ ਅਵਸਥਾ ਜਿਸ ਵਿੱਚ ਨਹੀਂ ਪਾਈ ਜਾਂਦੀ ਹੈ।
੫ ਜਨਮ ਤੋਂ ਰਹਿਤ। ੬ ਵਿਚਾਰ ਕੇ ਥੱਕ ਗਏ। ੭ ਪ੍ਰਗਟ, ਪ੍ਰਸਿੱਧ ਸੁਾਮੀ।
੮ ਸ੍ਵਯੰਭਵ। ੯ ਅਜੀਤ। ੧੦ ਸ਼ੇਸ਼ ਨਾਗ।

ਦੀਨ ਦਯਾਲ ਕ੍ਰਿਪਾ ਨਿਧ ਕੋ ਕਛੁ ਭੇਦ ਪੁਰਾਨ ਕੁਰਾਨ ਨ ਜਾਨਾ ॥੭॥
ਸੱਤਿ ਸਦੈਵ ਸਰੂਪ ਸਤੱ ਬ੍ਰਿਤ, ਬੇਦ ਕਤੇਬ ਤੁਹੀ ਉਪਜਾਯੋ ॥
ਦੇਵ ਅਦੇਵਨ ਦੇਵ ਮਹੀਧਰ, ਭੂਤ ਭਵਾਨ ਵਹੀ ਠਹਰਾਯੋ ॥
ਆਦਿ ਜੁਗਾਦਿ ਅਨੀਲ ਅਨਾਹਦ, ਲੋਕ ਅਲੋਕ ਬਿਲੋਕਨ ਪਾਯੋ[1] ॥
ਰੇ ਮਨ ਮੂੜ ! ਅਗੂੜ ਇਸੋ ਪ੍ਰਭ, ਤੋਹਿ ਕਹੋ ਕਿਹਿ ਆਨ ਸੁਨਾਯੋ[2] ? ॥੮॥
ਦੇਵ ਅਦੇਵ ਮਹੀਧਰ ਨਾਗਨ, ਸਿੱਧ ਪ੍ਰਸਿੱਧ ਬਡੋ ਤਪੁ ਕੀਨੋ ॥
ਬੇਦ ਪੁਰਾਨ ਕੁਰਾਨ ਸਬੈ ਗੁਨ, ਗਾਇ ਥਕੇ, ਪੈ ਤੋ ਜਾਇ ਨ ਚੀਨੋ ॥
ਭੂਮ ਅਕਾਸ ਪਤਾਰ ਦਿਸਾ ਬਿਦਿਸਾ, ਜਿਹਿ ਸੋ ਸਬ ਕੇ ਚਿਤ ਚੀਨੋ ॥
ਪੂਰ ਰਹੀ ਮਹਿ ਮੋ ਮਹਿਮਾ, ਮਨ ਮੈ ਤਿਹਿ ਆਨ ਮੁਝੈ ਕਹਿ ਦੀਨੋ ॥੯॥

## ਕਰਤਾਰ ਅਭੁੱਲ ਹੈ

[੬੧] ਸਿਰੀਰਾਗੁ ਮਹਲਾ ੧, ਅਸਟਪਦੀ (੧੨)

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥

[੧੩੪੪] ਪ੍ਰਭਾਤੀ ਮਹਲਾ ੧, ਅਸਟਪਦੀ (੪)

ਭੂਲਣ ਵਿਚਿ ਕੀਆ ਸਭੁ ਕੋਈ, ਕਰਤਾ ਆਪਿ ਨ ਭੁਲੈ ॥

## ਕਰਤਾਰ ਅੰਤਰਯਾਮੀ ਹੈ

[੩੬] ਸਿਰੀਰਾਗੁ ਮਹਲਾ ੩ (੫੬)

ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ? ॥

[੪੮] ਸਿਰੀਰਾਗੁ ਮਹਲਾ ੫ (੮੬)

ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ[3] ॥

[੮੪] ਵਾਰ ਸਿਰੀਰਾਗ, ਮਹਲਾ ੪, ਪਉੜੀ (੫)

ਹਰਿ ਅੰਦਰਿ ਬਾਹਰਿ ਇਕੁ ਤੂੰ, ਤੂੰ ਜਾਣਹਿ ਭੇਤੁ ॥
ਜੋ ਕੀਚੈ ਸੋ ਹਰਿ ਜਾਣਦਾ, ਮੇਰੇ ਮਨ ! ਹਰਿ ਚੇਤੁ ॥

[੪੦੩] ਆਸਾ ਮਹਲਾ ੫ (੧੨੮)

ਲੂਕਿ ਕਮਾਨੋ ਸੋਈ ਤੁਮ੍ ਪੇਖਿਓ, ਮੂੜ ਮੁਗਧ ਮੁਕਰਾਨੀ ॥

---

੧ ਅਲੌਕਿਕ ਲੋਕ (ਪ੍ਰਕਾਸ਼) ਵੇਖਣ ਵਿੱਚ ਆਇਆ ਹੈ ।
੨ ਇਸ ਪ੍ਰਸ਼ਨ ਦਾ ਉੱਤਰ ਅਗਲੇ ਸਵੱਯੇ ਵਿੱਚ ਹੈ, ਯਥਾ:-
ਬੇਦ ਕਤੇਬ ਨ ਭੇਦ ਲਹਯੋ ਤਿਹਿ ਸਿਧ ਸਮਾਧਿ ਸਬੈ ਕਰਿ ਹਾਰੇ ॥
ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭਾਂਤਿ ਪੁਰਾਨ ਬੀਚਾਰ ਬੀਚਾਰੇ ॥
ਆਦਿ ਅਨਾਦਿ ਅਗਾਧਿ ਕਥਾ ਧ੍ਰੂਅ ਸੇ ਪ੍ਰਹਿਲਾਦ ਅਜਾਮਲ ਤਾਰੇ ॥
ਨਾਮੁ ਉਚਾਰ ਤਰੀ ਗਨਿਕਾ ਸੋਈ ਨਾਮੁ ਅਧਾਰ ਬੀਚਾਰ ਹਮਾਰੇ ॥੧੦॥
੩ ਹਜ਼ੂਰ, ਹਾਜ਼ਿਰ ।

ਆਪ ਕਮਾਨੇ ਕਉ ਲੇ ਬਾਂਧੇ, ਫਿਰਿ ਪਾਛੈ ਪਛੁਤਾਨੀ ॥੧॥
ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ ॥

[੬੧੬] ਸੋਰਠਿ ਮਹਲਾ ੫ (੨੬)

ਮਨ ਮੂੜੇ, ਦੇਖਿ ਰਹਿਓ ਪ੍ਰਭ ਸੁਆਮੀ ॥
ਜੋ ਕਿਛੁ ਕਰਹਿ ਸੋਈ ਸੋਈ ਜਾਣੈ, ਰਹੈ ਨ ਕਛੂਐ ਛਾਨੀ[1] ॥ ਰਹਾਉ ॥

## ਕਰਤਾਰ ਸ਼ਰਣ ਸੂਰ ਹੈ

ਜੋ ਸ਼ਰਣ ਆਏ ਨੂੰ ਨਾ ਤਜਾਗੇ ਅਤੇ ਜਿਸ ਦੀ ਸ਼ਰਣ ਲੈ ਕੇ ਕਿਸੇ ਦਾ ਭਯ ਨਾ ਰਹੇ, ਉਸ ਦਾ ਨਾਉਂ 'ਸ਼ਰਣ ਸੂਰ' ਹੈ।

[੭੦੯] ਮਹਲਾ ੫, ਵਾਰ ਜੈਤਸਰੀ ਸਲੋਕ (੧੬)

ਪਤਿਤ ਪੁਨੀਤ ਗੋਬਿੰਦਹ, ਸਰਬ ਦੋਖ ਨਿਵਾਰਣਹ ॥
ਸਰਣਿ ਸੂਰ ਭਗਵਾਨਹ, ਜਪੰਤਿ ਨਾਨਕ ਹਰਿ ਹਰਿ ਹਰੇ ॥੧॥

## ਕਰਤਾਰ ਸਰਬ ਸ਼ਕਤਿ-ਮਾਨ ਹੈ

[੧੪੪] ਮਹਲਾ ੧, ਵਾਰ ਮਾਝ (੧੪)

ਸੀਹਾ ਬਾਜਾ ਚਰਗਾ ਕੁਹੀਆ, ਏਨਾ ਖਵਾਲੇ ਘਾਹ[2] ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ, ਏਹਿ ਚਲਾਏ ਰਾਹ ॥
ਨਦੀਆ ਵਿਚਿ ਟਿਬੇ ਦੇਖਾਲੇ, ਥਲੀ ਕਰੇ ਅਸਗਾਹ[3] ॥
ਕੀੜਾ[4] ਥਾਪਿ ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ ॥...
ਨਾਨਕ ਜਿਉ ਜਿਉ ਸਚੇ ਭਾਵੈ, ਤਿਉ ਤਿਉ ਦੇਇ ਗਿਰਾਹ[5] ॥੧॥

[੪੭੨] ਵਾਰ ਆਸਾ, ਮਹਲਾ ੧ (੧੬)

ਨਦਰਿ ਉਪਠੀ[6] ਜੇ ਕਰੇ ਸੁਲਤਾਨਾ ਘਾਹੁ[7] ਕਰਾਇਦਾ ॥
ਦਰਿ ਮੰਗਨਿ ਭਿਖ ਨ ਪਾਇਦਾ ॥

[੪੯੯] ਗੂਜਰੀ ਮਹਲਾ ੫ (੧੮)

ਖਿਨ ਮਹਿ ਥਾਪਿ ਉਥਾਪਨਹਾਰਾ, ਕੀਮਤਿ ਜਾਇ ਨ ਕਰੀ ॥
ਰਾਜਾ ਰੰਕੁ ਕਰੈ ਖਿਨ ਭੀਤਰਿ, ਨੀਚਹ ਜੋਤਿ ਧਰੀ ॥੧॥
ਧਿਆਈਐ ਅਪਨੋ ਸਦਾ ਹਰੀ ॥

---

੧ ਗੁਪਤ, ਪੋਸ਼ੀਦਾ।
੨ ਸ਼ੇਰ, ਬਾਜ਼, ਸ਼ਕਰ ਅਰ ਸ਼ਾਹੀਨ ਨੂੰ, ਜੋ ਮਾਸ ਖਾਣ ਵਾਲੇ ਹਨ, ਘਾਹ ਖਵਾ ਸਕਦਾ ਹੈ।
੩ ਕਦੇ ਅਥਾਹ ਸਮੁੰਦਰ ਤੋਂ ਅਬਾਦੀ, ਅਤੇ ਬਸਤੀ ਨੂੰ ਸਮੁੰਦਰ ਵਿੱਚ ਲਯ ਕਰ ਦਿੰਦਾ ਹੈ।
੪ ਤੁਛ, ਅਦਨਾ। ਕਈ ਲੇਖਕਾਂ ਨੇ ਇਸ ਪਦ ਤੋਂ ਇਕ 'ਕੀੜ ਨਗਰ' ਕਲਪ ਕੇ ਜਨਮ ਸਾਖੀ ਵਿੱਚ ਕੀੜਿਆਂ ਦੀ ਹਾਸਜ ਯੋਗ ਕਥਾ ਲਿਖੀ ਹੈ।
੫ ਰੋਜ਼ੀ, ਖਰਾਕ। ੬ ਉਲਟੀ, ਵਿਪਰੀਤ। ੭ ਤ੍ਰਿਣ-ਕੰਗਾਲ।

[੫੩੭] ਬਿਹਾਗੜਾ ਮਹਲਾ ੯

**ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ, ਭਰੇ ਸਖਨਾਵੈ[1] ਯਹ ਤਾ ਕੋ ਬਿਵਹਾਰੇ ॥੧॥**

[੭੦੬] ਵਾਰ ਜੈਤਸਰੀ ਮਹਲਾ ੫ (੧)

**ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥**
**ਖਿਨ ਮਹਿ ਥਾਪਿ ਉਥਾਪਦਾ[2] ਤਿਸੁ ਬਿਨੁ ਨਹੀ ਕੋਈ ॥**

[੧੦੭੧] ਮਾਰੂ ਮਹਲਾ ੫ ਸੋਲਹੇ (੧)

**ਕਲਾ ਉਪਾਇ ਧਰੀ ਜਿਨਿ ਧਰਣਾ ॥ ਗਗਨੁ ਰਹਾਇਆ ਹੁਕਮੇ ਚਰਣਾ ॥**
**ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ, ਭਾਈ ਹੇ! ॥੧॥**
**ਜੀਅ ਜੰਤ ਕਉ ਰਿਜਕੁ ਸੰਬਾਹੇ ॥ ਕਰਣ ਕਾਰਣ ਸਮਰਥ ਆਪਾਹੇ[3] ॥**
**ਖਿਨ ਮਹਿ ਥਾਪਿ ਉਥਾਪਨਹਾਰਾ, ਸੋਈ ਤੇਰਾ ਸਹਾਈ ਹੇ! ॥੨॥...**
**ਸੁਲਤਾਨ ਖਾਨ ਕਰੇ ਖਿਨ ਕੀਰੇ ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ[4] ॥**
**ਗਰਬ ਨਿਵਾਰਣ ਸਰਬ ਸਧਾਰਣ[5] ਕਿਛੁ ਕੀਮਤਿ ਕਹੀ ਨ ਜਾਈ ਹੇ ॥੪॥...**
**ਭਗਤ ਜਨਾ ਕਾ ਪ੍ਰੀਤਮੁ ਪਿਆਰਾ ॥ ਸਭੈ ਉਧਾਰਣੁ ਖਸਮੁ ਹਮਾਰਾ ॥**
**ਸਿਮਰਿ ਨਾਮੁ ਪੁੰਨੀ ਸਭ ਇਛਾ, ਜਨ ਨਾਨਕ ਪੈਜ ਰਖਾਈ ਹੇ ॥੧੬॥**

## ਕਰਤਾਰ ਸਰਵ ਗੁਣ ਭਰਪੂਰ ਹੈ

[੨੪੧] ਗਉੜੀ ਅਸਟਪਦੀ, ਮਹਲਾ ੫ (੧੨)

**ਸਭ ਗੁਣ ਕਿਸ ਹੀ ਨਾਹਿ, ਹਰਿ ਪੂਰ ਭੰਡਾਰੀਆ ॥੪॥**

[੫੭੭] ਵਡਹੰਸੁ ਛੰਤ ਮਹਲਾ ੫ (੧)

**ਸਭਿ ਗੁਣ ਤੇਰੇ ਠਾਕੁਰ ਮੇਰੇ, ਕਿਤੁ ਮੁਖਿ ਤੁਧੁ ਸਾਲਾਹੀ ? ॥**

## ਕਰਤਾਰ ਸਰਵ ਵਜਾਪੀ ਹੈ

[੨੯੩] ਗਉੜੀ ਸੁਖਮਨੀ, ਮਹਲਾ ੫ (੨੩)

**ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥**
**ਧਰਨਿ ਮਾਹਿ ਆਕਾਸ ਪਇਆਲ ॥ ਸਰਬ ਲੋਕ ਪੂਰਨ ਪ੍ਰਤਿਪਾਲ ॥**
**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥ ਜੈਸੀ ਆਗਿਆ ਤੈਸਾ ਕਰਮੁ ॥**
**ਪਉਣ ਪਾਣੀ ਬੈਸੰਤਰ ਮਾਹਿ ॥ ਚਾਰਿ ਕੁੰਟ ਦਹ ਦਿਸੇ ਸਮਾਹਿ ॥**
**ਤਿਸ ਤੇ ਭਿੰਨ ਨਹੀ ਕੋ ਠਾਉ ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥੨॥**

---

੧ ਖਾਲੀਆਂ ਨੂੰ ਭਰਦਾ, ਭਰਿਆਂ ਨੂੰ ਖਾਲੀ ਕਰਦਾ ਹੈ। ੨ ਮਿਟਾ ਦਿੰਦਾ ਹੈ।
੩ ਪ੍ਰਲਯ, ਅਪ-ਹਨ। ੪ ਬਾਦਸ਼ਾਹ। ੫ ਅਧਾਰ ਦੇਣ ਵਾਲਾ।

[੪੨੯] ਆਸਾ ਮਹਲਾ ੩, ਅਸਟਪਦੀ (੩੫)

**ਏ ਮਨ ! ਮਤ ਜਾਣਹਿ ਹਰਿ ਦੂਰਿ ਹੈ, ਸਦਾ ਵੇਖੁ ਹਦੂਰਿ ॥**
**ਸਦ ਸੁਣਦਾ ਸਦ ਵੇਖਦਾ, ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥**

[੫੩੫] ਦੇਵਗੰਧਾਰੀ ਮਹਲਾ ੫ (੩੩)

**ਮੈ ਬਹੁ ਬਿਧਿ ਪੇਖਿਓ, ਦੂਜਾ ਨਾਹੀ ਰੀ ਕੋਊ ॥**
**ਖੰਡ ਦੀਪ[1] ਸਭ ਭੀਤਰਿ ਰਵਿਆ, ਪੂਰਿ ਰਹਿਓ ਸਭ ਲੋਊ ॥੧॥ ਰਹਾਉ ॥**

[੫੩੫] ਦੇਵਗੰਧਾਰੀ ਮਹਲਾ ੫ (੩੪)

**ਕਾਹੇ ਭ੍ਰਮਤ ਹਉ, ਤੁਮ ਭ੍ਰਮਹੁ ਨ ਭਾਈ ! ਰਵਿਆ ਰੇ, ਰਵਿਆ ਸ੍ਰਬ ਥਾਨ ॥੧॥**
**ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ[2] ਨਹੀ ਕਾਰਜ ਸਾਰਿ ॥**
**ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥**
**ਮਿਲਿ ਸੰਗਤਿ ਤਜਿ ਅਭਿਮਾਨ ਕਹੁ ਨਾਨਕ ਪਾਏ ਹੈ ਪਰਮ ਨਿਧਾਨ ॥੨॥**

[੬੧੭] ਸੋਰਠਿ ਮਹਲਾ ੫ (੨੯)

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੧॥**
**ਸੰਤਹੁ, ਘਟਿ ਘਟਿ ਰਹਿਆ ਸਮਾਹਿਓ[3] ॥**
**ਪੂਰਨ ਪੂਰਿ ਰਹਿਓ ਸਰਬ ਮਹਿ, ਜਲਿ ਥਲਿ ਰਮਈਆ ਆਹਿਓ ॥੧॥ ਰਹਾਉ ॥**
**ਗੁਣ ਨਿਧਾਨ ਨਾਨਕੁ ਜਸੁ ਗਾਵੈ, ਸਤਿਗੁਰਿ ਭਰਮੁ ਚੁਕਾਇਓ ॥**
**ਸਰਬ ਨਿਵਾਸੀ ਸਦਾ ਅਲੇਪਾ, ਸਭ ਮਹਿ ਰਹਿਆ ਸਮਾਇਓ ॥੨॥**

ਜਾਪੁ

**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗੁ ॥੮੦॥...**
**ਚੱਤ੍ਰ ਚੱਕ੍ਰ ਵਰਤੀ ... ...**

[੧੧] ਅਕਾਲ ਉਸਤਤਿ

**ਹਸਤ ਕੀਟ ਕੇ ਬੀਚ ਸਮਾਨਾ ॥...**
**ਜਲ ਥਲ ਮਹੀਅਲ ਜਾਹਿ ਬਸੇਰਾ ॥੪॥**

## ਕਰਤਾਰ ਸੂਤ੍ਰ ਧਾਰ ਹੈ

[੨੬੮] ਗਉੜੀ ਸੁਖਮਨੀ ਮਹਲਾ ੫ (੪)

**ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥**

[੬੦੪] ਸੋਰਠਿ ਮਹਲਾ ੪ (੨)

**ਆਪੇ ਸੂਤੁ ਆਪੇ ਬਹੁ ਮਣੀਆ, ਕਰਿ ਸਕਤੀ ਜਗਤੁ ਪਰੋਇ ॥**

੧ ਦ੍ਵੀਪ, ਟਾਪੂ । ੨ ਯਤਨ । ੩ ਸਮਾਹਿਤ, ਮਿਲਿਆ ਹੋਇਆ ।

**ਆਪੇ ਹੀ ਸੂਤਧਾਰੁ[1] ਹੈ ਪਿਆਰਾ, ਸੂਤੁ ਖਿੰਚੇ ਢਹਿ ਢੇਰੀ ਹੋਇ ॥੧॥**

## ਕਰਤਾਰ ਕਾਦਰ ਹੈ

[੪੬੪] ਵਾਰ ਆਸਾ, ਮਹਲਾ ੧ (੩)

**ਕੁਦਰਤਿ ਦਿਸੈ ਕੁਦਰਤਿ ਸੁਣੀਐ, ਕੁਦਰਤਿ ਭਉ ਸੁਖ ਸਾਰੁ ॥**
**ਕੁਦਰਤਿ ਪਾਤਾਲੀ ਆਕਾਸੀ, ਕੁਦਰਤਿ ਸਰਬ ਆਕਾਰੁ ॥** [ਕੁਦਰਤ]
**ਕੁਦਰਤਿ ਵੇਦ ਪੁਰਾਣ ਕਤੇਬਾ, ਕੁਦਰਤਿ ਸਰਬ ਵੀਚਾਰੁ ॥**
**ਕੁਦਰਤਿ ਖਾਣਾ ਪੀਣਾ ਪੈਨ੍ਣੁ, ਕੁਦਰਤਿ ਸਰਬ ਪਿਆਰੁ ॥**
**ਕੁਦਰਤਿ ਜਾਤੀ ਜਿਨਸੀ ਰੰਗੀ, ਕੁਦਰਤਿ ਜੀਅ ਜਹਾਨ ॥**
**ਕੁਦਰਤਿ ਨੇਕੀਆ ਕੁਦਰਤਿ ਬਦੀਆ, ਕੁਦਰਤਿ ਮਾਨੁ ਅਭਿਮਾਨੁ ॥**
**ਕੁਦਰਤਿ ਪਉਣੁ ਪਾਣੀ ਬੈਸੰਤਰੁ, ਕੁਦਰਤਿ ਧਰਤੀ ਖਾਕੁ ॥**
**ਸਭ ਤੇਰੀ ਕੁਦਰਤਿ, ਤੂੰ ਕਾਦਿਰੁ ਕਰਤਾ, ਪਾਕੀ ਨਾਈ ਪਾਕੁ ॥**

ਭਾਈ ਗੁਰਦਾਸ, ਵਾਰ ੧

**ਕਾਦਰੁ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।**
**ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।**
**ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ।** (੪)

ਭਾਈ ਗੁਰਦਾਸ, ਵਾਰ ੩੭

**ਕਾਦਰੁ ਮਨਹੁੰ ਵਿਸਾਰਿਆ, ਕੁਦਰਤਿ ਅੰਦਰਿ ਕਾਦਰੁ ਦਿਸੈ।** (੧੪)

ਜ਼ਿੰਦਗੀ ਨਾਮਹ

**[2]ਕ਼ਾਦਿਰਿ ਮੁਤ਼ਲਕ ਬ-ਕੁਦਰਤ ਜ਼ਾਹਿਰ ਅਸਤ।**
**ਦਰਮਿਆਨੇ ਕੁਦਰਤੇ ਖ਼ੁਦ ਕ਼ਾਦਿਰ ਅਸਤ ॥੩੦੩॥**

## ਕਰਤਾਰ ਚਿੱਤ੍ਰਕਾਰ ਹੈ

[੩੪੦] ਗਉੜੀ ਬਾਵਨ ਅਖਰੀ, ਕਬੀਰ (੧੨)

**ਚਚਾ ਰਚਿਤ ਚਿਤ੍ਰ ਹੈ ਭਾਰੀ[3] ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ[4] ॥**
**ਚਿਤ੍ਰ ਬਚਿਤ੍ਰ ਇਹੈ ਅਵਝੇਰਾ[5] ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥**

੧ ਸੂਤ੍ਰਧਾਰ, ਨਟ, ਸ੍ਵਾਂਗ ਖੇਡਣ ਵਾਲਾ।
੨ ਸਰਬ ਸ਼ਕਤਿ-ਮਾਨ ਆਪਣੀ ਰਚਨਾ ਤੋਂ ਪ੍ਰਗਟ ਹੁੰਦਾ ਹੈ।
ਉਹ ਆਪਣੀ ਰਚਨਾ ਵਿੱਚ ਆਪ ਸਮਾਇਆ ਹੋਇਆ ਹੈ।
੩ ਇਹ ਸੰਸਾਰ ਰੂਪੀ ਵੱਡੀ ਅਦਭੁਤ ਤਸਵੀਰ ਬਣੀ ਹੋਈ ਹੈ।
੪ ਤਸਵੀਰ ਦੀ ਖੂਬੀ ਦਾ ਧਯਾਨ ਛੱਡ ਕੇ ਚਿੱਤ੍ਰਕਾਰ (ਮੁਸੱਵਰ) ਵੱਲ ਧਯਾਨ ਕਰੋ।
੫ ਇਹ ਸੰਸਾਰ ਰੂਪੀ ਚਿੱਤ੍ਰ ਅਤੀ ਵਿਚਿੱਤ੍ਰ ਅਰ ਅਕਲ ਨੂੰ ਹੈਰਾਨ ਕਰਨ ਵਾਲੀ ਗੁੰਝਲ ਹੈ।

ਕਬਿੱਤ—ਭਾਈ ਗੁਰੁਦਾਸ

**ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ ਪਨ,**
**ਚਿਤ੍ਰ ਮੈ ਚਿਤੇਰਾ ਕੋ ਬਸੇਰਾ ਸਤਿ ਸਤਿ ਹੈ॥੨੮੨॥**

ਜ਼ਿੰਦਗੀ ਨਾਮਹ

**[1]ਦਰਮਿਯਾਨੇ ਨਕਸ਼ ਨੱਕਾਸ਼ ਅਸਤੋਂ ਬਸ।**
**ਈਂ ਸੁਖਨ ਰਾ ਦਰ ਨਿਯਾਬਦ ਬੁਲ-ਹਵਸ॥੭੮॥**

# ਕਰਤਾਰ ਜਨਮ ਮਰਨ ਰਹਿਤ ਹੈ

[੩੩੯] ਗਉੜੀ ਕਬੀਰ (੭੦)

**ਸੰਕਟਿ ਨਹੀ ਪਰੈ, ਜੋਨਿ ਨਹੀ ਆਵੈ, ਨਾਮੁ ਨਿਰੰਜਨ ਜਾ ਕੋ ਰੇ॥**
**ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ॥੨॥**

[੯] ਆਸਾ ਮਹਲਾ ੧, (ਸੋ ਦਰੁ)

**ਨਾ ਓਹੁ ਮਰੈ ਨ ਹੋਵੈ ਸੋਗੁ॥ ਦੇਦਾ ਰਹੈ ਨ ਚੂਕੈ ਭੋਗੁ[2]॥**

[੧੦੩੮] ਮਾਰੂ ਮਹਲਾ ੧ ਸੋਲਹੇ (੧੮)

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ॥**

[੧੦੯੫] ਮਹਲਾ ੫, ਵਾਰ ਮਾਰੂ ੨, ਪਉੜੀ (੩)

**ਤੂ ਪਾਰਬ੍ਰਹਮੁ ਪਰਮੇਸਰੁ, ਜੋਨਿ ਨ ਆਵਹੀ॥...**
**ਤੇਰਾ ਰੂਪੁ ਨ ਜਾਈ ਲਖਿਆ, ਕਿਉ ਤੁਝਹਿ ਧਿਆਵਹੀ॥**
**ਤੂ ਸਭ ਮਹਿ ਵਰਤਹਿ ਆਪਿ, ਕੁਦਰਤਿ ਦੇਖਾਵਹੀ॥**

[੧੧੩੬] ਭੈਰਉ ਮਹਲਾ ੫ (੧)

**ਸਗਲੀ ਥੀਤਿ ਪਾਸਿ ਡਾਰਿ ਰਾਖੀ[3]॥ ਅਸਟਮ ਥੀਤਿ ਗੋਵਿੰਦ ਜਨਮਾ ਸੀ[4]॥੧॥**
**ਭਰਮਿ ਭੂਲੇ ਨਰ ਕਰਤ ਕਚਰਾਇਣ[5]॥ ਜਨਮ ਮਰਣ ਤੇ ਰਹਤ ਨਾਰਾਇਣ॥੧॥**
**ਰਹਾਉ॥ ਕਰਿ ਪੰਜੀਰੁ ਖਵਾਇਓ ਚੋਰ[6]॥ ਓਹੁ ਜਨਮਿ ਨ ਮਰੈ, ਰੇ ਸਾਕਤ ਢੋਰ॥੨॥**
**ਸਗਲ ਪਰਾਧ ਦੇਹਿ ਲੋਰੋਨੀ[7]॥ ਸੋ ਮੁਖੁ ਜਲਉ ਜਿਤੁ ਕਹਹਿ 'ਠਾਕੁਰੁ ਜੋਨੀ'॥੩॥**
**ਜਨਮਿ ਨ ਮਰੈ, ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥੪॥**

---

੧ ਸੰਸਾਰ ਰੂਪੀ ਚਿੱਤ੍ਰ (ਤਸਵੀਰ) ਵਿੱਚ ਹੀ ਇਸ ਦੇ ਚਿਤੇਰੇ (ਵਾਹਗੁਰੂ) ਦਾ ਨਿਵਾਸ ਹੈ। ਪਰ ਏਸ ਗੱਲ ਨੂੰ ਮਾਯਾ ਦਾ ਸੇਵਕ ਨਹੀਂ ਸਮਝ ਸਕਦਾ।
੨ ਰੋਜ਼ੀ। ੩ ਹੋਰ ਸਭ ਤਿੱਥਾਂ ਕਿਨਾਰੇ ਕਰ ਦਿੱਤੀਆਂ।
੪ ਆਖਦੇ ਹਨ ਭਾਦਰੋਂ ਵਦੀ ੮ ਨੂੰ ਗੋਬਿੰਦ (ਪ੍ਰਮੇਸ਼ੁਰ) ਨੇ ਜਨਮ ਧਾਰਿਆ ਸੀ।
੫ ਬਕਬਾਦ, ਦੰਦ ਕਥਾ। ੬ ਪੰਜੀਰੀ (ਬਾਲ ਭੋਗ) ਬਣਾ ਕੇ, ਦਰਵਾਜ਼ੇ ਬੰਦ ਕਰ ਕੇ ਠਾਕੁਰ ਨੂੰ ਖਵਾਉਂਦੇ ਹਨ। ੭ ਸਾਰੇ ਅਪਰਾਧਾਂ ਤੋਂ ਵਧ ਕੇ ਗੁਨਾਹ ਹੈ, ਜੋ ਕਰਤਾਰ ਨੂੰ ਰੋਂਦਾ ਹੋਇਆ ਬਾਲਕ ਮੰਨ ਕੇ ਚੁਪ ਕਰਾਉਣ ਲਈ ਲੋਰੀ ਦਿੰਦੇ ਹੈਨ।

ਜਾਪੁ, ਪਾਤਸ਼ਾਹੀ ੧੦

**ਤਾਤ ਮਾਤ ਨ ਜਾਤਿ ਜਾ ਕਰ ਜਨਮ ਮਰਨ ਬਿਹੀਨ ॥੮੨॥**

ਕਬਿੱਤ—ਭਾਈ ਗੁਰਦਾਸ

**ਆਦਿਤ ਅਉ ਸੋਮ ਭੌਮ[1] ਬੁਧ ਹੂੰ ਬ੍ਰਿਹਸਪਤਿ,**
**ਸੁਕਰ ਸਨੀਚਰ ਸਾਤੋ ਬਾਰ ਬਾਂਟ ਲੀਨੇ ਹੈ।**
**ਥਿਤਿ ਪਛ ਮਾਸ ਰੁਤ ਲੋਗਨ ਮੈ ਲੋਗਾਚਾਰ,**
**ਏਕ ਏਕੰਕਾਰ ਕੋ ਨ ਕੋਊ ਦਿਨ ਦੀਨੇ ਹੈ।**
**ਜਨਮ ਅਸਟਮੀ[2] ਰਾਮਨਉਮੀ[3] ਏਕਾਦਸੀ[4] ਭਈ,**
**ਦੁਆਦਸੀ[5] ਚਤੁਰਦਸੀ[6] ਜਨਮੁ ਏ ਕੀਨੇ ਹੈ।**
**ਪਰਜਾ ਉਪਾਰਜਨ ਕੋ ਨ ਕੋਊ ਪਾਵੈ ਦਿਨ[7],**
**ਅਜੋਨੀ ਜਨਮੁ ਦਿਨੁ, ਕਹੌ ! ਕੈਸੇ ਚੀਨੇ ਹੈ ? ॥੪੮੪॥**
**ਜਾ ਕੋ ਨਾਮੁ ਹੈ ਅਜੋਨੀ ਕੈਸੇ ਕੈ ਜਨਮਾ ਲੇਤ ?**
**ਕਹਾ ਜਾਨ ਬ੍ਰਤ ਜਨਮਾਸਟਮੀ ਕੋ ਕੀਨੋ ਹੈ ?**
**ਜਾ ਕੋ ਜਗਜੀਵਨ ਅਕਾਲ ਅਬਿਨਾਸੀ ਨਾਮੁ,**
**ਕੈਸੇ ਕੈ ਬਧਿਕ ਮਾਰਿਓ ਅਪਜਸੁ ਲੀਨੋ ਹੈ[8] ?**
**ਨਿਰਮਲ ਨਿਰਦੋਖ ਮੋਖ ਪਦੁ ਜਾ ਕੇ ਨਾਮਿ,**
**ਗੋਪੀਨਾਥ ਕੈਸੇ ਹੁਇ ਬਿਰਹ ਦੁਖ ਦੀਨੋ ਹੈ[9] ?।**
**ਪਾਹਨ ਕੀ ਪ੍ਰਤਿਮਾ ਕੇ ਅੰਧ ਕੰਧ[10] ਹੈ ਪੁਜਾਰੀ,**
**ਅੰਤਰਿ ਅਗਿਆਨ ਮਤਿ ਗਿਆਨ ਗੁਰ ਹੀਨੋ ਹੈ ॥੪੮੫॥**

## ਕਰਤਾਰ ਦਾ ਹੁਕਮ ਮੰਨਣਾ

ਜਪੁ (੨)

**ਨਾਨਕ, ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ ॥**

[੮੫] ਮਹਲਾ ੩, ਵਾਰ ਸਿਰੀਰਾਗ (੮)

**ਹੁਕਮੁ ਨ ਜਾਣੈ ਬਹੁਤਾ ਰੋਵੈ ॥ ਅੰਦਰਿ ਧੋਖਾ ਨੀਦ ਨ ਸੋਵੈ ॥**

---

੧ ਮੰਗਲ। ੨ ਕ੍ਰਿਸ਼ਨ ਜਨਮ, ਭਾਦੋਂ ਵਦੀ ੮। ੩ ਰਾਮ ਜਨਮ ਚੇਤ ਸੁਦੀ ੯।
੪ ਕ੍ਰਿਸ਼ਨ ਏਕਾਦਸ਼ੀ ਫੱਗਣ ਵਦੀ ੧੧, ਆਮਲਕ ਏਕਾਦਸ਼ੀ ਫੱਗਣ ਸੁਦੀ ੧੧, ਨਿਰਜਲਾ ਏਕਾਦਸ਼ੀ ਜੇਠ ਸੁਦੀ ੧੧।
੫ ਕੂਰਮ ਦ੍ਵਾਦਸੀ ਪੋਹ ਸੁਦੀ ੧੨, ਵੈਰਾਹ ਦ੍ਵਾਦਸ਼ੀ ਮਾਘ ਸੁਦੀ ੧੨। ੬ ਨਰਸਿੰਘ ਚੌਦੇਂ, ਵੈਸਾਖ ਸੁਦੀ ੧੪। ੭ ਪਰਜਾ ਰਚਣ ਵਾਲੇ ਕਰਤਾਰ ਦਾ ਕੋਈ ਖ਼ਾਸ ਦਿਨ ਨਹੀਂ ਹੈ।
੮ ਜਦ ਫੰਧਕ ਨੇ ਮਾਰਿਆ, ਯਾਦਵ ਕੁਲ ਦੇ ਨਾਸ਼ ਕਰਾਉਣ ਦਾ ਕਲੰਕ।
੯ ਕਾਮਾਦਿ ਵਿਕਾਰ ਰਹਿਤ ਗੋਪੀ ਨਾਥ ਕਿਵੇਂ ? ਪ੍ਰੀਤ ਲਾ ਕੇ ਵਿਛੋੜੇ ਦਾ ਸੱਲ ਕਿਸ ਤਰ੍ਹਾਂ ਦੇ ਸਕਦਾ ਹੈ। ੧੦ ਜੜ੍ਹ ਮਤਿ।

**ਜੇ ਧਨ ਖਸਮੈ ਚਲੈ ਰਜਾਈ[1] ॥ ਦਰਿ ਘਰਿ ਸੋਭਾ ਮਹਲਿ ਬੁਲਾਈ ॥**

[੧੦੮] ਮਾਝ ਮਹਲਾ ੫ (੪੯)

**ਸੋਈ ਸਿਆਣਾ, ਸੋ ਪਤਿਵੰਤਾ, ਹੁਕਮੁ ਲਗੈ ਜਿਸੁ ਮੀਠਾ ਜੀਉ ॥੧॥**

[੧੩੯] ਮਹਲਾ ੨, ਵਾਰ ਮਾਝ (੩)

**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥੧॥**

[੨੦੯] ਗਉੜੀ ਮਹਲਾ ੫ (੧੩੭)

**ਮਨ ਕੀ ਮਤਿ ਤਿਆਗਹੁ ਹਰਿ ਜਨ, ਹੁਕਮੁ ਬੂਝਿ ਸੁਖੁ ਪਾਈਐ ਰੇ ॥**
**ਜੋ ਪ੍ਰਭੁ ਕਰੈ ਸੋਈ ਭਲ ਮਾਨਹੁ, ਸੁਖਿ ਦੁਖਿ ਓਹੀ ਧਿਆਈਐ ਰੇ ॥੧॥**

[੩੭੭] ਆਸਾ ਮਹਲਾ ੫ (੨੮)

**ਇਹੀ ਅਚਾਰ ਇਹੀ ਬਿਉਹਾਰਾ, ਆਗਿਆ ਮਾਨਿ ਭਗਤਿ ਹੋਇ ਤੁਮ੍ਹਾਰੀ ॥**
**ਜੋ ਇਹੁ ਮੰਤ੍ਰੁ ਕਮਾਵੈ ਨਾਨਕ, ਸੋ ਭਉਜਲ ਪਾਰਿ ਉਤਾਰੀ ॥੩॥**

[੫੨੩] ਮਹਲਾ ੫, ਵਾਰ ਗੂਜਰੀ ੨ (੧੮)

**ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥**
**ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥**

[੯੯੨] ਮਾਰੂ ਮਹਲਾ ੧ (੧੦)

**ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥**
**ਮਾਨੈ ਹੁਕਮੁ ਸੋਹੈ ਦਰਿ ਸਾਚੈ, ਆਕੀ ਮਰਹਿ ਅਫਾਰੀ[2] ॥**

## ਕਰਤਾਰ ਦਾ ਕਰਮ (ਰਹਮ) ਅਤੇ ਬਖ਼ਸ਼ਿਸ਼

**ਕਰਤਾਰ ਨਾਲ ਲੇਖਾ ਕੀਤਿਆਂ ਪੂਰਾ ਨਹੀਂ ਪੈਂਦਾ, ਉਸ ਦੇ ਕਰਮ (ਰਹਮ) ਨਾਲ ਹੀ ਛੁਟਕਾਰਾ ਹੁੰਦਾ ਹੈ, ਕਯੋਂਕਿ ਉਹ ਪੂਰਣ ਬਖ਼ਸ਼ਿੰਦ ਹੈ ।**

[੧੯੩] ਗਉੜੀ ਮਹਲਾ ੫ (੯੨)

**ਦੂਖ ਦਰਦ ਬਿਨਸੇ ਭੈ ਭਰਮ ॥ ਆਵਣ ਜਾਣ ਰਖੇ ਕਰਿ ਕਰਮ[3] ॥੨॥**

[੨੬੮] ਗਉੜੀ ਸੁਖਮਨੀ ਮਹਲਾ ੫ (੪)

**ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥੭॥**

[੭੨੪] ਤਿਲੰਗ ਮਹਲਾ ੫ (੩)

**ਰਹਮ ਤੇਰੀ ਸੁਖੁ ਪਾਇਆ, ਸਦਾ ਨਾਨਕ ਕੀ ਅਰਦਾਸਿ ॥੪॥**

[੮੯੩] ਰਾਮਕਲੀ ਮਹਲਾ ੫ (੩੨)

**ਨਾਨਕ ਤਰੀਐ ਤੇਰੀ ਮਿਹਰ ॥**

---

੧ ਜੋ ਇਸਤਰੀ ਪਤੀ ਦੀ ਰਜ਼ਾ ਵਿੱਚ ਚਲਦੀ ਹੈ ।
੨ ਅਭਿਮਾਨ ਵਿੱਚ । ੩ ਕ੍ਰਿਪਾ ।

[੧੧੫੧] ਭੈਰਉ ਮਹਲਾ ੫ (੫੩)

**ਜਿਸ ਨੋ ਕਰਮੁ ਕਰੇ ਕਰਤਾਰੁ॥ ਸਾਧਸੰਗਿ ਹੋਇ ਤਿਸੁ ਬਿਉਹਾਰੁ॥**

[੪੬] ਸਿਰੀਰਾਗੁ ਮਹਲਾ ੫ (੮੨)

**ਨਾਨਕ, ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ॥੪॥**

[੪੭] ਸਿਰੀਰਾਗੁ ਮਹਲਾ ੫ (੮੩)

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦ॥੪॥**

[੧੧੧] ਮਾਝ ਮਹਲਾ ੩, ਅਸਟਪਦੀ (੩)

**ਲੇਖਾ ਮਾਗੈ, ਤਾ ਕਿਨਿ ਦੀਐ[੧]?॥**
**ਸੁਖੁ ਨਾਹੀ ਫੁਨਿ ਦੂਐ ਤੀਐ[੨]॥** [ਦੂਆ ਤੀਆ]
**ਆਪੇ ਬਖਸਿ ਲਏ ਪ੍ਰਭੁ ਸਾਚਾ[੩], ਆਪੇ ਬਖਸਿ ਮਿਲਾਵਣਿਆ॥੭॥**

[੧੭੭] ਗਉੜੀ ਮਹਲਾ ੫ (੭੩)

**ਉਪਾਵ ਛੋਡਿ ਗਹੁ ਤਿਸ ਕੀ ਓਟ॥ ਨਿਮਖ ਮਾਹਿ ਹੋਵੈ ਤੇਰੀ ਛੋਟਿ॥੩॥**

[੨੬੦] ਗਉੜੀ ਬਾਵਨ ਅਖਰੀ, ਮਹਲਾ ੫ (੪੯)

**ਅਸੰਖ ਖਤੇ ਖਿਨ ਬਖਸਨਹਾਰਾ॥ ਨਾਨਕ ਸਾਹਿਬ ਸਦਾ ਦਇਆਰਾ॥**

[੨੬੧] ਗਉੜੀ ਬਾਵਨ ਅਖਰੀ, ਮਹਲਾ ੫

**ਲੇਖੈ ਕਤਹਿ ਨ ਛੂਟੀਐ, ਖਿਨੁ ਖਿਨੁ ਭੂਲਨਹਾਰ॥**
**ਬਖਸਨਹਾਰ ਬਖਸਿ ਲੈ, ਨਾਨਕ ਪਾਰਿ ਉਤਾਰ॥੫੨॥**

[੨੭੭] ਗਉੜੀ ਸੁਖਮਨੀ, ਮਹਲਾ ੫ (੧੧)

**ਜਾ ਕਉ ਅਪੁਨੀ ਕਰੈ ਬਖਸੀਸ॥ ਤਾ ਕਾ ਲੇਖਾ ਨ ਗਨੈ ਜਗਦੀਸ॥**

[੩੧੭] ਮਹਲਾ ੪ ਵਾਰ, ਗਉੜੀ ੧ (੩੩)

**ਤੂੰ ਆਪੇ ਬਖਸਿ ਲੈਹਿ ਲੇਖਾ ਛਡੇ॥**

[੪੧੨] ਆਸਾ ਮਹਲਾ ੧, ਅਸਟਪਦੀ (੩)

**ਸਰਬ ਨਿਰੰਤਰਿ ਆਪੇ ਆਪਿ॥ ਕਿਸੈ ਨ ਪੂਛੈ[੪], ਬਖਸੇ ਆਪਿ॥੪॥**

[੬੨੪] ਸੋਰਠਿ ਮਹਲਾ ੫ (੬੨)

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥**
**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥**
**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ, ਆਗੈ ਮਾਰਗਿ ਪਾਵੈ॥੨॥**

---

੧ ਹਿਸਾਬ ਕੀਤਾ ਜਾਵੇ ਤਦ ਕੌਣ ਪੂਰਾ ਉਤਰ ਸਕਦਾ ਹੈ ?

੨ ਦ੍ਵਿਤੂ ਇਸਲਾਮ, (ਖੁਦਾ ਅਤੇ ਰਸੂਲ, ਦੇਖੋ ਇਸ ਵਿਸ਼ਯ ਕੁਰਾਨ, ਸੂਰਤ ਨੂਰ, ਆਯਤ੫੨) ਤ੍ਰਿਤੂ, ਈਸਾਈ ਧਰਮ Trinity ਖ਼ੁਦਾ, ਪਾਕ ਰੂਹ, ਹਜ਼ਰਤ ਈਸਾ।

੩ ਪੈਗੰਬਰ ਮੁਹੰਮਦ ਅਤੇ ਈਸਾ ਮਸੀਹ Jesus ਦੀ ਸਿਫ਼ਾਰਸ਼ ਤੋਂ ਬਿਨਾਂ ਹੀ।

੪ ਕਿਸੇ ਪੈਗੰਬਰ ਦੀ ਸਲਾਹ ਨਹੀਂ ਲੈਂਦਾ ਅਰ ਨਾ ਸਿਫਾਰਿਸ਼ ਨਾਲ ਬਖ਼ਸ਼ਦਾ ਹੈ।

[੭੧੩] ਟੋਡੀ ਮਹਲਾ ੫ (੯)

**ਲੇਖਾ ਛੋਡਿ ਅਲੇਖੈ ਛੂਟਹ, ਹਮ ਨਿਰਗੁਨ ਲੇਹੁ ਉਬਾਰੀ ॥੧॥**
**ਸਦ ਬਖਸਿੰਦੁ ਸਦਾ ਮਿਹਰਵਾਨਾ, ਸਭਨਾ ਦੇਇ ਅਧਾਰੀ ॥**

[੮੫੮] ਬਿਲਾਵਲੁ, ਸਧਨਾ

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥**

## ਕਰਤਾਰ ਦਾਤਾ (ਰਾਜ਼ਿਕ) ਹੈ

[੪੫] ਸਿਰੀਰਾਗੁ ਮਹਲਾ ੫ (੮੦)

**ਥਾਨ ਥਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ ॥**
**ਸਭਨਾ ਦਾਤਾ ਏਕੁ ਹੈ, ਦੂਜਾ ਨਾਹੀ ਕੋਇ ॥**

[੧੩੦] ਮਾਝ ਮਹਲਾ ੫, ਅਸਟਪਦੀ (੩੫)

**ਪਹਿਲੋ ਦੇ ਤੈਂ ਰਿਜਕੁ ਸਮਾਹਾ[1] ॥ ਪਿਛੋ ਦੇ ਤੈਂ ਜੰਤੁ ਉਪਾਹਾ[2] ॥**
**ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ, ਲਵੈ ਨ ਕੋਈ ਲਾਵਣਿਆ[3] ॥੬॥**

[੨੫੭] ਗਉੜੀ ਬਾਵਨ ਅਖਰੀ, ਮਹਲਾ ੫ (੩੪)

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥**
**ਦੇਂਦੇ ਤੋਟਿ ਨ ਆਵਈ, ਅਗਨਤ ਭਰੇ ਭੰਡਾਰ ॥**

[੨੮੧] ਗਉੜੀ ਸੁਖਮਨੀ ਮਹਲਾ ੫ (੧੪)

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕੋ ਏਕੈ ਭਗਵਾਨੁ[4] ॥**
**ਜਿਸ ਕੈ ਦੀਐ ਰਹੈ ਅਘਾਇ ॥ ਬਹੁਰਿ ਨ ਤ੍ਰਿਸਨਾ ਲਾਗੈ ਆਇ ॥**

[੫੦੪] ਗੂਜਰੀ ਮਹਲਾ ੧, ਅਸਟਪਦੀ (੨)

**ਪਵਣੁ ਪਾਣੀ ਅਗਨਿ ਤਿਨਿ ਕੀਆ, ਬ੍ਰਹਮਾ ਬਿਸਨੁ ਮਹੇਸ ਅਕਾਰ ॥**
**ਸਰਬੇ ਜਾਚਿਕ ਤੂੰ ਪ੍ਰਭੁ ਦਾਤਾ, ਦਾਤਿ ਕਰੇ ਅਪੁਨੈ ਬੀਚਾਰ ॥੪॥**
**ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ, ਦੇਦੇ ਤੋਟਿ ਨਾਹੀ ਭੰਡਾਰ ॥**

[੬੫੨] ਵਾਰ ਸੋਰਠਿ, ਮਹਲਾ ੪, ਪਉੜੀ (੨੫)

**ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥**
**ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ ॥**
**ਤੂ ਦਾਤਾ ਦਾਤਾਰੁ, ਤੇਰਾ ਦਿਤਾ ਖਾਵਣਾ ॥**

---

੧ ਪਹੁੰਚਾਇਆ ਹੈ, ਜਮ੍ਹਾਂ ਕੀਤਾ ਹੈ। ੨ ਉਤਪੰਨ ਕੀਤਾ।
੩ ਤੇਰੀ ਤੁਲਤਾ ਕਿਸੇ ਨੂੰ ਨਹੀਂ ਦਿੱਤੀ ਜਾ ਸਕਦੀ।
੪ [ਭਗਵਾਨ] ਭਗ ਨਾਮ ਪ੍ਰਕਾਸ਼ ਅਤੇ ਗਜਾਨ ਦਾ ਹੈ। ਸਭ ਦਾ ਪ੍ਰਕਾਸ਼ਕ ਅਤੇ ਨਿੱਤ ਗਜਾਨ ਸਰੂਪ ਵਾਹਗੁਰੂ ਹੈ। ਸੰਸਕ੍ਰਿਤ ਦੇ ਵਿਦਵਾਨਾਂ ਨੇ-ਏਸ਼੍ਵਰਯ, ਬਲ, ਯਸ਼, ਸ੍ਰੀ, ਗਜਾਨ, ਅਰ ਵੈਰਾਗ, ਇਨ੍ਹਾਂ ਛੀ (ਭਗ) ਗੁਣਾਂ ਦੇ ਧਾਰਣ ਵਾਲੇ ਦਾ ਨਾਮ 'ਭਗਵਾਨ' ਮੰਨਿਆ ਹੈ।

[੧੨੩੯] ਮਹਲਾ ੨, ਵਾਰ ਸਾਰੰਗ (੪)

ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥
ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ ॥
ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥

[੧੪੨੮] ਸਲੋਕ ਮਹਲਾ ੯

ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ ॥
ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥੪੦॥

ਜਾਪੁ-ਪਾਤਸ਼ਾਹੀ ੧੦

ਕਿ ਕਾਰਨ ਕੁਨਿੰਦ ਹੈਂ॥ ਕਿ ਰੋਜ਼ੀ ਦਿਹੰਦ ਹੈਂ॥੧੦੯॥

ਅਕਾਲ ਉਸਤਤਿ

ਬੀਰ ਅਪਾਰ ਬਡੇ ਬਰਿਆਰ[1], ਅਬਿਚਾਰਹਿ ਸਾਰ ਕੀ ਧਾਰ ਭਛੱਯਾ[2] ॥
ਤੋਰਤ ਦੇਸ ਮਲਿੰਦ[3] ਮਵਾਸਨ[4], ਮਾਤੇ ਗਜਾਨ ਕੇ ਮਾਨ ਮਲੱਯਾ ॥
ਗਾੜ੍ਹੇ ਗੜ੍ਹਾਨ ਕੋ ਤੋੜਨਹਾਰ, ਸੁ ਬਾਤਨ ਹੀਂ ਚਕ ਚਾਰ ਲਵੱਯਾ[5] ॥
ਸਾਹਿਬੁ ਸ੍ਰੀ ਸਭ ਕੋ ਸਿਰ ਨਾਇਕ, ਜਾਚਕ ਅਨੇਕ ਸੁ ਏਕ ਦਿਵੱਯਾ ॥੬॥੨੬॥
ਦੀਨਨ ਕੀ ਪਰਤਿਪਾਲ ਕਰੈ ਨਿਤ, ਸੰਤ ਉਬਾਰ ਗਨੀਮਨ ਗਾਰੈ ॥
ਪੱਛ ਪਸੂ ਨਗ[6] ਨਾਗ ਨਰਾਧਿਪ[7], ਸਰਬ ਸਮੈ ਸਭ ਕੋ ਪ੍ਰਤਿਪਾਰੈ ॥
ਪੋਖਤ ਹੈ ਜਲ ਮੈ ਥਲ ਮੈ ਕਲ ਕੇ ਨਹੀ ਕਰਮ ਬਿਚਾਰੈ ॥
ਦੀਨ ਦਇਆਲ ਦਇਆ ਨਿਧਿ, ਦੋਖਨ ਦੇਖਤ ਹੈ[8], ਪਰ ਦੇਤ ਨ ਹਾਰੈ ॥੧॥੨੪੩॥
ਦਾਹਤ ਹੈ ਦੁਖ ਦੋਖਨ ਕੌ ਦਲ, ਦੁੱਜਨ ਕੇ ਪਲ ਮੈ ਦਲ ਡਾਰੈ ॥
ਖੰਡ ਅਖੰਡ ਪ੍ਰਚੰਡ ਪ੍ਰਹਾਰਨਿ[9], ਪੂਰਨ ਪ੍ਰੇਮ ਕੀ ਪ੍ਰੀਤ ਸਭਾਰੈ ॥
ਪਾਰ ਨ ਪਾਇ ਸਕੈ ਪਦਮਾਪਤਿ[10], ਬੇਦ ਕਤੇਬ ਅਭੇਦ ਉਚਾਰੈ ॥
ਰੋਜੀ ਹੀ ਰਾਜ[11] ਬਿਲੋਕਤ ਰਾਜਕ, ਰੋਖ ਰੂਹਾਨ ਕੀ ਰੋਜੀ ਨ ਟਾਰੈ[12] ॥੨॥੨੪੪॥
ਕਾਮ[13] ਨ ਕ੍ਰੋਧ ਨ ਲੋਭ ਨ ਮੋਹ ਨ, ਰੋਗ ਨ ਸੋਗ ਨ ਭੋਗ ਨ ਭੈ ਹੈ ॥

---

੧ ਬਲਵਾਨ।
੨ ਆਪਣੇ ਮਰਣ ਜੀਉਣ ਦਾ ਵਿਚਾਰ ਛੱਡ ਕੇ, ਲੋਹੇ ਦੀ ਧਾਰ ਮੂੰਹ ਤੇ ਸਹਾਰਨ ਵਾਲੇ।
੩ ਮਲ੍ਹ ਦੇਣ(ਕੁਚਲਨ) ਵਾਲੇ। ੪ ਆਕੀਆਂ ਨੂੰ।
੫ ਬਚਨਾਂ ਨਾਲ (ਮਾਰੇ ਬੁਕਾਰੇ ਨਾਲ) ਹੀ ਚਾਰੇ ਦਿਸ਼ਾਂ ਸਰ (ਫ਼ਤਹਿ) ਕਰਨ ਵਾਲੇ।
੬ ਪਹਾੜ। ੭ ਰਾਜੇ, ਮਹਾਰਾਜੇ।
੮ ਜੀਵਾਂ ਦੇ ਦੂਸ਼ਨ ਦੇਖਦਾ ਹੈ। ੯ ਸ਼ਸਤ੍ਰਧਾਰੀ ਮਹਾਨ ਯੋਧਿਆਂ ਨੂੰ।
੧੦ ਵਿਸ਼ਨੂ, ਲਛਮੀ ਦਾ ਭਰਤਾ। (ਦੇਖੋ ਅਗਲੇ ਸਵੈਯੇ ਵਿੱਚ ਪਦਮਾਪਤਿ ਸ਼ਬਦ ਦਾ ਫੁਟ ਨੋਟ)
੧੧ ਗੁਪਤ ਭੇਦ। ੧੨ ਖਫ਼ਾ ਹੋ ਕੇ ਜੀਵਾਂ ਦੀ ਰੋਜ਼ੀ ਬੰਦ ਨਹੀਂ ਕਰਦਾ।
੧੩ ਇਸ ਸਵੈਯੇ ਵਿੱਚ 'ਪਦਮਪਤਿ' ਦਾ ਨਿਰਣਯ ਕਰ ਕੇ ਸਾਫ ਦਸ ਦਿੱਤਾ ਹੈ, [ਪਦਮਾਪਤਿ] ਗੁਰਬਾਣੀ ਵਿੱਚ ਸ਼੍ਰੀਪਤਿ, ਪਦਮਾਪਤਿ, ਵਿਸ਼ਨੁ ਅਤੇ ਹਰਿ ਆਦਿਕ ਨਾਮ ਬਹੁਤ ਥਾਈਂ ਦੇਵਤਿਆਂ ਦਾ ਅਰਥ ਰੱਖਦੇ ਹੈਨ ਅਤੇ ਬਹੁਤ ਥਾਵਾਂ ਵਿੱਚ ਕੇਵਲ ਅਕਾਲ ਬੋਧਕ ਹੈਨ। ☞

**ਦੇਹ ਬਿਹੀਨ, ਸਨੇਹ ਸਭੋ ਤਨ, ਨੇਹ ਬਿਰਕਤ, ਅਗੇਹ ਅਛੈ ਹੈ ॥**
**ਜਾਨ[1] ਕੋ ਦੇਤ ਅਜਾਨ ਕੋ ਦੇਤ, ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥**
**ਕਾਹੇ ਕੋ ਡੋਲਤ ਹੈ ? ਤੁਮਰੀ ਸੁਧ, ਸੁੰਦਰ ਸ੍ਰੀ ਪਦਮਾਪਤਿ ਲੈਹੈ ॥੫॥੨੪੭॥**

# ਕਰਤਾਰ ਦਾ ਨਿਆਉਂ (ਇਨਸਾਫ਼)

[੭] ਜਪੁ (੩੪)

**ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥**

[੮੯] ਵਾਰ ਸਿਰੀਰਾਗ, ਮਹਲਾ ੪ (੧੬)

**ਹਰਿ ਆਪਿ ਬਹਿ ਕਰੇ ਨਿਆਉ, ਕੂੜਿਆਰ ਸਭਿ ਮਾਰਿ ਕਢੋਇ ॥**
**ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ[2] ਕੀਓਇ ॥**

[੯੦] ਵਾਰ ਸਿਰੀਰਾਗੁ, ਮਹਲਾ ੪ (੧੮)

**ਸਚਾ ਸਾਹਿਬੁ ਸਚੁ ਨਿਆਉ, ਪਾਪੀ ਨਰੁ ਹਾਰਦਾ ॥**

[੧੧੦] ਮਾਝ ਅਸਟਪਦੀ ਮਹਲਾ ੩ (੨)

**ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ ॥ ਬਿਨੁ ਤਕੜੀ ਤੋਲੈ ਸੰਸਾਰਾ[3] ॥**

[੩੦੮] ਮਹਲਾ ੪, ਵਾਰ ਗਉੜੀ ੨ (੧੫)

**ਗਲਾ ਉਪਰਿ ਤਪਾਵਸੁ ਨ ਹੋਈ, ਵਿਸੁ ਖਾਧੀ ਤਤਕਾਲ ਮਰਿ ਜਾਏ ॥**
**ਭਾਈ, ਵੇਖਹੁ ਨਿਆਉ ਸਚੁ ਕਰਤੇ ਕਾ, ਜੇਹਾ ਕੋਈ ਕਰੇ, ਤੇਹਾ ਕੋਈ ਪਾਏ[4] ॥**

---

☞ ਜੋ ਬਾਣੀ ਦਾ ਪਰਮਾਰਥ ਸਮਝਦੇ ਹਨ, ਉਹੀ ਸਤਿਗੁਰਾਂ ਦੇ ਸਿੱਧਾਂਤ ਨੂੰ ਪਾ ਸਕਦੇ ਹਨ। ਅਲਪ–ਗਜਾਨੀ ਭਰਮ ਚੱਕ੍ਰ ਵਿੱਚ ਪੈ ਜਾਂਦੇ ਹਨ। ੧ ਜਾਣਨਹਾਰ, ਵਿਦਵਾਨ।

੨ ਪੱਖਪਾਤ ਬਿਨਾਂ। ੩ ਕ਼ੁਰਾਨ ਮਜੀਦ ਦੇ ਕਥਨ ਅਨੁਸਾਰ ਤਰਾਜ਼ੂ ਨਾਲ ਕਰਮ ਫਲ ਨਹੀਂ ਤੋਲਦਾ, ਕਜੋਂਕਿ ਉਹ ਸਰਵਗਜ ਹੈ। ਦੇਖੋ, ਇਸ ਵਿਸ਼ਯ ਕ਼ੁਰਾਨ :- **[ਕਰਤਾਰ ਤਰਾਜ਼ੂ ਨਾਲ ਕਰਮ ਫਲ ਨਹੀਂ ਤੋਲਦਾ]**
"ਪ੍ਰਲੈ ਦੇ ਦਿਨ ਲੋਕਾਂ ਦੇ ਕਰਮ ਤੋਲਣ ਲਈ ਅਸੀਂ ਤੱਕੜੀ ਲਾ ਦੇਵਾਂਗੇ; ਤਾਕਿ ਕਿਸੇ 'ਤੇ ਰਾਈ ਜਿੰਨਾ ਜ਼ੁਲਮ ਨ ਹੋਵੇ। ਕਿਸੇ ਦਾ ਰਾਈ ਮਾਤ੍ਰ ਕਰਮ ਭੀ ਤੋਲਣ ਵਾਸਤੇ ਅਸੀਂ ਲਿਆ ਮੌਜੂਦ ਕਰਾਂਗੇ, ਅਰ ਹਿਸਾਬ ਲੈਣ ਵਾਸਤੇ ਅਸੀਂ ਇਕੱਲੇ ਹੀ ਬਸ ਹਾਂ।"
(ਸੂਰਤ ਅੰਬੀਆ ਆਯਤ ੪੭)

੪ [ਦਿਵਯ ਨਜਾਯ] ਪੁਰਾਣੇ ਸਮੇਂ ਵਿੱਚ 'ਦਿਵਯ ਨਜਾਯ' ਹੋਇਆ ਕਰਦਾ ਸੀ, ਜਿਸ ਦੇ ਜਲ ਦਿਵਯ, ਅਗਨਿ ਦਿਵਯ ਅਰ ਵਿਸ਼ ਦਿਵਯ ਆਦਿਕ ਕਈ ਭੇਦ ਸੇ। ਗਵਾਹੀ ਅਤੇ ਲਿਖਿਤ ਨਾ ਹੋਣ ਪੁਰ ਸਚੇ ਝੂਠੇ ਦੀ ਪਰੀਖਜਾ ਕਰਨ ਵਾਸਤੇ ਜੱਜ ਹੁਕਮ ਦਿੰਦਾ ਸੀ ਕਿ ਦੋਹਾਂ ਨੂੰ ਪਾਣੀ ਵਿੱਚ ਸਿਟ ਦਿਓ, ਅੱਗ ਵਿੱਚ ਪਾਓ, ਅਥਵਾ ਅਗਨੀ ਜੇਹੇ ਤਪਾਏ ਹੋਏ ਲੋਹੇ ਦੇ ਗੋਲੇ ਹੱਥਾਂ ਉਤੇ ਰੱਖੋ, ਅਤੇ ਜ਼ਹਿਰ ਖਵਾਓ, ਆਦਿਕ। ਗੁਰੂ ਸਾਹਿਬ ਕਥਨ ਕਰਦੇ-ਹਨ ਕਿ ਐਸੀਆਂ ਭਰਮ ਕਲਪਿਤ ਗੱਲਾਂ ਨਾਲ ਸੱਚਾ ਇਨਸਾਫ (ਤਪਾਵਸ) ਨਹੀਂ ਹੋ ਸਕਦਾ ਕਜੋਂਕਿ ਵਿਸ਼ ਖਾਣ ਨਾਲ ਹਰੇਕ ਆਦਮੀ ਤਤਕਾਲ ਮਰ ਜਾਂਦਾ ਹੈ ਅਤੇ ਜ਼ਹਿਰ ਦਾ ਅਸਰ ਧਰਮੀ ਅਰ ਅਧਰਮੀ ਦੇ ਮੇਹਦੇ ਪਰ ਇਕੋ ਜੇਹਾ ਹੁੰਦਾ ਹੈ। ਸਾਡੇ ਸਰਵਗਜ ਸ੍ਵਾਮੀ ਦਾ ਐਸਾ ਸੱਚਾ ਧਰਮ–ਨਜਾਯ ਹੈ ਕਿ ਜੈਸਾ ਕਰਮ ਕੋਈ ਕਰਦਾ ਹੈ, ਉਸ ਦੇ ਅਨੁਸਾਰ ਫਲ ਪਾਉਂਦਾ ਹੈ।

[੫੪੨] ਬਿਹਾਗੜਾ ਛੰਤ ਮਹਲਾ ੫ (੧)

**ਸਚੁ ਕਹੈ ਨਾਨਕੁ ਸੁਣਹੁ ਸੰਤਹੁ, ਹਰਿ ਵਰਤੈ ਧਰਮ ਨਿਆਏ ॥੧॥**

[੫੭੦] ਵਡਹੰਸੁ ਮਹਲਾ ੩, ਛੰਤ (੪)

**ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ ॥**

[੬੨੧] ਸੋਰਠਿ ਮਹਲਾ ੫ (੫੧)

**ਤਹ ਸਾਚ ਨਿਆਇ ਨਿਬੇਰਾ[1] ॥ ਊਹਾ ਸਮ ਠਾਕੁਰੁ ਸਮ ਚੇਰਾ ॥**
**ਅੰਤਰਜਾਮੀ ਜਾਨੈ ॥ ਬਿਨੁ ਬੋਲਤ ਆਪਿ ਪਛਾਨੈ[2] ॥੩॥**

[੯੪੯] ਮਹਲਾ ੩, ਵਾਰ ਰਾਮਕਲੀ ੧ (੬)

**ਸਚਾ ਆਪਿ ਤਖਤੁ ਸਚਾ, ਬਹਿ ਸਚਾ ਕਰੇ ਨਿਆਉ ॥**

## ਕਰਤਾਰ ਦਾ ਪੱਖ ਸਭ ਤੋਂ ਵੱਡਾ ਹੈ

[੩੬੬] ਆਸਾ ਮਹਲਾ ੪ (੨)

**ਕਿਸ ਹੀ ਧੜਾ[3] ਕੀਆ ਮਿਤ੍ਰ ਸੁਤ ਨਾਲਿ ਭਾਈ ॥**
**ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥**
**ਕਿਸ ਹੀ ਧੜਾ ਕੀਆ ਸਿਕਦਾਰ, ਚਉਧਰੀ ਨਾਲਿ ਆਪਣੈ ਸੁਆਈ ॥**
**ਹਮਾਰਾ ਧੜਾ ਹਰਿ ਰਹਿਆ ਸਮਾਈ ॥੧॥**
**ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥**
**ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ,**
**ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ ਰਹਾਉ ॥**
**ਜਿਨ੍ ਸਿਉ ਧੜੇ ਕਰਹਿ ਸੇ ਜਾਹਿ ॥ ਝੂਠੁ ਧੜੇ ਕਰਿ ਪਛੋਤਾਹਿ ॥**
**ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥**
**ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ ਸਮਰਥੁ ਨਾਹਿ[4] ॥੨॥**
**ਏਹ ਸਭਿ ਧੜੇ ਮਾਇਆ ਮੋਹ ਪਸਾਰੀ ॥ ਮਾਇਆ ਕਉ ਲੂਝਹਿ ਗਾਵਾਰੀ ॥**
**ਜਨਮਿ ਮਰਹਿ ਜੂਐ ਬਾਜੀ ਹਾਰੀ ॥**
**ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ ॥੩॥**
**ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ ॥**
**ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ॥...**
**ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ ॥੪॥**

੧ ਫ਼ੈਸਲਾ ।
੨ ਭਾਵ ਇਹ ਹੈ ਕਿ ਬਯਾਨ, ਗਵਾਹੀ ਅਰ ਸਿਫ਼ਾਰਸ਼ ਦੀ ਉਥੇ ਲੋੜ ਨਹੀਂ, ਅਰ ਨਾ ਕਾਨੂੰਨੀ ਚਰਚਾ ਨਾਲ ਕੰਮ ਬਣਦਾ ਹੈ । ੩ ਪੱਖ, ਸਹਾਯਕ ਟੋਲਾ । ੪ ਜਿਸ ਦਾ ਮੁਕਾਬਲਾ ਕਰਨ ਨੂੰ ਕੋਈ ਸਮਰੱਥ ਨਹੀਂ ।

ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ॥
ਪਰਾਇਆ ਛਿਦ੍ਰੁ ਅਟਕਲੈ[1], ਆਪਣਾ ਅਹੰਕਾਰੁ ਵਧਾਵੈ॥
ਜੈਸਾ ਬੀਜੈ ਤੈਸਾ ਖਾਵੈ॥
ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ[2] ॥੫॥

[੩੦੫] ਮਹਲਾ ੪, ਵਾਰ ਗਉੜੀ ੧ (੧੦)

ਤਿਨ ਚੂਕੀ ਮੁਹਤਾਜੀ ਲੋਕਨ ਕੀ, ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ॥
ਜਾਂ ਕਰਤਾ ਵਲਿ ਤਾ ਸਭੁ ਕੋ ਵਲਿ, ਸਭਿ ਦਰਸਨੁ ਦੇਖਿ ਕਰਹਿ ਸਾਬਾਸਿ॥
ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ,
ਸਭਿ ਜਨ ਕਉ ਆਇ ਕਰਹਿ ਰਹਰਾਸਿ[3]॥

## ਕਰਤਾਰ ਦਾ ਬਿਰਦ

ਬਿਰਦ ਦਾ ਅਰਥ ਨਿੱਤ ਕਰਮ ਹੈ, ਸ਼ਰਣਾਗਤ ਦਾਸਾਂ ਦੀ ਰੱਖਯਾ ਕਰਨੀ ਵਾਹਗੁਰੂ ਦਾ ਬਿਰਦ ਹੈ।

[੭੨] ਸਿਰੀਰਾਗੁ ਮਹਲਾ ੧ (ਜੋਗੀ ਅੰਦਰਿ)

ਮੇਰੇ ਗੁਣ ਅਵਗਨ ਨ ਬੀਚਾਰਿਆ॥ ਪ੍ਰਭਿ ਅਪਣਾ ਬਿਰਦੁ ਸਮਾਰਿਆ॥
ਕੰਠਿ ਲਾਇ ਕੈ ਰਖਿਓਨੁ, ਲਗੈ ਨ ਤਤੀ ਵਾਉ ਜੀਉ॥੧੮॥

[੫੪੪] ਬਿਹਾਗੜਾ ਛੰਤ ਮਹਲਾ ੫ (੪)

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ[4]॥

[੬੯੪] ਧਨਾਸਰੀ, ਨਾਮਦੇਵ (੫)

ਪਤਿਤ ਪਾਵਨ ਮਾਧਉ ਬਿਰਦੁ ਤੇਰਾ॥

## ਕਰਤਾਰ ਦਾ ਭਯ ਮੰਨਣਾ ਸੁਖ ਦਾ ਸਾਧਨ ਹੈ

[੧੪੯] ਮਹਲਾ ੩, ਵਾਰ ਮਾਝ (੨੫)

ਭੈ ਵਿਣੁ ਜੀਵੈ ਬਹੁਤੁ ਬਹੁਤੁ, ਖੁਸੀਆ ਖੁਸੀ ਕਮਾਇ॥
ਨਾਨਕ ਭੈ ਵਿਣੁ ਜੇ ਮਰੈ, ਮੁਹਿ ਕਾਲੈ ਉਠਿ ਜਾਇ॥੨॥

[੧੫੧] ਗਉੜੀ ਮਹਲਾ ੧ (੧)

ਭੈ ਬਿਨੁ ਕੋਇ ਨ ਲੰਘਸਿ ਪਾਰਿ॥

---

੧ ਜਾਚਦਾ (ਅੰਦਾਜ਼ਾ ਕਰਦਾ) ਹੈ।
੨ ਅਸਾਡਾ ਪੱਖ ਕਰਤਾਰ ਅਤੇ ਸਤਜ ਧਰਮ ਹੈ, ਜੋ ਸਾਰੇ ਸੰਸਾਰ 'ਤੇ ਫਤੇ ਪਾਉਂਦਾ ਹੈ।
੩ ਤਾਜ਼ੀਮ, ਬੇਨਤੀ। ੪ ਦਾ।

[੪੨੭] ਆਸਾ ਮਹਲਾ ੩, ਅਸਟਪਦੀ (੩੧)
ਭੈ ਬਿਨੁ ਲਾਗਿ ਨ ਲਗਈ, ਨਾ ਮਨੁ ਨਿਰਮਲੁ ਹੋਇ ॥
ਬਿਨੁ ਭੈ ਕਰਮ ਕਮਾਵਣੇ, ਝੂਠੇ ਠਾਉ ਨ ਕੋਇ ॥੪॥

[੫੧੬] ਮਹਲਾ ੩, ਵਾਰ ਗੂਜਰੀ ੧ (੧੯)
ਭੈ ਵਿਚਿ ਬੈਸੈ ਭੈ ਰਹੈ, ਭੈ ਵਿਚਿ ਕਮਾਵੈ ਕਾਰ ॥
ਐਥੈ ਸੁਖੁ ਵਡਿਆਈਆ, ਦਰਗਹ ਮੋਖ ਦੁਆਰ ॥

[੭੮੮] ਮਹਲਾ ੩, ਵਾਰ ਸੂਹੀ (੮)
ਜਿਨਾ ਭਉ ਤਿਨ੍ ਨਾਹਿ ਭਉ, ਮੁਚੁ ਭਉ ਨਿਭਵਿਆਹ ॥
ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ[1] ॥੧॥

## ਕਰਤਾਰ ਦਾ ਰਾਜ

[੩੯੮] ਆਸਾ ਮਹਲਾ ੫ (੧੦੯)
ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ ॥
ਏਕੁ ਸਾਹਿਬੁ ਸਿਰਿ ਛਤੁ[2], ਦੂਜਾ ਨਾਹਿ ਕੋਇ ॥੧॥

[੫੬੬] ਵਡਹੰਸੁ ਮਹਲਾ ੧, ਛੰਤ (੨)
ਹਉ ਬਲਿਹਾਰੀ ਸਾਚੇ ਨਾਵੈ ॥ ਰਾਜੁ ਤੇਰਾ ਕਬਹੁ ਨ ਜਾਵੈ ॥
ਰਾਜੋ ਤ ਤੇਰਾ ਸਦਾ ਨਿਹਚਲੁ, ਏਹੁ ਕਬਹੁ ਨ ਜਾਵਏ ॥
ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ ॥
ਦੁਸਮਨੁ ਤ ਦੂਖੁ ਨ ਲਗੈ ਮੂਲੇ, ਪਾਪੁ ਨੇੜਿ ਨ ਆਵਏ ॥

[੫੯੨] ਮਹਲਾ ੩, ਵਾਰ ਵਡਹੰਸ (੧੫)
ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ, ਨ ਆਵੈ ਨ ਜਾਈ ॥

[੧੨੩੫] ਸਾਰੰਗ ਮਹਲਾ ੫, ਅਸਟਪਦੀ (੨)
ਗੁਸਾਈ, ਪਰਤਾਪੁ ਤੁਹਾਰੋ ਡੀਠਾ ॥
ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ[3] ॥੧॥ ਰਹਾਉ ॥
ਰਾਣਾ ਰਾਉ ਰਾਜ ਭਏ ਰੰਕਾ, ਉਨਿ ਝੂਠੇ ਕਹਣੁ ਕਹਾਇਓ ॥
ਹਮਰਾ ਰਾਜਨੁ ਸਦਾ ਸਲਾਮਤਿ, ਤਾ ਕੋ ਸਗਲ ਘਟਾ ਜਸੁ ਗਾਇਓ ॥
ਉਪਮਾ ਸੁਨਹੁ ਰਾਜਨ ਕੀ ਸੰਤਹੁ, ਕਹਤ ਜੇਤ ਪਾਹੂਚਾ ॥
ਬੇਸੁਮਾਰ ਵਡ ਸਾਹ ਦਾਤਾਰਾ ਊਚੇ ਹੀ ਤੇ ਊਚਾ ॥੨॥
ਪਵਨਿ ਪਰੋਇਓ ਸਗਲ ਅਕਾਰਾ, ਪਾਵਕ ਕਾਸਟ ਸੰਗੇ ॥

੧ ਜਿਨ੍ਹਾਂ ਨੂੰ ਕਰਤਾਰ ਦਾ ਭਯ ਹੈ, ਉਨ੍ਹਾਂ ਨੂੰ ਪਰਲੋਕ ਦਾ ਭਯ ਨਹੀਂ, ਜੋ ਕਰਤਾਰ ਦਾ ਭਯ ਤ੍ਯਾਗ ਕੇ ਕੁਕਰਮਾਂ ਵਿੱਚ ਲੱਗਦੇ ਹਨ, ਉਨ੍ਹਾਂ ਲਈ ਭਾਰੀ ਡਰ ਹੈ। ਇਹ ਨਿਰਣਯ ਕਰਤਾਰ ਦੇ ਦਰਬਾਰ ਵਿੱਚ ਪੇਸ਼ ਹੋਣ ਪੁਰ ਮਲੂਮ ਹੋਵੇਗਾ। ੨ ਛਤ੍ਰ। ੩ ਵਿਸ਼ਿਠਤ, ਵਜਾਪਿਆ, ਸਥਿਤ।

ਨੀਰੁ ਧਰਣਿ ਕਰਿ ਰਾਖੇ ਏਕਤ, ਕੋਇ ਨ ਕਿਸ ਹੀ ਸੰਗੇ ॥੩॥
ਘਟਿ ਘਟਿ ਕਥਾ ਰਾਜਨ ਕੀ ਚਾਲੈ, ਘਰਿ ਘਰਿ ਤੁਝਹਿ ਉਮਾਹਾ ॥
ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ ॥੪॥
ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨੀ ॥
ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨੀ ॥੫॥...
ਹਮ ਨਾਨੑੇ ਨੀਚ ਤੁਮੑੇ ਬਡ ਸਾਹਿਬ, ਕੁਦਰਤਿ ਕਉਣ ਬੀਚਾਰਾ ॥
ਮਨੁ ਤਨੁ ਸੀਤਲੁ ਗੁਰ ਦਰਸ ਦੇਖੇ ਨਾਨਕ ਨਾਮੁ ਅਧਾਰਾ ॥੮॥

[੧੪੨੬] ਸਲੋਕ ਮਹਲਾ ੫, ਵਾਰਾਂ ਤੇ ਵਧੀਕ (੨੨)

ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ, ਸਭਨਾਂ ਦਾ ਵੇਸਾਹੁ[੧] ॥

## ਕਰਤਾਰ ਦੀ ਸ਼ਰਣ

[੪੪] ਸਿਰੀਰਾਗੁ ਮਹਲਾ ੫ (੭੭)

ਤਿਸ ਕੀ ਸਰਨੀ ਪਰੁ ਮਨਾ ਜਿਸੁ ਜੇਵਡੁ ਅਵਰੁ ਨ ਕੋਇ ॥
ਜਿਸੁ ਸਿਮਰਤ ਸੁਖੁ ਹੋਇ ਘਣਾ, ਦੁਖੁ ਦਰਦੁ ਨ ਮੂਲੇ ਹੋਇ ॥

[੭੧] ਸਿਰੀਰਾਗੁ ਮਹਲਾ ੫, ਅਸਟਪਦੀ (੨੭)

ਜਾਨਉ ਨਹੀ ਭਾਵੈ ਕਵਨ ਬਾਤਾ ॥ ਮਨ ਖੋਜਿ ਮਾਰਗੁ ॥੧॥ ਰਹਾਉ ॥
ਧਿਆਨੀ ਧਿਆਨੁ ਲਾਵਹਿ ॥ ਗਿਆਨੀ ਗਿਆਨੁ ਕਮਾਵਹਿ ॥
ਪ੍ਰਭੁ ਕਿਨਹੀ ਜਾਤਾ ॥੧॥
ਭਗਉਤੀ[੨] ਰਹਤ ਜੁਗਤਾ ॥ ਜੋਗੀ ਕਹਤ 'ਮੁਕਤਾ' ॥
ਤਪਸੀ ਤਪਹਿ ਰਾਤਾ ॥੨॥
ਮੋਨੀ ਮੋਨਿਧਾਰੀ ॥ ਸਨਿਆਸੀ ਬ੍ਰਹਮਚਾਰੀ ॥
ਉਦਾਸੀ ਉਦਾਸਿ ਰਾਤਾ ॥੩॥
ਭਗਤਿ ਨਵੈ[੩] ਪਰਕਾਰਾ ॥ ਪੰਡਿਤੁ ਵੇਦੁ ਪੁਕਾਰਾ ॥
ਗਿਰਸਤੀ ਗਿਰਸਤਿ ਧਰਮਾਤਾ ॥੪॥
ਇਕ ਸਬਦੀ[੪] ਬਹੁਰੂਪਿ ਅਵਧੂਤਾ ॥ ਕਾਪੜੀ ਕਉਤੇ ਜਾਗੂਤਾ[੫] ॥
ਇਕਿ ਤੀਰਥਿ ਨਾਤਾ ॥੫॥

---

੧ ਵਿਸ਼੍ਵਾਸ ਯੋਗ। ੨ ਭਗਤੀਏ, ਅਵਤਾਰਾਂ ਦੀ ਮਹਿਮਾ ਗਾਉਣ ਵਾਲੇ।
੩ ਨਵਧਾ ਭਗਤੀ-ਸ਼੍ਰਵਣ, ਕੀਰਤਨ, ਸਿਮਰਣ, ਪਾਦਸੇਵਨ, ਅਰਚਨ, ਬੰਦਨ, ਦਾਸ ਭਾਵ, ਮਿੱਤ੍ਰਤਾ ਅਤੇ ਆਤਮ-ਨਿਵੇਦਨ। ਦੇਖੋ, ਭਗਤਿ।
੪ ਜੋ ਭਿਖਿਆ ਲੈਣ ਵੇਲੇ ਇਕ ਬਾਰ ਹੀ 'ਅਲਖ' ਸ਼ਬਦ ਆਖਦੇ ਹਨ, ਅਥਵਾ ਵੇਦਾਂਤੀ।
੫ ਵਸਤ੍ਰਧਾਰੀ, ਕਵੀ-ਅਥਵਾ ਕਉਤਕਹਾਰ, ਅਰ ਜਾਗਰਣ ਕਰਨ ਵਾਲੇ।

ਨਿਰਹਾਰ ਵਰਤੀ ਆਪਰਸਾ ॥ ਇਕਿ ਲੂਕਿ ਨ ਦੇਵਹਿ ਦਰਸਾ ॥
ਇਕਿ ਮਨ ਹੀ ਗਿਆਤਾ ॥੬॥
ਘਾਟਿ ਨ ਕਿਨ ਹੀ ਕਹਾਇਆ ॥ ਸਭ ਕਹਤੇ ਹੈ 'ਪਾਇਆ' ॥
ਜਿਸੁ ਮੇਲੇ ਸੋ ਭਗਤਾ ॥੭॥
ਸਗਲ ਉਕਤਿ ਉਪਾਵਾ ॥ ਤਿਆਗੀ ਸਰਨਿ ਪਾਵਾ ॥
ਨਾਨਕੁ ਗੁਰ ਚਰਣਿ ਪਰਾਤਾ ॥੮॥

[੧੪੨] ਮਹਲਾ ੧, ਵਾਰ ਮਾਝ (੧੧)

ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥
ਜੋ ਦਰਿ ਰਹੇ ਸੁ ਉਬਰੇ, ਨਾਨਕ ਅਜਬੁ ਡਿਠੁ[1] ॥੧॥

[੧੬੩] ਗਉੜੀ ਮਹਲਾ ੪ (੧)

ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥ ਜੋਗੀ 'ਗੋਰਖੁ ਗੋਰਖੁ' ਕਰਿਆ ॥
ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ ॥
[2]ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ ॥...
ਖਤ੍ਰੀ ਕਰਮ ਕਰੇ ਸੂਰਤਣੁ ਪਾਵੈ ॥ ਸੂਦੁ ਵੈਸੁ ਪਰ ਕਿਰਤਿ ਕਮਾਵੈ ॥...
ਗੁਰਮੁਖਿ ਨਾਨਕ ਦੇ ਵਡਿਆਈ ॥ ਮੈ ਅੰਧੁਲੇ ਹਰਿ ਟੇਕ ਟਿਕਾਈ ॥੪॥

[੧੭੭] ਗਉੜੀ ਮਹਲਾ ੫ (੭੩)

ਉਪਾਵ ਛੋਡਿ ਗਹੁ ਤਿਸ ਕੀ ਓਟ ॥ ਨਿਮਖ ਮਾਹਿ ਹੋਵੈ ਤੇਰੀ ਛੋਟਿ[3] ॥੩॥

[੩੭੧] ਆਸਾ ਮਹਲਾ ੫ (੫)

ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥
ਆਨ ਨ ਬੀਆ ਤੇਰੀ ਸਮਸਰਿ ॥
ਤੇਰੇ ਸੇਵਕ ਕਉ ਕਿਸ ਕੀ ਕਾਣਿ ॥ ਸਾਕਤੁ ਭੂਲਾ ਫਿਰੈ ਬੇਬਾਣਿ[4] ॥੩॥
ਤੇਰੀ ਵਡਿਆਈ ਕਹੀ ਨ ਜਾਇ ॥ ਜਹ ਕਹ ਰਾਖਿ ਲੈਹਿ ਗਲਿ ਲਾਇ ॥
ਨਾਨਕ ਦਾਸ ਤੇਰੀ ਸਰਣਾਈ ॥ ਪ੍ਰਭਿ ਰਾਖੀ ਪੈਜ ਵਜੀ ਵਾਧਾਈ ॥੪॥

[੫੪੫] ਬਿਹਾਗੜਾ ਮਹਲਾ ੫, ਛੰਤ (੬)

ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ॥
ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ॥

---

੧ ਪੀਹਣ ਵੇਲੇ ਜੋ ਦਾਣਾ ਚੱਕੀ ਦੇ ਮੂੰਹ ਵਿੱਚ ਕਿੱਲੀ ਨਾਲ ਲੱਗ ਜਾਵੇ, ਉਹ ਸਾਬਤ ਬਚ ਜਾਂਦਾ ਹੈ, ਤਿਵੇਂ ਜੋ ਕਰਤਾਰ ਦੀ ਸ਼ਰਣ ਲੈਂਦੇ ਹਨ, ਉਹ ਕਲੇਸ਼ਾਂ ਤੋਂ ਬਚਦੇ ਹਨ।
੨ ਸਦੈਵ ਕਾਲ ਲਈ ਇਸਤਰੀ ਦਾ ਤਜਾਗ ਕਰ ਕੇ ਬ੍ਰਹਮਚਰਯ ਧਾਰਣ ਕੀਤਾ। ਇਸ ਥਾਂ ਵਾਕ ਅਨ੍ਵਯ ਇਉਂ ਹੈ—'ਤ੍ਰਿਅ ਪਰਤਿਆਗੁ ਕਰੀ ਬ੍ਰਹਮਚਾਰੀ।'
੩ ਖਲਾਸੀ, ਛੁਟਕਾਰਾ। ੪ ਔਝੜ, ਕੁਰਾਹੇ।

[੫੭੮] ਵਡਹੰਸੁ ਛੰਤ ਮਹਲਾ ੫ (੩)

**ਜੋ ਸਰਣਿ ਆਵੈ ਗੁਣ ਨਿਧਾਨ ਪਾਵੈ, ਸੋ ਬਹੁੜਿ ਜਨਮਿ ਨ ਮਰਤਾ ॥**

[੬੧੨] ਸੋਰਠਿ ਮਹਲਾ ੫ (੧੨)

**ਮਾਨੁ ਨ ਕੀਜੈ ਸਰਣਿ ਪਰੀਜੈ, ਕਰੈ ਸੁ ਭਲਾ ਮਨਾਈਐ ॥**

[੭੧੮] ਟੋਡੀ ਮਹਲਾ ੯ (੧)

**ਕਹਉ ਕਹਾ ਅਪਨੀ ਅਧਮਾਈ ? ॥**
**ਉਰਝਿਓ ਕਨਕ ਕਾਮਨੀ ਕੇ ਰਸ, ਨਹ ਕੀਰਤਿ ਪ੍ਰਭ ਗਾਈ ॥੧॥ ਰਹਾਉ ॥...**
**ਮਗਨ ਰਹਿਓ ਮਾਇਆ ਮੈ ਨਿਸ ਦਿਨਿ, ਛੁਟੀ ਨ ਮਨ ਕੀ ਕਾਈ ॥**
**ਕਹਿ ਨਾਨਕ ਅਬ ਨਾਹਿ ਅਨਤ ਗਤਿ[1], ਬਿਨੁ ਹਰਿ ਕੀ ਸਰਨਾਈ ॥੨॥**

[੮੨੨] ਬਿਲਾਵਲੁ ਮਹਲਾ ੫ (੯੧)

**ਜਹ ਮਹਾ ਭਇਆਨ ਦੂਖ ਜਮ ਸੁਨੀਐ, ਤਹ ਮੇਰੇ ਪ੍ਰਭ ਤੂਹੈ ਸਹਾਈ ॥**
**ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ, ਗੁਰਿ ਨਾਨਕ ਕਉ ਬੂਝ ਬੁਝਾਈ ॥੨॥**

[੯੯੭] ਮਾਰੂ ਮਹਲਾ ੪ (੬)

**ਤ੍ਰਾਹਿ ਤ੍ਰਾਹਿ[2], ਸਰਣਾਗਤੀ ਹਰਿ ਦਇਆ ਧਾਰਿ ਪ੍ਰਭ ਰਾਖੁ ॥**
**ਸੰਤਸੰਗਤਿ ਮੇਲਾਪੁ ਕਰਿ, ਹਰਿ ਨਾਮੁ ਮਿਲੈ ਪਤਿ ਸਾਖੁ[3] ॥**

[੧੦੧੮] ਮਾਰੂ ਮਹਲਾ ੫, ਅਸਟਪਦੀਆ (੪)

**ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ[4] ॥੧॥**
**ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ[5] ॥੨॥**
**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ[6] ॥੩॥**
**ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ[7] ॥੪॥**
**ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ[8] ॥੫॥**
**ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ[9] ॥੬॥**
**ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ[10] ॥੭॥**
**ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥੮॥**

---

੧ ਉਪਾਯ, ਯਤਨ। ੨ ਰੱਖ ਲਓ! ਰੱਖ ਲਓ! ੩ ਪ੍ਰਤਿਸ਼ਠਾ ਦੀ ਗਵਾਹੀ।
੪ ਚੰਦ੍ਰਮਾ, ਸੂਰਜ ਅਤੇ ਦੀਵੇ ਆਦਿਕ ਦੇ ਪ੍ਰਕਾਸ਼ ਤੋਂ ਵਾਹਗੁਰੂ ਜੋਤੀ ਸ੍ਵਰੂਪ ਦਾ ਮਨ ਵਿੱਚ ਪ੍ਰਕਾਸ਼ ਅਤੀ ਉੱਤਮ ਹੈ।
੫ ਮੰਤ੍ਰਾਂ ਦੇ ਅਰਾਧਣ ਤੋਂ, ਵਾਹਗੁਰੂ ਦੇ ਨਾਮ ਦਾ ਸਿਮਰਣ (ਧਿਆਉਣਾ) ਸ਼ੁਭ ਹੈ।
੬ ਘਰ, ਧਨ, ਇਸਤਰੀ ਆਦਿਕ ਦੇ ਤਯਾਗ ਤੋਂ, ਕਾਮ ਕ੍ਰੋਧ ਲੋਭ ਆਦਿਕ ਦਾ ਤਯਾਗ ਭਲਾ ਹੈ।
੭ ਦਰ-ਦਰ ਮੰਗਣ ਤੋਂ ਸਤਿਗੁਰਾਂ ਪਾਸੋਂ ਵਾਹਗੁਰੂ ਦਾ ਕੀਰਤਨ ਮੰਗਣਾ ਉੱਤਮ ਹੈ।
੮ ਰਾਸ, ਤਮਾਸ਼ੇ, ਨਾਚ ਆਦਿਕਾਂ ਵਿੱਚ ਜਾਗ ਕੇ ਮਨ ਵਿਕਾਰੀ ਕਰਨ ਤੋਂ, ਵਾਹਗੁਰੂ ਦੀ ਮਹਿਮਾ ਗਾ ਕੇ ਰਾਤ ਜਾਗਣਾ ਅੱਛਾ ਹੈ।
੯ ਪਰ ਧਨ ਪਰ-ਇਸਤਰੀ ਆਦਿਕ ਵਿੱਚ ਮਨ ਦੀ ਲਗਨ ਲਾਉਣ ਤੋਂ, ਗੁਰ ਚਰਨਾਂ ਵਿੱਚ ਮਨ ਲਾਉਣਾ ਚੰਗਾ ਹੈ। ੧੦ ਅਤਿ ਉੱਤਮ ਭਾਗ।

[੧੨੧੮] ਸਾਰਗ ਮਹਲਾ ੫ (੭੪)

**ਠਾਕੁਰ, ਤੁਮ੍ ਸਰਣਾਈ ਆਇਆ ॥**
**ਉਤਰਿ ਗਇਓ ਮੇਰੇ ਮਨ ਕਾ ਸੰਸਾ, ਜਬ ਤੇ ਦਰਸਨੁ ਪਾਇਆ ॥੧॥ ਰਹਾਉ ॥**
**ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥**
**ਦੁਖ ਨਾਠੇ ਸੁਖ ਸਹਜਿ ਸਮਾਏ, ਅਨਦ ਅਨਦ ਗੁਣ ਗਾਇਆ ॥੧॥**
**ਬਾਹ ਪਕਰਿ ਕਢਿ ਲੀਨੇ ਅਪੁਨੇ, ਗ੍ਰਿਹ ਅੰਧ ਕੂਪ ਤੇ ਮਾਇਆ ॥**
**ਕਹੁ ਨਾਨਕ ਗੁਰਿ ਬੰਧਨ ਕਾਟੇ, ਬਿਛੁਰਤ ਆਨਿ ਮਿਲਾਇਆ ॥੨॥**

[੧੩੮੮] ਸਵੈਯੇ ਸ੍ਰੀ ਮੁਖਬਾਕ੍ਯ, ਮਹਲਾ ੫

**ਗੁਣ ਸਮੂਹ ਫਲ ਸਗਲ ਮਨੋਰਥ, ਪੂਰਨ ਹੋਈ ਆਸ ਹਮਾਰੀ ॥**
**ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ, ਸਰਬ ਰੋਗ ਖੰਡਣ ਗੁਣਕਾਰੀ ॥**
**ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥**
**ਇਸਨਾਨ ਦਾਨ ਤਾਪਨ ਸੁਚਿ ਕਿਰਿਆ, ਚਰਣ ਕਮਲ ਹਿਰਦੈ ਪ੍ਰਭਧਾਰੀ ॥**
**ਸਾਜਨ ਮੀਤ ਸਖਾ ਹਰਿ ਬੰਧਪ, ਜੀਅ ਧਾਨ[੧] ਪ੍ਰਭ ਪ੍ਰਾਨ ਅਧਾਰੀ ॥**
**ਓਟ ਗਹੀ ਸੁਆਮੀ ਸਮਰਥਹ, ਨਾਨਕ ਦਾਸ ਸਦਾ ਬਲਿਹਾਰੀ ॥੯॥**

[੧੪੨੭] ਸਲੋਕ ਮਹਲਾ ੯

**ਜਉ ਸੁਖ ਕਉ ਚਾਹੈ ਸਦਾ, ਸਰਨਿ ਰਾਮ ਕੀ ਲੇਹ ॥**
**ਕਹੁ ਨਾਨਕ, ਸੁਨਿ ਰੇ ਮਨਾ ! ਦੁਰਲਭ ਮਾਨੁਖ ਦੇਹ ॥੨੭॥**

[੪੩] ਬਚਿੱਤ੍ਰ ਨਾਟਕ, ਅ: ੧

**ਲਿਖੰ ਜੰਤ੍ਰ ਕੇਤੇ ਪੜ੍ਹੰ ਮੰਤ੍ਰ ਕੋਟੰ ॥ ਬਿਨਾ ਸਰਨ ਤਾ ਕੀ ਨਹੀ ਔਰ ਓਟੰ ॥੬੧॥**

ਹਜ਼ਾਰੇ ਸ਼ਬਦ, ਪਾਤਸ਼ਾਹੀ ੧੦

**ਛੁਟਿਹੋ ਕਾਲ ਫਾਸ ਤੇ ਤਬ ਹੀ ਗਹੋ ਸਰਨਿ ਜਗਤਾਗਰ[੨] ॥ (੫)**
**ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣ ਸਿਧਾਏ ॥ (੮)**
**ਕੇਵਲ ਏਕ ਸਰਣ ਸੁਆਮੀ ਬਿਨ ਯੌ ਨਹਿ ਕਤਹਿ ਉਧਾਰ[੩] ॥ (੯)**

## ਕਰਤਾਰ ਦੀ ਕੋਈ ਖ਼ਾਸ ਜ਼ੁਬਾਨ ਨਹੀਂ

[੧੧੬] ਮਾਝ ਮਹਲਾ ੩, ਅਸਟਪਦੀ (੧੨)

**ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ[੪] ॥**

[੧੦੮੦] ਮਾਰੂ ਮਹਲਾ ੫, ਸੋਲਹੇ (੯)

**ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥ ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥**

੧ ਆਧਾਰ, ਆਸਰਾ। ੨ ਜੋ ਸਾਰੇ ਜਗਤ ਤੋਂ ਪਹਿਲਾਂ ਹੈ, ਸੰਸਾਰ ਦਾ ਮੂਲ ਰੂਪ। ੩ ਬਚਾਓ, ਛੁਟਕਾਰਾ।
੪ ਕਿਸੇ ਖ਼ਾਸ ਬੋਲੀ (ਭਾਸ਼ਾ) ਨੂੰ ਕਰਤਾਰ ਦੀ ਬੋਲੀ ਮੰਨ ਕੇ, ਭਰਮ ਵਿੱਚ ਭੁੱਲ ਰਹੇ ਹਨ।

[੨੨] ਅਕਾਲ ਉਸਤਤਿ

**ਕਹੂੰ ਆਰਬੀ[੧] ਤੋਰਕੀ[੨] ਪਾਰਸੀ ਹੋ॥**
**ਕਹੂੰ ਪਹਲਵੀ[੩] ਪਸਤਵੀ[੪] ਸੰਸਕ੍ਰਿਤੀ[੫] ਹੋ॥**
**ਕਹੂੰ ਦੇਸ ਭਾਖਿਆ ਕਹੂੰ ਦੇਵ ਬਾਨੀ[੬]॥**
**ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ॥੨੬॥੧੧੬॥**

ਮਹਿਮਾ ਪ੍ਰਕਾਸ਼

**ਸੰਸਕਿਰਤ ਅਰ ਭਾਖਾ ਅਰਬੀ। ਇਕ ਗੋਬਿੰਦ ਕੀ ਬੋਲੀ ਸਰਬੀ।**

# ਕਰਤਾਰ ਦੀ ਰੱਖਯਾ

[੪੩] ਸਿਰੀਰਾਗੁ ਮਹਲਾ ੫ (੭੫)

**ਜਿਸੁ ਤੂੰ ਰਖਹਿ ਹਥ ਦੇ, ਤਿਸੁ ਮਾਰਿ ਨ ਸਕੈ ਕੋਇ॥**

[੧੦੩] ਮਾਝ ਮਹਲਾ ੫ (੩੧)

**ਤੂੰ ਮੇਰਾ ਰਾਖਾ ਸਭਨੀ ਥਾਈ, ਤਾ ਭਉ ਕੇਹਾ ਕਾੜਾ[੭] ਜੀਉ ?॥੧॥**

[੮੧੯] ਬਿਲਾਵਲੁ ਮਹਲਾ ੫ (੭੯)

**ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥...**
**ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥**

[੯੬੧] ਮਹਲਾ ੫, ਵਾਰ ਰਾਮਕਲੀ ੨ (੮)

**ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ ?॥**
**ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ[੮]॥**

[੧੩੯੩] ਜ਼ਫ਼ਰਨਾਮਹ ਪਾਤਸ਼ਾਹੀ ੧੦

**ਹਕੇ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ॥**
**ਅਗਰ ਦੁਸ਼ਮਨੀ ਰਾ ਬਾਸਦ ਤਨ ਕੁਨਦ[੯]॥੧੧੦॥**

[੩੫] ਅਕਾਲ ਉਸਤਤਿ

**ਰੋਗਨ ਤੇ ਅਰ ਸੋਗਨ ਤੇ, ਜਲ ਜੋਗਨ[੧੦] ਤੇ ਬਹੁ ਭਾਤ ਬਚਾਵੈ॥**
**ਸਤ੍ਰ ਅਨੇਕ ਚਲਾਵਤ ਘਾਵ, ਤਊ ਤਨ ਏਕ ਨ ਲਾਗਨ ਪਾਵੈ॥**

---

੧ ਅਰਬੀ। ੨ ਤੁਰਕੀ।
੩ [ਫ਼ਾਰਸੀ ਦੇ ਸੱਤ ਭੇਦ] ਫ਼ਾਰਸੀ ਦਾ ਭੇਦ। ਫ਼ਾਰਸੀ ਦੇ ਸੱਤ ਭੇਦ ਹਨ: ਫ਼ਾਰਸੀ, ਪਹਿਲਵੀ, ਦਰੀ, ਹਰਦੀ, ਜ਼ਾਬੁਲੀ, ਸਕਨਰੀ, ਸਗਦੀ।
੪ ਪਸ਼ਤੋ, ਅਫ਼ਗਾਨਾਂ ਦੀ ਬੋਲੀ। ੫ ਪ੍ਰਾਕ੍ਰਿਤ ਦਾ ਇਕ ਭੇਦ, ਗਾਥਾ।
੬ ਲੋਕਾਂ ਦੀ ਕਲਪੀ ਹੋਈ ਦੇਵ ਬਾਣੀ, ਸੰਸਕ੍ਰਿਤ।
੭ ਫ਼ਿਕਰ, ਚਿੰਤਾ। ੮ ਭ੍ਰਮਣ, ਆਵਾਗਵਨ, ਭਵਨ, ਲੋਕ।
੯ ਜੇ ਮਿੱਤ੍ਰ (ਕਰਤਾਰ) ਪੱਖ ਵਿੱਚ ਹੋਵੇ ਤਾਂ ਵੈਰੀ ਕੀ ਕਰ ਸਕਦਾ ਹੈ। ਭਾਵੇਂ ਸੌ ਬਣ ਕੇ ਦੁਸ਼ਮਣੀ ਕਜੋਂ ਨਾ ਕਰੇ। ੧੦ ਜਲ ਜੰਤੂਆਂ, ਜਲ-ਜਾਗਨਿ (ਬਿਜਲੀ)।

**ਰਾਖਤ ਹੈ ਅਪਨੋ ਕਰ ਦੈ ਕਰ, ਪਾਪ ਸਬੂਹ ਨ ਭੇਟਨ ਪਾਵੈ॥**
**ਔਰ ਕੀ ਬਾਤ ਕਹਾ ਕਹਿ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ॥੬॥੨੪੮॥**

[੭੨] ਬਚਿੱਤ੍ਰ ਨਾਟਕ, ਅਧ੍ਯਾਯ ੧੩

**ਜਿਸ ਨੋ ਸਾਜਨ[1] ਰਾਖਸੀ ਦੁਸਮਨ ਕਵਨ ਬਿਚਾਰ?॥**
**ਛ੍ਵੈ ਨ ਸਕੈ ਤਿਹ ਛਾਹਿ ਕੌਂ ਨਿਹਫਲ ਜਾਇ ਗਵਾਰ॥੨੪॥**

## ਕਰਤਾਰ ਦੀ ਰਚਨਾ ਨੂੰ ਨਿੰਦਣਾ ਭੁੱਲ ਹੈ

**ਜੋ ਆਪਣੀ ਅਲਪਗ੍ਯਤਾ ਕਾਰਣ ਵਾਹਗੁਰੂ ਦੇ ਕੀਤੇ ਵਿੱਚ ਦੋਸ਼ ਥਾਪਦੇ ਹਨ, ਉਹ ਅਗ੍ਯਾਨੀ ਮਨਮੁਖ ਹਨ।**

[੬੧੧] ਸੋਰਠਿ ਮਹਲਾ ੫ (੯)

**ਨਿੰਦਉ ਨਾਹੀ ਕਾਹੂ ਬਾਤੈ, ਏਹੁ ਖਸਮ ਕਾ ਕੀਆ॥**

[੧੪੧੨] ਮਹਲਾ ੧, ਸਲੋਕ ਵਾਰਾਂ ਤੇ ਵਧੀਕ

**ਪੂਰੇ ਕਾ ਕੀਆ ਸਭ ਕਿਛੁ ਪੂਰਾ, ਘਟਿ ਵਧਿ ਕਿਛੁ ਨਾਹੀ॥**
**ਨਾਨਕ ਗੁਰਮੁਖਿ ਐਸਾ ਜਾਣੈ, ਪੂਰੇ ਮਾਂਹਿ ਸਮਾਹੀ॥੩੩॥**

## ਕਰਤਾਰ ਦੀ ਰਚਨਾ ਬੇਅੰਤ ਅਤੇ ਵਿਚਿੱਤ੍ਰ ਹੈ

[੫] ਜਪੁ (੨੨)

**ਪਾਤਾਲਾ ਪਾਤਾਲ, ਲਖ ਆਗਾਸਾ ਆਗਾਸ[2]॥...**
**ਲੇਖਾ ਹੋਇ ਤ ਲਿਖੀਐ, ਲੇਖੈ ਹੋਇ ਵਿਣਾਸੁ॥**

[੫] ਜਪੁ (੨੪)

**ਅੰਤੁ ਨ ਜਾਪੈ ਕੀਤਾ ਆਕਾਰੁ॥ ਅੰਤੁ ਨ ਜਾਪੈ ਪਾਰਾਵਾਰੁ॥**

[੭] ਜਪੁ (੩੫)

**ਕੇਤੇ ਪਵਣ ਪਾਣੀ ਵੈਸੰਤਰ, ਕੇਤੇ ਕਾਨ ਮਹੇਸ॥**
**ਕੇਤੇ ਬਰਮੇ ਘਾੜਤਿ ਘੜੀਅਹਿ, ਰੂਪ ਰੰਗ ਕੇ ਵੇਸ॥**
**ਕੇਤੀਆ ਕਰਮ ਭੂਮੀ, ਮੇਰ ਕੇਤੇ, ਕੇਤੇ ਧੂ[3] ਉਪਦੇਸ[4]॥**
**ਕੇਤੇ ਇੰਦ ਚੰਦ, ਸੂਰ ਕੇਤੇ, ਕੇਤੇ ਮੰਡਲ ਦੇਸ॥**
**ਕੇਤੇ ਸਿਧ ਬੁਧ, ਨਾਥ ਕੇਤੇ, ਕੇਤੇ ਦੇਵੀ ਵੇਸ॥**

---

੧ ਵਾਹਗੁਰੂ।
੨ ਚੌਦਾਂ ਲੋਕ ਹੀ ਨਹੀਂ, ਕਿੰਤੂ ਲੱਖਾਂ ਬ੍ਰਹਮਾਂਡ ਹਨ। [ਚੌਦਾਂ ਲੋਕ] ਭੂਰ, ਭਵਰ, ਸੁਰ, ਮਹਰ, ਜਨ, ਤਪ, ਸਤ, ਅਤਲ, ਵਿਤਲ, ਸੁਤਲ, ਰਸਾਤਲ, ਤਲਾਤਲ, ਮਹਾਤਲ, ਪਾਤਾਲ।
੩ ਕੇਵਲ ਉੱਤਰੀ ਅਤੇ ਦੱਖਣੀ ਹੀ ਧ੍ਰੂਵ ਨਹੀਂ, ਕਿੰਤੂ ਅਨੰਤ ਹੈਨ।
੪ ਦੇਸ਼ ਦੇ ਅੰਤਰਗਤ ਦੇਸ਼।

ਕੇਤੇ ਦੇਵ ਦਾਨਵ, ਮੁਨਿ ਕੇਤੇ, ਕੇਤੇ ਰਤਨ ਸਮੁੰਦ ॥
ਕੇਤੀਆ ਖਾਣੀ, ਕੇਤੀਆ ਬਾਣੀ, ਕੇਤੇ ਪਾਤ[1] ਨਰਿੰਦ ॥
ਕੇਤੀਆ ਸੁਰਤੀ, ਸੇਵਕ ਕੇਤੇ, ਨਾਨਕ ਅੰਤੁ ਨ ਅੰਤੁ ॥

[੧੦੫੬] ਮਾਰੂ ਸੋਲਹੇ ਮਹਲਾ ੩ (੧੩)

ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥
ਕੋਇ ਨ ਕਿਸ ਹੀ ਜੇਹਾ ਉਪਾਇਆ ॥

ਕਬਿੱਤ ਭਾਈ ਗੁਰਦਾਸ

ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ,
ਕਾਹੂ ਸੋ ਨ ਕੋਊ ਕੀਨੋ, ਏਕ ਹੀ ਅਨੇਕ ਹੈ। (੩੪੨)

## ਕਰਤਾਰ ਦੇ ਉਪਕਾਰ

[੧੬੭] ਗਉੜੀ ਮਹਲਾ ੪ (੫੦)

ਸਭੁ ਜੀਉ ਪਿੰਡੁ ਮੁਖੁ ਨਕੁ ਦੀਆ, ਵਰਤਣ ਕਉ ਪਾਣੀ ॥
ਅੰਨੁ ਖਾਣਾ ਕਪੜੁ ਪੈਨਣੁ ਦੀਆ, ਰਸ ਅਨਿ ਭੋਗਾਣੀ ॥
ਜਿਨਿ ਦੀਏ ਸੁ ਚਿਤਿ ਨ ਆਵਈ, ਪਸੂ ਹਉ ਕਰਿ ਜਾਣੀ ॥੩॥

[੨੬੬] ਗਉੜੀ ਸੁਖਮਨੀ, ਮਹਲਾ ੫ (੪)

ਰਮਈਆ ਕੇ ਗੁਨ[2] ਚੇਤਿ ਪਰਾਨੀ ॥ ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥
ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥
ਬਾਰ ਬਿਵਸਥਾ[3] ਤੁਝਹਿ ਪਿਆਰੈ ਦੂਧ ॥ ਭਰਿ ਜੋਬਨ ਭੋਜਨ ਸੁਖ ਸੂਧ ॥
ਬਿਰਧਿ ਭਇਆ ਊਪਰਿ ਸਾਕ ਸੈਨ ॥ ਮੁਖਿ ਅਪਿਆਉ ਬੈਠ ਕਉ ਦੈਨ[4] ॥...
ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ ॥
ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ ॥
ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ ॥ ਸੁਖਦਾਈ ਪਵਨੁ ਪਾਵਕੁ ਅਮੁਲਾ ॥
ਜਿਹ ਪ੍ਰਸਾਦਿ ਭੋਗਹਿ ਸਭਿ ਰਸਾ ॥ ਸਗਲ ਸਮਗ੍ਰੀ ਸੰਗਿ ਸਾਥਿ ਬਸਾ ॥

[੨੬੯] ਗਉੜੀ ਸੁਖਮਨੀ ਮਹਲਾ ੫ (੬)

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ[5] ॥ ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥

੧ ਪਾਤਜ, ਰਾਜਜ, ਰਯਾਸਤ ਭਾਵ ਅਨੰਤ ਰਾਜ ਅਤੇ ਅਨੰਤ ਰਾਜੇ। ਪਾਤ ਨਾਮ ਤਖ਼ਤ (ਰਾਜ ਸਿੰਘਾਸਨ) ਦਾ ਭੀ ਹੈ। ੨ ਉਪਕਾਰ। ੩ ਬਾਲਯ ਅਵਸਥਾ।
੪ ਬੈਠੇ ਦੇ ਮੂੰਹ ਵਿੱਚ ਨਰਮ ਗਿਜ਼ਾ ਦੇਂਦੇ ਹਨ।
੫ [ਛੱਤੀ ਭੋਜਨ] ਕਈ ਵਿਦਵਾਨਾਂ ਨੇ ਭੋਜਨਾਂ ਦੇ ਖਾਸ ੩੬ ਨਾਮ ਗਿਣੇ ਹਨ, ਪਰ ਉਨ੍ਹਾਂ ਦੀ ਕਲਪਣਾ ਠੀਕ ਨਹੀਂ। ਵਾਸਤਵ ਵਿੱਚ ਜੇ ਇਕ ਰਸ ਨੂੰ ਦੂਜੇ ਰਸਾਂ ਨਾਲ ਮਿਲਾ ਕੇ ਛੀ ਪ੍ਰਕਾਰ ਦਾ ਬਣਾਇਆ ਜਾਵੇ ਤਾਂ ਛੱਤੀ ਪ੍ਰਕਾਰ ਦੇ ਭੋਜਨ ਹੋ ਜਾਂਦੇ ਹਨ। ਭਾਈ ਗੁਰਦਾਸ ਜੀ ਦਾ ਭੀ ਇਹੋ ਖ਼ਯਾਲ ਹੈ। ਯਥਾ—'ਖਟੁ ਰਸ ਮਿਠ ਰਸ ਮੇਲਿ ਕੈ ਛਤੀਹ ਭੋਜਨ ਹੋਨਿ ਰਸੋਈ।' (ਵਾਰ ੧੭, ਪੌ: ੮)

ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥
ਤਿਸ ਕਉ ਸਿਮਰਤ ਪਰਮ ਗਤਿ ਪਾਵਹਿ ॥
ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥ ਤਿਸਹਿ ਧਿਆਇ ਸਦਾ ਮਨ ਅੰਦਰਿ ॥...
ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ ॥
ਤਿਸਹਿ ਤਿਆਗਿ, ਕਤ ਅਵਰ ਲੁਭਾਵਹਿ ? ॥
ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥
ਮਨ, ਆਠ ਪਹਰ ਤਾ ਕਾ ਜਸੁ ਗਾਵੀਜੈ ॥
ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ ॥ ਮੁਖਿ ਤਾ ਕੋ ਜਸੁ ਰਸਨ ਬਖਾਨੈ ॥
ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥ ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ ॥...
ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥ ਲਿਵ ਲਾਵਹੁ ਤਿਸੁ ਰਾਮ ਸਨੇਹੀ ॥
ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥
ਮਨ, ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥
ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥
ਮਨ, ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥
ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥ ਮਨ, ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥
ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥ ਨਾਨਕ ਤਾ ਕੀ ਭਗਤਿ ਕਰੇਹ ॥੩॥
ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ ॥
ਮਨ, ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ ॥

[੭੦੬] ਮਹਲਾ ੫, ਵਾਰ ਜੈਤਸਰੀ (੩)

ਹਭਿ ਰੰਗ ਮਾਣਹਿ ਜਿਸੁ ਸੰਗਿ, ਤੈ ਸਿਉ ਲਾਈਐ ਨੇਹੁ ॥
ਸੋ ਸਹੁ ਬਿੰਦ ਨ ਵਿਸਰਉ, ਨਾਨਕ, ਜਿਨਿ ਸੁੰਦਰ ਰਚਿਆ ਦੇਹੁ ॥੨॥

[੯੧੩] ਰਾਮਕਲੀ ਮਹਲਾ ੫, ਅਸਟਪਦੀ (੨)

ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥
ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥ ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥੧॥
ਰਾਖਨਹਾਰੁ ਸਮ੍ਹਾਰਿ ਜਨਾ ॥ ਸਗਲੇ ਛੋਡਿ ਬੀਚਾਰ, ਮਨਾ ॥੧॥ ਰਹਾਉ ॥
ਜਿਨਿ ਦੀਏ ਤੁਧੁ ਬਾਪ ਮਹਤਾਰੀ ॥ ਜਿਨਿ ਦੀਏ ਭ੍ਰਾਤ ਪੁਤ ਹਾਰੀ[੧] ॥
ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ ॥ ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥੨॥
ਜਿਨਿ ਦੀਆ ਤੁਧੁ ਪਵਨੁ ਅਮੋਲਾ ॥ ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥
ਜਿਨਿ ਦੀਆ ਤੁਧੁ ਪਾਵਕੁ ਬਲਨਾ[੨] ॥ ਤਿਸੁ ਠਾਕੁਰ ਕੀ ਰਹੁ, ਮਨ, ਸਰਨਾ ॥੩॥

੧ ਸੁੰਦਰ ਸੰਤਾਨ। ੨ ਬਾਲਣ, ਈਂਧਨ।

ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥ ਅੰਤਰਿ ਥਾਨ ਠਹਰਾਵਨ ਕਉ ਕੀਏ ॥
ਬਸੁਧਾ ਦੀਓ ਬਰਤਨਿ ਬਲਨਾ[੧] ॥ ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥
ਪੇਖਨ ਕਉ ਨੇਤ੍ਰ, ਸੁਨਨ ਕਉ ਕਰਨਾ ॥ ਹਸਤ ਕਮਾਵਨ, ਬਾਸਨ[੨] ਰਸਨਾ ॥
ਚਰਨ ਚਲਨ ਕਉ, ਸਿਰੁ ਕੀਨੋ ਮੇਰਾ[੩] ॥
ਮਨ, ਤਿਸੁ ਠਾਕੁਰ ਕੇ ਪੂਜਹੁ ਪੈਰਾ ॥੫॥
ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ ॥
ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥...

# ਕਰਤਾਰ ਨਾਲ ਮਿਲਾਪ

[੧੦੬] ਮਾਝ ਮਹਲਾ ੫ (੪੨)

ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ, ਹੁਕਮੁ ਪਛਾਣੀ ॥
ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥੩॥

[੨੧੫] ਗਉੜੀ ਮਹਲਾ ੫ (੧੬੧)

ਪਾਇਆ ਲਾਲੁ ਰਤਨੁ ਮਨਿ ਪਾਇਆ ॥
ਤਨੁ ਸੀਤਲੁ ਮਨੁ ਸੀਤਲੁ ਥੀਆ, ਸਤਗੁਰ ਸਬਦਿ ਸਮਾਇਆ ॥੧॥ ਰਹਾਉ ॥
ਲਾਥੀ ਭੂਖ ਤ੍ਰਿਸਨ ਸਭ ਲਾਥੀ, ਚਿੰਤਾ ਸਗਲ ਬਿਸਾਰੀ ॥
ਕਰੁ ਮਸਤਕਿ ਗੁਰਿ ਪੂਰੈ ਧਰਿਓ, ਮਨੁ ਜੀਤੋ ਜਗੁ ਸਾਰੀ ॥੧॥
ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ, ਡੋਲਨ ਤੇ ਅਬ ਚੂਕੇ ॥
ਅਖੁਟੁ ਖਜਾਨਾ ਸਤਿਗੁਰਿ ਦੀਆ, ਤੋਟਿ ਨਹੀ ਰੇ ਮੂਕੇ ॥੨॥

[੭੧੬] ਟੋਡੀ ਮਹਲਾ ੫ (੨੪)

ਸੰਤ ਪ੍ਰਸਾਦਿ ਮੇਰੇ ਪੂਰ[੪] ਮਨੋਰਥ, ਕਰਿ ਕਿਰਪਾ ਭੇਟੇ ਗੁਣਤਾਸ ॥
ਸਾਂਤਿ ਸਹਜ ਸੂਖ ਮਨਿ ਉਪਜਿਓ, ਕੋਟਿ ਸੂਰ ਨਾਨਕ ਪਰਗਾਸ ॥੨॥

[੮੪੬] ਬਿਲਾਵਲੁ ਮਹਲਾ ੫, ਛੰਤ (੨)

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥

੧ ਵਿਲਯਨ, ਜੀਵਨ ਵਿਤਾਉਣ ਲਈ। ੨ ਵਾਸ਼ਨਾ ਲੈਣ ਨੂੰ ਨੱਕ।
੩ ਦਿਮਾਗ ਸਭ ਦਾ ਸਰਦਾਰ ਰਚਿਆ। ੪ ਪੂਰਣ।

[੧੩੮੨] ਸਲੋਕ—ਫਰੀਦ

ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ ॥
ਫਰੀਦਾ, ਜੇ ਤੂ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ ॥੯੫॥

# ਕਰਤਾਰ ਨੂੰ ਬਣ ਵਿੱਚ ਟੋਲਣਾ ਅਗਜਾਨ ਹੈ

[੧੦੨] ਮਾਝ ਮਹਲਾ ੫ (੨੬)

ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥
ਗੁਰ ਪਰਸਾਦੀ ਜਿਨੀ ਅੰਤਰਿ ਪਾਇਆ, ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥

[੧੨੪] ਮਾਝ ਮਹਲਾ ੩, ਅਸਟਪਦੀ (੨੫)

ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥
ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ[੧] ॥
ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ[੨] ਪਾਵਣਿਆ ॥੪॥

[੪੨੦] ਆਸਾ ਮਹਲਾ ੧, ਅਸਟਪਦੀ (੧੭)

ਕਿਆ ਜੰਗਲੁ ਢੂਢੀ ਜਾਇ ? ਮੈ ਘਰਿ ਬਨੁ ਹਰੀਆਵਲਾ[੩] ॥
ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ ॥੧॥
ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ ॥
ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ ॥੧॥ ਰਹਾਉ ॥

[੬੮੪] ਧਨਾਸਰੀ ਮਹਲਾ ੯ (੧)

ਕਾਹੇ ਰੇ, ਬਨ ਖੋਜਨ ਜਾਈ ? ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ[੪] ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ, ਭਾਈ ॥੧॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ[੫] ॥੨॥

[੧੦੦੨] ਮਾਰੂ ਮਹਲਾ ੫ (੧੨)

ਬਾਹਰਿ ਢੂਢਨ ਤੇ ਛੂਟਿ ਪਰੇ, ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ, ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥

---

੧ ਅਗਜਾਨੀ ਆਗੂਆਂ ਦੀ ਬੇਗਾਰ ਵਿੱਚ ਪੈ ਕੇ ਮਹਾਂ ਦੁੱਖ ਪਾਉਂਦਾ ਹੈ।
੨ ਵਸਤੂ, ਵਾਹਗੁਰੂ ਦਾ ਗਜਾਨ, ਸ੍ਰੂਪ ਦੀ ਪਰਾਪਤੀ।
੩ ਮੇਰੇ ਵਾਸਤੇ ਘਰ ਹੀ ਹਰਿਆਵਲਾ ਬਣ ਹੈ।
੪ ਸ਼ੀਸ਼ੇ ਵਿੱਚ ਜੈਸੇ ਪ੍ਰਤਿਬਿੰਬ।
੫ ਜਿਵੇਂ ਕਾਈ ਨਾਲ ਢਕਿਆ ਜਲ ,ਭਾਨ ਪ੍ਰਤੀਤ ਨਹੀਂ ਹੁੰਦਾ। ਤਿਵੇਂ ਆਤਮ ਗਜਾਨ ਦ੍ਵਾਰਾ ਭ੍ਰਮ ਦੀ ਕਾਈ ਹਟਾਏ ਬਿਨਾਂ ਵਾਹਗੁਰੂ ਦਾ ਸਾਖਜਾਤਕਾਰ ਨਹੀਂ ਹੋ ਸਕਦਾ।

[੧੩੭੮] ਸਲੋਕ—ਫਰੀਦ

**ਫਰੀਦਾ ! ਜੰਗਲੁ ਜੰਗਲੁ ਕਿਆ ਭਵਹਿ ? ਵਣਿ ਕੰਡਾ ਮੋੜੇਹਿ[੧] ॥**

**ਵਸੀ ਰਬੁ ਹਿਆਲੀਐ[੨] ਜੰਗਲੁ ਕਿਆ ਢੂਢੇਹਿ ? ॥੧੯॥**

ਜ਼ਿੰਦਗੀ ਨਾਮਹ

**ੳ) ਸ਼ਾਹ ਬਾ ਤੋ ਹਮ-ਨਸ਼ੀਨੋ ਹਮ-ਜ਼ੁਬਾਂ ।**
**ਤੂ ਬਸੂਏ ਹਰ ਕਸੋ ਨਾਕਿਸ ਦਵਾਂ ॥੭੫॥**

**ਅ) ਚੂੰ ਜ਼ਿ ਸ਼ਾਹ-ਰਗ ਹਸਤ ਸ਼ਾਹ ਨਜ਼ਦੀਕ ਤਰ ।**
**ਚੂੰ ਬ-ਸਹਿਰਾ ਮੇ-ਰਵੀ ? ਐ ਬੇ-ਖ਼ਬਰ ॥੩੯੩॥**

**ੲ) ਓ ਦਰੂਨੇ ਦਿਲ ਤੂ ਬੇਰੂੰ ਮੇ-ਰਵੀ ।**
**ਓ ਬਖ਼ਾਨਹ ਤੂ, ਬ-ਜੇਹੂੰ ਮੇ-ਰਵੀ ? ॥੪੦੨॥**

**ਸ) ਓ-ਸਤ ਅਜ਼ ਹਰ ਮੂਏ ਤੋ ਚੂੰ ਆਸ਼ਕਾਰ ।**
**ਤੂ ਕੁਜਾ ਬੇਰੂੰ ਰਵੀ ਬਹਿਰੇ ਸ਼ਿਕਾਰ ॥੪੦੩॥**

# ਕਰਤਾਰ ਨੂੰ ਭੁੱਲਣਾ ਦੁੱਖਾਂ ਦਾ ਕਾਰਣ ਹੈ

[੧੩੫] ਮਾਝ ਮਹਲਾ ੫, ਬਾਰਹਮਾਹਾ (੯)

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥**

[੩੮੩] ਆਸਾ ਮਹਲਾ ੫ (੪੯)

**ਤੂੰ ਵਿਸਰਹਿ ਤਾਂ ਸਭੁ ਕੋ ਲਾਗੂ[੩], ਚੀਤਿ ਆਵਹਿ ਤਾਂ ਸੇਵਾ ॥**

# ਕਰਤਾਰ ਨੇੜੇ ਤੋਂ ਨੇੜੇ ਹੈ

[੫੩੦] ਦੇਵਗੰਧਾਰੀ ਮਹਲਾ ੫ (੧੨)

**ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥**

[੫੪੭] ਬਿਹਾਗੜਾ ਛੰਤ ਮਹਲਾ ੫ (੮)

**ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ ॥**

੧ ਜੰਗਲ ਦੇ ਕੰਡੇ ਦਰੜਦਾ ਫਿਰਦਾ ਹੈਂ, ਅਥਵਾ ਬਣ ਦੇ ਕੰਡੇ ਕਪੜਿਆਂ ਵਿੱਚ ਚੁਭ ਕੇ ਜੋ ਤੁਰਨੋਂ ਅਟਕਾਉਂਦੇ ਹਨ, ਉਹ ਮਾਨੋ ਬਣਬਾਸ ਜਾਣੋ ਰੋਕ ਕੇ ਘਰ ਨੂੰ ਮੁੜਨ ਦਾ ਉਪਦੇਸ਼ ਦਿੰਦੇ ਹਨ।

੨ ਰਿਦੇ ਅਸਥਾਨ ਵਿੱਚ ।

ੳ) ਤੇਰਾ ਮਾਲਿਕ ਤੇਰੇ ਪਾਸ ਬੈਠਾ ਹੈ ਅਤੇ ਤੇਰੇ ਨਾਲ ਗੱਲਾਂ ਕਰ ਰਿਹਾ ਹੈ, ਪਰ ਤੂੰ ਆਪਣੀ ਨਾਲਾਯਕੀ (ਭੁੱਲ) ਕਰ ਕੇ ਐਧਰ ਓਧਰ ਭਟਕਦਾ ਫਿਰਦਾ ਹੈਂ ।

ਅ) ਹੇ ਅਗਯਾਨੀ! ਜਦ ਕਿ ਵਾਹਗੁਰੂ ਸ਼ਾਹਰਗ (ਪ੍ਰਾਣ ਨਾੜੀ) ਤੋਂ ਭੀ ਨੇੜੇ ਹੈ, ਫੇਰ ਤੂੰ ਬਣਾਂ ਨੂੰ ਕਿਉਂ ਭੱਜਦਾ ਹੈਂ ?

ੲ) ਉਹ ਦਿਲ ਦੇ ਅੰਦਰ ਹੈ ਅਤੇ ਤੂੰ ਬਾਹਰ ਨੂੰ ਜਾਂਦਾ ਹੈ ? (ਜਦ ਕਿ) ਉਹ ਤੇਰੇ ਘਰ ਵਿੱਚ ਹੈ, ਤੂੰ ਤੀਰਥ ਯਾਤਰਾ ਲਈ ਕਜੋਂ ਨੱਠਦਾ ਹੈਂ ?

ਸ) ਜਦ ਕਿ ਉਹ ਤੇਰੇ ਰੋਮ-ਰੋਮ ਤੋਂ ਪ੍ਰਗਟ ਹੋ ਰਿਹਾ ਹੈ, ਤੂੰ ਬਾਹਰ ਲੱਭਣ ਲਈ ਕਿਧਰ ਜਾਂਦਾ ਹੈਂ ?

੩ ਬਦਲਾ ਲੈਣ ਲਈ ਪਿੱਛਾ ਕਰਨ ਵਾਲਾ, ਵੈਰੀ ।

[੬੧੨] ਸੋਰਠਿ ਮਹਲਾ ੫ (੧੩)

**ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ ॥**
**ਪੇਖਤ ਸੁਨਤ ਸਦਾ ਹੈ ਸੰਗੇ, ਮੈ ਮੂਰਖ ਜਾਨਿਆ ਦੂਰੀ ਰੇ ॥੨॥**

[੧੧੩੯] ਭੈਰਉ ਮਹਲਾ ੫ (੧੬)

**ਨਿਕਟਿ ਬੁਝੈ[1], ਸੋ ਬੁਰਾ ਕਿਉ ਕਰੈ ?...**
**ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ ॥ ਦਰਬੁ ਹਿਰੈ ਮਿਥਿਆ ਕਰਿ[2] ਖਾਇ ॥...**
**ਨਿਕਟਿ ਨ ਜਾਨੈ ਬੋਲੈ ਕੂੜੁ ॥ ਮਾਇਆ ਮੋਹਿ ਮੂਠਾ ਹੈ ਮੂੜੁ ॥**

ਜਾਪੁ, ਪਾਤਸ਼ਾਹੀ ੧੦ (੧੫੦)

**ਕਿ ਜ਼ਾਹਰ ਜ਼ਹੂਰ ਹੈਂ ॥ ਕਿ ਹਾਜ਼ਰ ਹਜ਼ੂਰ ਹੈਂ ॥**

# ਕਰਤਾਰ ਪਤਿਤ ਪਾਵਨ ਹੈ

[੧੫] ਸਿਰੀਰਾਗੁ ਮਹਲਾ ੧ (੩)

**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ ॥੪॥**

[੧੩੭] ਮਾਝ ਮਹਲਾ ੫, ਦਿਨ ਰੈਣਿ

**ਦੀਨਾਨਾਥ ਦੈਆਲ ਦੇਵ, ਪਤਿਤ ਉਧਾਰਣਹਾਰੁ ॥**

[੨੧੬] ਗਉੜੀ ਮਹਲਾ ੫ (੧੬੬)

**ਭਏ ਕ੍ਰਿਪਾਲ ਸੁਆਮੀ ਮੇਰੇ ਜੀਉ ॥ ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ ॥**
**ਭ੍ਰਮੁ[3] ਭਉ[4] ਕਾਟਿ ਕੀਏ ਨਿਰਵੈਰੇ ਜੀਉ ॥ ਗੁਰ ਮਨ ਕੀ ਆਸ ਪੂਰਾਈ ਜੀਉ ॥੪॥**

[੨੦੯] ਗਉੜੀ ਮਹਲਾ ੫ (੧੩੭)

**ਕੋਟਿ ਪਤਿਤ ਉਧਾਰੇ ਖਿਨ ਮਹਿ, ਕਰਤੇ[5] ਬਾਰ ਨ ਲਾਗੈ ਰੇ ॥**
**ਦੀਨ ਦਰਦ ਦੁਖ ਭੰਜਨ ਸੁਆਮੀ, ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥**

[੨੪੮] ਗਉੜੀ ਛੰਤ ਮਹਲਾ ੫

**ਪਤਿਤ ਅਸੰਖ ਪੁਨੀਤ ਕਰਿ, ਪੁਨਹ ਪੁਨਹ ਬਲਿਹਾਰ ॥**
**ਨਾਨਕ ਰਾਮ ਨਾਮੁ ਜਪਿ ਪਾਵਕੋ, ਤਿਨ[6] ਕਿਲਬਿਖ ਦਾਹਨਹਾਰ ॥੧॥**

[੩੦੦] ਗਉੜੀ ਥਿਤੀ ਮਹਲਾ ੫ (੧੬)

**ਅਕਥ ਕਥਾ ਨਹ ਬੂਝੀਐ, ਸਿਮਰਹੁ ਹਰਿ ਕੇ ਚਰਨ ॥**
**ਪਤਿਤ ਉਧਾਰਨ ਅਨਾਥ ਨਾਥ, ਨਾਨਕ ਪ੍ਰਭ ਕੀ ਸਰਨ ॥**

੧ ਜੋ ਕਰਤਾਰ ਨੂੰ ਨੇੜੇ ਜਾਣਦਾ ਹੈ।
੨ ਠੱਗੀ ਕਰ ਕੇ, ਝੂਠੀ ਬਣੌਤ ਕਰ ਕੇ।
੩ ਊਚ, ਨੀਚ, ਜਾਤਿ ਭ੍ਰਮ।
੪ ਲੋਕ ਕੁਲ ਲਾਜ ਦਾ ਭਯ।
੫ ਪਵਿੱਤਰ ਕਰਦੇ।
੬ ਤ੍ਰਿਣ।

[੪੯੮] ਗੂਜਰੀ ਮਹਲਾ ੫ (੧੦)

ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ ॥
ਬਰਨੁ ਜਾਤਿ ਕੋਊ ਪੂਛੈ ਨਾਹੀ, ਬਾਛਹਿ ਚਰਨ ਰਵਾਰੋ[1] ॥੨॥

[੫੩੯] ਬਿਹਾਗੜਾ ਛੰਤ ਮਹਲਾ ੪ (੩)

ਪਤਿਤ ਪਵਿਤ੍ਰ ਗੁਰਿ ਹਰਿ ਕੀਏ, ਮੇਰੀ ਜਿੰਦੁੜੀਏ !
ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ ॥

[੬੭੪] ਧਨਾਸਰੀ ਮਹਲਾ ੫ (੧੬)

ਅਬ ਹਰਿ ਰਾਖਨਹਾਰੁ ਚਿਤਾਰਿਆ ॥
ਪਤਿਤ ਪੁਨੀਤ ਕੀਏ ਖਿਨ ਭੀਤਰਿ ਸਗਲਾ ਰੋਗੁ[2] ਬਿਦਾਰਿਆ ॥

[੭੦੯] ਵਾਰ ਜੈਤਸਰੀ, ਮਹਲਾ ੫ (੧੬)

ਪਤਿਤ ਪੁਨੀਤ ਗੋਬਿੰਦਹ, ਸਰਬ ਦੋਖ ਨਿਵਾਰਣਹ ॥
ਸਰਣਿ ਸੂਰ ਭਗਵਾਨਹ, ਜਪੰਤਿ ਨਾਨਕ ਹਰਿ ਹਰਿ ਹਰੇ ॥੧॥

[੮੫੮] ਬਿਲਾਵਲੁ, ਰਵਿਦਾਸ (੨)

ਬ੍ਰਹਮਨ ਬੈਸ ਸੂਦ ਅਰੁ ਖ੍ਯ਼ੀ, ਡੋਮ ਚੰਡਾਰ ਮਲੇਛ ਮਨ[3] ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ, ਆਪੁ ਤਾਰਿ ਤਾਰੇ ਕੁਲ ਦੋਇ[4] ॥੧॥

[੧੧੦੬] ਮਾਰੂ, ਰਵਿਦਾਸ (੧)

ਐਸੀ, ਲਾਲ ! ਤੁਝ ਬਿਨੁ ਕਉਨੁ ਕਰੈ ? ॥
ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ[5] ॥੧॥ ਰਹਾਉ ॥
ਜਾ ਕੀ ਛੋਤਿ[6] ਜਗਤ ਕਉ ਲਾਗੈ, ਤਾ ਪਰ ਤੁਹੀਂ ਢਰੈ[7] ॥
ਨੀਚਹ ਊਚ ਕਰੈ ਮੇਰਾ ਗੋਬਿੰਦੁ, ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ, ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ, ਸੁਨਹੁ ਰੇ ਸੰਤਹੁ, ਹਰਿ ਜੀਉ ਤੇ ਸਭੈ ਸਰੈ ॥੨॥

## ਕਰਤਾਰ ਪਤੀ ਹੈ

ਕਰਤਾਰ ਦੀ ਅਨਨਯ ਭਗਤੀ ਦਾ ਉਪਦੇਸ਼ ਦੇਣ ਲਈ, ਸਤਿਗੁਰਾਂ ਨੇ ਜਗਯਾਸੂ ਨੂੰ ਇਸਤ੍ਰੀ ਅਤੇ ਵਾਹਗੁਰੂ ਨੂੰ ਪਤੀ ਰੂਪ ਵਰਣਨ ਕੀਤਾ ਹੈ ।

[੭੩੭] ਸੂਹੀ ਮਹਲਾ ੫ (੪)

ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥

---

੧ ਜਿਨ੍ਹਾਂ ਨੂੰ ਨੀਚ ਆਖਦੇ ਸੇ, ਹੁਣ ਉਨ੍ਹਾਂ ਦੀ ਚਰਣ-ਰਜ ਲੋੜਦੇ ਹਨ ।
੨ ਛੂਤ (ਭਿੱਟ) ਦਾ ਰੋਗ । ੩ ਮਨੁੱਖ ।
੪ ਮਾਤਾ ਪਿਤਾ ਦੀ ਕੁਲ ਉਸ ਦਾ ਉਪਦੇਸ਼ ਲੈ ਕੇ ਅਤੇ ਸੰਗਤਿ ਤੋਂ ਤਰ ਜ਼ਾਂਦੀ ਹੈ ।
੫ ਪਤਿਤ ਅਰ ਤੁਛ ਜੀਵਾਂ ਨੂੰ ਛਤ੍ਰਧਾਰੀ ਕਰ ਦਿੰਦਾ ਹੈ ।
੬ ਭਿਟ, ਛੂਤ । ੭ ਰੀਝਦਾ ਹੈ ।

ਦਸ ਦਾਸੀ ਕਰਿ ਦੀਨੀ ਭਤਾਰਿ[1] ॥
ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥
ਆਸ ਪਿਆਸੀ ਪਿਰ ਕਉ ਲੋੜੀ ॥੧॥
ਕਵਨ ਕਹਾ ਗੁਨ ਕੰਤ ਪਿਆਰੇ ॥
ਸੁਘੜ ਸਰੂਪ ਦਇਆਲ ਮੁਰਾਰੇ ॥੧॥ ਰਹਾਉ ॥
ਸਤੁ ਸੀਗਾਰੁ ਭਉ ਅੰਜਨੁ ਪਾਇਆ ॥
ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥
ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥
ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥੨॥
ਗੁਣ ਕਾਮਣ[2] ਕਰਿ ਕੰਤੁ ਰੀਝਾਇਆ ॥
ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥
ਸਭ ਤੇ ਊਚਾ ਮੰਦਰੁ ਮੇਰਾ ॥
ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ ॥੩॥
ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥
ਸੇਜ ਬਿਛਾਈ ਸਰਧ ਅਪਾਰਾ ॥
ਨਵ ਰੰਗ ਲਾਲੁ ਸੇਜ ਰਾਵਣ ਆਇਆ ॥
ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥੪॥

[੧੧੯੭] ਸਾਰੰਗ ਮਹਲਾ ੧ (੧)

ਅਪੁਨੇ ਠਾਕੁਰ ਕੀ ਹਉ ਚੇਰੀ ॥
ਚਰਨ ਗਹੇ ਜਗਜੀਵਨ ਪ੍ਰਭ ਕੇ, ਹਉਮੈ ਮਾਰਿ ਨਿਬੇਰੀ ॥੧॥ ਰਹਾਉ ॥
ਪੂਰਨ ਪਰਮ ਜੋਤਿ ਪਰਮੇਸਰ, ਪ੍ਰੀਤਮ ਪ੍ਰਾਨ ਹਮਾਰੇ ॥
ਮੋਹਨ ਮੋਹਿ ਲੀਆ ਮਨੁ ਮੇਰਾ, ਸਮਝਸਿ ਸਬਦੁ ਬੀਚਾਰੇ ॥੧॥
ਮਨਮੁਖ ਹੀਨ ਹੋਛੀ ਮਤਿ ਝੂਠੀ, ਮਨਿ ਤਨਿ ਪੀਰ ਸਰੀਰੇ ॥
ਜਬ ਕੀ ਰਾਮ ਰੰਗੀਲੈ ਰਾਤੀ, ਰਾਮ ਜਪਤ ਮਨ ਧੀਰੇ ॥੨॥
ਹਉਮੈ ਛੋਡਿ ਭਈ ਬੈਰਾਗਨਿ, ਤਬ ਸਾਚੀ ਸੁਰਤਿ ਸਮਾਨੀ ॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ, ਬਿਸਰੀ ਲਾਜ ਲੁੋਕਾਨੀ ॥੩॥
ਭੂਰ ਭਵਿਖ[3] ਨਾਹੀ ਤੁਮ ਜੈਸੇ, ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥
ਹਰਿ ਕੈ ਨਾਮਿ ਰਤੀ ਸੋਹਾਗਨਿ, ਨਾਨਕ ਰਾਮ ਭਤਾਰਾ ॥੪॥

੧ ਭਰਤਾ (ਪਤੀ) ਨੇ ਦਸ ਇੰਦਰੀਆਂ ਟਹਲਣਾਂ ਕਰ ਦਿੱਤੀਆਂ ।
੨ ਜਾਦੂ, ਟੂਣਾ । ੩ ਭੂਤ ਅਤੇ ਭਵਿਸ਼ਤ ।

# ਕਰਤਾਰ ਪਿਤਾ ਮਾਤਾ ਹੈ

[੯੭] ਮਾਝ ਮਹਲਾ ੫ (੯)

ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥

[੪੭੬] ਆਸਾ, ਕਬੀਰ (੩)

ਬਲਿ[1] ਤਿਸੁ ਬਾਪੈ ਜਿਨਿ ਹਉ ਜਾਇਆ ॥ ਪੰਚਾ ਤੇ ਮੇਰਾ ਸੰਗੁ ਚੁਕਾਇਆ ॥...
ਪਿਤਾ ਹਮਾਰੋ ਵਡ ਗੋਸਾਈ ॥ ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ ? ॥
ਸਤਿਗੁਰ ਮਿਲੇ ਤ ਮਾਰਗੁ ਦਿਖਾਇਆ ॥ ਜਗਤ ਪਿਤਾ ਮੇਰੈ ਮਨਿ ਭਾਇਆ ॥੩॥
ਹਉ ਪੂਤੁ ਤੇਰਾ, ਤੂੰ ਬਾਪੁ ਮੇਰਾ ॥ ਏਕੈ ਠਾਹਰ ਦੁਹਾ ਬਸੇਰਾ ॥

[੬੧੧] ਸੋਰਠਿ ਮਹਲਾ ੫ (੧੨)

ਏਕੁ ਪਿਤਾ, ਏਕਸ ਕੇ ਹਮ ਬਾਰਿਕ, ਤੂ ਮੇਰਾ ਗੁਰ ਹਾਈ ॥

[੮੮੨] ਰਾਮਕਲੀ ਮਹਲਾ ੪ (੬)

ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ, ਹਮ ਬਾਰਿਕ ਹਰਿ ਪ੍ਰਤਿਪਾਰੇ ॥੪॥

[੧੨੬੬] ਮਲਾਰ ਮਹਲਾ ੫ (੨)

ਹਮ ਬਾਰਿਕ ਪਿਤਾ ਪ੍ਰਭੁ ਦਾਤਾ ॥
ਭੂਲਹਿ ਬਾਰਿਕ ਅਨਿਕ ਲਖ ਬਰੀਆ, ਅਨ ਠਉਰ ਨਾਹੀ ਜਹ ਜਾਤਾ ॥੧॥ ਰਹਾਉ ॥
ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥
ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ ॥੨॥
ਜਿਸ ਕਾ ਪਿਤਾ ਤੂ ਹੈ, ਮੇਰੇ ਸੁਆਮੀ, ਤਿਸੁ ਬਾਰਿਕ ਭੂਖ ਕੈਸੀ ? ॥
ਨਵ ਨਿਧਿ ਨਾਮੁ ਨਿਧਾਨੁ, ਗ੍ਰਿਹਿ ਤੇਰੈ, ਮਨਿ ਬਾਂਛੈ ਸੋ ਲੈਸੀ ॥੩॥
ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ, 'ਬਾਰਿਕੁ ਮੁਖਿ ਮਾਂਗੈ ਸੋ ਦੇਨਾ' ॥
ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ, ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥੪॥

# · ਕਰਤਾਰ ਬਿਨਾ ਕੋਈ ਅਨਾਦੀ ਨਹੀਂ

[੮੭੦] ਗੋਂਡ ਕਬੀਰ (੩)

ਪੰਚ ਤਤੁ ਮਿਲਿ ਕਾਇਆ ਕੀਨੀ, ਤਤੁ ਕਹਾ ਤੇ ਕੀਨੁ ਰੇ ? ॥
ਕਰਮ ਬਧ ਤੁਮ ਜੀਉ ਕਹਤ ਹੌ, ਕਰਮਹਿ ਕਿਨਿ ਜੀਉ[2] ਦੀਨੁ ਰੇ ? ॥੨॥

[੧੦੩੫-੩੬] ਮਾਰੂ ਮਹਲਾ ੧, ਸੋਲਹੇ (੧੫)

ਅਰਬਦ ਨਰਬਦ ਧੁੰਧੂਕਾਰਾ[3] ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥

---

੧ ਬਲਿਹਾਰ, ਕੁਰਬਾਨ । ੨ ਜਨਮ, ਹਸਤੀ ।
੩ ਬੇਅੰਤ ਕਾਲ ਤਕ ਧੁੰਦੂਕਾਰਾ ਸੀ, ਅਥਵਾ ਆਰੰਭ ਕਾਲ ਤੋਂ ਪਹਿਲਾਂ ਸੁੰਨ ਅਵਸਥਾ ਸੀ ।

ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ ॥੧॥
ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀ ਸਾਗਰ[1], ਨਦੀ ਨ ਨੀਰੁ ਵਹਾਇਦਾ ॥੨॥
ਨਾ ਤਦਿ ਸੁਰਗੁ, ਮਛੁ[2] ਪਇਆਲਾ ॥ ਦੋਜਕੁ ਭਿਸਤੁ ਨਹੀ ਖੈ ਕਾਲਾ ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ, ਨਾ ਕੋ ਆਇ ਨ ਜਾਇਦਾ ॥੩॥
ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥੪॥
ਨਾ ਤਦਿ ਜਤੀ ਸਤੀ ਬਨਵਾਸੀ ॥ ਨਾ ਤਦਿ ਸਿਧ ਸਾਧਿਕ ਸੁਖਵਾਸੀ ॥
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥੫॥
ਜਪ ਤਪ ਸੰਜਮ ਨਾ ਬ੍ਰਤ ਪੂਜਾ ॥ ਨਾ ਕੋ ਆਖਿ ਵਖਾਣੈ ਦੂਜਾ ॥
ਆਪੇ ਆਪਿ ਉਪਾਇ ਵਿਗਸੈ, ਆਪੇ ਕੀਮਤਿ ਪਾਇਦਾ ॥੬॥
ਨਾ ਸੁਚਿ ਸੰਜਮੁ ਤੁਲਸੀ ਮਾਲਾ ॥ ਗੋਪੀ ਕਾਨੁ ਨ ਗਊ ਗੋੁਆਲਾ ॥
ਤੰਤੁ ਮੰਤੁ ਪਾਖੰਡੁ ਨ ਕੋਈ, ਨਾ ਕੋ ਵੰਸੁ ਵਜਾਇਦਾ ॥੭॥
ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ॥
ਮਮਤਾ ਜਾਲੁ ਕਾਲੁ ਨਹੀ ਮਾਥੈ, ਨਾ ਕੋ ਕਿਸੈ ਧਿਆਇਦਾ ॥੮॥
ਨਿੰਦੁ ਬਿੰਦੁ[3] ਨਹੀ ਜੀਉ ਨ ਜਿੰਦੋ ॥ ਨਾ ਤਦਿ ਗੋਰਖੁ ਨਾ ਮਾਛਿੰਦੋ[4] ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ, ਨਾ ਕੋ ਗਣਤ ਗਣਾਇਦਾ ॥੯॥
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥ ਦੇਉ[5] ਨ ਦੇਹੁਰਾ ਗਊ ਗਾਇਤ੍ਰੀ ॥
ਹੋਮ ਜਗ ਨਹੀ ਤੀਰਥਿ ਨਾਵਣੁ, ਨਾ ਕੋ ਪੂਜਾ ਲਾਇਦਾ ॥੧੦॥
ਨਾ ਕੋ ਮੁਲਾ ਨਾ ਕੋ ਕਾਜੀ ॥ ਨਾ ਕੋ ਸੇਖੁ ਮਸਾਇਕੁ[6] ਹਾਜੀ ॥
ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥੧੧॥...
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ ਉਦੈ ਨਹੀ ਆਸਤ ॥
ਕਹਤਾ ਬਕਤਾ ਆਪਿ ਅਗੋਚਰੁ, ਆਪੇ ਅਲਖੁ ਲਖਾਇਦਾ ॥੧੩॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਣੁ ਰਹਾਇਆ[7] ॥...
ਖੰਡ ਬ੍ਰਹਮੰਡ ਪਾਤਾਲ ਅਰੰਭੇ, ਗੁਪਤਹੁ ਪਰਗਟੀ ਆਇਦਾ ॥੧੫॥
ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ, ਬਿਸਮ ਭਏ ਗੁਣ ਗਾਇਦਾ ॥੧੬॥

---

੧ [ਸੱਤ ਸਮੁੰਦਰ] ਪੁਰਾਣਾਂ ਵਿੱਚ ਸੱਤ ਸਮੁੰਦ੍ਰ ਲਿਖੇ ਹਨ :- ਮਿੱਠੇ ਪਾਣੀ ਦਾ, ਖਾਰਾ, ਇੱਖ ਦੇ ਰਸ ਦਾ, ਸ਼ਰਾਬ ਦਾ, ਘੀ ਦਾ, ਦੁੱਧ ਦਾ, ਦਹੀਂ ਦਾ। ੨ ਮਧਜ ਲੋਕ, ਮਰਤਜ ਲੋਕ।
੩ ਨਾਦੀ ਬਿੰਦੀ। ੪ ਮਛੇਂਦਰ ਨਾਥ। ੫ ਦੇਵਤਾ।
੬ ਮਸ਼ਾਯਖ਼, ਸ਼ੇਖ ਦਾ ਬਹੁ ਵਚਨ, ਅਥਵਾ ਮਸ਼ਕ਼ (ਅਭਯਾਸ ਕਰਨ ਵਾਲਾ)।
੭ ਬਿਨਾਂ ਕਿਸੇ ਅਸਥੂਲ ਕਲਾ ਦੇ, ਆਪਣੀ ਆਕਰਸ਼ਣ ਸ਼ਕਤਿ ਦੇ ਬਲ ਨਾਲ ਸਾਰਾ ਖਗੋਲ ਆਪਣੀ ਮਰਯਾਦਾ ਵਿੱਚ ਰੱਖ ਛੱਡਿਆ ਹੈ।

# ਕਰਤਾਰ ਬੇਅੰਤ ਹੈ

[੪੫੮] ਆਸਾ ਮਹਲਾ ੫, ਛੰਤ (੮)

**ਬਸੁਧ[1] ਕਾਗਦ ਬਨਰਾਜ ਕਲਮਾ, ਲਿਖਣ ਕਉ ਜੇ ਹੋਇ ਪਵਨ॥**
**ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਨ ਸਰਨ॥੪॥**

[੫੩੫] ਦੇਵਗੰਧਾਰੀ ਮਹਲਾ ੫ (੩੫)

**ਜਾਨੀ ਨ ਜਾਈ ਤਾ ਕੀ ਗਾਤਿ[2]॥੧॥ ਰਹਾਉ॥**
**ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ॥੧॥**
**ਗਣ ਗੰਧਰਬ ਸਿਧ ਅਰੁ ਸਾਧਿਕ॥ ਸੁਰਿ ਨਰ ਦੇਵ ਬ੍ਰਹਮ ਬ੍ਰਹਮਾਦਿਕ॥**
**ਚਤੁਰ ਬੇਦ ਉਚਰਤ ਦਿਨੁ ਰਾਤਿ॥ ਅਗਮ ਅਗਮ ਠਾਕੁਰੁ ਆਗਾਧਿ॥**
**ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ॥੨॥**

[੮੯੪] ਰਾਮਕਲੀ ਮਹਲਾ ੫ (੩੬)

**ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥**
**ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥੧॥...**
**ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥**
**ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥੨॥**

[੨੭] ਅਕਾਲ ਉਸਤਤਿ, ਪਾਤਸ਼ਾਹੀ ੧੦

**ਅਗਸਤ ਆਦਿ ਜੇ ਬਡੇ ਤਪਸਤਪੀ ਬਿਸੇਖੀਐ॥**
**ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ॥੧੯॥੧੭੯॥**

# ਕਰਤਾਰ ਮਾਲੀ ਹੈ

[੧੧੮] ਮਾਝ ਮਹਲਾ ੩, ਅਸਟਪਦੀ (੧੫)

**ਇਹੁ ਜਗੁ ਵਾੜੀ, ਮੇਰਾ ਪ੍ਰਭੁ ਮਾਲੀ॥**
**ਸਦਾ ਸਮਾਲੇ, ਕੋ ਨਾਹੀ ਖਾਲੀ[3]॥**

# ਕਰਤਾਰ ਵਿਸ਼੍ਵ ਰੂਪ ਹੈ

[੧੦੨] ਮਾਝ ਮਹਲਾ ੫ (੨੮)

**ਤੂੰ ਪੇਡੁ ਸਾਖ ਤੇਰੀ ਫੂਲੀ॥ ਤੂੰ ਸੂਖਮੁ ਹੋਆ ਅਸਥੂਲੀ॥**
**ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ॥੧॥**

---

੧ ਵਸੁਧਾ, ਪ੍ਰਿਥਵੀ।
੨ ਗਤਿ, ਦਸ਼ਾ, ਹਾਲਤ।
੩ ਉਸ ਦੀ ਸੰਭਾਲ ਤੋਂ ਕੋਈ ਵਾਂਜਿਆ ਨਹੀਂ।

[੩੮੭] ਆਸਾ ਮਹਲਾ ੫ (੬੮)

**ਆਪੇ ਸੂਰੁ ਕਿਰਣਿ ਬਿਸਥਾਰੁ ॥ ਸੋਈ ਗੁਪਤੁ ਸੋਈ ਆਕਾਰੁ ॥੨॥**

[੯੨੨] ਰਾਮਕਲੀ, ਅਨੰਦੁ (੩੬)

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ,**
**ਹਰਿ ਰੂਪੁ ਨਦਰੀ ਆਇਆ ॥**

[੧੬-੧੭] ਅਕਾਲ ਉਸਤਤਿ, ਪਾਤਸ਼ਾਹੀ ੧੦

**ਜਲਸ ਤੁਹੀ ॥ ਥਲਸ ਤੁਹੀ ॥ ਨਦਿਸ ਤੁਹੀ ॥ ਨਦਸ ਤੁਹੀ ॥੧੩॥੬੩॥...**
**ਜਿਮੀ ਤੁਹੀ ॥ ਜਮਾ ਤੁਹੀ ॥ ਮਕੀ ਤੁਹੀ ॥ ਮਕਾ ਤੁਹੀ ॥੧੬॥੬੬॥...**
**... ... ਤੁਹੀ ਤੁਹੀ ॥ ਤੁਹੀ ਤੁਹੀ ॥੨੦॥੭੦॥**

ਜ਼ਿੰਦਗੀ ਨਾਮਹ

ੳ) **ਦੀਦਹ ਬਰ ਦੀਦਾਰਿ ਹੱਕ਼ ਗਰ ਮੁਬਤਲਾਸ੍ਤ ।**
**ਹਰ ਚਿ ਮੇ ਬੀਨੀ ਬ-ਚਸ਼ਮਤ ਹੱਕ਼ ਨੁਮਾਸ੍ਤ ॥੨੪੩॥**

ਦੀਵਾਨਿ ਗੋਯਾ

ਅ) **ਚਸ਼ਮਿ ਮਾ ਹਰਗਿਜ਼ ਬ.ਗੈਰ ਅਜ਼ ਹੱਕ਼ ਨ ਦੀਦ ।**
**ਆ ਖ਼ੁਦਾ ਚਸ਼ਮੇ ਕਿ: ਹੱਕ਼ ਬੀਨੰਦਹ ਅਸਤ ॥੧॥**
**ਮਾ ਨਮੇ ਲਾਫ਼ੇਮ ਅਜ਼ ਜ਼ੁਹਦੋ ਰਯਾ ।**
**ਗਰ ਗੁਨਹਗਾਰ ਮ ਹੱਕ਼ ਬਖ਼ਸ਼ਿੰਦਾ ਅਸਤ ॥੨॥**
**ਦੀਗਰੇ ਰਾ, ਅਜ਼ ਕੁਜਾ ਆਰੇਮ ਮਾ ।**
**ਸ਼ੋਰ ਦਰ ਆਦਮ ਯਕੇ ਅਫ਼ਗੰਦਾ ਅਸਤ ॥੩॥**
**ਹਰਫ਼ਿ .ਗੈਰ ਅਜ਼ ਹੱਕ਼ ਨਿਆਇਦ ਹੇਚ-ਗਾਹ ।**
**ਬਰ ਲਬਿ 'ਗੋਇਆਜ਼' ਕਿ ਹੱਕ਼ ਬਖ਼ਸ਼ਿੰਦਾ ਅਸਤ ॥੪॥**

---

ੳ) ਜੇ ਕਰ ਤੇਰੀਆਂ ਅੱਖਾਂ ਨਿਰੰਕਾਰ ਦੇ ਦੇਖਣ ਨੂੰ ਲੋਚਦੀਆਂ ਹਨ, ਤਦ ਜੋ ਕੁਛ ਤੂੰ ਦੇਖਦਾ ਹੈਂ ਉਹ ਵਾਹਗੁਰੂ ਨੂੰ ਹੀ ਪਰਗਟ ਕਰਦਾ ਹੈ ।

ਅ) ਸਾਡੀ (ਸਿੱਖਾਂ) ਦੀ ਅੱਖ ਨੇ ਸਤਜ ਤੋਂ ਛੁੱਟ ਹੋਰ ਕੁਛ ਨਹੀਂ ਡਿੱਠਾ, ਸੱਚ (ਵਾਹਗੁਰੂ) ਦੇ ਦੇਖਣ ਵਾਲੀ ਅੱਖ ਮਨੋਹਰ ਹੈ ।
ਅਸੀਂ (ਸਿੱਖ) ਤਜਾਗ ਕੇ ਭੇਖ ਦੀ ਸ਼ੇਖੀ ਨਹੀਂ ਮਾਰਦੇ, ਜੇ ਅਸੀਂ ਪਾਪੀ ਹਾਂ, ਤਾਂ ਅਕਾਲ ਪੁਰਖ ਬਖ਼ਸ਼ਿੰਦ ਹੈ ।
ਦੂਜੇ ਨੂੰ ਅਸੀਂ ਕਿਥੋਂ ਲਿਆਈਏ ? ਸੰਸਾਰ ਵਿੱਚ ਤਾਂ ਇਕ ਨੇ ਹੀ ਰੌਲਾ ਪਾ ਰੱਖਿਆ ਹੈ। (ਭਾਵ ਹੈ ਕਿ ਇਕ ਵਾਹਗੁਰੂ ਦੇ ਹੀ ਗੁਣ ਗਾਏ ਜਾ ਰਹੇ ਹਨ ਅਤੇ ਉਸੇ ਦੀ ਚਰਚਾ ਹੋ ਰਹੀ ਹੈ) ।
ਵਾਹਗੁਰੂ ਬਿਨਾ 'ਗੋਯਾ' ਦੇ ਬੁੱਲ੍ਹਾਂ ਉੱਤੇ ਹੋਰ ਜ਼ਿਕਰ ਕਦੇ ਨਹੀਂ ਆਉਂਦਾ, ਕਜੋਂਕਿ ਸੱਚ ਸੁਰੂਪ ਹੀ ਬਖਸ਼ਣਹਾਰ ਹੈ ।

# ਕਰਤੂਤ

ਅਗ੍ਯਾਨੀਆਂ ਦੀ ਮੰਡਲੀ ਵਿੱਚ ਧੰਨ ਧੰਨ ਕਰਾਉਣ ਦੀ ਇੱਛਾ ਨਾਲ ਮਰਣੇ ਪਰਣੇ ਆਦਿਕਾਂ ਵਿੱਚ ਵ੍ਰਿਥਾ ਧਨ ਬਰਬਾਦ ਕਰਨ ਨੂੰ ਲੋਕ 'ਕਰਤੂਤ' ਆਖਦੇ ਹਨ, ਜਿਸ ਨੂੰ ਦੁਖਦਾਈ ਜਾਣ ਕੇ, ਸਾਡੇ ਕਰਣ ਯੋਗ੍ਯ ਭਲੀ ਕਰਤੂਤ ਗੁਰੂ ਸਾਹਿਬ ਕਥਨ ਕਰਦੇ ਹਨ, ਜਿਸ ਤੋਂ ਸੱਚੀ ਸ਼ੋਭਾ ਪ੍ਰਾਪਤ ਹੁੰਦੀ ਹੈ।

[੨੮੮] ਗਉੜੀ ਸੁਖਮਨੀ ਮਹਲਾ ੫ (੧੯)

ਜਿਸੁ ਸੋਭਾ ਕਉ ਕਰਹਿ ਭਲੀ ਕਰਨੀ॥ ਸਾ ਸੋਭਾ ਭਜੁ ਹਰਿ ਕੀ ਸਰਨੀ॥

[੧੧੮੨] ਬਸੰਤੁ ਮਹਲਾ ੫ (੯)

ਸਗਲ ਧਰਮ ਮਹਿ ਊਤਮ ਧਰਮ॥ ਕਰਮ ਕਰਤੂਤਿ ਕੈ ਊਪਰਿ ਕਰਮ॥
ਜਿਸ ਕਉ ਚਾਹਹਿ ਸੁਰਿ ਨਰ ਦੇਵ॥ ਸੰਤ ਸਭਾ ਕੀ ਲਗਹੁ ਸੇਵ॥੩॥

# ਕਰਦ ਭੇਟ

ਅਰਦਾਸ ਪਿੱਛੋਂ ਕੜਾਹ ਪ੍ਰਸ਼ਾਦ, ਕਰਦ (ਕ੍ਰਿਪਾਨ) ਭੇਟ ਕੀਤਾ ਜਾਂਦਾ ਹੈ। ਕਈ ਖਿਆਲ ਕਰਦੇ ਹਨ ਕਿ ਕ੍ਰਿਪਾਨ ਅਕਾਲ ਪੁਰਖ ਦੀ ਜੀਭ ਹੈ, ਇਸ ਲਈ ਕਰਦ ਭੇਟ ਤੋਂ ਭਾਵ ਪ੍ਰਸ਼ਾਦ ਅਕਾਲ ਨੂੰ ਅਰਪਨ ਕਰਨਾ ਹੈ। ਇਹ ਅਜੇਹੀ ਹੀ ਕਲਪਨਾ ਹੈ, ਜਿਵੇਂ ਹਿੰਦੂਆਂ ਨੇ ਅਗਨਿ ਨੂੰ ਦੇਵਤਿਆਂ ਦੀ ਜੀਭ ਮੰਨਿਆ ਹੈ।

ਅਸਲ ਵਿੱਚ ਇਹ ਦਸਮੇਸ਼ ਦਾ ਅਨੁਕਰਣ ਹੈ। ਦੀਵਾਨ ਵਿੱਚ ਜਦ ਪ੍ਰਸ਼ਾਦ ਸਤਿਗੁਰਾਂ ਦੇ ਪੇਸ਼ ਹੁੰਦਾ, ਤਾਂ ਗੁਰੂ ਸਾਹਿਬ ਕ੍ਰਿਪਾਨ ਅਥਵਾ ਨਾਰਾਚ[1] ਨਾਲ, (ਜੋ ਉਸ ਵੇਲੇ ਹੱਥ ਹੁੰਦਾ), ਥੋੜ੍ਹਾ ਪ੍ਰਸ਼ਾਦ ਥਾਲ ਵਿੱਚੋਂ ਅੰਗੀਕਾਰ ਕਰ ਕੇ ਸੰਗਤਿ ਵਿੱਚ ਵਰਤਾਉਣ ਦੀ ਆਗਿਆ ਦੇਂਦੇ।

ਕਈ ਰਸਮਾਂ ਪੁਰਾਣੀਆਂ ਰੀਤਾਂ ਦੀਆਂ ਨਕਲਾਂ ਹਨ। ਜਿਵੇਂ ਪੰਜ ਪਿਆਰਿਆਂ ਨੂੰ ਪਹਿਲਾਂ ਪ੍ਰਸ਼ਾਦ ਦੇਣਾ[2]।

# ਕਰਮ—ਅਦ੍ਰਿਸ਼ਟ

ਜੋ ਕਰਣ ਵਿੱਚ ਆਵੇ ਉਸ ਦਾ ਨਾਉਂ ਕਰਮ ਹੈ, ਆਪਣੇ ਕੀਤੇ ਹੋਏ ਕਰਮ ਹੀ ਜੀਵ ਨੂੰ ਸੁਖ ਦੁੱਖ ਅਤੇ ਯੋਨੀਆਂ ਦਾ ਕਾਰਨ ਹੁੰਦੇ ਹਨ। ਸਾਨੂੰ ਗੁਰੂ ਸਾਹਿਬ ਦਾ ਇਹ ਉੱਤਮ ਉਪਦੇਸ਼—'ਜਿਤੁ ਕੀਤਾ ਪਾਈਐ ਆਪਣਾ, ਸਾ ਘਾਲ ਬੁਰੀ ਕਿਉ

੧ ਸੰਰਬ ਲੋਹ ਦਾ ਤੀਰ। ਹਜ਼ੂਰ ਸਾਹਿਬ (ਅਵਿਚਲ ਨਗਰ) ਹੁਣ ਭੀ ਪ੍ਰਸ਼ਾਦ ਨੂੰ ਤੀਰ ਹੀ ਛੁਹਾਇਆ ਜਾਂਦਾ ਹੈ।

੨ ਹੁਣ ਦੇਖਣ ਵਿੱਚ ਆਉਂਦਾ ਹੈ, ਵਰਤਾਵਾ ਪੰਜ ਛਾਂਦੇ ਕੱਢ ਕੇ ਬਾਕੀ ਪ੍ਰਸ਼ਾਦ ਵਿੱਚ ਹੀ ਮਿਲਾ ਦਿੰਦਾ ਹੈ, ਤੇ ਫੇਰ ਪ੍ਰਸ਼ਾਦ ਵਰਤਾਉਂਦਾ ਹੈ। ਇਸ ਤੋਂ ਸਿੱਧ ਹੁੰਦਾ ਕਿ ਸੰਗਤ ਵਿੱਚ ਪੰਜ ਪਿਆਰੇ ਨਹੀਂ ਲੱਭਦੇ। ਇਹ ਰੀਤਿ ਸਾਡੀ ਢਿੱਲੀ ਦਸ਼ਾ ਦੀ ਬੋਧਕ ਹੈ।

ਘਾਲੀਐ[1]—ਸਦਾ ਮਨ ਵਿੱਚ ਵਸਾ ਕੇ, ਕੁਕਰਮਾਂ ਦਾ ਤਯਾਗ ਅਤੇ ਸ਼ੁਭ ਕਰਮਾਂ ਦੇ ਕਰਨ ਦਾ ਯਤਨ ਕਰਨਾ ਚਾਹੀਏ।

[੪] ਜਪੁ (੨੦)

**ਆਪੇ ਬੀਜਿ ਆਪੇ ਹੀ ਖਾਹੁ ॥**

[੩੩] ਸਿਰੀਰਾਗੁ ਮਹਲਾ ੩ (੫੦)

**ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ ॥੩॥**

[੭੮] ਸਿਰੀਰਾਗੁ ਮਹਲਾ ੫ (ਪਹਰੇ)

**ਕਰਮ ਧਰਤੀ ਸਰੀਰੁ ਜੁਗ[2] ਅੰਤਰਿ ਜੋ ਬੋਵੈ ਸੋ ਖਾਤਿ ॥**

[੧੩੪] ਬਾਰਹ ਮਾਹਾ ਮਾਂਝ ਮਹਲਾ ੫ (੭)

**ਜੇਹਾ ਬੀਜੈ ਸੋ ਲੁਣੇ ਕਰਮਾ ਸੰਦੜਾ ਖੇਤੁ ॥**

[੪੩੩] ਆਸਾ ਮਹਲਾ ੧ ਪਟੀ (੨੧)

**ਦਦੈ ਦੋਸੁ ਨ ਦੇਊ ਕਿਸੈ, ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ ਸੋ ਮੈ ਪਾਇਆ, ਦੋਸੁ ਨ ਦੀਜੈ ਅਵਰ ਜਨਾ ॥**

[੪੬੮] ਮਹਲਾ ੧, ਵਾਰ ਆਸਾ (੧੦)

**ਫਲੁ ਤੇਵੇਹੋ[3] ਪਾਈਐ ਜੇਵੇਹੀ[4] ਕਾਰ ਕਮਾਈਐ ॥**

[੭੦੫] ਜੈਤਸਰੀ ਮਹਲਾ ੫, ਛੰਤ (੩)

**ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ ॥**

[੮੮੮] ਰਾਮਕਲੀ ਮਹਲਾ ੫ (੧੯)

**ਦੋਸੁ ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ ॥**
**ਆਪਨ ਕਰਮ ਆਪੇ ਹੀ ਬੰਧ ॥ ਆਵਨੁ ਜਾਵਨੁ ਮਾਇਆ ਧੰਧ ॥੧॥**

[੧੩੭੯] ਸਲੋਕ—ਫਰੀਦ

**ਫਰੀਦਾ ਲੋੜੈ ਦਾਖ ਬਿਜਉਰੀਆ[5] ਕਿਕਰਿ ਬੀਜੈ ਜਟੁ ॥**
**ਹੰਢੈ[6] ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥**

[੧੩੮੩] ਸਲੋਕ—ਫਰੀਦ

**ਇਕਨਾ ਨੋ ਸਭ ਸੋਝੀ ਆਈ, ਇਕਿ ਫਿਰਦੇ ਵੇਪਰਵਾਹਾ ॥**
**ਅਮਲ ਜਿ ਕੀਤਿਆ ਦੁਨੀ ਵਿਚਿ, ਸੇ ਦਰਗਹ ਓਗਾਹਾ ॥੯੮॥**

[੧੨੬] ਬਾਰਹ ਮਾਹਾ, ਮਾਂਝ ਮਹਲਾ ੫ (੧੨)

**ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥**

---

੧ ਵਾਰ ਆਸਾ (੨੧)।
੨ ਬੀਜ। ਸਰੀਰ ਧਰਤੀ ਅੰਤਰਿ ਕਰਮ ਜੁਗ ਹੈ—'ਜੋ ਬੋਵੈ ਸੋ ਖਾਤਿ ॥'
੩ ਤੈਸਾ, ਤੇਹਾ। ੪ ਜੈਸੀ, ਜੇਹੀ। ੫ ਬਜੌਰ ਦੀਆਂ ਦਾਖਾਂ।
੬ ਫਿਰਦਾ ਹੈ।

[੩੯੭] ਆਸਾ ਮਹਲਾ ੫ (੧੦੭)

**ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ॥**

[੧੫] ਸਿਰੀਰਾਗੁ ਮਹਲਾ ੧ (੪)

**ਊਤਮ ਸੇ ਦਰਿ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ॥੧॥**

[੧੦੫] ਮਾਝ ਮਹਲਾ ੫ (੩੭)

**ਖਾਇ ਖਾਇ ਕਰੇ ਬਦਫੈਲੀ, ਜਾਣੁ ਵਿਸੂ ਕੀ ਵਾੜੀ ਜੀਉ॥੨॥**

[੧੯੪] ਗਉੜੀ ਮਹਲਾ ੫ (੧੪੦)

**ਕਰੈ ਦੁਹਕਰਮ[1], ਦਿਖਾਵੈ ਹੋਰੁ[2]॥ ਰਾਮ ਕੀ ਦਰਗਹ ਬਾਧਾ ਚੋਰੁ॥੧॥**

[੬੭੩] ਧਨਾਸਰੀ ਮਹਲਾ ੫ (੯)

**ਜਿਹ ਕਰਣੀ ਹੋਵਹਿ ਸਰਮਿੰਦਾ, ਇਹਾ ਕਮਾਨੀ ਰੀਤਿ॥**
**ਸੰਤ ਕੀ ਨਿੰਦਾ, ਸਾਕਤ ਕੀ ਪੂਜਾ, ਐਸੀ ਦ੍ਰਿੜ੍ਹੀ ਬਿਪਰੀਤਿ॥੧॥**

[੧੩੭੮] ਸਲੋਕ ਫਰੀਦ

**ਫਰੀਦਾ ਜੇ ਤੂ ਅਕਲਿ ਲਤੀਫੁ[3] ਕਾਲੇ[4] ਲਿਖੁ ਨ ਲੇਖ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ[5]॥੬॥**

[੧੩੮੦] ਸਲੋਕ—ਫਰੀਦ (੪੯)

**ਫਰੀਦਾ ਵੇਖੁ ਕਪਾਹੈ ਜਿ ਥੀਆ, ਜਿ ਸਿਰਿ ਥੀਆ ਤਿਲਾਹ॥**
**ਕਮਾਦੈ ਅਰੁ ਕਾਗਦੈ ਕੁੰਨੇ[6] ਕੋਇਲਿਆਹ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥**

[੧੩੮੧] ਸਲੋਕ—ਫਰੀਦ

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥੫੯॥**

## ਕਰਮ ਕਾਂਡ

**ਵੇਦਾਦਿ ਗ੍ਰੰਥਾਂ ਦੇ ਪ੍ਰਕਰਣ—ਕਰਮ, ਉਪਾਸਨਾ ਅਤੇ ਗ੍ਯਾਨ [ਤਿੰਨ ਕਾਂਡ] ਕਾਂਡ (ਵਿਭਾਗਾਂ) ਵਿੱਚ ਵੰਡੇ ਗਏ ਹਨ। ਹੋਮ ਯੱਗ, ਸ਼੍ਰਾਧ, ਤਰਪਣ, ਵ੍ਰਤ ਆਦਿ ਕਰਮਾਂ ਦੇ ਕਰਨ ਦੀ ਵਿਧਿ ਜਿਸ ਵਿੱਚ ਦੱਸੀ ਗਈ ਹੈ, ਉਹ ਕਰਮ ਕਾਂਡ ਹੈ। ਹਰ ਮਜ਼ਹਬਾਂ ਦੇ ਕਰਮ ਇਸ ਤਰ੍ਹਾਂ ਸਮਝ ਲੈਣੇ ਚਾਹੀਏ। ਸਤਿਗੁਰੂ ਦਾ ਉਪਦੇਸ਼ ਹੈ ਕਿ ਕਰਮਾਂ ਦੇ ਭਾਵ ਨੂੰ ਸਮਝ ਕੇ ਵਿਚਾਰ ਨਾਲ ਕਰਮ ਕਰਨੇ ਚਾਹੀਏ। ਵਿਖਾਵੇ ਅਰੁ**

੧ ਖੋਟੇ ਕਰਮ। ੨ ਸ਼ੁਭ ਕਰਮ ਵਿਖਾਉਂਦਾ ਹੈ। ੩ ਬਾਰੀਕ, ਸੂਖਮ।
੪ ਕਲੰਕਦਾਯਕ। ੫ ਆਪਣੇ ਅੰਦਰ ਝਾਤੀ ਮਾਰ। ੬ ਕੋਲੇ ਬੁਝਾਉਣ ਦਾ ਘੜਾ।

ਪਾਖੰਡ ਨਾਲ ਕੀਤੇ ਕਰਮ ਅਥਵਾ ਲੋਕਾਂ ਦੇ ਠੱਗਣ ਲਈ ਕਰਮ ਜਾਲ ਦਾ ਫੈਲਾਉਣਾ ਉੱਤਮ ਨਹੀਂ ।

[੩੩] ਸਿਰੀਰਾਗੁ ਮਹਲਾ ੩ (੫੦)

ਭਾਈ ਰੇ ਗੁਰਮੁਖਿ ਬੂਝੈ ਕੋਇ ॥
ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ ॥੧॥ ਰਹਾਉ ॥

[੯੮] ਮਾਝ ਮਹਲਾ ੫ (੧੨)

ਖਟੁ ਸਾਸਤ ਬਿਚਰਤ[1] ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥
ਨਿਵਲੀ ਕਰਮ ਆਸਨ ਚਉਰਾਸੀਹ[2], ਇਨ ਮਹਿ ਸਾਂਤਿ ਨ ਆਵੈ ਜੀਉ ॥੨॥
ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥
ਇਕੁ ਖਿਨੁ ਹਿਰਦੈ ਸਾਂਤਿ ਨ ਆਵੈ, ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥

[੧੬੨] ਗਉੜੀ ਮਹਲਾ ੩ (੩੪)

ਕਰਮ ਕਾਂਡ ਬਹੁ ਕਰਹਿ ਅਚਾਰ ॥ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥੩॥
ਬੰਧਨਿ ਬਾਧਿਓ ਮਾਇਆ ਫਾਸ ॥ ਜਨ ਨਾਨਕ ਛੂਟੈ ਗੁਰ ਪਰਗਾਸ ॥੪॥

[੨੧੬] ਗਉੜੀ ਮਹਲਾ ੫ (੧੬੪)

ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥
ਜਪ ਤਪ ਸੰਜਮ ਕਰਮ ਕਮਾਣੇ, ਇਹਿ ਓਰੈ ਮੂਸੇ[3] ॥੧॥ ਰਹਾਉ ॥
ਬਰਤ ਨੇਮ ਸੰਜਮ ਮਹਿ ਰਹਤਾ, ਤਿਨ ਕਾ ਆਢੁ[4] ਨ ਪਾਇਆ ॥
ਆਗੈ ਚਲਣੁ ਅਉਰੁ ਹੈ ਭਾਈ, ਊਂਹਾ ਕਾਮਿ ਨ ਆਇਆ ॥੧॥
ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥
ਊਹਾ ਕਾਮਿ ਨ ਆਵੈ ਇਹ ਬਿਧਿ, ਓਹੁ ਲੋਗਨ ਹੀ ਪਤੀਆਵੈ ॥੨॥
ਚਤੁਰ ਬੇਦ ਮੁਖ ਬਚਨੀ[5] ਉਚਰੈ ਆਗੈ ਮਹਲੁ ਨ ਪਾਈਐ ॥
ਬੂਝੈ ਨਾਹੀ ਏਕੁ ਸੁਧਾਖਰੁ[6] ਓਹੁ ਸਗਲੀ ਝਾਖ ਝਖਾਈਐ[7] ॥੩॥

[੧੯੯] ਗਉੜੀ ਮਹਲਾ ੫ (੧੬੫)

ਕਰਮ ਧਰਮ ਨੇਮ ਬ੍ਰਤ ਪੂਜਾ ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥੨॥

[੩੪੬] ਗਉੜੀ ਰਵਿਦਾਸ, ਅਸਟਪਦੀ (੧)

ਕਰਮ ਅਕਰਮ[8] ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥

---

੧ ਵਿਚਾਰਦੇ ਹਨ । ੨ ਨਿਵਲੀ ਕਰਮ ਅਤੇ ਆਸਣਾਂ ਦਾ ਨਿਰਣਾ 'ਜੋਗ' ਪਦ ਵਿੱਚ ਦੇਖੋ ।
੩ ਉਰੇ ਹੀ, ਇਥੇ ਹੀ ਠੱਗੇ ਜਾਂਦੇ ਹਨ । ੪ ਧੇਲਾ, ਅੱਧਾ ਪੈਸਾ । ੫ ਮੂੰਹ ਜ਼ਬਾਨੀ, ਹਿਫ਼ਜ਼, ਕੰਠਾਗ੍ਰ । ੬ ਇਕ ਸ਼ੁੱਧ ਅੱਖਰ ਅਵਿਨਾਸ਼ੀ ਬ੍ਰਹਮ ।
੭ ਸਾਰੀ ਅਵਸਥਾ ਦੁੱਖਾਂ ਵਿੱਚ ਬਿਤਾਉਂਦਾ ਹੈ, ਔਝੜ ਭਰਮਦਾ ਹੈ ।
੮ ਕਰਨ ਅਤੇ ਨਾ ਕਰਨ ਯੋਗ੍ਯ ਕਰਮ।

ਸੰਸਾ ਸਦ ਹਿਰਦੈ ਬਸੈ, ਕਉਨੁ ਹਿਰੈ ਅਭਿਮਾਨੁ ॥੩॥...
ਅਨਿਕ ਜਤਨ ਨਿਗ੍ਰਹ ਕੀਏ, ਟਾਰੀ ਨ ਟਰੈ ਭ੍ਰਮ ਫਾਸ ॥
ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥

[੪੯੫] ਗੂਜਰੀ ਮਹਲਾ ੫ (੨)

ਕਿਰਿਆਚਾਰ ਕਰਹਿ ਖਟੁ ਕਰਮਾ[1] ਇਤੁ ਰਾਤੇ ਸੰਸਾਰੀ ॥ [ਖਟ ਕਰਮ]
ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥੧॥...
ਅਠਸਠਿ ਮਜਨੁ ਕਰਿ ਇਸਨਾਨਾ[2] ਭ੍ਰਮਿ ਆਏ ਧਰ ਸਾਰੀ ॥
ਅਨਿਕ ਸੋਚ[3] ਕਰਹਿ ਦਿਨ ਰਾਤੀ, ਬਿਨੁ ਸਤਿਗੁਰ ਅੰਧਿਆਰੀ ॥੩॥
ਧਾਵਤ ਧਾਵਤ ਸਭੁ ਜਗੁ ਧਾਇਓ ਅਬ ਆਏ ਹਰਿ ਦੁਆਰੀ ॥
ਦੁਰਮਤਿ ਮੇਟਿ ਬੁਧਿ ਪਰਗਾਸੀ ਜਨ ਨਾਨਕ ਗੁਰਮੁਖਿ ਤਾਰੀ ॥੪॥

[੮੯੧] ਰਾਮਕਲੀ ਮਹਲਾ ੫ (੨੮)

ਰਾਮ ਨਾਮ ਗੁਣ ਗਾਇ ਪੰਡਿਤ ॥
ਕਰਮ ਕਾਂਡ ਅਹੰਕਾਰੁ ਨ ਕਾਜੈ ਕੁਸਲ ਸੇਤੀ ਘਰਿ ਜਾਹਿ ਪੰਡਿਤ ॥੧॥

[੧੨੪੭] ਮਹਲਾ ੩, ਵਾਰ ਸਾਰੰਗ (੨੬)

ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ ॥
ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨੀ ਉਪਰਿ ਚੋਰ ॥੧॥

[੧੪੨੩] ਮਹਲਾ ੪, ਸਲੋਕ ਵਾਰਾਂ ਤੇ ਵਧੀਕ [੧੯]

ਮਨਮੁਖਿ ਹੁਕਮੁ ਨ ਬੁਝੈ ਬਪੁੜੀ ਨਿਤ ਹਉਮੈ ਕਰਮ ਕਮਾਇ ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥
ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ, ਜਿਉ ਹਸਤੀ ਛਾਰੁ ਉਡਾਏ ॥
ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ ॥

## ਕਰਾਮਾਤ

ਸਤਿਗੁਰਾਂ ਦੀ ਆਤਮਿਕ ਕਰਾਮਾਤ, ਜਿਸ ਨਾਲ ਕੁਕਰਮੀਆਂ ਨੂੰ ਸੁਕਰਮੀ, ਨਾਸਤਿਕਾਂ ਨੂੰ ਆਸਤਿਕ, ਆਲਸੀਆਂ ਨੂੰ ਕਰਮ ਯੋਗੀ, ਜਾਤਿ ਵਿਰੋਧੀਆਂ ਨੂੰ ਕੌਮ ਦੇ ਪਿਆਰੇ ਅਤੇ ਸੇਵਕ ਕਰ ਦਿੱਤਾ, ਸਮਝੇ ਬਿਨਾ, ਅਨੇਕ ਇਤਿਹਾਸ ਲੇਖਕਾਂ ਨੇ ਗੁਰੂ ਸਾਹਿਬ ਨੂੰ ਪ੍ਰਕ੍ਰਿਤਿ ਵਿਰੁੱਧ ਕਰਾਮਾਤ ਕਰਨ ਵਾਲੇ ਮੰਨ ਕੇ ਬਹੁਤ

੧ ਜੱਗ ਕਰਨਾ, ਕਰਾਉਣਾ, ਦਾਨ ਦੇਣਾ, ਲੈਣਾ, ਵੇਦ ਪੜ੍ਹਨਾ, ਪੜ੍ਹਾਉਣਾ। ਪਰਾਸ਼ਰ ਰਿਖੀ ਨੇ ਖਟ ਕਰਮ ਇਹ ਦੱਸੇ ਹਨ:—ਸੰਧਯਾ, ਸਨਾਨ, ਜਪ, ਹਵਨ, ਸਨਯਾਸ, ਮੰਤਰ ਸਾਧਨ ਅਤੇ ਦੇਵ ਪੂਜਾ ਖਟ ਕਰਮ ਹੈਨ।

੨ ਮਜਨ ਸਨਾਨ। ਗੋਤਾ ਮਾਰ ਕੇ ਨ੍ਹਾਉਣਾ, ਪਾਣੀ ਵਿੱਚ ਟੁੱਭੀ ਲਾ ਕੇ ਸਨਾਨ ਕਰਨਾ।

੩ ਅਨੇਕ ਪ੍ਰਕਾਰ ਦੀ ਪਵਿੱਤ੍ਰਤਾ, ਸ਼ੌਚ।

ਪ੍ਰਸੰਗ ਅਜੇਹੇ ਲਿਖ ਦਿਤੇ ਹਨ, ਜਿਨ੍ਹਾਂ ਤੋਂ ਉਸਤਤਿ ਵਜਾਜ ਨਿੰਦਾ ਪ੍ਰਗਟ ਹੁੰਦੀ ਹੈ। ਦੇਖੋ ਕਰਾਮਾਤ ਸੰਬੰਧੀ ਅੱਗੇ ਲਿਖੇ ਵਾਕ :-

[੧੪੭] ਮਹਲਾ ੧ ਵਾਰ ਮਾਝ (੧੯)

ਪਹਿਰਾ ਅਗਨਿ ਹਿਵੈ[1] ਘਰੁ ਬਾਧਾ ਭੋਜਨੁ ਸਾਰੁ ਕਰਾਈ ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥

[੪੭੫] ਮਹਲਾ ੨, ਵਾਰ ਆਸਾ (੨੩)

ਨਾਨਕ ਸਾ ਕਰਮਾਤਿ[2] ਸਾਹਿਬ ਤੁਠੈ ਜੋ ਮਿਲੈ ॥੧॥

[੬੫੦] ਮਹਲਾ ੩, ਵਾਰ ਸੋਰਠਿ (੨੦)

ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥
ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥
ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ ॥੨॥

ਭਾਈ ਗੁਰਦਾਸ ਵਾਰ ੧

ਸਿਧਿ ਬੋਲਨਿ, 'ਸੁਣਿ ਨਾਨਕਾ ! ਤੁਹਿ ਜਗ ਨੋ ਕਰਾਮਾਤਿ ਦਿਖਾਈ।
ਕੁਝੁ ਵਿਖਾਲੇਂ ਅਸਾਂ ਨੋ, ਤੁਹਿ ਕਿਉਂ ਢਿਲ ਅਵੇਹੀ[3] ਲਾਈ ?'
ਬਾਬਾ ਬੋਲੇ, 'ਨਾਥ ਜੀ ! ਅਸਿ ਵੇਖਣਿ ਜੋਗੀ, ਵਸਤੁ ਨ ਕਾਈ[4]।
ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ[5]।...
ਸਿਧਿ ਤੰਤ੍ਰ ਮੰਤ੍ਰਿ ਕਰਿ ਝੜਿ ਪਏ[6], ਸਬਦਿ ਗੁਰੂ ਕੇ ਕਲਾ ਛਪਾਈ। (੪੨)
ਬਾਬਾ ਬੋਲੇ, 'ਨਾਥ' ਜੀ ! ਸਬਦੁ ਸੁਨਹੁ, ਸਚੁ ਮੁਖਹੁ ਅਲਾਈ।
ਬਾਝੋ ਸਚੇ ਨਾਮ, ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ[7]।

੧ ਹਿਮ (ਬਰਫ਼) ਵਿੱਚ।
੨ ਕਰਾਮਾਤ, ਸਿਧੀ ਦਾ ਚਮਤਕਾਰ, ਬਜ਼ੁਰਗੀ, ਕਰਾਮਾਤ ਦਾ ਬਹੁ ਵਚਨ ਕਰਾਮਾਤ ਹੈ।
੩ ਇਤਨੀ। ੪ ਸਾਡੇ ਪਾਸ ਥੁਆਡੇ ਜਹੇ ਚੇਟਕੀਆਂ ਦੇ ਦਿਖਾਉਣ ਨੂੰ ਕੁਛ ਨਹੀਂ, ਭਾਵ ਇਹ ਹੈ ਕਿ ਸਾਡੇ ਪਾਸ ਜੋ ਪਰਮਾਰਥ ਵਸਤੁ ਹੈ, ਉਸ ਦੇ ਦੇਖਣ ਲਈ ਆਪ ਪਾਸ ਨੇਤਰ ਨਹੀਂ :- 'ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥' (ਵਡਹੰਸੁ ਮਹਲਾ ੫)
੫ ਥੋੜੀ ਜੇਹੀ। ੬ ਸਿਧ ਤੰਤ੍ਰ ਮੰਤ੍ਰ ਕਰ ਕੇ ਹਾਰ ਗਏ, ਸ਼ਰਮਿੰਦੇ ਹੋ ਕੇ ਪਿੱਛੇ ਹਟ ਗਏ।
੭ ਸਤਜ ਨਾਮ ਜੋ ਸਰਬ ਸ਼ਕਤੀਆਂ ਦਾ ਪੁੰਜ ਹੈ, ਉਸ ਤੋਂ ਬਿਨਾਂ, ਹੋਰ ਦਿਖਾਵੇ ਮਾਤ੍ਰ ਭੀ ਪਾਖੰਡ ਰਚਨਾ ਰੂਪ ਕਰਾਮਾਤ ਸਾਡੇ ਪਾਸ ਨਹੀਂ—
"ਰਿਧਿ ਸਿਧਿ ਅਵਰਾ ਸਾਦ ॥" (ਜਪੁ)

ਬਸਤਰਿ ਪਹਿਰੌ ਅਗਨਿ ਕੈ, ਬਰਫ ਹਿਮਾਲੇ ਮੰਦਰੁ ਛਾਈ।
ਕਰੌ ਰਸੋਈ ਸਾਰਿ[1] ਦੀ, ਸਗਲੀ ਧਰਤੀ ਨਥਿ ਚਲਾਈ।
ਏਵਡੁ ਕਰੀ ਵਿਥਾਰਿ ਕਉ, ਸਗਲੀ ਧਰਤੀ ਹਕੀ ਜਾਈ।
ਤੋਲੀ ਧਰਤਿ ਅਕਾਸਿ ਦੁਇ, ਪਿਛੈ ਛਾਬੇ ਟੰਕੁ[2] ਚੜਾਈ।
ਇਹਿ ਬਲੁ ਰਖਾ ਆਪਿ ਵਿਚਿ, ਜਿਸੁ ਆਖਾ ਤਿਸੁ ਪਾਸਿ ਕਰਾਈ।
ਸਤਿ ਨਾਮੁ ਬਿਨੁ ਬਾਦਰਿ ਛਾਈ[3] ॥੪੩॥

## ਕਲਹਿ—ਝਗੜਾ

[੧੪੨] ਮਹਲਾ ੧, ਵਾਰ ਮਾਝ (੯)

ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥

[੨੨੪] ਗਉੜੀ ਮਹਲਾ ੧, ਅਸਟਪਦੀ (੮)

ਬਿਨੁ ਬੂਝੇ ਝਗਰਤ ਜਗੁ ਕਾਚਾ[4] ॥੪॥

[੩੪੧] ਗਉੜੀ ਬਾਵਨ ਅਖਰੀ ਕਬੀਰ ਜੀ (੧੫)

ਝਗਰੁ ਕੀਏ ਝਗਰਉ ਹੀ ਪਾਵਾ ॥

[੫੬੬] ਵਡਹੰਸੁ ਮਹਲਾ ੧, ਛੰਤ (੧)

ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥

## ਕਲਫ਼ (ਖ਼ਿਜ਼ਾਬ)

ਰਹਤੰਨਾਮਾ ਭਾਈ ਚੌਪਾ ਸਿੰਘ ਦਾ

ਸਿਖ ਕਲਫ ਨਾ ਲਗਾਵੇ, ਜੋ ਲਗਾਵੇ ਸੋ ਤਨਖਾਹੀਆ।
ਜੋ ਸਿੱਖ ਚਿੱਟੇ ਕੇਸ ਚੁਗੇ, ਸੋ ਤਨਖਾਹੀਆ[5]। [ਚਿੱਟੇ ਕੇਸ ਪੁੱਟਣੇ]

## ਕਲਿਜੁਗ (ਯੁਗ)

ਬਾਲਮੀਕ ਰਾਮਾਇਣ ਅਤੇ ਪੁਰਾਣਾਂ ਵਿੱਚ ੪੩੨੦੦੦੦ ਵਰ੍ਹੇ ਦਾ ਸਮਾਂ ਸਤਯੁਗ, ਤ੍ਰੇਤਾ ਦ੍ਵਾਪਰ ਅਤੇ ਕਲਿ ਕਹਾਉਂਦਾ ਹੈ, ਅਰ ਇਹ ਨਿਸ਼ਚਾ ਹੈ ਕਿ ਚਾਰ ਯੁੱਗਾਂ ਦਾ ਚੱਕ੍ਰ ਕੁਦਰਤੀ ਤੌਰ 'ਤੇ ਸਦਾ ਬਣਿਆ ਰਹਿੰਦਾ ਹੈ ਅਰ ਲੋਕਾਂ ਦੀ ਉਮਰ, ਕੱਦ ਅਤੇ ਸੁਭਾਉ ਯੁੱਗਾਂ ਦੇ ਪ੍ਰਭਾਵ ਨਾਲ ਬਦਲਦੇ ਰਹਿੰਦੇ ਹਨ, ਪਰ ਗੁਰੁਮਤ ਵਿੱਚ

੧ ਫੌਲਾਦ ਦੀ। ੨ ਚਾਰ ਮਾਸ਼ੇ ਦਾ ਵੱਟਾ।
੩ ਨਾਟਕ, ਚੇਟਕ, ਬੱਦਲ ਦੀ ਛਾਂ ਵਾਂਗ ਥੋੜੇ ਚਿਰ ਦਾ ਪਰਚਾਵਾ ਹੈ। ਗੁਰੂ ਸਾਹਿਬ ਅਤੇ ਕਬੀਰ ਜੀ ਦਾ ਇਹ ਬਚਨ ਸਿੱਧਾਂ ਪਰ ਠੀਕ ਘਟਦਾ ਹੈ—
'ਕਹੁ ਕਬੀਰ ਛੂਛਾ ਘਟੁ ਬੋਲੈ ॥ ਭਰਿਆ ਹੋਇ ਸੁ ਕਬਹੁ ਨ ਡੋਲੈ ॥" (ਪੰਨਾ ੮੭੦ ਗੋਂਡ)
੪ ਅਗਜਾਨੀ ਬੇ-ਸਮਝ। ੫ ਭਾਵ ਇਹ ਹੈ ਕਿ ਅਵਸਥਾ ਲੁਕਾਉਣ ਦਾ ਯਤਨ ਕਪਟ ਅਤੇ ਦੰਭ ਹੈ।

ਇਹ ਵਿਸ਼੍ਵਾਸ ਨਹੀਂ ।

ਲੋਕਾਂ ਦੇ ਸੁਕਰਮੀ ਅਤੇ ਕੁਕਰਮੀ ਹੋਣ ਕਰ ਕੇ ਇਸ ਸਮੇਂ ਵਿੱਚ ਹੀ ਸਤਯੁਗ ਅਤੇ ਕਲਿਯੁਗ ਵਰਤ ਜਾਂਦਾ ਹੈ ।

[੧੪੫] ਮਹਲਾ ੧, ਵਾਰ ਮਾਝ (੧੬)

ਕਲਿ ਕਾਤੀ[੧] ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ[੨] ਹੋਈ ॥ ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥

[੨੨੯] ਗਉੜੀ ਅਸਟਪਦੀ ਮਹਲਾ ੧ (੧੮)

ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥੩॥
ਸੂਤੇ ਕਉ ਜਾਗਤੁ ਕਹੈ, ਜਾਗਤ ਕਉ ਸੂਤਾ ॥
ਜੀਵਤ ਕਉ ਮੂਆ ਕਹੈ, ਮੂਏ ਨਹੀ ਰੋਤਾ ॥੪॥
ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥
ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥੫॥
ਮੀਠੇ ਕਉ ਕਉੜਾ ਕਹੈ, ਕੜੂਏ ਕਉ ਮੀਠਾ ॥
ਰਾਤੇ ਕੀ ਨਿੰਦਾ ਕਰਹਿ[੩] ਐਸਾ ਕਲਿ ਮਹਿ ਡੀਠਾ ॥੬॥
ਚੇਰੀ[੪] ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥
[੫]ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥੭॥

[੩੪੯] ਆਸਾ ਮਹਲਾ ੧ (੪)

ਨਾਰਦੁ ਨਾਚੈ ਕਲਿ ਕਾ ਭਾਉ[੬] ॥ ਜਤੀ ਸਤੀ ਕਹ ਰਾਖਹਿ ਪਾਉ ॥੧॥...
ਗੁਰੂ ਪਾਸਹੁ ਫਿਰਿ ਚੇਲਾ ਖਾਇ ॥ ਤਾਮਿ[੭] ਪਰੀਤਿ ਵਸੈ ਘਰਿ ਆਇ ॥...
ਦਰਸਨਿ ਦੇਖਿਐ ਦਇਆ ਨ ਹੋਇ ॥ ਲਏ ਦਿਤੇ ਵਿਣੁ ਰਹੈ ਨ ਕੋਇ[੮] ॥
ਰਾਜਾ ਨਿਆਉ ਕਰੇ ਹਥਿ ਹੋਇ[੯] ॥ ਕਹੈ ਖੁਦਾਇ ਨ ਮਾਨੈ ਕੋਇ ॥੩॥

[੬੬੨] ਧਨਾਸਰੀ ਮਹਲਾ ੧ (੮)

[੧੦]ਕਾਲੁ ਨਾਹੀ ਜੋਗੁ ਨਾਹੀ, ਨਾਹੀ ਸਤ ਕਾ ਢਬੁ ॥

---

੧ ਛੁਰੀ । ੨ ਵਜਾਕੁਲ । ੩ ਵਾਹਗੁਰੂ ਦੇ ਪਰੇਮੀ ਦੀ ਨਿੰਦਾ ਕਰਦਾ ਹੈ ।
੪ ਮਾਯਾ, ਦੇਵੀ ਆਦਿਕ । ੫ ਛਪੜੀ ਦਾ ਪਾਣੀ ਰਿੜਕਣ ਤੋਂ ਮੱਖਣ ਨਹੀਂ ਨਿਕਲਦਾ ।
੬ ਕਲਿਯੁਗ ਦੇ ਪ੍ਰਭਾਵ ਕਰ ਕੇ ਕਰਤਾਰ ਤੋਂ ਵਿਮੁਖ ਦੰਭੀ ਅਨੇਕ ਪ੍ਰਕਾਰ ਦੇ ਨ੍ਰਿੱਤ ਕਰ ਰਹੇ ਹਨ।
੭ ਭੋਜਨ ਖਾਣ ਦੇ ਲਾਲਚ ਕਰ ਕੇ । ੮ ਭਾਵ ਰਿਸ਼ਵਤ ਤੋਂ ਹੈ ।
੯ ਜੇ ਕੁਛ ਟੈਕਸ ਜਾਂ ਰਾਜ-ਦੰਡ ਵਸੂਲ ਹੁੰਦਾ ਹੋਵੇ ਤਦ, ਨਹੀਂ ਤਾਂ ਉਪਕਾਰ-ਅਥਵਾ ਧਰਮ ਵਾਸਤੇ ਨਿਆਉਂ ਨਹੀਂ ।
੧੦ ਸਮੇਂ ਦਾ ਵਿਚਾਰ ਨਹੀਂ, ਯੋਗ ਅਯੋਗ ਦੀ ਸਮਝ ਨਹੀਂ ਅਤੇ ਸੱਚ ਦੀ ਰੀਤਿ ਨਹੀਂ ।

ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ[੧] ॥੧॥
ਕਲ ਮਹਿ ਰਾਮ ਨਾਮੁ ਸਾਰੁ[੨] ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥੧॥ ਰਹਾਉ ॥
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ[੩] ॥
ਮਗਰ ਪਾਛੈ[੪] ਕਛੁ ਨ ਸੂਝੈ ਏਹੁ ਪਦਮੁ ਅਲੋਅ[੫] ॥੨॥
ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ[੬] ॥
[੭]ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥੩॥
ਅਸਟ ਸਾਜ ਸਾਜਿ[੮] ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥

[੯੦੨] ਰਾਮਕਲੀ ਅਸਟਪਦੀ ਮਹਲਾ ੧[੯] (੧)

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ[੧੦] ਤਪਤ ਰਹੈ ॥

---

੧ ਪੂਜਜ ਅਸਥਾਨ, ਅਰਥਾਤ ਸਥਾਨ ਅਧਿਸ਼ਠਾਤਾ ਮਹੰਤ ਪੁਜਾਰੀ ਜਗਤ ਵਿੱਚ ਪਤਿਤ ਹੋ ਗਏ ਹਨ, ਇਸੇ ਕਰ ਕੇ ਦੁਨੀਆਂ ਡੁੱਬ ਰਹੀ ਹੈ ਭਾਵ ਇਹ ਹੈ—ਜਿਨ੍ਹਾਂ ਅਸਥਾਨਾਂ ਵਿੱਚ ਜਾ ਕੇ ਲੋਕਾਂ ਨੇ ਸ਼ੁਭ ਸਿਖ੍ਯਾ ਲੈਣੀ ਹੈ, ਜੇ ਉਥੇ ਹੀ ਕੁਕਰਮ ਹੁੰਦੇ ਹੋਣ, ਤਾਂ ਸੰਸਾਰ ਦਾ ਉਧਾਰ ਕਿਸ ਤਰ੍ਹਾਂ ਹੋ ਸਕਦਾ ਹੈ ?

੨ ਵਾਹਗੁਰੂ ਦੇ ਨਾਮ ਬਿਨਾਂ ਹੋਰ ਪਾਖੰਡ ਰੂਪ ਕਰਮ ਸਭ ਵੇਕਟ ਹਨ।

੩ ਅੰਗੁਸ਼ਟ ਅਤੇ ਦੋ ਉਂਗਲਾਂ ਨਾਲ ਨੱਕ ਫੜ ਕੇ ਪ੍ਰਾਣਾਯਾਮ ਕਰਦੇ ਹਨ, ਅਰ ਆਖਦੇ ਹਨ ਕਿ ਸਾਨੂੰ ਸਮਾਧੀ ਵਿੱਚ ਤ੍ਰਿਲੋਕੀ ਦਿਸਦੀ ਹੈ।

੪ ਪਿੱਠ ਪਿੱਛੇ।

੫ ਇਹ ਅਲੌਕਿਕ ਪਦਮਾਸਨ ਹੈ।

੬ ਪ੍ਰਜਾ ਦੇ ਰੱਖਿਸ਼ਕ ਸੂਰਵੀਰ ਛੱਤ੍ਰੀਆਂ ਨੇ ਦੇਸ਼ ਦੀ ਧਰਮ ਰੱਖ੍ਯਾ ਕਰਨ ਦੇ ਥਾਂ, ਆਪ ਹੀ ਧਰਮ ਤ੍ਯਾਗ ਦਿੱਤਾ ਹੈ ਅਤੇ ਗਾਯਤ੍ਰੀ ਦੇ ਥਾਂ ਕਲਮਾਂ ਅੰਗੀਕਾਰ ਕਰ ਲਿਆ ਹੈ। ਗੁਰੂ ਸਾਹਿਬ ਅਰਬੀ ਫ਼ਾਰਸੀ ਆਦਿਕ ਬੋਲੀਆਂ ਨੂੰ ਮਲੇਛ ਭਾਸ਼ਾ ਨਹੀਂ ਮੰਨਦੇ-ਕੇਵਲ ਹਿੰਦੂਆਂ ਦੇ ਮੁਖ ਚੜ੍ਹੀ ਬੋਲੀ ਵਰਤਦੇ ਹਨ।

੭ ਸਾਰਾ ਭਾਰਤ ਮੁਸਲਮਾਨ ਬਣ ਗਿਆ ਹੈ—ਧਰਮ ਦੀ ਹਾਲਤ ਵਿਗੜ ਗਈ ਹੈ। ਸਿੱਧਾਂਤ ਇਹ ਹੈ—ਜਿਸ ਦੇਸ਼ ਦੇ ਲੋਕ ਬਿਨਾਂ ਵਿਚਾਰੇ, ਭੈ ਅਥਵਾ ਲਾਲਚ ਕਰ ਕੇ ਆਪਣਾ ਧਰਮ ਤ੍ਯਾਗ ਕੇ ਦੂਜੇ ਦਾ ਧਰਮ ਧਾਰਨ ਕਰਦੇ ਹਨ, ਉਹ ਦੇਸ਼ ਅਧੋ-ਗਤੀ ਨੂੰ ਪ੍ਰਾਪਤ ਹੁੰਦਾ ਹੈ।

੮ **[ਅੱਠ ਥਾਂ ਉਚਾਰਣ ਦੇ]** ਵ੍ਯਾਕਰਣ ਅਨੁਸਾਰ ਉਚਾਰਣ ਦੇ ਅੱਠ ਅਸਥਾਨ—ਕੰਠ, ਰਿਦਾ ਸੀਸ, ਰਸਨਾ ਦਾ ਮੂਲ, ਦੰਦ, ਨੱਕ, ਹੋਠ ਔਰ ਤਾਲੂਆ। **[ਅੱਠ ਵਿਕ੍ਰਤੀਆਂ]** ਅਥਵਾ ਵੇਦ ਪਾਠ ਦੀਆਂ ਅੱਠ ਵਿਕ੍ਰਤੀਆਂ—ਜਟਾਂ, ਮਾਲਾ, ਸ਼ਿਖਾ, ਰੇਖਾ, ਧ੍ਵਜਾ, ਦੰਡ, ਰੱਥ ਔਰ ਹਨ। ਅਥਵਾ ਅੱਠ ਵਿਦਵਾਨ—ਇੰਦਰ, ਚੰਦਰ, ਕਾਸ਼ ਕ੍ਰਿਤਸਨ, ਅਪਿਸ਼ਲੀ, ਸ਼ਾਕਟਾਯਨ, ਪਾਣਿਨੀ, ਅਮਰ ਅਤੇ ਜੈਨੇਂਦ੍ਰ ਦੇ ਰਚੇ ਵ੍ਯਾਕਰਣਾਂ ਅਨੁਸਾਰ ਪਦਾਂ ਨੂੰ ਸਵਾਰ **[ਅੱਠ ਵ੍ਯਾਕਰਣ]** ਸਵਾਰ ਕੇ ਅਥਵਾ ਪਦ ਅਤੇ ਅਰਥ ਗ੍ਯਾਨ ਦੇ ਸਹਾਯਕ ਅੰਗ—ਹਰਸ੍ਵ, ਦੀਰਘ, **[ਅੱਠ ਅੰਗ]** ਪਲੁਤ, ਉੱਦਾਤ, ਅਨੁਦੱਤ, ਸ੍ਵਰਿਤ, ਅਨੁਨਾਸਿਕ ਅਤੇ ਅਨਨੁਨਾਸਿਕ। **[ਵੈਦਿਕ ਛੰਦਾਂ ਦੇ ਅੱਠ ਭੇਦ]** ਅਥਵਾ ਵੈਦਿਕ ਛੰਦਾਂ ਦੇ ਅੱਠ ਭੇਦਾਂ ਅਨੁਸਾਰ ਰਚਨਾ ਕਰ ਕੇ—ਅਰਸ਼ੀ, ਦੈਵੀ, ਆਸੁਰੀ, ਪ੍ਰਾਜਾਪਤ੍ਯਾ, ਯਾਜੁਸ਼ੀ, ਸਾਮਨੀ, ਆਰਚੀ ਅਤੇ ਬ੍ਰਾਹਮੀ।

੯ ਸ਼ਬਦ ਦਾ ਭਾਵ ਇਹ ਹੈ ਜਿਸ ਸਮੇਂ ਅਤੇ ਜਿਸ ਥਾਂ ਲੋਕ ਅਧਰਮ ਵਿੱਚ ਪ੍ਰਵਿਰਤਦੇ ਹਨ, ਓਦੋਂ ਅਤੇ ਉਥੇ ਹੀ ਕਲਿਯੁਗ ਜਾਣਨਾ ਚਾਹੀਏ, ਜੇ ਉਸੇ ਸਮੇਂ ਦੂਜੇ ਥਾਂ ਧਰਮ ਦੀ ਮਰਯਾਦਾ ਕਾਯਮ ਹੈ, ਤਦ ਉਸ ਜਗ੍ਹਾ ਸਤਯੁਗ ਮੰਨਣਾ ਚਾਹੀਏ।

੧੦ ਦਿਨਕਰ, ਸੂਰਯ।

ਸਾ ਧਰਤੀ ਸੋ ਪਉਣੁ ਝੁਲਾਰੇ[1] ਜੁਗ ਜੀਅ ਖੇਲੇ ਥਾਵ ਕੈਸੇ ॥੧॥...
ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥੨॥
ਜੇ ਕੋ ਸਤੁ ਕਰੇ ਸੋ ਛੀਜੈ[2] ਤਪ ਘਰਿ ਤਪੁ[3] ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ[4] ਕਲਿ ਕੇ ਲਖਣ ਏਈ ॥੩॥

## ਕੜਾਹ ਪ੍ਰਸ਼ਾਦ

ਗੁਰੂ ਨਾਨਕ ਦੇਵ ਨੇ, ਇਕੋ ਫ਼ਰਸ਼ 'ਤੇ ਬੈਠੇ ਸਾਰੇ ਮਨੁੱਖਾਂ ਨੂੰ ਕੜਾਹ ਪ੍ਰਸ਼ਾਦ ਛਕਾ ਕੇ ਜਾਤਿ ਅਭਿਮਾਨ ਅਤੇ ਛੂਤ ਦਾ ਰੋਗ ਮਿਟਾ ਦਿੱਤਾ। ਭਾਈ ਗੁਰੁਦਾਸ ਜੀ ਨੇ ਕੜਾਹ ਪ੍ਰਸ਼ਾਦ ਦਾ ਨਾਉਂ ਪੰਚਾਮ੍ਰਿਤ ਲਿਖਿਆ ਹੈ— [ਪੰਚਾਮ੍ਰਿਤ]

ਖਾਂਡ ਘ੍ਰਿਤ ਚੂਨ ਜਲ ਪਾਵਕ ਇਕਤ੍ਰ ਭਏ,
ਪੰਚ ਮਿਲਿ ਪ੍ਰਗਟ ਪੰਚਾਮ੍ਰਿਤ ਪ੍ਰਗਾਸ ਹੈ।' (ਕਬਿੱਤ ੧੨੪)

ਬਹੁਤ ਵਿਦਵਾਨਾਂ ਨੇ ਪੰਜਵਾਂ ਪਦਾਰਥ ਬਾਦਾਮ ਅਤੇ ਚਰੌਂਜੀ ਮੇਵਾ ਮੰਨਿਆ ਹੈ[5]।

ਗੁਰੁ ਪ੍ਰਤਾਪ ਸੂਰਯ ਦੇ ਦੂਜੇ ਅਯਨ ਦੇ ਚੌਬੀਹਵੇਂ ਅਧਯਾਯ ਵਿੱਚ ਅਤੇ ਹੋਰ ਅਨੇਕ ਥਾਂ ਭੀ ਕੜਾਹ ਪ੍ਰਸ਼ਾਦ ਦਾ ਨਾਉਂ ਪੰਚਾਮ੍ਰਿਤ ਵੇਖੀਦਾ ਹੈ :-

"ਸਗਲ ਦੇਗ਼ ਪਰ ਦੇਹੁ ਲਗਾਈ। ਪੰਚਾਂਮ੍ਰਿਤ ਆਦਿਕ ਕਰਿਵਾਈ।" (੧੨)

[ਮਹਾ ਪ੍ਰਸ਼ਾਦ] ਕੜਾਹ ਪ੍ਰਸ਼ਾਦ ਦਾ ਵਿਸ਼ੇਸ਼ਣ ਮਹਾਂ ਪ੍ਰਸ਼ਾਦ ਭੀ ਭਾਈ ਗੁਰੁਦਾਸ ਜੀ ਨੇ ਲਿਖਿਆ ਹੈ :-

ਆਣਿ ਮਹਾ ਪਰਸਾਦੁ ਵੰਡਿ ਖੁਆਇਆ।' (ਵਾਰ ੨੦, ਪੌੜੀ ੧੦)

ਅਸੀਂ ਗੁਰੁਧਾਮਾਂ ਵਿੱਚ ਕੜਾਹ ਪ੍ਰਸ਼ਾਦ ਬਣਦਾ ਅਤੇ ਵਰਤਦਾ ਵੇਖ ਕੇ ਬੜੇ ਦੁਖੀ ਹੁੰਦੇ ਹਾਂ। ਕਿਤੇ ਕੜਾਹ ਪ੍ਰਸ਼ਾਦ ਦੀ ਥਾਂ ਲੇਟੀ ਪ੍ਰਸ਼ਾਦ, ਕਿਤੇ ਪੰਜੀਰੀ ਪ੍ਰਸਾਦ ਵੇਖੀਦਾ ਹੈ, ਕਿਤੇ ਘੀ, ਪ੍ਰਸ਼ਾਦ ਤੋਂ ਅਲੱਗ ਹੋਇਆ ਟਪਕਦਾ ਹੈ, ਜਿਸ ਤੋਂ ਫ਼ਰਸ਼ ਅਤੇ ਗੁਰੁ ਸੰਗਤਿ ਦੇ ਵਸਤ੍ਰ ਦਾਗੀ ਹੋ ਜਾਂਦੇ ਹਨ।

[ਕੜਾਹ ਪ੍ਰਸ਼ਾਦ ਦਾ ਨੁਸਖਾ] ਕੜਾਹ ਪ੍ਰਸ਼ਾਦ ਤਿਆਰ ਕਰਨ ਵਾਲਿਆਂ ਨੂੰ ਇਹ ਚੇਤੇ ਰੱਖਣਾ ਚਾਹੀਏ ਕਿ ਜੇ ਸਵਾ ਸਵਾ ਸੇਰ ਆਟਾ, ਘੀ ਅਤੇ ਖੰਡ ਹੈ ਤਾਂ ਸਵਾ ਚਾਰ ਸੇਰ ਪਾਣੀ ਵਿੱਚ ਚਾਸ (ਚਾਸ਼ਨੀ) ਤਿਆਰ ਕਰਨੀ ਚਾਹੀਏ

---

੧ ਵਗਦੀ ਹੈ। ੨ ਲੋਕਾਂ ਤੋਂ ਹਾਨੀ ਪਹੁੰਚਦੀ ਹੈ, ਅਪਮਾਨਿਤ ਹੁੰਦਾ ਹੈ।
੩ ਵਿਖਾਵੇ ਮਾਤ੍ਰ ਦੇ ਤਪ ਤੋਂ ਭਾਵ ਨਹੀਂ, ਕਿੰਤੂ ਮਨ ਅਤੇ ਇੰਦਰੀਆਂ ਨੂੰ ਕੁਕਰਮਾਂ ਤੋਂ ਰੋਕਣ ਰੂਪ ਤਪ। ੪ ਬਦਨਾਮੀ।
੫ ਕਈ ਹਠੀਏ ਭਾਈ ਮੇਵਾ ਅਥਵਾ ਕੇਸਰ ਦਾ ਰੰਗ ਕੜਾਹ ਪ੍ਰਸ਼ਾਦ ਵਿੱਚ ਪਾਉਣਾ ਬੁਰਾ ਸਮਝਦੇ ਹਨ, ਪਰ ਮੇਵਾ ਕੇਸਰ ਗੁਰਮਤ ਵਿਰੁਧ ਨਹੀਂ।

ਆਟਾ ਭੁੱਜ ਜਾਣ ਤੇ ਜਦ ਚਾਸ ਮਿਲਾਈ ਜਾਵੇ, ਤਦ ਆਟੇ ਅਤੇ ਚਾਸ ਦੀ ਗਰਮਾਈ ਵਿੱਚ ਥੋੜ੍ਹਾ ਭੀ ਫਰਕ ਨਾ ਹੋਵੇ। ਜੇ ਚਾਸ ਜ਼ਰਾ ਭੀ ਠੰਢੀ ਹੋਊ, ਤਦ ਘੀ ਅਲੱਗ ਹੋ ਜਾਵੇਗਾ। ਚਾਸ ਪਾਉਣ ਪਿੱਛੋਂ ਕੜਾਹੀ ਚੁੱਲ੍ਹੇ ਤੋਂ ਉਤਾਰ ਲੈਣੀ ਚਾਹੀਏ।

[ਕੜਾਹ ਪ੍ਰਸ਼ਾਦ ਬਣਾਉਨ ਅਤੇ ਵਰਤਾਉਣ ਵਾਲਾ] ਕੜਾਹ ਪ੍ਰਸ਼ਾਦ ਬਣਾਨ ਅਤੇ ਵਰਤਾਉਣ ਵਾਲਾ ਸ਼ਰੀਰ ਅਤੇ ਵਸਤ੍ਰ ਆਦਿ ਤੋਂ ਬਹੁਤ ਨਿਰਮਲ ਹੋਵੇ, ਨਹੁੰ (ਨਾਖ਼ੁਨ) ਵਧੇ ਹੋਏ ਅਤੇ ਮੈਲੇ ਨਾ ਹੋਣ। ਚੰਗੀ ਤਰ੍ਹਾਂ ਹੱਥ ਧੋ ਕੇ ਨਿਰਮਲ ਵਸਤ੍ਰ ਨਾਲ ਪੂੰਝ ਕੇ ਖ਼ੁਸ਼ਕ ਕੀਤੇ ਹੋਣ[1] 'ਉਂਗਲਾਂ 'ਤੇ ਛਾਪ ਛੱਲਾ ਨਾ ਹੋਵੇ, ਮੁਖ ਉੱਪਰ ਰੁਮਾਲ ਬੱਧਾ ਹੋਵੇ, 'ਜਪੁ' ਬਾਣੀ ਦਾ ਪਾਠ ਕਰਦੇ ਹੋਏ ਕੜਾਹ ਪ੍ਰਸ਼ਾਦ ਸਜਾਇਆ ਜਾਵੇ।

ਦੀਵਾਨ ਵਿੱਚ ਪ੍ਰਸ਼ਾਦ ਕੜਾਹੀ ਵਿੱਚ ਨਾ ਲਿਆਂਦਾ ਜਾਵੇ, ਨਿਰਮਲ ਥਾਲ, ਤਾਸ ਅਥਵਾ ਪਰਾਤ ਵਿੱਚ ਸੁਛ ਰੁਮਾਲ ਨਾਲ ਢਕ ਕੇ ਆਵੇ, ਅਰ ਲੰਗਰ ਵਿੱਚ ਹੀ ਇਤਨਾ ਠੰਢਾ ਕਰ ਲਿਆ ਜਾਵੇ, ਜਿਸ ਤੋਂ ਵਰਤਾਣ ਅਤੇ ਲੈਣ ਵਾਲਿਆਂ ਦੇ ਹੱਥ ਨਾ ਸੜਨ।

[ਜਲ ਤ੍ਰੌਂਕਣਾ] ਲੰਗਰ ਤੋਂ ਕੜਾਹ ਪ੍ਰਸ਼ਾਦ ਦੀਵਾਨ ਵਿੱਚ ਲਿਆਉਣ ਸਮੇਂ ਅੱਗੇ-ਅੱਗੇ ਜਲ ਤ੍ਰੌਂਕਣਾ ਅਵਿਦਜਾ ਕਰਮ ਹੈ।

[ਕੜਾਹ ਪ੍ਰਸ਼ਾਦ ਨੂੰ ਤਾਜ਼ੀਮ] ਕਈ ਸੱਜਣ ਕੜਾਹ ਪ੍ਰਸ਼ਾਦ ਆਉਂਦਾ ਵੇਖ ਕੇ ਦੀਵਾਨ ਵਿੱਚ ਖਲੋ ਜਾਂਦੇ ਹਨ, ਪਰ ਇਹ ਰੀਤਿ ਗੁਰੁਮਤ ਅਨੁਸਾਰ ਨਹੀਂ, ਗੁਰੂ ਗ੍ਰੰਥ ਸਾਹਿਬ ਦੀ ਮੌਜੂਦਗੀ ਵਿੱਚ ਕਿਸੇ ਸ਼ਖ਼ਸ ਜਾਂ ਵਸਤੁ ਨੂੰ ਤਾਜ਼ੀਮ ਨਹੀਂ ਦਿੱਤੀ ਜਾ ਸਕਦੀ[2]।

'ਅਨੰਦ ਸਾਹਿਬ' ਦੀਆਂ ਪਹਿਲੀਆਂ ਪੰਜ ਪੌੜੀਆਂ ਦਾ ਅਤੇ ਅੰਤਲੀ ਇਕ ਪੌੜੀ ਦਾ ਕੀਰਤਨ ਜਾਂ ਪਾਠ ਕਰ ਕੇ ਅਰਦਾਸ ਅਤੇ ਕ੍ਰਿਪਾਨ ਭੇਟ ਹੋਣ ਪੁਰ ਗੁਰੂ ਗ੍ਰੰਥ ਸਾਹਿਬ ਦਾ ਵਾਕ ਲੈ ਕੇ ਕੜਾਹ ਪ੍ਰਸ਼ਾਦ ਵਰਤਾਇਆ ਜਾਵੇ। ਕਈ ਥਾਈਂ ਅਰਦਾਸ ਅਤੇ ਵਾਕ ਪਿੱਛੋਂ ਵਜਾਖਯਾਨ, ਚਰਚਾ ਅਥਵਾ ਹੋਰ ਕਾਰਜ ਆਰੰਭ ਕਰ ਦੇਂਦੇ ਹਨ, ਜੋ ਮਰਯਾਦਾ ਵਿਰੁੱਧ ਹੈ। ਐਸਾ ਕਰਨ ਤੋਂ ਬਹੁਤ ਪ੍ਰੇਮੀ ਸੱਜਣ ਪ੍ਰਸ਼ਾਦ ਲਏ ਬਿਨਾਂ ਹੀ ਦੀਵਾਨ ਵਿੱਚੋਂ ਚਲੇ ਜਾਂਦੇ ਹਨ।

ਵਰਤਾਉਣ ਦਾ ਆਰੰਭ ਪੰਜ ਪਿਆਰਿਆਂ ਦੇ ਪ੍ਰਸਾਦ ਤੋਂ ਹੋਵੇ ਅਰ ਸਭ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੇ ਤਾਬੇ ਬੈਠੇ ਸੱਜਣ ਨੂੰ ਕਟੋਰੇ ਵਿੱਚ ਪਾ ਕੇ ਦਿੱਤਾ ਜਾਵੇ।

ਸੰਗਤਿ ਵਿੱਚ ਬੈਠੇ ਪ੍ਰੇਮੀਆਂ ਨੂੰ ਪੱਤਿਆਂ ਜਾਂ ਡੋਨਿਆਂ ਵਿੱਚ ਪਾ ਕੇ ਪ੍ਰਸ਼ਾਦ

੧ [ਹੱਥ ਧੋ ਕੇ ਪੂੰਛਣੇ] ਥੋੜ੍ਹੇ ਪਾਣੀ ਨਾਲ ਹੱਥ ਧੋ ਕੇ ਗਿੱਲੇ ਹੱਥੀਂ ਪ੍ਰਸ਼ਾਦ ਬਣਾਉਣਾ ਅਤੇ ਵਰਤਾਣਾ ਗਿਲਾਨਿ ਦਾ ਕਾਰਨ ਹੈ।

੨ [ਤਾਜ਼ੀਮ] ਕਿਸੇ ਰੱਈਸ, ਮਹੰਤ, ਗੁਣੀ, ਧਨੀ ਅਤੇ ਅਹੁਦੇਦਾਰ ਆਦਿ ਨੂੰ ਅਤੇ ਸਤਿਗੁਰਾਂ ਦੇ [ਸ੍ਵਾਗਤ] ਦਸਤਖ਼ਤੀ ਪੁਸਤਕ, ਹੁਕਮਨਾਮੇ ਅਰ ਸ਼ਸਤ੍ਰ ਵਸਤ੍ਰ ਆਦਿ ਨੂੰ ਗੁਰੂ ਗ੍ਰੰਥ ਸਾਹਿਬ ਦੇ ਰੂਬਰੂ ਤਾਜ਼ੀਮ ਨਹੀਂ ਦਿੱਤੀ ਜਾ ਸਕਦੀ। ਹਾਂ, ਇਹ ਜ਼ਰੂਰੀ ਹੈ ਕਿ ਯੋਗਜ ਅਧਿਕਾਰੀ ਦਾ ਸ੍ਵਾਗਤ ਕਰਨ ਲਈ ਦੀਵਾਨ ਦਾ ਕੋਈ ਸੇਵਕ ਅੱਗੇ ਵਧ ਕੇ ਮਿਲੇ ਅਤੇ ਸਨਮਾਨ ਨਾਲ ਥਾਂ ਸਿਰ ਬੈਠਾਵੇ।

ਦਿੱਤਾ ਜਾਵੇ ਤਾਂ ਹੋਰ ਭੀ ਚੰਗਾ ਹੈ। ਹੱਥਾਂ ਨਾਲ ਵਰਤਾਉਣ ਤੋਂ ਜੇ ਚਮਚ ਨਾਲ ਵਰਤਾਇਆ ਜਾਵੇ ਤਾਂ ਬਹੁਤ ਉੱਤਮ ਹੈ ਅਤੇ ਵੱਡੇ ਬਰਤਨ ਵਿੱਚੋਂ ਵਰਤਾਉਣ ਲਈ ਛੋਟੇ ਥਾਲਾਂ ਵਿੱਚ ਲੱਪ ਨਾਲ ਪਾਉਣਾ ਠੀਕ ਹੈ।

ਜਿਸ ਥਾਂ ਬਹੁਤ ਪ੍ਰੇਮੀ, ਜ਼ਿਆਦਾ ਕੜਾਹ ਪ੍ਰਸ਼ਾਦ ਅਰਪਣ ਵਾਲੇ ਹੋਣ, ਉਥੇ ਥੋੜ੍ਹੀ ਰਸਦ ਦਾ ਪ੍ਰਸਾਦ ਬਣੇ, ਬਾਕੀ ਰਕਮ ਕੌਮ ਦੇ ਸ਼ੁਭ ਕੰਮਾਂ ਵਿੱਚ ਖਰਚ ਹੋਵੇ। ਪੁਰਾਣੇ ਸਿੰਘਾਂ ਨੇ ਇਸ ਪਵਿੱਤ੍ਰ ਪ੍ਰਸ਼ਾਦ ਦਾ ਨਾਮ ਕੁਣਕਾ (ਕੁਣਕਾ) ਪ੍ਰਸ਼ਾਦ ਇਸੇ ਲਈ ਰੱਖਿਆ ਸੀ ਕਿ ਇਹ ਤਨਿਕ ਮਾਤ੍ਰ ਹੀ ਲੈਣਾ ਠੀਕ ਹੈ।

ਕਈ ਥਾਈਂ ਕੜਾਹ ਪ੍ਰਸ਼ਾਦ ਵਾਲੇ ਥਿੰਧੇ ਹੱਥ ਲੋਕਾਂ ਨੂੰ ਮੁਖ ਦਾੜ੍ਹੀ ਨਾਲ ਪੂੰਝਦੇ ਵੇਖਿਆ ਹੈ, ਜੋ ਅਸਭਤਾ ਦੀ ਨਿਸ਼ਾਨੀ ਹੈ, ਇਸ ਥਿੰਧੇ ਵਿੱਚ ਮਿੱਠੇ ਦਾ ਅੰਸ਼ ਮਿਲਿਆ ਹੋਣ ਕਰ ਕੇ ਮੂੰਹ 'ਤੇ ਮੱਖੀਆਂ ਭਿਣਕਦੀਆਂ ਹਨ ਅਤੇ ਜ਼ਮੀਨ 'ਤੇ ਸੁੱਤੇ ਲੋਕਾਂ ਦੀ ਦਾੜ੍ਹੀ ਵਿੱਚ ਕੀੜੀਆਂ ਪ੍ਰਵੇਸ਼ ਕਰਦੀਆਂ ਹਨ।

ਤਨਖਾਹ ਨਾਮਾ

ਕੜਾਹ ਕਰਨ ਕੀ ਬਿਧਿ ਸੁਨ ਲੀਜੈ। ਤੀਨ ਭਾਗ ਕੋ ਸਮਸਰ ਕੀਜੈ[1]।
ਲੇਪਨ ਆਗੇ ਬਹੁਕਰ ਦੀਜੈ[2]। ਮਾਂਜਨ ਕਰਿ ਭਾਂਜਨ ਧੋਵੀਜੈ।
ਕਰਿ ਇਸਨਾਨ ਪਵਿਤ੍ਰ ਹ੍ਵੈ ਬਹੈ। ਵਾਹਗੁਰੂ ਬਿਨ ਅਵਰ ਨ ਕਹੈ।
ਕਰਿ ਤਿਆਰ ਚੌਕੀ ਪਰ ਧਰੈ। ਚਾਰ ਓਰ ਕੀਰਤਨ ਬਹਿ ਕਰੈ[3]।
ਜੋ ਪ੍ਰਸਾਦ ਕੋ ਬਾਂਟ ਹੈ ਮਨ ਮੇ ਧਾਰੇ ਲੋਭ।
ਕਿਸ ਥੋੜਾ ਕਿਸ ਅਗਲਾ[4] ਸਦਾ ਰਹੈ ਤਿਸੁ ਸੋਗ।

੧ ਆਟਾ (ਮੈਦਾ) ਮਿੱਠਾ ਅਤੇ ਘੀ। ਕਈ ਵਿਦਵਾਨ ਖਯਾਲ ਕਰਦੇ ਹਨ ਕਿ ਤਿੰਨ ਭਾਗ ਬਰਾਬਰ ਲੈਣ ਤੋਂ ਸਤਿਗੁਰੂ ਦਾ ਭਾਵ ਸੀ ਕਿ ਬ੍ਰਾਹਮ; ਵੈਸਨਵ ਅਤੇ ਸ਼ੈਵ ਮੱਤ ਜੋ ਉਸ ਸਮੇਂ ਪ੍ਰਚੱਲਿਤ ਸਨ, ਉਨ੍ਹਾਂ ਨੂੰ ਇਕ ਕਰ ਦਿੱਤਾ ਜਾਵੇ। ਇਸ ਭਾਵ ਦਾ ਬੀਜ ਸਾਖੀਆਂ ਵਿੱਚ ਭੀ ਹੈ, ਯਥਾ—'ਮੈਦਾ ਸ਼ਿਵ ਨੇ, ਖੰਡ ਵਿਸ਼ਨੁ ਨੇ, ਘੀ ਯਮ (ਰੁਦ੍ਰ) ਨੇ, ਪਾਣੀ ਵਰੁਣ ਨੇ ਅਤੇ ਮੇਵਾ ਦੇਵੀ ਨੇ ਸਤਿਗੁਰਾਂ ਨੂੰ ਦਿੱਤਾ, ਜਿਸ ਤੋਂ ਕੜਾਹ ਪ੍ਰਸ਼ਾਦ ਬਣਿਆ' ਆਦਿਕ। ਸਤਿਗੁਰੂ ਦਾ ਸੂਖਮ ਅਲੰਕਾਰ ਨਾ ਸਮਝ ਕੇ ਅਗਯਾਨੀ ਸਿੱਖਾਂ ਨੇ ਇਹ ਕਪਲਨਾ ਕਰ ਲਈ।

੨ ਲੰਗਰ ਲਿਪਣ ਤੋਂ ਪਹਿਲਾਂ ਝਾੜੂ ਦੇਵੇ, ਅਰ ਲੇਪਨ ਗੋਬਰ ਨਾਲ ਨਾ ਕਰੇ।

੩ ਰਾਗੀ ਗ੍ਰੰਥੀ ਅਤੇ ਸੰਗਤਿ ਮਿਲ ਕੇ ਸ਼ਬਦ ਗਾਉਣ। ਅਰਦਾਸ ਕਰਨ ਤੋਂ ਪਹਿਲਾਂ 'ਆਨੰਦ' ਦੀਆਂ ਪਹਿਲੀਆਂ ਪੰਜ ਪੌੜੀਆਂ ਅਤੇ ਅੰਤਲੀ ਇਕ ਪੌੜੀ ਦਾ ਪਾਠ ਹੋਵੇ।

੪ ਬਹੁਤਾ। [ਕੜਾਹ ਪ੍ਰਸ਼ਾਦ ਸਮ-ਭਾਗ ਵਰਤੇ] ਭਾਵ ਇਹ ਹੈ ਕਿ ਇਕੋ ਜੇਹਾ ਵਰਤਾਵੇ। ਜੋ ਲੋਕ ਦੂਹਰੇ ਵਰਤਾਰਿਆਂ ਲਈ ਹੱਥ ਪਸਾਰਦੇ ਹਨ ਉਹ ਗੁਰੁ-ਰੀਤਿ ਤੋਂ ਅਗਯਾਤ ਹਨ। ਕਈ ਥਾਈਂ ਵੱਡੇ-੨ ਅਹੁਦੇਦਾਰਾਂ ਨੂੰ ਕਟੋਰਿਆਂ ਵਿੱਚ ਪਾ ਕੇ ਅਤੇ ਆਮ ਸੰਗਤਿ ਨੂੰ ਹੱਥਾਂ ਉੱਤੇ ਕੜਾਹ ਪ੍ਰਸ਼ਾਦ ਦਿੱਤਾ ਜਾਂਦਾ ਹੈ, ਪਰ ਐਸਾ ਕਰਨਾ ਮਨਮਤ ਹੈ। [ਕੜਾਹ ਪ੍ਰਸ਼ਾਦ ਕਟੋਰੇ ਵਿੱਚ] ਕੇਵਲ ਵਿੱਚ ਪਾ ਕੇ ਕੇਵਲ ਗ੍ਰੰਥੀ ਅਥਵਾ ਗਯਾਨੀ ਸਿੰਘ ਨੂੰ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬੇ ਬੈਠਾ ਹੈ, ਪ੍ਰਸ਼ਾਦ ਦੇਣਾ ਚਾਹੀਏ, ਜੋ ਸੇਵਾ ਤੋਂ ਵੇਹਲਾ ਹੋ ਕੇ ਛਕ ਲਵੇ।

ਕਈ ਅਗਯਾਨੀ ਸਮਝਦੇ ਹਨ ਕਿ ਸਿੱਖ ਭੀ ਹੋਰ ਮੱਤਾਂ ਦੀ ਨਕਲ ਕਰ ਕੇ ਗੁਰੂ ਗ੍ਰੰਥ ਸਾਹਿਬ ਨੂੰ ਭੋਗ ਲਗਾਉਂਦੇ ਹਨ, ਪਰ ਉਹ ਇਤਨਾ ਨਹੀਂ ਵਿਚਾਰਦੇ ਕਿ ਜੇ ਕਟੋਰੇ ਵਿੱਚ ਭੋਗ ਲਵਾਉਣ ਲਈ ਪ੍ਰਸ਼ਾਦ ਹੁੰਦਾ, ਤਾਂ ਗੁਰੂ ਗ੍ਰੰਥ ਸਾਹਿਬ ਦੇ ਪੰਘੂੜੇ ਹੇਠ ਨਾ ਰੱਖਿਆ ਜਾਂਦਾ, ਸਗੋਂ ਸਾਹਮਣੇ ਪਰੋਸਿਆ ਜਾਂਦਾ। ☛

ਗੁਰੁ ਪ੍ਰਤਾਪ ਸੂਰਯ, ਰੁਤ ੩, ਅੰਸੂ ੫੦

**ਪਾਵਨ ਤਨ ਪਾਵਨ ਕਰਿ ਥਾਨ। ਘ੍ਰਿਤ ਮੈਦਾ ਲੇ ਖੰਡ ਸਮਾਨ ॥੨੮॥**
**ਕਰਹਿ ਕੜਾਹ ਜਪੁ ਪਾਠ ਸੁ ਠਾਨੈ। ਗੁਰ ਪ੍ਰਸਾਦਿ ਅਰਦਾਸ ਬਖਾਨੈ ॥**

## ਕਾਮ

[੧੧੮੬] ਬਸੰਤੁ ਮਹਲਾ ੯ (੨)

**ਪਾਪੀ ਹੀਐ ਮੈ ਕਾਮੁ ਬਸਾਇ ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥੧॥ ਰਹਾਉ ॥**
**ਜੋਗੀ ਜੰਗਮ ਅਰੁ ਸੰਨਿਆਸ ॥ ਸਭ ਹੀ ਪਰਿ ਡਾਰੀ ਇਹ ਫਾਸ ॥੧॥**
**ਜਿਹਿ ਜਿਹਿ ਹਰਿ ਕੋ ਨਾਮੁ ਸਮ੍ਹਾਰਿ ॥ ਤੇ ਭਵ ਸਾਗਰ ਉਤਰੇ ਪਾਰਿ ॥੨॥**
**ਜਨ ਨਾਨਕ ਹਰਿ ਕੀ ਸਰਨਾਇ ॥ ਦੀਜੈ ਨਾਮੁ ਰਹੈ ਗੁਨ ਗਾਇ ॥੩॥**

[੯੩੨] ਰਾਮਕਲੀ ਮਃ ੧ ਦਖਣੀ ਓਅੰਕਾਰੁ

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੁਹਾਗਾ ਢਾਲੈ ॥੧੮॥**

[੧੩੫੮] ਸਲੋਕ ਸਹਸਕ੍ਰਿਤੀ ਮਹਲਾ ੫ (੪੬)

**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥**

## ਕਾਮਧੇਨੁ—ਚਿੰਤਾਮਣਿ—ਕਲਪ ਬ੍ਰਿਛ

**ਪੁਰਾਣਾਂ ਵਿੱਚ ਕਾਮਧੇਨੁ, ਚਿੰਤਾਮਣਿ, ਕਲਪ-ਬ੍ਰਿਛ ਅਤੇ ਪਾਰਿਜਾਤ ਸੁਰਗ ਦੇ ਰਤਨ ਕਲਪੇ ਹਨ ਅਤੇ ਸਭ ਕਾਮਨਾ ਪੂਰਣ ਕਰਨ ਵਾਲੇ ਮੰਨੇ ਹਨ, ਪਰ ਗੁਰੂ ਸਾਹਿਬ ਸਤਸੰਗ ਅਤੇ ਕਰਤਾਰ ਦੇ ਨਾਮ ਤੋਂ ਛੁਟ ਹੋਰ ਕਿਸੇ ਵਸਤੂ ਨੂੰ ਕਾਮਨਾ ਪੂਰਕ ਨਹੀਂ ਜਾਣਦੇ।**

[੧੮] ਸਿਰੀਰਾਗੁ ਮਹਲਾ ੧ (੧੨)

**ਭਾਈ ਰੇ ਸੰਤ ਜਨਾ ਕੀ ਰੇਣੁ ॥**
**ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ[1] ॥**

[੨੧੨] ਗਉੜੀ ਮਹਲਾ ੫ (੧੫੧)

**ਚਿੰਤਾਮਣਿ ਕਰੁਣਾ ਮਏ ॥੧॥ ਰਹਾਉ ॥**
**ਦੀਨ ਦਇਆਲਾ ਪਾਰਬ੍ਰਹਮੁ ॥ ਜਾ ਕੈ ਸਿਮਰਣਿ ਸੁਖ ਭਏ ॥੧॥**

---

☞ ਦੀਵਾਨ ਵਿੱਚ ਕੀਰਤਨ ਕਰਦੇ ਹੋਏ ਰਾਗੀ ਸਿੰਘਾਂ ਦਾ ਬਰਤਾਰਾ ਭੀ ਬਰਤਨ ਵਿੱਚ ਪਾ ਕੇ ਦੇਣਾ ਅਯੋਗ ਨਹੀਂ ਹੈ।
ਕਈ ਥਾਈਂ ਵੇਖੀਦਾ ਹੈ ਕਿ ਕੜਾਹ ਪ੍ਰਸ਼ਾਦ ਦਾ ਕਟੋਰਾ ਗੁਰੂ ਗ੍ਰੰਥ ਸਾਹਿਬ ਦੇ ਪੰਘੂੜੇ ਹੇਠ ਰੱਖ ਕੇ ਅਥਵਾ ਭੋਜਨ ਦਾ ਥਾਲ ਪਰੋਸ ਕੇ ਗੁਰੂ ਗ੍ਰੰਥ ਸਾਹਿਬ ਜਾਂ ਕਿਸੇ ਗੁਰਦੁਆਰੇ ਦੇ ਅੰਦਰ ਰੱਖ ਕੇ ਨਗਾਰੇ ਤੇ ਚੋਟ ਦਿੰਦੇ ਹਨ, ਸੰਖ ਵਜਾਉਂਦੇ ਹਨ ਅਤੇ ਘੰਟਾ ਧੁਨੀ ਕਰਦੇ ਹਨ, ਪਰ ਇਹ ਸਭ ਪਾਖੰਡ ਰਚਨਾ ਗੁਰੁਮਤ ਤੋਂ ਵਿਰੁੱਧ ਹੈ।

੧ ਕਾਮਧੇਨੁ।

[੨੬੫] ਗਉੜੀ ਸੁਖਮਨੀ ਮਹਲਾ ੫ (੨)

**ਪਾਰਜਾਤੁ[੧] ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥**

[੧੦੭੮] ਮਾਰੂ ਸੋਲਹੇ, ਮਹਲਾ ੫ (੭)

**ਪਾਰਜਾਤੁ ਲੋੜਹਿ ਮਨ ਪਿਆਰੇ॥ ਕਾਮਧੇਨੁ ਸੋਹੀ ਦਰਬਾਰੇ[੨]॥**

## ਕਾਮਨਾ

[੬੪੨] ਸੋਰਠਿ ਅਸਟਪਦੀ ਮਹਲਾ ੫ (੩)

**ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥**

ਅਕਾਲ ਉਸਤਤਿ ਪਾਤਸ਼ਾਹੀ ੧੦

**ਸਿਜਦੇ[੩] ਕਰੇ ਅਨੇਕ ਤੋਪਚੀ ਕਪਟ ਭੇਸ[੪],**
**ਪੋਸਤੀ ਅਨੇਕ ਦਾ ਨਿਵਾਵਤ ਹੈ ਸੀਸ ਕੌ॥**
**ਕਹਾ ਭਇਓ ਮੱਲ ਜੌ ਪੈ ਕਾਢਤ ਅਨੇਕ ਡੰਡ?**
**ਸੋ ਤੌ ਨ ਡੰਡੌਤ ਅਸਟਾਂਗ[੫] ਅਥਤੀਸ[੬] ਕੌ॥**
**ਕਹਾਂ ਭਇਓ ਰੋਗੀ ਜੋ ਪੈ ਡਾਰਿਓ ਰਹਿਓ ਉਰਧ ਮੁਖ?**
**ਮਨ ਤੇ ਨ ਮੂੰਡ ਨਿਹਰਾਇਓ[੭] ਆਦਿ ਈਸ ਕੌ॥**
**ਕਾਮਨਾ ਅਧੀਨ ਸਦਾ ਦਾਮਨਾ[੮] ਪ੍ਰਬੀਨ,**
**ਏਕ, ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੌ॥੯॥੭੯॥ [ਸੁਧਾ]**
**ਸੀਸ ਪਟਕਤ ਜਾ ਕੇ ਕਾਨ ਮੈ ਖਜੂਰਾ ਧਸੈ,**
**ਮੂੰਡ ਛਟਕਤ[੯] ਮਿਤ੍ਰ ਪੁਤ੍ਰ ਹੂੰ ਕੇ ਸੋਕ ਸੌ॥**
**ਆਕ ਕੋ ਚਰੱਯਾ ਫਲ ਫੂਲ ਕੋ ਭਛੱਯਾ,**
**ਸਦਾ ਬਨ ਕੋ ਭ੍ਰਮੱਯਾ ਔਰ ਦੂਸਰੋ ਨ ਬੋਕ[੧੦] ਸੌ॥**
**ਕਹਾ ਭਯੋ ਭੇਡ ਜੋ ਘਸਤ ਸੀਸ ਬ੍ਰਿਛਨ ਸੌ॥**
**ਮਾਟੀ ਕੋ ਭਛੱਯਾ ਬੋਲ ਪੂਛ ਲੀਜੈ ਜੋਕ ਸੌ॥**
**ਕਾਮਨਾ ਅਧੀਨ ਕਾਮ ਕ੍ਰੋਧ ਮੈਂ ਪ੍ਰਬੀਨ,**
**ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ[੧੧] ਸੋਂ?॥੧੦॥੮੦॥ [ਸੁਧਾ]**

---

੧ ਸਮੁੰਦ੍ (ਪਾਰਿ) ਤੋਂ ਪੈਦਾ ਹੋਇਆ ਇੰਦਰ ਦੇ ਬਾਗ ਦਾ ਇਕ ਦਰੱਖ਼ਤ, ਜੋ ਕਲਪ ਤਰੁ ਦੇ ਤੁਲਜ ਹੈ।
੨ ਗੁਰੂ ਦੇ ਦਰਬਾਰ ਵਿੱਚ। ੩ ਪ੍ਣਾਮ, ਨਮਸ਼ਕਾਰ। ੪ ਸ਼ਿਕਾਰੀ।
੫ ਅਸ਼ਟਾਂਗ ਦੰਡਵਤ, ਜਿਸ ਦੇ ਕਰਨ ਨਾਲ ਸ਼ਰੀਰ ਦੇ ਅੱਠ ਅੰਗ (ਦੋ ਪੈਰ, ਦੋ ਗੋਡੇ, ਦੋ ਹੱਥ, ਛਾਤੀ ਅਤੇ ਮਸਤਕ) ਪ੍ਰਿਥਵੀ ਨੂੰ ਲੱਗਣ। ੬ ਅਤਿਥੀਆਂ ਦਾ ਸੁਾਮੀ ਵਾਹਗੁਰੂ।
੭ ਝੁਕਾਇਆ। ੮ ਲੋਕਾਂ ਨੂੰ ਫਸਾਉਣ ਅਤੇ ਮਾਲਾ ਫੇਰਨ ਵਿੱਚ ਬਹੁਤ ਚਤੁਰ।
੯ ਪਛਾੜਦਾ ਹੈ। ੧੦ ਸਾਂਡ ਬੱਕਰਾ। ੧੧ ਪਾਰਬ੍ਰਹਮ, ਜੋ ਸਭ ਲੋਕਾਂ ਤੋਂ ਪਰੇ ਹੈ।

ਜੈਸੇ ਏਕ ਸ੍ਾਂਗੀ ਕਹੂੰ ਜੋਗੀ ਬੈਰਾਗੀ ਬਨੈ,
ਕਬਹੂੰ ਸੰਨਿਆਸ ਭੇਸ ਬਨ ਕੈ ਦਿਖਾਵਈ॥
ਕਹੂੰ ਪਉਨਹਾਰੀ, ਕਹੂੰ ਬੈਠੇ ਲਾਇ ਤਾਰੀ[1],
ਕਹੂੰ ਲੋਭ ਕੀ ਖੁਮਾਰੀ ਸੌਂ ਅਨੇਕ ਗੁਨ ਗਾਵਹੀ॥
ਕਹੂੰ ਬ੍ਰਹਮਚਾਰੀ, ਕਹੂੰ ਹਾਥ ਪੈ ਲਗਾਵੈ ਬਾਰੀ[2],
ਕਹੂੰ ਡੰਡਧਾਰੀ[3] ਹੁਇ ਕੈ ਲੋਗਨ ਭ੍ਰਮਾਵਈ॥
ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੌਂ[4],
ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ[5] ਪਾਵਈ ? ॥੧੨॥੮੨॥ [ਗਜਾਨ]

ਗੁਰੁ ਪ੍ਰਤਾਪ ਸੂਰਜ, ਰਾਸਿ ੧੧, ਅੰਸੂ ੧੭

[6]ਭੋ ਮੱਖਣ ਸਿਖ ! ਕਾਨ ਦੈ ਸੁਨਹੁਂ, ਬਿਕਾਰ ਜਿ ਬ੍ਰਿੰਦ।
ਉਪਜਤਿ ਹੈਂ ਨਰ ਕੇ ਰਿਦੈ ਸੰਕਟ ਦੇਤਿ ਬਿਲੰਦ॥੩੨॥
ਸੁਖ ਕੌ ਚਾਹਤਿ ਜਿਨਹੁਂ ਕਰਤਿ ਹੈ। ਤਿਨ ਹੀ ਤੇ ਬਡ ਕਸ਼ਟ ਪਰਤਿ ਹੈ।
ਅਜਿਤੇਂਦ੍ਰੀ ਜਬਿ ਪਿਖਹਿ ਕਿ ਸੁਨਿ ਹੈ। ਕਾਮ[7] ਉਪਾਵਤਿ ਉਰ ਤਤਛਿਨ ਹੈ ॥੩੩॥...
ਧਨ ਇਸਤ੍ਰੀ ਤੇ ਆਦਿ ਪਦਾਰਥ। ਪਿਖਿ ਸੁਨਿ ਲੈਬੇ ਚਾਹਤਿ ਸ੍ਾਰਥ ॥੩੪॥
ਜਬਹਿ ਲੈਨ ਹਿਤ ਕਾਮ[8] ਉਠਾਵਾ। ਤਿਹ ਪ੍ਰਤਿਬੰਧਕ[9] ਜੋ ਦਰਸਾਵਾ।
ਤਬਹਿ ਕ੍ਰੋਧ ਮਨ ਮਾਂਹਿ ਉਪਾਵੈ। ਕ੍ਰਿੱਤਾਕ੍ਰਿੱਤ[10] ਨ ਪੁਨ ਚਿੱਤ ਆਵੈ ॥੩੫॥
ਹੋਇ ਕ੍ਰੋਧ ਬਸਿ ਕਰਤ ਕੁਕਰਮ। ਬੁਧਿ ਸਭਿ ਨਾਸਹਿ ਤਜਾਗਹਿ ਧਰਮ।
ਜਬਿ ਨਰ ਕੋ ਉਰ ਕ੍ਰੋਧ ਉਪਾਇ। ਕੋ ਅਸ ਪਾਪ ਜੁ ਕਰਿ ਨ ਸਕਾਇ ॥੩੬॥
ਮਾਤ ਪਿਤਾ ਗੁਰਦੇਵ ਮਹਾਨੇ। ਕਰਤਿ ਅਵਗਜਾ ਕਛੂ ਨ ਜਾਨੇ।
ਜੋ ਹੈ ਅ-ਬਧ[11] ਬਧਹਿ ਤਿਨ ਤਾਈਂ। ਨਿਸ਼ਠੁਰ[12] ਬਾਕ ਕਹੇ ਸਮੁਦਾਈ ॥੩੭॥
ਉਪਜੇ ਕ੍ਰੋਧ ਅਪਰ ਕਜਾ ਕਹਿਨੋ ? ਪ੍ਰਾਨ ਬਿਨਾਸਹਿ[13], ਜਾਇ ਨ ਸਹਿਨੋ।
ਆਨ ਸਮਾਨ ਨ ਪ੍ਰਾਨ ਹਾਨ ਕੈ। ਸੋ ਭੀ ਕਰਹਿ ਅਜਾਨ ਜਾਨਿ ਕੈ ॥੩੮॥
ਜੋ ਕ੍ਰੋਧਤਿ ਹੁਇ ਬਸਿ ਨਹਿਂ ਚਲੈ। ਉਰ ਮਹਿਂ ਤਪਤਹਿ ਕਾਮ ਨ ਮਿਲੈ[14]।
ਤਿਹ ਦੁਖ ਤੇ ਨਹਿਂ ਕਰਹਿ ਅਹਾਰਾ। ਨਿਸ ਮਹਿਂ ਨੀਂਦ ਨ ਪਾਇ, ਦੁਖਾਰਾ ॥੩੯॥
ਦਿਵਸ ਜਾਮਨੀ ਇਮ ਤਪਤਾਵੈ। ਅਨਿਕ ਭਾਂਤਿ ਸੰਕਲਪ ਉਠਾਵੈ।
ਗਿਨਤੀ ਗਿਨਹਿ ਨ ਓਰਕ ਆਵੈ। ਏਵ ਕਸ਼ਟ ਮਹਿਂ ਬੈਸ ਬਿਤਾਵੈ ॥੪੦॥

---

੧ ਤਾੜੀ, ਪਥਲੀ, ਪੰਥੀ। ੨ ਵਾੜੀ। ੩ ਦੰਡੀ ਸੰਨਜਾਸੀ।
੪ ਕਠਪੁਤਲੀ ਵਾਂਗ। ੫ ਆਤਮ ਪਦ। ੬ ਮੱਖਣ ਸ਼ਾਹ ਨੂੰ ਗੁਰੂ ਤੇਗ ਬਹਾਦਰ ਸਾਹਿਬ ਦਾ ਉਪਦੇਸ਼। ੭ ਕਾਮਨਾ। ੮ ਸੰਕਲਪ। ੯ ਰੋਕਣ ਵਾਲਾ।
੧੦ ਇਹ ਕੰਮ ਕਰਨ ਲਾਯਕ ਹੈ, ਜਾਂ ਨਹੀਂ। ੧੧ ਅਵਧਜ, ਨਾ ਮਾਰਨ ਯੋਗ। ੧੨ ਕਠੋਰ।
੧੩ ਆਤਮਘਾਤ ਕਰ ਬੈਠਦਾ ਹੈ। ੧੪ ਜਦ ਉਹ ਵਸਤੂ ਨਹੀਂ ਮਿਲਦੀ, ਜਿਸ ਦੀ ਕਾਮਨਾ ਕਰਦਾ ਹੈ।

ਮਤਸਰ ਮਹਤ ਅਸੂਯਾ[1] ਧਾਰੈ। ਇੱਤਜਾਦਿਕ ਉਪਜਾਇ ਬਿਕਾਰੈ।
ਯਾਂ ਤੇ ਕਾਮ ਮੂਲ ਮਨ ਜਾਨਿ। ਅਪਰ ਬਿਕਾਰ ਕਾਂਡ[2] ਫਲ ਮਾਨਿ ॥੪੧॥
ਜਬਹਿ ਮੂਲ ਕੋ ਦੇਹਿਂ ਉਖੇਰ। ਸ਼ਾਖਾ ਪਤ੍ਰ ਨ ਫਲ ਹ੍ਵੈ ਫੇਰ।
ਇਮ ਅਵਗੁਨ ਉਰ ਤੇ ਪਰਹਰੈ। ਸਦ ਗੁਨ ਆਨਿ ਪ੍ਰਵੇਸ਼ਨਿ ਕਰੈਂ ॥੪੨॥

## ਕਾਯਰਤਾ (ਬੁਜ਼ਦਿਲੀ)

ਬਚਿੱਤ੍ਰ ਨਾਟਕ, ਅਧਜਾਯ ੮

ਜੇ ਜੇ ਨਰ ਤਹਿਂ ਨ ਭਿਰੇ, ਦੀਨੇ ਨਗਰ ਨਿਕਾਰ॥
ਜੇ ਤਿਹ ਠੌਰ ਭਲੇ ਭਿਰੇ, ਤਿਨੈ ਕਰੀ ਪ੍ਰਤਿਪਾਰ[3] ॥੩੭॥

[੫੭੦] ਦਸਮ ਗ੍ਰੰਥ ਦੇ ਕ੍ਰਿਸ਼ਨਾਵਤਾਰ ਵਿੱਚੋਂ

ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ, ਚਿਤ ਮੈ ਜੁਧੁ[4] ਬਿਚਾਰੈ॥
ਦੇਹ ਅਨਿੱਤ, ਨ ਨਿੱਤ ਰਹੈ, ਜਸ ਨਾਵ ਚੜੈ ਭਵ ਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਯੋਂ ਉਜਿਆਰੈ॥
ਗਜਾਨਹਿ ਕੀ ਬਢਨੀ[5] ਮਨਹੁ ਹਾਥ ਲੈ, ਕਾਤਰਤਾ[6] ਕੁਤਵਾਰ ਬੁਹਾਰੈ[7] ॥੨੪੯੧॥

---

੧ ਈਰਖਾ, ਹਸਦ।

੨ ਟਾਹਣੇ, ਸ਼ਾਖਾਂ। ਸਾਰੇ ਵਿਕਾਰ ਕਾਮਨਾ ਦੇ ਕਾਂਡ ਹਨ।

੩ ਦਸਮੇਸ਼ ਨੇ ਕਾਯਰਾਂ ਨੂੰ ਆਨੰਦਪੁਰੋਂ ਕੱਢ ਦਿੱਤਾ, ਸੂਰਵੀਰ ਬਹਾਦੁਰਾਂ ਦਾ ਮਾਨ ਕੀਤਾ। ਭਾਵ ਇਹ ਹੈ, ਬੁਜ਼ਦਿਲਾਂ ਦਾ ਅਨਾਦਰ ਅਤੇ ਯੋਧਾ ਲੋਕਾਂ ਦਾ ਆਦਰ ਹੋਰਨਾਂ ਲਈ ਸਿਖਜਾ ਦਾ ਕਾਰਣ ਹੁੰਦਾ ਹੈ।

੪ [ਸ਼ਾਂਤਿ ਅਤੇ ਬੀਰ ਰਸ ਦਾ ਮਿਲਾਪ] ਭਾਵ ਇਹ ਹੈ ਕਿ ਸ਼ਾਂਤਿ ਅਤੇ ਵੀਰ ਰਸ ਦੀ ਸਾਮਯ ਅਵਸਥਾ ਰੱਖਦਾ ਹੈ। ਇਸੇ ਤਤ੍ਵ ਦੇ ਜਾਣੇ ਬਿਨਾਂ ਵੀਰ ਰਸ ਧਾਰੀ ਪਰਸ਼ੁਰਾਮ ਤਾਮਸੀ ਹੋ ਗਿਆ ਅਰ ਸ਼ਾਂਤਿ-ਰਸ ਧਾਰੀ ਬੁਧ ਭਿੱਖ ਮੰਗਾ ਬਣ ਗਿਆ। ਕਲਗੀਧਰ ਨੇ ਦੋਹਾਂ ਦਾ ਮੇਲ ਕਰ ਕੇ ਮੋਖ ਭੋਗ ਦਾ ਅਧਿਕਾਰੀ ਕਰ ਦਿੱਤਾ।

ਕਬਿੱਤ-

ਲੈ ਕਰ ਦੁਤਾਰਾ ਗਾਵੈ ਸੰਗਤਿ ਮੇਂ ਵਾਰ ਆਸਾ,
ਪਕੜ ਦੁਧਾਰਾ ਬਾਹੈ ਸ਼ਤ੍ਰੂ ਸਿਰ ਆਰਾ ਹੈ।
ਕੜਛਾ ਲੈ ਹਾਥ ਬਰਤਾਵਤ ਅਤੁਟ ਦੇਗ,
ਕਠਿਨ ਕੋਦੰਡ ਬਾਣ ਵੇਧ ਕਰੈ ਪਾਰਾ ਹੈ।
ਭਕਤਿ ਗਜਾਨ ਪ੍ਰੇਮ ਔ ਵੈਰਾਗ ਕੀ ਸੁਣਾਵੈ ਕਥਾ,
ਚੜ੍ਹ ਕੈ ਤੁਰੰਗ ਜੰਗ ਲਲਕਾਰਾ ਹੈ।
ਤਤ੍ਵ ਗਜਾਨੀ, ਦਾਨੀ, ਯੋਧਾ, ਗ੍ਰਿਹੀ, ਤਜਾਗੀ, ਗੁਰੂ, ਚੇਲਾ,
ਵਾਹ ਵਾਹ! ਧੰਨ ਧੰਨ! ਜਨਕ ਹਮਾਰਾ ਹੈ।

੫ ਝਾੜੂ।

੬ ਕਾਯਰਤਾ, ਬੁਜ਼ਦਿਲੀ।

੭ ਕੂੜਾ ਸੰਬਰ ਕੇ ਬਾਹਰ ਸਿਟ ਦਿੰਦਾ ਹੈ।

## ਕਾਲ

[੫੫] ਸਿਰੀਰਾਗੁ ਮਹਲਾ ੧, ਅਸਟਪਦੀ (੪)

**ਭਾਈ ! ਰੇ ਇਉ ਸਿਰਿ ਜਾਣਹੁ ਕਾਲੁ ॥**
**ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ ਰਹਾਉ ॥**

[੪੧] ਸਿਰੀਰਾਗੁ ਮਹਲਾ ੪ (੭੦)

**ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ ॥**
**ਆਵ ਘਟੈ ਨਰੁ ਨ ਬੁਝੈ ਨਿਤਿ ਮੂਸਾ ਲਾਜੁ ਟੁਕਾਇ[1] ॥**

[੨੨੭] ਗਉੜੀ ਮਹਲਾ ੧, ਅਸਟਪਦੀ (੧੪)

**ਜੋ ਉਪਜੈ ਸੋ ਕਾਲਿ ਸੰਘਾਰਿਆ ॥**
**ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧॥ ਰਹਾਉ ॥**
**ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥...**
**ਹਿਰਦੈ ਸਾਚੁ ਵਸੈ ਹਰਿ ਨਾਇ ॥ ਕਾਲੁ ਨ ਜੋਹਿ ਸਕੈ ਗੁਣ ਗਾਇ ॥**

[੨੫੪] ਗਉੜੀ ਬਾਵਨ ਅਖਰੀ ਮਹਲਾ ੫ (੧੯)

**ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ ॥**
**ਕਹਾ ਬਿਸਾਸਾ ਦੇਹ ਕਾ ? ਬਿਲਮ ਨ ਕਰਿਹੋ ਮੀਤ ॥**
**ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ[2] ॥**
**ਓਹ ਬੇਰਾ[3] ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥**

[੩੭੫] ਆਸਾ ਮਹਲਾ ੫ (੧੯)

**ਜੈਸੇ ਕਿਰਸਾਣੁ ਬੋਵੈ ਕਿਰਸਾਨੀ[4] ॥ ਕਾਚੀ ਪਾਕੀ ਬਾਢਿ ਪਰਾਨੀ ॥੧॥**
**ਜੋ ਜਨਮੈ ਸੋ ਜਾਨਹੁ ਮੂਆ[5] ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥੧॥ ਰਹਾਉ ॥**
**ਦਿਨ ਤੇ ਸਰਪਰ ਪਉਸੀ ਰਾਤਿ ॥ ਰੈਣਿ ਗਈ ਫਿਰਿ ਹੋਇ ਪਰਭਾਤਿ ॥੨॥**
**ਮਾਇਆ ਮੋਹਿ ਸੋਇ ਰਹੇ ਅਭਾਗੇ ॥ ਗੁਰ ਪ੍ਰਸਾਦਿ ਕੋ ਵਿਰਲਾ ਜਾਗੇ ॥੩॥**

[੪੬] ਬਚਿੱਤ੍ਰ ਨਾਟਕ, ਅਧਜਾਯ ੧

**ਜੌ ਕਹੂੰ ਕਾਲ ਤੇ ਭਾਜ ਕੇ ਬਾਚੀਅਤ, ਤੋ ਕਿਹ ਕੁੰਟ, ਕਹੋ ਭਜਿ ਜਈਯੈ ॥**
**ਆਗੈ ਹੂੰ ਕਾਲ ਧਰੇ ਅਸ ਗਾਜਤ, ਛਾਜਤ ਹੈ, ਜਿਹੱ ਤੇ ਨਸਿ ਅਈਯੈ ॥**
**ਐਸੋ ਨ ਕੈ ਗਯੋ ਕੋਈ ਸੁ ਦਾਵ ਰੇ, ਜਾਹਿ ਉਪਾਵ ਸੋ ਘਾਵ ਬਚਈਯੈ ॥**
**ਜਾ ਤੇ ਨ ਛੂਟੀਐ, ਮੂੜ ਕਹੂੱ, ਹਸਿ ਤਾ ਕੀ ਨ ਕਿਉ ਸਰਣਾਗਤਿ ਜਈਯੈ ॥੯੬॥**
**ਕ੍ਰਿਸਨ ਅਉ ਬਿਸਨ ਜਪੇ ਤੁਹਿ ਕੋਟਿਕ, ਰਾਮ ਰਹੀਮ[6] ਭਲੀ ਬਿਧਿ ਧਿਆਯੋ ॥**

---

੧ ਕਾਲ-ਮੂਸਾ ਉਮਰ-ਲੱਜ ਨੂੰ ਨਿੱਤ ਟੁਕ ਰਿਹਾ ਹੈ। ੨ ਨਿਯਤ ਸਮਯ, ਨਿਯਮ।
੩ ਵੇਲਾ। ੪ ਖੇਤੀ। ੫ ਤੈਸੇ, ਜੋ ਪ੍ਰਾਣੀ ਜਨਮੈ, ਸੋ ਜਾਨਹੁ ਮੂਆ। ੬ ਰਸੂਲ।

ਬ੍ਰਹਮ[1] ਜਪਿਓ ਅਰੁ ਸੰਭ ਥਪਿਓ, ਤਿਹ ਤੇ ਤੁਹਿ ਕੋ ਕਿਨਹੂੰ ਨ ਬਚਾਯੋ ॥
ਕੋਟ ਕਰੀ ਤਪਸਾ ਦਿਨ ਕੋਟਿਕ, ਕਾਹੂ ਨ ਕੌਡੀ ਕੋ ਕਾਮ ਕਢਾਯੋ ॥
ਕਾਮ ਕਾ ਮੰਤ੍ਰ[2] ਕਸੀਰੇ[3] ਕੇ ਕਾਮ ਨ, ਕਾਲ ਕੋ ਘਾਉ ਕਿਨਹੂੰ ਨ ਬਚਾਯੋ ॥੯੭॥

[੭੧੫] ੩੩ ਸਵੱਯੇ, ਪਾਤਸ਼ਾਹੀ ੧੦

ਜਾਲ ਬਧੇ[4] ਸਬ ਹੀ ਮ੍ਰਿਤ ਕੇ, ਕੋਊ ਰਾਮ ਰਸੂਲ ਨ ਬਾਚਨ ਪਾਏ ॥
ਦਾਨਵ ਦੇਵ ਫਨਿੰਦ ਧਰਾਧਰ, ਭੂਤ ਭਵਿੱਖ ਉਪਾਇ ਮਿਟਾਏ ॥
ਅੰਤ ਮਰੈ ਪਛੁਤਾਇ ਪ੍ਰਿਥੀ ਪਰਿ, ਜੇ ਜਗ ਮੈ ਅਵਤਾਰ ਕਹਾਏ ॥
ਰੇ ਮਨ ਲੈਲ[5] ! ਇਕੇਲ ਹੀ ਕਾਲ[6] ਕੇ, ਲਾਗਤ ਕਾਹਿ ਨ ਪਾਇਨ ਧਾਏ[1] ॥੩੨॥

# ਕਿਰਤ ਕਮਾਈ

ਸਿੱਖੀ ਦਾ ਦੂਜਾ ਨਾਮ "ਦਾਨ" ਤਦ ਹੀ ਹੋ ਸਕਦਾ ਹੈ, ਜੇ ਪੁਰੁਸ਼ਾਰਥੀ ਹੋ ਕੇ ਕਿਰਤ ਕਰੇ, ਗੁਰੁਮਤ ਵਿੱਚ ਧਰਮ ਕਿਰਤ ਦੀ ਭਾਰੀ ਮਹਿਮਾ ਹੈ, ਕਿਰਤੀ ਆਦਮੀ ਮੰਗਣ ਦੇ ਵਜ੍ਰ ਪਾਪ ਤੋਂ ਬਚ ਜਾਂਦਾ ਹੈ ।

[੮] ਜਪੁ, ਸਲੋਕ

ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ[7] ॥

[੫੨੨] ਮਹਲਾ ੫, ਵਾਰ ਗੂਜਰੀ ੨ (੧੭)

ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥

[੧੨੪੫] ਮਹਲਾ ੧, ਵਾਰ ਸਾਰੰਗ (੨੨)

ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ[8] ॥

[੧੩੭੫] ਸਲੋਕ—ਕਬੀਰ

ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ, ਰਾਮ ਨ ਲਾਵਹੁ ਚੀਤੁ ? ॥੨੧੨॥

---

੧ ਬ੍ਰਹਮਾ । ੨ ਤੰਤ੍ਰ ਸ਼ਾਸਤਰ ਅਨੁਸਾਰ ਕਾਮਨਾ ਪੂਰਕ ਮੰਤ੍ਰ । ਮ੍ਰਿਤ੍ਯੁੰਜਯ ਆਦਿ ਜਪ।
੩ ਦਮੜੀ, ਪੈਸੇ ਦਾ ਚੌਥਾ ਹਿੱਸਾ ।
੪ ਬੰਧੇ (ਫਸੇ) ਹੋਏ ।
੫ ਚਪਲ, ਚੰਚਲ ।
੬ ਇਹ ਕਾਲ ਸ਼ਬਦ ਅਕਾਲ ਬੋਧਕ ਹੈ ।
੭ ਜਿਨ੍ਹਾਂ ਨੇ ਮੁਸ਼ੱਕਤ ਕੀਤੀ ਹੈ, ਭਾਵ—ਵਿਦ੍ਯਾ ਬੁੱਧੀ ਅਤੇ ਬਲ ਨਾਲ ਕਠਿਨ ਘਾਲ ਘਾਲੀ, ਅਤੇ ਸਿਰਜਨਹਾਰ ਨੂੰ ਸਿਮਰਿਆ ਹੈ, ਉਨ੍ਹਾਂ ਦੇ ਮੁੱਖ ਉੱਜਲੇ ਹਨ ਅਤੇ ਉਨ੍ਹਾਂ ਦੀ ਸੰਗਤਿ ਤੋਂ ਹੋਰ ਭੀ ਛੁਟਕਾਰਾ ਪਾਉਂਦੇ ਹਨ ।
੮ ਜੋ ਮੇਹਨਤ ਨਾਲ ਕਮਾਉਂਦੇ ਹਨ ਅਤੇ ਆਪਣੀ ਕਮਾਈ ਵਿੱਚੋਂ ਵਾਹਗੁਰੂ ਅਰਥ ਦਸਵੰਧ ਦਿੰਦੇ ਹਨ, ਉਹ ਸੱਚੇ ਰਸਤੇ ਦੇ ਜਾਣਨ ਵਾਲੇ ਹਨ ।

ਨਾਮਾ ਕਹੈ, ਤਿਲੋਚਨਾ ! ਮੁਖ ਤੇ ਰਾਮੁ ਸੰਮ੍ਾਲਿ[1] ॥
ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ[2] ॥੨੧੩॥

ਭਾਈ ਗੁਰੁਦਾਸ, ਵਾਰ ੧

ਹਥੀ ਕਾਰ ਕਮਾਵਣੀ, ਪੈਰੀ ਚਲਿ ਸਤਿਸੰਗਿ ਮਿਲੇਹੀ।
ਕਿਰਤਿ ਵਿਰਤਿ ਕਰਿ ਧਰਮ ਦੀ, ਖਟਿ ਖਵਾਲਣੁ ਕਾਰਿ ਕਰੇਹੀ। (੩)

ਗੁਰੁ ਪ੍ਰਤਾਪ ਸੂਰਜ, ਰੁਤ ੫, ਅੰਸੂ ੪੬

[3]ਧਰਮ ਕ੍ਰਿਤ ਕਰ ਦਰਬ ਕਮਾਵੈ। ਬੰਟ ਅਤਿੱਥਨਿ ਕੋ, ਪੁਨ ਖਾਵੈ। (੨੧)

ਰਹਤ ਨਾਮਾ ਪ੍ਰਸ਼ਨ ਉੱਤਰ ਭਾਈ ਨੰਦ ਲਾਲ ਕਾ

ਦਸ ਨਖ ਕਰ ਜੋ ਕਮਾਵੈ। ਤਾਂ ਕਰ ਜੋ ਧਨ ਘਰ ਮੈ ਆਵੈ।
ਤਿਸ ਤੇ ਗੁਰੁ ਦਸੌਂਧ ਜੋ ਦੇਈ। ਸਿੰਘ ਸੁਯਸ ਬਹੁ ਜਗ ਮਹਿ ਲੇਈ।

ਪ੍ਰੇਮ ਸੁਮਾਰਗ

ਕਿਰਤ ਜੋ ਕਰੈ ਸੋ ਧਰਮ ਦੀ ਕਰੈ, ਸਭ ਤੇ ਉੱਤਮ ਕਿਰਤ ਸੌਦਾਗਰੀ [ਸੌਦਾਗਰੀ] ਹੈ, ਉਸ ਤੇ ਖੇਤੀ ਦੀ ਹੈ ਅਰੁ ਜੋ ਚਾਕਰੀ ਕਰੈ ਤਾਂ ਸਿਪਾਹਗਰੀ ਕਰੈ, ਕੈਸੀ [ਚਾਕਰੀ] ਕਰੈ ? ਜੋ ਬੇ-ਪ੍ਰਵਾਹ[4] ਰਹੈ, ਅਰੁ ਜੋ ਕਿਛ ਮਹੀਨਾ ਹੋਵੈ ਉਸ ਉੱਪਰ ਸੰਤੋਖ ਕਰੈ, ਅਰ ਜਹਾਂ ਜਿਸ ਕਾ ਚਾਕਰ ਹੋਇ ਸੋ ਕਹੀਂ ਭੇਜੇ ਲੜਾਈ ਨੂੰ ਤਾਂ ਉਸ ਮੈ ਅਪਨੀ ਮੁਰਾਬ ਜਾਣੈ, ਸੂਰਬੀਰ ਹੋਇ ਰਹੈ, [ਲੁੱਟ ਦਾ ਮਾਲ] ਅਰੁ ਕਹੀਂ ਜੋ ਲੁੱਟ ਹੋਇ ਤਾਂ ਲੁੱਟੇ ਨਾਹੀਂ[5], ਕਿਸੇ ਦੇ ਮਾਲ ਦੀ ਵੱਲ ਨਦਰ ਨਾ ਕਰੈ, ਅਰ ਜੋ ਕਿਛੁ ਖ਼ਾਵੰਦ ਕਾਰ ਫ਼ੁਰਮਾਏ ਸੋ ਸਿਰ ਮੱਥੇ ਉੱਪਰ ਮੰਨੇ।

# ਕੀਰਤਨ

ਸਿੱਖ ਧਰਮ ਵਿੱਚ ਸੁਰ ਲਯ ਤਾਲ ਨਾਲ ਗੁਰਬਾਣੀ ਦਾ ਸਮੇਂ ਸਮੇਂ ਦੇ ਰਾਗਾਂ ਵਿੱਚ ਗਾਉਣਾ "ਕੀਰਤਨ" ਪ੍ਰਸਿੱਧ ਹੈ, ਜਗਤ ਗੁਰੂ ਨਾਨਕ ਦੇਵ ਨੇ ਆਪਣੇ ਸਿੱਖ ਭਾਈ ਮਰਦਾਨੇ ਨੂੰ ਸਭ ਤੋਂ ਪਹਿਲਾਂ ਕੀਰਤਨ ਦੀ ਜਾਚ ਸਿਖਾਈ, ਉਸ ਪਿਛੋਂ

---

੧ ਪ੍ਰਮੇਸ਼ੁਰ ਦਾ ਨਾਮ ਲੈ! ਵਾਹਗੁਰੂ ਬੋਲ!! ਇਹ ਪਦ ਉਸ ਵੇਲੇ ਬੋਲਿਆ ਜਾਂਦਾ ਹੈ, ਜਦੋਂ ਇਹ ਭਾਵ ਹੁੰਦਾ ਹੈ ਕਿ ਅਜਿਹੀ ਗੱਲ ਮੂੰਹੋਂ ਨਾ ਕੱਢ। ਸਿੱਧਾਂਤ ਇਹ ਹੈ ਕਿ ਲੋਕਾਂ ਨੂੰ ਕਿਰਤ ਤੋਂ ਰੋਕਣ ਦਾ ਉਪਦੇਸ਼ ਕਦੇ ਨਹੀਂ ਦੇਣਾ ਚਾਹੀਏ।

੨ ਨਿਕੰਮੇ ਰਹਿਣਾ ਅਤੇ ਪਰਾਈ ਕਮਾਈ ਦੀ ਆਸ ਕਰਨੀ ਬੁਰੀ ਹੈ। ਸਰੀਰ ਤਦ ਹੀ ਸਫਲ ਹੁੰਦਾ ਹੈ ਜੇ ਇਸ ਨੂੰ ਕਿਰਤ ਵਿੱਚ ਲਾਇਆ ਜਾਵੇ। ਗੁਰੁਮੁਖਾਂ ਦਾ ਮਨ ਕਰਤਾਰ ਵਿੱਚ ਅਤੇ ਹੱਥ ਕਿਰਤ ਵਿੱਚ ਰਹਿੰਦੇ ਹਨ।

੩ ਦਸਮੇਸ਼ ਦੀ ਆਗਜਾ ਨਾਲ ਭਾਈ ਦਯਾ ਸਿੰਘ ਜੀ ਦਾ ਸੰਗਤਿ ਨੂੰ ਉਪਦੇਸ਼।

੪ ਸੰਤੋਖੀ।

੫ ਇਸ ਦਾ ਇਹ ਭਾਵ ਨਹੀਂ ਕਿ ਜਿੱਤੀ ਹੋਈ ਵਸਤੂ ਤੇ ਕਬਜ਼ਾ ਨਾ ਕਰੇ। ਉਪਦੇਸ਼ ਇਹ ਹੈ ਕਿ ਪਰਜਾ ਦੇ ਮਾਲ ਨੂੰ ਨਾ ਲੁੱਟੇ ਗਰੀਬ ਲੋਕਾਂ ਨੂੰ ਦੁੱਖ ਨਾ ਦੇਵੇ। ਆਪਣੇ ਜਥੇਦਾਰ ਤੋਂ ਸੁਤੰਤਰ ਹੋ ਕੇ ਲੁੱਟ ਨਾ ਮਚਾਵੇ।

ਭਾਈ ਮਰਦਾਨੇ ਦੀ ਸੰਤਾਨ ਅਤੇ ਹੋਰ ਰਬਾਬੀ ਤਥਾ ਪ੍ਰੇਮੀ ਸਿੱਖ ਰਾਗੀ ਕੀਰਤਨ ਦਾ ਪ੍ਰਚਾਰ ਕਰਦੇ ਰਹੇ ।

ਸ੍ਰੀ ਗੁਰੂ ਅਰਜਨ ਸਾਹਿਬ ਨੇ ਸੁਰੰਦਾ ਸਾਜ ਰਚ ਕੇ ਪ੍ਰੇਮੀ ਸਿੱਖਾਂ ਨੂੰ ਸੰਗੀਤ ਵਿਦ੍ਯਾ ਆਪ ਸਿਖਾਈ ਅਤੇ ਸ਼ਬਦਾਂ ਦੀਆਂ ਮਨੋਹਰ ਧਾਰਣਾਂ ਦੱਸੀਆਂ, ਅਰ ਨਿੱਤ ਕੀਰਤਨ ਦੀਆਂ ੪ ਚੌਕੀਆਂ ਦੀ ਮਰਯਾਦਾ ਥਾਪੀ, ਜੋ ਇਸ ਵੇਲੇ ਤਕ ਹਰਿਮੰਦਰ ਆਦਿਕ ਪ੍ਰਸਿੱਧ ਗੁਰਧਾਮਾਂ ਵਿੱਚ ਕਾਇਮ ਹੈ, ਗੁਰੁਮਤ ਵਿੱਚ ਮਨ ਦੀ ਏਕਾਗ੍ਰਤਾ ਲਈ ਸਰਵੋਤਮ ਸਾਧਨ ਕੀਰਤਨ ਹੈ ।

ਚਾਰ ਚੌਕੀਆਂ ਇਹ ਹਨ :—

੧) ਅੰਮ੍ਰਿਤ ਵੇਲੇ 'ਆਸਾ ਦੀ ਵਾਰ' ਦੀ ਚੌਕੀ[1] ।

੨) ਸਵਾ ਪਹਰ ਦਿਨ ਚੜ੍ਹੇ ਚਰਨ ਕਮਲ ਦੀ ਚੌਕੀ, ਜਿਸ ਵਿੱਚ ਬਿਲਾਵਲੁ ਦਾ ਸ਼ਬਦ 'ਚਰਨ ਕਮਲ ਪ੍ਰਭ ਹਿਰਦੈ ਧਿਆਏ' ਗਾਇਆ ਜਾਂਦਾ ਹੈ, ਇਸ ਨੂੰ 'ਬਿਲਾਵਲੁ' ਦੀ ਚੌਕੀ ਭੀ ਆਖਦੇ ਹਨ[2] ।

੩) ਆਥਣ ਵੇਲੇ ਰਹਰਾਸਿ ਤੋਂ ਪਹਿਲਾਂ ਸੋਦਰੁ ਦੀ ਚੌਕੀ, ਜਿਸ ਵਿੱਚ 'ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ' ਸ਼ਬਦ ਗਾਇਆ ਜਾਂਦਾ ਹੈ।

੪) ਚਾਰ ਘੜੀ ਰਾਤ ਬੀਤਣ ਪਰ ਕਲ੍ਯਾਨ ਦੀ ਚੌਕੀ, ਜਿਸ ਵਿੱਚ ਕਲ੍ਯਾਨ ਰਾਗ ਦੇ ਸ਼ਬਦ ਗਾਏ ਜਾਂਦੇ ਹਨ, ਇਸ ਵਿੱਚ 'ਕਾਨੜੇ' ਆਦਿ ਰਾਗ ਭੀ ਗਾਏ ਜਾਂਦੇ ਹਨ, ਪਰ ਮੁਖ ਕਲ੍ਯਾਣ ਹੋਣ ਕਰ ਕੇ ਇਹ ਸੰਗ੍ਯਾ ਹੈ ।

ਕੀਰਤਨ ਸੰਬੰਧੀ ਅੱਗੇ ਲਿਖੇ ਗੁਰਵਾਕ ਵਿਚਾਰ ਨਾਲ ਪੜ੍ਹੋ :—

[੩੯੫] ਆਸਾ ਮਹਲਾ ੫ (੫੯)

ਤੀਰਥਿ ਜਾਉ ਤ ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥੧॥

---

੧ [ਆਸਾ ਦੀ ਵਾਰ] ਅੰਮ੍ਰਿਤ ਵੇਲੇ ਆਸਾ ਦੀ ਵਾਰ ਗਾਉਣ ਦੀ ਰੀਤਿ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ) ਨੇ, ਗੁਰੂ ਨਾਨਕ ਸ੍ਵਾਮੀ ਦੀ ਆਗ੍ਯਾ ਅਨੁਸਾਰ ਕਰਤਾਰ ਪੁਰ ਸਥਾਪਨ ਕੀਤੀ। ਭਾਈ ਮਨੀ ਸਿੰਘ ਜੀ 'ਗ੍ਯਾਨ ਰਤਨਾਵਲੀ' ਵਿੱਚ ਲਿਖਦੇ ਹਨ :— ਕਰਤਾਰ ਪੁਰ ਵਿੱਚ ਪਿਛਲੀ ਰਾਤਿ ਜਪੁ ਪੜ੍ਹੀਏ ਅਰ ਆਸਾ ਦੀ ਵਾਰ ਗਾਵੀਏ, ਸਵਾ ਪਹਰ ਦਿਨ ਚੜ੍ਹਿਆਂ ਤੀਕਰ ਬਾਣੀ ਦੀ ਚਰਚਾ ਹੋਵੇ, ਤੀਸਰੇ ਪਹਰ ਕੀਰਤਨ ਕਰੀਏ, ਸੰਧ੍ਯਾ ਨੂੰ ਰਹਰਾਸਿ ਪੜ੍ਹੀਏ, ਫੇਰ ਪਹਰ ਰਾਤ ਗਈ ਸੋਹਲਾ ਪੜ੍ਹੀਏ ।' ਗੁਰੂ ਅਰਜਨ ਸਾਹਿਬ ਨੇ ਆਸਾ ਦੇ ਛੰਤ (ਛਕੇ) ਜਿਨ੍ਹਾਂ ਦੇ ੨੪ ਪਦ ਹਨ, ੨੪ ਪੌੜੀਆਂ ਨਾਲ ਗਾਉਣ ਦੀ ਮਰਯਾਦਾ ਕਾਯਮ ਕੀਤੀ ।
ਆਸਾ ਦੀ ਵਾਰ ਦਾ ਭੋਗ ਸੂਰਜ ਨਿਕਲਣ ਸਮੇਂ ਪਾਇਆ ਜਾਣਾ ਪੁਰਾਣੀ ਧਾਰਣਾ ਹੈ। [ਆਸਾ ਦੀ ਵਾਰ ਪਿਛੋਂ ਅਨੰਦ ਦਾ ਪਾਠ] ਬਹੁਤ ਪ੍ਰੇਮੀ ਵਾਰ ਦਾ ਭੋਗ ਪਾ ਕੇ ਆਨੰਦ ਦੀਆਂ ਛੇ (ਪੰਜ ਆਦਿ ਤੇ ਇਕ ਅੰਤਲੀ) ਪੌੜੀਆਂ ਦਾ ਕੀਰਤਨ ਕਰਦੇ ਹਨ, ਪਰ ਆਨੰਦ ਦਾ ਪਾਠ ਤਦ ਹੋਣਾ ਚਾਹੀਏ, ਜੇ ਕੜਾਹ ਪ੍ਰਸ਼ਾਦ ਉਸ ਸਮੇਂ ਅਰਪਣ ਕੀਤਾ ਗਿਆ ਹੈ ।

੨ [ਆਰਤੀ ਦੀ ਚੌਕੀ] ਚਰਨ ਕਵਲ ਅਥਵਾ ਬਿਲਾਵਲੁ ਦੀ ਚੌਕੀ ਦਾ ਤੀਜਾ ਨਾਮ 'ਆਰਤੀ' ਦੀ ਚੌਕੀ ਭੀ ਹੈ, ਕਯੋਂਕਿ ਇਸ ਚੌਕੀ ਦਾ ਭੋਗ 'ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ...' ਪੜ੍ਹ ਕੇ ਪਾਇਆ ਜਾਂਦਾ ਹੈ। ਭਾਈ ਮਨੀ ਸਿੰਘ ਜੀ ਲਿਖਦੇ ਹਨ—'ਸਵਾ ਪਹਰ ਦਿਨ ਚੜ੍ਹੇ ਉਪਰੰਤ ਕੀਰਤਨ ਹੋਵੇ ਅਤੇ ਫੇਰ ਆਰਤੀ ਪੜ੍ਹੀਏ ।'

ਸੋ ਅਸਥਾਨੁ ਬਤਾਵਹੁ ਮੀਤਾ ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥੧॥ ਰਹਾਉ ॥
ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥...
ਸਾਧਸੰਗਿ ਹਰਿ ਕੀਰਤਨੁ ਗਾਈਐ ॥ ਇਹੁ ਅਸਥਾਨੁ ਗੁਰੂ ਤੇ ਪਾਈਐ ॥੧॥

[੬੪੧] ਸੋਰਠਿ ਮਹਲਾ ੫, ਅਸਟਪਦੀ (੩)

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ ॥੧॥
ਪਿਆਰੇ, ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥ ਰਹਾਉ ॥
ਮੋਨਿ ਭਇਓ ਕਰਪਾਤੀ[1] ਰਹਿਓ, ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ ॥੨॥
ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ, ਜੇ ਲਖ ਜਤਨ ਕਰਾਏ ॥੩॥
ਕਨਿਕ ਕਾਮਿਨੀ[2] ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ, ਨਹ ਮਿਲੀਐ ਹਰਿ ਦੁਆਰਾ ॥੪॥
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ[3] ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ, ਨਹ ਮਿਲੀਐ ਇਹ ਜੁਗਤਾ ॥੫॥
ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ ॥੬॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ[4] ॥
ਸੇਜ ਸੋਹਨੀ ਚੰਦਨੁ ਚੋਆ, ਨਰਕ ਘੋਰ ਕਾ ਦੁਆਰਾ ॥੭॥
ਹਰਿ ਕੀਰਤਿ ਸਾਧਸੰਗਤਿ ਹੈ, ਸਿਰਿ ਕਰਮਨ ਕੈ ਕਰਮਾ ॥...

---

੧ ਕਰ (ਹੱਥ) ਹੀ ਹਨ, ਜਿਸ ਦੇ ਪਾਤ੍ਰ, ਜੋ ਕਿਸੇ ਭਾਂਡੇ ਵਿੱਚ ਨਹੀਂ ਖਾਂਦਾ ।

੨ ਸੁੰਦਰ ਇਸਤਰੀ । ੩ ਖਟ (ਸ਼ਟ) ਕਰਮ । ਛੀ ਕਰਮ ਇਹ ਹਨ :- [ਖਟ ਕਰਮ]

ੳ) ਵੇਦ ਪੜ੍ਹਨਾ, ਪੜ੍ਹਾਉਣਾ, ਯੱਗ ਕਰਨਾ, ਕਰਾਉਣਾ, ਦਾਨ ਦੇਣਾ, ਲੈਣਾ । (ਮਨੁ, ਅ: ੧੦, ਸ਼: ੭੫)

ਅ) ਵੇਦ ਦਾ ਅਭਯਾਸ, ਤਪ, ਗਯਾਨ, ਇੰਦ੍ਰੀਆਂ ਕਾਬੂ ਕਰਨੀਆਂ, ਅਹਿੰਸਾ, ਗੁਰੂ ਦੀ ਸੇਵਾ। (ਮਨੁ, ਅ: ੧੨, ਸ਼: ੮੩)

ੲ) ਤੰਤ੍ਰ ਸ਼ਾਸਤ੍ਰ ਅਨੁਸਾਰ ਖਟ ਕਰਮ ਇਹ ਹਨ :-
ਸ਼ਾਂਤਿ ਕਰਮ, ਵਸ਼ਿਕਰਣ, ਸਤੰਭਨ, ਵਿਦ੍ਵੈਸ਼ਣ, ਉੱਚਾਟਨ ਅਤੇ ਮਾਰਣ ।

ਸ) ਅਤ੍ਰਿ ਰਿਖੀ ਦੇ ਲੇਖ ਅਨੁਸਾਰ ਖਟ ਕਰਮ :-
ਜਪ, ਤਪ, ਤੀਰਥ ਯਾਤਰਾ, ਦੇਵ ਪੂਜਨ, ਮੰਤ੍ਰ ਸਾਧਨ ਅਤੇ ਸੰਨਯਾਸ ।

ਹ) ਪਾਰਾਸ਼ੁਰ ਸਿਮ੍ਰਿਤੀ ਅਨੁਸਾਰ—
ਸੰਧਯਾ, ਸਨਾਨ, ਜਪ, ਹਵਨ, ਵੇਦ ਪਾਠ ਅਤੇ ਦੇਵ ਪੂਜਨ ।

ਕ) ਯੋਗ ਦੇ ਖਟ ਕਰਮ ਦੇਖੋ, ਜੋਗ ਸ਼ਬਦ ਵਿੱਚ ।

੪ ਅਫਿਰ, ਅਮੋੜ ।

ਤੇਰੋ ਸੇਵਕੁ ਇਹ ਰੰਗਿ[1] ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ, ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥

ਭਗਤ ਰਤਨਾਵਲੀ, ਟੀਕਾ ੧੫ਵੀਂ ਪੌੜੀ ਦਾ

ਝਾਬੂ ਮੁਕੰਦੂ ਤੇ ਕਿਦਾਰਾ ਗੁਰੂ ਅਰਜਨ ਜੀ ਦੇ ਹਜ਼ੂਰ ਆਏ, 'ਗਰੀਬ ਨਿਵਾਜ ਜੀ ! ਅਸਾਡਾ ਉਧਾਰ ਕਯੋਂ ਕਰ ਹੋਵੈ ?'

ਤਾਂ ਬਚਨ ਹੋਇਆ—'ਤੁਸਾਂ ਨੂੰ ਰਾਗ ਦੀ ਸਮਝ ਹੈ ਤੇ ਕਲਿਯੁਗ ਵਿੱਚ ਕੀਰਤਨ ਦੇ ਸਾਮਾਨ, ਹੋਰ ਕੋਈ ਜੋਗ ਤਪ ਨਹੀਂ। ਇਹੁ ਸ਼ਾਂਤਕੀ ਸਾਧਨ ਹੈ, ਤੁਸੀਂ ਕੀਰਤਨ ਕੀਤਾ ਕਰੋ।' ਤਾਂ ਉਹਨਾਂ ਅਰਦਾਸ ਕੀਤੀ—'ਜੀ ! ਬਾਣੀ ਦੇ ਪਾਠ ਦਾ ਕਥਾ ਤੇ ਕੀਰਤਨ ਦਾ ਭਿੰਨ-ਭਿੰਨ ਫਲ ਕਹੀਐ?' ਬਚਨ ਹੋਇਆ—'ਬਾਣੀ ਦਾ ਪਾਠ ਇਹੁ ਹੈ ਜੋ ਆਪਣੇ ਖੂਹੇ ਦੀ ਪੈਲੀ ਪਾਣੀ ਦੇ ਕੇ ਝਬਦੇ ਪਕਾਈਦੀ ਹੈ ਤੇ ਅਨਾਜ ਦਾ ਬੋਹਲ ਘਰ ਲੈ ਆਵੀਦਾ ਹੈ, ਜੇ ਦੂਜੇ ਖੂਹ ਦੀ ਪੈਲੀ ਨਜ਼ਦੀਕ ਹੋਵੈ ਤਾਂ ਓਸ ਨੂੰ ਭੀ ਪਾਣੀ ਪਹੁੰਚ ਸਕਦਾ ਹੈ, ਪਰ ਦੂਰ ਦੀਆਂ ਪੈਲੀਆਂ ਨੂੰ ਨਹੀਂ ਪਹੁੰਚਦਾ ਤੇ ਕੀਰਤਨ ਐਸਾ ਹੈ ਜੈਸੇ ਮੇਘ ਗਰਜ ਕੇ ਬਰਖਾ ਕਰਦਾ ਹੈ ਤਾਂ ਸਭੇ ਪੈਲੀਆਂ ਹਰੀਆਂ ਹੁੰਦੀਆਂ ਹੈਨ ਤੇ ਕਥਾ ਦਾ ਫਲ ਇਹ ਹੈ ਜੋ ਮੇਘ ਠਹਿਰਿਆ ਹੋਇਆ ਨਿਰਵਾਤ[2] ਝਿੰਮ-ਝਿੰਮ ਬਰਖਾ ਕਰਦਾ ਹੈ, ਅੱਗੇ ਪੈਲੀਆਂ ਗਾਹੀਆਂ[3] ਹੋਈਆਂ ਸੁਧਾਰੀਆਂ ਹੋਵਨ, ਜੋ ਜੋ ਬੂੰਦ ਪਵੈ ਵਿੱਚ ਧਰਤੀ ਦੇ ਸਮਾਂਵਦੀ ਜਾਵੈ, ਤੈਸੇ ਜੋ ਸਮਝਵਾਨ ਸਿੱਖ ਹੁੰਦੇ ਹੈਨ, ਜੋ ਜੋ ਕਥਾ ਕੀਰਤਨ ਕਰਦੇ ਹੈਨ ਤੇ ਵਿਚਾਰਦੇ ਹੈਨ ਤੇ ਵਾਰਤਾ ਸੁਣਦੇ ਹੈਨ, ਸੋ ਸੋ ਰਿਦੇ ਵਿੱਚ ਧਾਰਦੇ ਜਾਂਦੇ ਹਨ, ਉਨ੍ਹਾਂ ਨੂੰ ਸਮਝ ਪਰਾਪਤ ਹੁੰਦੀ ਹੈ, ਕਥਾ ਤੇ ਕੀਰਤਨ ਦੋਵੇਂ ਮਿਲੇ ਹੋਏ ਸੋਭਾ ਪਾਂਵਦੇ ਹੈਨ[4]। ਕਥਾ, ਕੀਰਤਨ ਦੇ ਮਹਾਤਮ ਨੂੰ ਲਖਾਂਵਦੀ ਹੈ, ਤੇ ਕੀਰਤਨ ਮਨ ਵਿਖੇ ਰਾਗ (ਹਰਖ) ਉਤਪੰਨ ਕਰਦਾ ਹੈ; ਜੈਸੇ ਮਾਤਾ ਪੁੱਤ੍ਰਾਂ ਕਰ ਕੇ ਸ਼ੋਭਦੀ ਹੈ। ਕਥਾ ਮਾਤਾ ਹੈ, ਤੇ ਕੀਰਤਨ ਪੁੱਤ੍ਰ ਹੈ।' ਸਿੱਖਾਂ ਅਰਦਾਸ ਕੀਤੀ—'ਇਸ ਦਾ ਪਿਤਾ ਕੌਣ ਹੈ ?' ਬਚਨ ਹੋਇਆ—'ਪ੍ਰੇਮ ਕਥਾ ਦਾ ਭਰਤਾ ਹੈ। ਪ੍ਰੇਮ ਕਰ ਕੇ ਦੋਵੇਂ ਸ਼ੋਭਾ ਪਾਂਵਦੇ ਹੈਨ।' ਤਾਂ ਓਹ ਸਦਾ ਨਿਹਕਾਮ ਹੋ ਕੇ ਹਜ਼ੂਰ ਕੀਰਤਨ ਕਰਣ ਤੇ ਸ਼ਰੀਰ ਦੇ ਨਿਰਵਾਹ ਅਨੁਸਾਰ ਕੋਈ ਸਿੱਖ ਸ਼ਰਧਾ ਸੰਜੁਗਤ ਸੇਵਾ ਕਰੇ ਤਾਂ ਉਸੇ ਥੀਂ ਗੁਜ਼ਾਰਾ ਕਰਨ[5]।

---

੧ ਕੀਰਤਨ ਦੇ ਪ੍ਰੇਮ ਵਿੱਚ। ੨ ਬਿਨਾ ਹਵਾ ਤੋਂ। ੩ ਵਾਹੀਆਂ ਹੋਈਆਂ।

੪ [ਕੀਰਤਨ ਵਿੱਚ ਕਥਾ] ਜੋ ਆਖਦੇ ਹਨ ਕਿ ਰਾਗੀਆਂ ਨੂੰ ਕੀਰਤਨ ਵਿੱਚ ਕਥਾ ਨਹੀਂ ਕਰਨੀ ਚਾਹੀਏ, ਉਹ ਅਗਯਾਨੀ ਹਨ। ਹਾਂ! ਇਹ ਜ਼ਰੂਰੀ ਹੈ ਕਿ ਜਿਸ ਨੂੰ ਉਪਦੇਸ਼ ਕਰਨ ਦੀ ਸ਼ਕਤੀ ਨਹੀਂ, ਉਸ ਨੂੰ ਆਪਣੀ ਅਟ-ਪਟੀ ਕਥਾ ਕਰ ਕੇ ਕੀਰਤਨ ਵਿੱਚ ਕੁ-ਰਸ ਨਹੀਂ ਕਰਨਾ ਚਾਹੀਏ, ਅਰ ਨਾ ਮਨਕਲਪਿਤ ਗੁਰਮਤ ਵਿਰੁਧ ਪ੍ਰਸੰਗ ਘੜਨੇ ਚਾਹੀਏ।

੫ ਇਸ ਸਾਖੀ ਤੋਂ ਰਾਗੀਆਂ ਨੂੰ ਸ਼ੁਭ ਸਿਖਿਆ ਗ੍ਰਹਿਣ ਕਰਨੀ ਯੋਗ ਹੈ।

# ਕੁਸ਼ਲ

ਕੁਸ਼ਲ ਦਾ ਅਰਥ ਕਲਯਾਣ ਅਤੇ ਆਨੰਦ ਹੈ। ਬ੍ਰਾਹਮਣ ਆਸ਼ੀਰਵਾਦ ਦਿੰਦੇ ਹੋਏ 'ਕੁਸ਼ਲ ਹੋ' ਆਖਦੇ ਹਨ। ਸਤਿਗੁਰੂ ਵਾਸਤਵ ਕੁਸ਼ਲ ਦੱਸ ਕੇ ਸਾਨੂੰ ਸੁਮਾਰਗ ਪਾਉਂਦੇ ਹਨ।

[੧੭੫] ਗਉੜੀ ਗੁਆਰੇਰੀ ਮਹਲਾ ੫ (੭੧)

ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ!॥
ਕਿਉ ਪਾਈਐ ਹਰਿ ਰਾਮ ਸਹਾਈ?॥੧॥ ਰਹਾਉ॥
ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ॥ ਊਚੇ ਮੰਦਰ ਸੁੰਦਰ ਛਾਇਆ॥...
ਹਸਤੀ ਘੋੜੇ ਦੇਖਿ ਵਿਗਾਸਾ॥ ਲਸਕਰ ਜੋੜੇ ਨੇਬ ਖਵਾਸਾ॥...
ਰਾਜੁ ਕਮਾਵੈ ਦਹ ਦਿਸ ਸਾਰੀ॥ ਮਾਣੈ ਰੰਗ ਭੋਗ ਬਹੁ ਨਾਰੀ॥...
ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ॥
ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ॥
ਜਨ ਨਾਨਕ ਹਉਮੈ ਮਾਰਿ ਸਮਾਇਆ॥੪॥
ਇਨਿ ਬਿਧਿ ਕੁਸਲ ਹੋਤ, ਮੇਰੇ ਭਾਈ॥
ਇਉ ਪਾਈਐ ਹਰਿ ਰਾਮ ਸਹਾਈ॥੧॥ ਰਹਾਉ ਦੂਜਾ॥

[੩੩੨] ਗਉੜੀ ਕਬੀਰ (੪੫)

ਮੋ ਕਉ ਕੁਸਲੁ ਬਤਾਵਹੁ ਕੋਈ॥
ਕੁਸਲੁ ਕੁਸਲੁ ਕਰਤੇ, ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ?॥

# ਕੁਸੰਗਤਿ

[੫੨੦] ਮਹਲਾ ੫, ਵਾਰ ਗੂਜਰੀ ੨ (੧੦)

ਤਿਨ੍ ਸੰਗਿ ਸੰਗੁ ਨ ਕੀਚਈ, ਨਾਨਕ, ਜਿਨਾ ਆਪਣਾ ਸੁਆਉ[1]॥

[੫੮੫] ਵਡਹੰਸ ਵਾਰ, ਮਹਲਾ ੩ (੧)

ਮੈ ਜਾਨਿਆ ਵਡ ਹੰਸੁ[2] ਹੈ, ਤਾ ਮੈ ਕੀਆ ਸੰਗੁ॥
ਜੇ ਜਾਣਾ ਬਗੁ ਬਪੁੜਾ, ਤ ਜਨਮਿ ਨ ਦੇਦੀ ਅੰਗੁ॥੨॥

[੧੦੬੮] ਮਾਰੂ ਮਹਲਾ ੩, ਸੋਲਹੇ (੨੪)

ਕੁਸੰਗਤਿ ਬਹਹਿ, ਸਦਾ ਦੁਖੁ ਪਾਵਹਿ, ਦੁਖੋ ਦੁਖੁ ਕਮਾਇਆ॥੧੧॥

[੧੨੫੩] ਸਾਰੰਗ, ਸੂਰਦਾਸ

ਛਾਡਿ ਮਨ, ਹਰਿ ਬਿਮੁਖਨ ਕੋ ਸੰਗੁ॥

---

੧ ਸੁਾਰਥ, ਖ਼ੁਦ-ਗ਼ਰਜ਼ੀ। ੨ ਰਾਜ ਹੰਸ।

[੧੩੪੩] ਪ੍ਰਭਾਤੀ ਮਹਲਾ ੧, ਅਸਟਪਦੀ (੩)

**ਦੁਸਟੀ ਸਭਾ ਵਿਗੁਚੀਐ, ਬਿਖੁ ਵਾਤੀ[1] ਜੀਵਣ ਬਾਦ॥**

[੧੩੬੯] ਸਲੋਕ—ਕਬੀਰ

**ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥**
**ਉਹ ਝੂਲੈ ਉਹ ਚੀਰੀਐ, ਸਾਕਤ ਸੰਗੁ ਨ ਹੇਰਿ॥੮੮॥**

[੧੩੭੧] ਸਲੋਕ—ਕਬੀਰ

**ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥**
**ਬਾਸਨੁ ਕਾਰੋ ਪਰਸੀਐ, ਤਉ ਕਛੁ ਨ ਲਾਗੈ ਦਾਗੁ॥੧੩੧॥**

[੧੩੭੫] ਸਲੋਕ—ਕਬੀਰ

**ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ[2]॥**
**ਸੰਗਿ ਕੁਸੰਗੀ ਬੈਸਤੇ, ਤਬ ਪੂਛੈ ਧਰਮ ਰਾਇ[3]॥੨੧੧॥**

ਭਾਈ ਗੁਰਦਾਸ, ਵਾਰ ੩੪

**ਵੜੀਐ ਕਜਲ ਕੋਠੜੀ ਮੁਹੁ ਕਾਲਖ ਭਰੀਐ।...**
**ਤਿਉਂ ਠਗ ਸੰਗਤਿ ਬੇਮੁਖਾਂ ਜੀਅ ਜੋਖਹੁ ਡਰੀਐ॥੧੫॥**

ਕਬਿੱਤ—ਭਾਈ ਗੁਰਦਾਸ

**ਕੋਇਲਾ ਸੀਤਲ ਕਰ ਕਰਤ ਹੈ ਸਿਆਮ ਗਹੇ,**
**ਪਰਸਿ ਤਪਤ ਪਰਦਗਧ ਕਰਤ ਹੈ।**
**ਕੂਕਰ ਕੇ ਚਾਟਤ ਕਲੇਵਰਹਿ ਲਾਗੈ ਛੋਤਿ[4],**
**ਕਾਟਤ ਸਰੀਰ ਪੀਰ ਧੀਰ ਨ ਧਰਤ ਹੈ।**
**ਫੂਟਤ ਜਿਉ ਗਾਗਰ[5] ਪਰਤ ਹੀ ਪਖਾਨ ਪਰਿ,**
**ਪਾਹਨ ਪਰਤ ਪੁਨਿ ਗਾਗਰ ਹਰਤ ਹੈ।**
**ਤੈਸੇ ਹੀ ਅਸਾਧ ਸੰਗਿ ਪ੍ਰੀਤਿ ਹੂੰ ਬਿਰੋਧ ਬੁਰੋ,**
**ਲੋਕ ਪਰਲੋਕ ਦੁਖ ਦੋਖ ਨ ਟਰਤ ਹੈ॥੩੮੮॥**

ਜ਼ਿੰਦਗੀ ਨਾਮਹ

**ਆਂ ਹਜੂਮੇ ਬਦ ਕਿਹ ਸ਼ੈਤਾਨੀ ਬਵੱਦ।**
**ਆਕ਼ਬਤ ਅਜ਼ ਵੈ ਪਸ਼ੇਮਾਨੀ ਬਵੱਦ[6]॥੨੫॥**

ਰਹਤਨਾਮਾ ਭਾਈ ਦੇਸਾ ਸਿੰਘ ਦਾ

**ਦੁਰਜਨ ਕੀ ਸੰਗਤਿ ਸੁਖ ਨਾਹੀ। ਕਰਿ ਵਿਚਾਰ ਦੇਖੋ ਮਨ ਮਾਹੀ।**

---

੧ ਉਨ੍ਹਾਂ ਦੀਆਂ ਬਾਤਾਂ ਜ਼ਹਿਰ ਜੇਹਾ ਅਸਰ ਕਰਨ ਵਾਲੀਆਂ ਹਨ।
੨ ਤੁਕ ਦਾ ਅਨ੍ਵੈ ਇਉਂ ਹੈ—ਤੁਖ ਕਾਰਨੇ ਚਾਵਲ ਕਉ ਮੁਹਲੀ ਲਾਇ। ਤੁਖ (ਛਿਲਕਾ) ਕੁਸੰਗ ਹੈ।
੩ ਧਰਮ ਨਯਾਯ ਕਰਨ ਵਾਲਾ। ੪ ਅਪਵਿੱਤ੍ਰਤਾ, ਚੱਟਣ ਤੋਂ ਭਿੱਟ ਅਤੇ ਕੱਟਣ ਤੋਂ ਰੋਗ।
੫ ਘੜਾ, ਕੁੰਭ। ੬ ਉਹ ਇਕੱਠ ਭੈੜਾ ਹੈ, ਜਿਸ ਤੋਂ ਸ਼ੈਤਾਨ-ਪੁਣਾ (ਬਦੀ) ਹੋਵੇ ਅਤੇ ਛੇਕੜ ਨੂੰ ਪਛਤਾਉਣਾ ਪਵੇ।

ਗੁਰੁ ਪ੍ਰਤਾਪ ਸੂਰਜ, ਰੁਤ ੫, ਅੰਸੂ ੩੯

**ਨੀਚ ਸੰਗ ਨਹਿਂ ਕੀਜੈ ਮਿੱਤ੍ਰ[1]। ਬਚਨਹਾਰ ਕਾ ਝੂਠ ਚਰਿਤ੍ਰ ॥੨੭॥**

ਰੁਤ ੫, ਅੰਸੂ ੪੬

**ਚੋਰ ਜਾਰ ਬਟਪਾਰ ਜੁਆਰੀ। ਕ੍ਰਿਤਘਨ ਬੰਚਕ ਚਲੀ ਕੁਚਾਰੀ[2]।**
**ਸੁਪਨੇ ਮਹਿਂ ਭੀ ਇਨ ਕੀ ਸੰਗਤਿ। ਕਰੈ ਨ ਕਬਿਹੁੰ ਥਿਰੇ ਨ ਪੰਗਤਿ ॥੨੨॥**
**ਬਿਸ਼ਿਯਨਿ ਤੇ ਬਿਸ਼ਈ ਨਰ ਬੁਰੋ। ਲਖਿ ਦੁਰਜਨ ਤਤਛਿਨ ਪਰਹਰੋ।**
**ਜਥਾ ਅਗਨਿ ਤੇ ਲੋਹ ਤਪਾਯੋ। ਦਿਪਤਿ[3], ਜਾਤਿ ਨਹਿਂ ਹਾਥ ਛੁਹਾਯੋ[4] ॥੨੩॥**

# ਕੁੱਠਾ ਅਤੇ ਝਟਕਾ

ਮੁਸਲਮਾਨੀ ਤਰੀਕੇ ਨਾਲ ਕੁਠਾ (ਕੁਸਤਹ) ਜੀਵ ਦਾ ਮਾਸ ਸਿੱਖ ਮੱਤ ਵਿਚ ਨਿਸ਼ੇਧ ਕੀਤਾ ਗਿਆ ਹੈ, ਕਿਉਂਕਿ ਜੀਵ ਮਾਰਣ ਵਿੱਚ ਹੱਦੋਂ ਵਧ ਕੇ ਬੇ-ਰਹਿਮੀ ਹੁੰਦੀ ਹੈ, ਅਰਥਾਤ ਅੱਧਾ ਜ਼ਿਬਹ ਕੀਤਾ ਹੋਇਆ ਜੀਵ ਤੜਫ ਤੜਫ ਕੇ ਚਿਰ ਵਿੱਚ ਪ੍ਰਾਣ ਦੇਂਦਾ ਹੈ। ਭਯ ਅਤੇ ਦੁੱਖ ਦਾ ਪ੍ਰਭਾਵ ਜੋ ਜੀਵ 'ਤੇ ਉਸ ਦਸ਼ਾ ਵਿੱਚ ਹੋਇਆ ਕਰਦਾ ਹੈ, ਉਸ ਦਾ ਸੂਖਮ ਅਸਰ ਮਾਸ ਖਾਣ ਵਾਲੇ 'ਤੇ ਅਵੱਸ਼ ਹੁੰਦਾ ਹੈ।

'ਸਤਿ ਸ੍ਰੀ ਅਕਾਲ' ਕਹਿ ਕੇ ਸ਼ਸਤ੍ਰ ਦੇ ਇਕ ਪ੍ਰਹਾਰ (ਝਟਕੇ—Jerk) ਨਾਲ ਸਿਰ ਅਲੱਗ ਕਰਨ ਦਾ ਨਾਮ ਝਟਕਾ ਹੈ। ਸਿੱਖਾਂ ਵਿੱਚ ਝਟਕੇ ਦਾ ਮਾਸ ਇਸ ਲਈ ਵਿਧਾਨ ਹੈ ਕਿ ਇਕ ਤਾਂ ਸ਼ਸਤ੍ਰ ਪ੍ਰਹਾਰ ਦਾ ਅਭ੍ਯਾਸ ਹੋਂਦਾ ਹੈ, ਦੂਜੇ ਜੀਵ ਮਾਰਨ ਵਿੱਚ ਨਿਰਦਯਤਾ ਘੱਟ ਹੋਂਦੀ ਹੈ[5]। ਜੇ ਇਕ ਵਾਰ ਨਾਲ ਸਿਰ ਧੜ ਤੋਂ ਜੁਦਾ ਨਾ ਹੋਵੇ, ਤਾਂ ਉਸ ਨੂੰ ਪਟਕਾ ਆਖੀਦਾ ਹੈ, ਜੋ ਖਾਣਾ ਨਿੰਦਿਤ ਹੈ। ਝਟਕਾ

---

੧ ਨਾ ਨੀਚ ਦਾ ਸੰਗ ਕਰੋ, ਨਾ ਮਿੱਤਰ ਬਣਾਓ। ੨ ਬਦ-ਚਲਨ, ਕੁਚਾਲੀ।

੩ ਦੀਪਤ, ਦਗ-ਦਗਾਉਂਦਾ।

੪ ਜਿਵੇਂ ਅੱਗ ਨਾਲੋਂ ਅੱਗ ਦਾ ਤਪਾਇਆ ਹੋਇਆ ਲੋਹਾ ਹੱਥ ਨਾਲ ਚੁੱਕਣਾ ਔਖਾ ਹੈ, ਤਿਵੇਂ ਵਿਸ਼ਿਆਂ ਨਾਲੋਂ ਵਿਸ਼ਈ ਅਤਿ ਦੁਖਦਾਈ ਹੈ।

੫ ਸੰਸਾਰ ਦੀ ਕਿਸੇ ਬੋਲੀ ਵਿੱਚ ਕਰਤਾਰ ਦਾ ਨਾਉਂ ਲੈ ਕੇ ਇਕ ਵਾਰ ਨਾਲ ਝਟਕਿਆ ਜੀਵ ਸਿੱਖਾਂ ਲਈ ਖਾਣਾ ਵਿਧਾਨ ਹੈ। ਗੁਰੁਮਤ ਵਿੱਚ ਕੋਈ ਬੋਲੀ ਨਿੰਦਤ ਨਹੀਂ। ਮਸ਼ੀਨ ਅਥਵਾ ਬਿਜਲੀ ਦੀ ਲਹਿਰ ਨਾਲ ਛਿਨ ਭਰ ਵਿੱਚ ਮਾਰੇ ਹੋਏ ਜੀਵ ਦਾ ਮਾਸ ਭੀ ਝਟਕਾ ਸਮਝਿਆ ਜਾਂਦਾ ਹੈ।

[ਝਟਕੇ ਬਾਵਤ ਝਗੜਾ] ਮੁਸਲਮਾਨਾਂ ਵਲੋਂ ਝਟਕੇ ਬਾਬਤ ਇਤਰਾਜ਼ ਅਰ ਨਵੇਂ ਦਿਨ ਝਗੜੇ ਹੁੰਦੇ ਦੇਖ ਕੇ ਅਸੀਂ ਹੈਰਾਨ ਹਾਂ ਕਿ ਉਹ ਨਿਰਮੂਲ ਵਿਵਾਦ ਕਰਦੇ ਹਨ, ਕ਼ੁਰਾਨ ਸ਼ਰੀਫ਼ ਵਿੱਚ ਕਿਤੇ ਭੀ ਝਟਕੇ ਦਾ ਨਿਸ਼ੇਧ ਨਹੀਂ। ਕ਼ੁਰਾਨ ਮਜੀਦ ਦਾ ਕੇਵਲ ਇਹ ਹੁਕਮ ਹੈ—'ਰੱਬ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਦਾ ਨਾਮ ਲੈ ਕੇ ਜੀਵ ਜ਼ਿਬਹ ਕੀਤਾ ਜਾਵੇ, ਉਹ ਹਰਾਮ ਹੈ ਸੂਰਤ ਬਕਰ, ਆਯਤ ੧੭੩)। 'ਅਰ ਜਿਸ ਪਰ ਅੱਲਾ ਦਾ ਨਾਮ ਲਿਆ ਗਿਆ ਹੈ, ਉਹ ਹਲਾਲ ਹੈ।' ਸੂਰਤ ਅਨਆਮ, ਆਯਤ ੧੧੯)। ਇਸ ਆਗ੍ਯਾ ਅਨੁਸਾਰ "ਸਤਿ ਸ੍ਰੀ ਅਕਾਲ" ਜਿਸ ਜੀਵ ਦੇ ਬਧ ਸਮੇਂ ਕਿਹਾ ਗਿਆ ਹੈ, ਉਹ ਮੁਸਲਮਾਨਾਂ ਲਈ ਵੀ ਹਲਾਲ ਹੋ ਸਕਦਾ ਹੈ।
ਜੋ ਝਟਕੇ ਦੇ ਮਾਸ ਦਾ ਮੁਕਾਬਲਾ ਸੂਰ ਦੇ ਮਾਸ ਨਾਲ ਕਰਦੇ ਹਨ, ਉਹ ਅਗ੍ਯਾਨੀਆਂ ਨੂੰ ਧੋਖਾ [ਝਟਕਾ ਅਤੇ ਸੂਰ] ਦੇ ਕੇ ਭੜਕਾਉਂਦੇ ਹਨ। ਸੂਰ ਦੇ ਮਾਸ ਦੇ ਮੁਕਾਬਲੇ 'ਗੋ-ਮਾਸ' ਵਿਵਰਜਿਤ ਆਖਿਆ ਜਾ ਸਕਦਾ ਹੈ।

ਬੰਦੂਕ ਨਾਲ ਭੀ ਕੀਤਾ ਜਾਂਦਾ ਹੈ[੧]।

ਤਨਖਾਹਨਾਮਾ

ਲੈ ਤੁਰਕਨ ਤੇ ਮਾਸ ਜੁ ਖਾਵੈ। ਗੋਬਿੰਦ ਸਿੰਘ ਵਹ ਸਿਖ ਨ ਭਾਵੈ।

ਰਹਤਨਾਮਾ ਭਾਈ ਦੇਸਾ ਸਿੰਘ ਦਾ

ਕੁਠਾ ਹੁਕਾ ਚਰਸ ਤਮਾਕੂ। ਗਾਂਜਾ ਟੋਪੀ ਤਾੜੀ ਖਾਕੂ।
ਇਨ ਕੀ ਓਰ ਨ ਕਬਹੂ ਦੇਖੇ। ਰਹਤਵੰਤ ਸੋ ਸਿੰਘ ਵਿਸੇਖੇ।

ਪ੍ਰੇਮ ਸੁਮਾਰਗ

ਜੋ ਇਸ ਪ੍ਰਾਣੀ ਨੋ ਖਾਣਾ ਪੀਣਾ ਅੰਗੀਕਾਰ ਕਰਣਾ ਕਹਿਆ ਹੈ ਜਹਾਂ ਤਕ ਅਨ[੨] ਹੈਂ ਸੋ ਸਭ ਖਾਣੇ ਉੱਚਿਤ ਹੈਂ, ਅਰੁ ਜੋ ਖਟ ਕਰਮੀ ਕਹਿਤੇ ਹੈਂ ਅਮੁਕਾ ਅਮੁਕਾ ਅੰਨ ਨਾ ਖਾਈਐ, ਸੋ ਸਭ ਭ੍ਰਮ[੩] ਹੈ, ਅੰਨ ਸਭ ਪਵਿੱਤ੍ਰ ਹੈਂ, ਏਕ ਇਹ ਖਾਣੇ ਵਾਲਾ ਅਪਵਿੱਤ੍ਰ ਹੈ, ਜਿਸ ਕੇ ਸੰਗ ਸਿਉਂ ਵਿਗੜ ਗਇਆ, ਕੁਚੀਲ[੪] ਹੋਇ ਗਇਆ, ਥੁੱਕਾਂ ਲੱਗੀਆਂ ਪਵਨ[੫]। ਕੰਦ ਮੂਲ ਤਰਕਾਰੀ ਸਾਗ ਜਹਾਂ ਤਕ ਹੈਂ, ਸੋ ਸਭ ਪਵਿੱਤ੍ਰ ਹੈਂ, ਜੋ ਇਨ ਵਸਤੂਆਂ ਮੇਂ ਆਪਣੀ ਦੇਹੀ ਮਾਫ਼ਕ (ਅਨੁਕੂਲ) ਹੋਵੇ ਸੋ ਸਭ ਖਾਏ, ਮਾਸ ਮੱਛੀ ਖਾਣੇ ਮੇਂ ਭੀ ਬਿਚਾਰ ਹੈ ਕਿ ਅਖੇੜ ਬ੍ਰਿੱਤਿ[੬] ਕਰ ਖਾਏ, ਜਿਸ ਨੂੰ ਹਥਿਆਰ ਨਾਲ ਮਾਰੇ ਉਸੀ ਕੋ ਪਵਿਤ੍ਰ ਕਰ ਜਾਣੇ, ਅਰ ਜੋ ਸ਼ਿਕਾਰ ਕਰ ਨਾ ਸਕੈ ਤਾਂ ਝਟਕੇ ਕਾ ਖਾਏ[੭]।

## ਕੁਰਹਤੀਆ[੮]

**ਸਿੱਖ ਧਰਮ ਵਿੱਚ ਵਿਧਾਨ ਕੀਤੀ ਰਹਿਤ ਦੇ ਵਿਰੁੱਧ ਆਚਰਣ ਕਰਨ ਵਾਲਾ**

---

੧ ...... ਗੁਰ ਹੁਕਮ ਬਖਾਨਾ।
'ਆਮਿਖ ਆਨਹੁ ਛਾਗ ਇਕ ਝਟਕੈਂ ਨਿਜ ਪਾਨਾ' ॥੧੮॥
ਤਬਹਿ ਗੁਲਾਬੇ ਖੋਜਿ ਕੈ ਦੇ ਮੋਲ ਸੁ ਲ੍ਯਾਯੋ।
ਸ੍ਰੀ ਪ੍ਰਭੁ ਕੇ ਢਿਗ ਲੇ ਗਯੋ, ਤਹਿ ਧਰੇ ਟਿਕਾਯੋ।
ਤੁਪਕ ਮਾਰਿ ਝਟਕਾ ਕਰਯੋ ਭਾ ਸ਼ਬਦ ਉਚੇਰੇ।
(ਗੁਰ ਪ੍ਰਤਾਪ ਸੂਰਜ, ਰੁਤ ੬, ਅੰਸੂ ੪੫)

੨ ਖਾਣ ਯੋਗ ਪਦਾਰਥ। ੩ ਇਸ ਭ੍ਰਮ ਦੇ ਜਾਣਨ ਲਈ ਦੇਖੋ, ਵ੍ਯਾਸ ਸਿਮ੍ਰਿਤਿ ਅਧ੍ਯਾਯ ੩, ਸਲੋਕ ੬-੬੧ ਅਤੇ ਮਨੁ ਸਿਮ੍ਰਿਤਿ ਅਧ੍ਯਾਯ ੫, ਸ਼ਲੋਕ ੧੭ ਤੋਂ ੨੦। ੪ ਅਪਵਿੱਤ੍ਰ।

੫ 'ਪਾਪੀ ਸਿਉ ਤਨ ਗਡਿਆ ਥੁਕਾ ਪਈਆ ਤਿਤੁ ॥' (ਵਾਰ ਆਸਾ)। ੬ ਸ਼ਿਕਾਰ।

੭ [ਜਨਮਤ ਦਾ ਅਸਰ] ਇਸ ਵੇਲੇ ਸੂਰਬੀਰ ਸਿੱਖ ਕੌਮ (Martial race) ਵਿੱਚ ਜੈਨਮਤ ਦਾ ਅਸਰ ਪ੍ਰਤੀਤ ਹੋ ਰਿਹਾ ਹੈ। ਝਟਕੇ ਤੋਂ ਨਫ਼ਰਤ ਫੈਲ ਰਹੀ ਹੈ। ਕਈ ਧਰਮ ਆਗੂ ਉਪਦੇਸ਼ ਦੇਂਦੇ ਹਨ ਕਿ ਮਾਸ ਦਾ ਮੂਲੋਂ ਤ੍ਯਾਗ ਕਰੋ। ਅਸੀਂ ਇਹ ਮੰਨਦੇ ਹਾਂ ਕਿ ਮਾਸ ਖਾਣਾ ਸਿੱਖੀ ਦਾ ਨਿਯਮ ਨਹੀਂ, ਪਰ ਮਾਸ ਦਾ ਤ੍ਯਾਗ ਭੀ ਸਿੱਖੀ ਦਾ ਅੰਗ ਨਹੀਂ। ਮਾਸ ਦਾ ਵਰਤਣਾ ਅਥਵਾ ਨਾ ਖਾਣਾ ਅਧਿਕਾਰ (ਗ੍ਰੰਥੀ, ਪੁਜਾਰੀ, ਰਾਜ ਕਰਮਚਾਰੀ, ਯੋਧਾ ਸਿਪਾਹੀ ਆਦਿਕ) ਅਤੇ ਦੇਸ਼ ਦੀ ਆਬੋ-ਹਵਾ ਅਨੁਸਾਰ ਹੈ। ਜੋ ਲੋਕ ਸੂਖਮ ਬੁਧਿ ਨਾਲ ਗੁਰਬਾਣੀ ਅਤੇ ਸਿੱਖ ਇਤਿਹਾਸ ਨੂੰ ਵਿਚਾਰਦੇ ਹਨ, ਉਹ ਇਸ ਸਿੱਧਾਂਤ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ੮ ਇਸ ਸਬੰਧ ਵਿੱਚ ਦੇਖੋ, ਖਾਲਸੇ ਦੀ ਰਹਿਤ।

ਕੁਰਹਤੀਆ ਹੈ ।

ਰਹਤਨਾਮਾ ਭਾਈ ਦੇਸਾ ਸਿੰਘ ਦਾ

ਜੇ ਕੁਰਹਿਤੀਏ ਜਗ ਦਰਸਾਵਤ। ਪਾਹੁਲ ਪੀਇ ਕੁਕਰਮ ਕਮਾਵਤ।
ਤਿਨ ਸੋਂ ਬਰਤਨ ਨਾਹਿ ਮਿਲਾਵੈ। ਰਹੇ ਅਲਗ ਪਰਮ ਸੁਖ ਪਾਵੈ।

## ਕੁਰਬਾਨੀ—ਬਲਿਦਾਨ

ਸਿੱਖ ਧਰਮ ਵਿੱਚ ਆਪਣੀ ਬਲਾ ਟਾਲਣ ਲਈ ਪ੍ਰਾਚੀਨ ਮੱਤਾਂ ਅਨੁਸਾਰ ਮਨੁੱਸ਼ ਪਸ਼ੂ ਆਦਿਕ ਦੀ ਕੁਰਬਾਨੀ ਵਿਧਾਨ ਨਹੀਂ[1], ਕਿੰਤੂ ਆਪਾ ਭਾਵ ਤਯਾਗ ਕੇ ਨਿਸ਼ਕਾਮ ਭਾਵ ਨਾਲ ਦੇਸ਼ ਕੌਮ ਦੀ ਸੇਵਾ ਲਈ ਤਨ, ਮਨ, ਧਨ ਅਰਪ ਦੇਣਾ ਅਤੇ ਪਰੋਪਕਾਰ ਨੂੰ ਆਪਣਾ ਮੰਤਵਯ ਬਣਾ ਲੈਣਾ, ਉੱਤਮ ਕੁਰਬਾਨੀ ਹੈ। ਇਸ ਸੰਬੰਧ ਵਿੱਚ ਪੜ੍ਹੋ ਸਤਿਗੁਰਾਂ, ਸਾਹਿਬਜ਼ਾਦਿਆਂ, ਪੰਜ ਪਿਆਰਿਆਂ ਅਤੇ ਧਰਮ ਵੀਰ ਗੁਰੁਸਿੱਖਾਂ ਦੀਆਂ ਕੁਰਬਾਨੀਆਂ ਦੇ ਪ੍ਰਸੰਗ ।

[੬੯੮] ਜੈਤਸਰੀ ਮਹਲਾ ੪ (੬)

ਜਿਨਿ ਹਰਿ ਅਰਥਿ ਸਰੀਰੁ ਲਗਾਇਆ[2],
ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥ [ਸ਼੍ਰਧਾ]
ਹਲਤਿ ਪਲਤਿ ਹਰਿ ਸੋਭਾ ਪਾਵਹਿ, ਹਰਿ ਰੰਗੁ ਲਗਾ ਮਨਿ ਗੂੜਾ ॥

[੯੯੨] ਮਾਰੂ ਮਹਲਾ ੧ (੧੦)

ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ ॥

[੧੧੦੨] ਮਹਲਾ ੫, ਵਾਰ ਮਾਰੂ ੨ (੨੩)

ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ॥

[੧੪੧੨] ਮਹਲਾ ੧, ਸਲੋਕ ਵਾਰਾਂ ਤੇ ਵਧੀਕ (੨੦)

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥

[੫੪] ਬਚਿੱਤ੍ਰ ਨਾਟਕ, ਅਧਯਾਯ ੫

ਸਾਧਨਿ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਯਾ ਪਰੁ ਸੀ ਨ ਉਚਰੀ ॥੧੩॥

## ਕੁਲਕਾਨ—ਕੁਲ ਰੀਤਿ

ਸੱਤਯ ਧਰਮ ਦੇ ਨਿਯਮਾਂ ਤੋਂ ਵਿਰੁੱਧ ਅਗਯਾਨੀਆਂ ਦੀ ਅੰਧ ਵਿਸ਼੍ਵਾਸ ਨਾਲ

੧ ਦੇਖੋ, ਰਿਗ ਵੇਦ ਮੰਡਲ ੧, ਮੰਤ੍ਰ ੨੪, ੨੫, ੨੬ ਅਤੇ ਮੰਡਲ ੫ ਦਾ ਮੰਤ੍ਰ ੨। ੨ ਕਰਤਾਰ ਦੇ ਅਰਥ ਸ਼ਰੀਰ ਲਾਉਣ ਤੋਂ ਭਾਵ ਹੈ ਕਿ ਕਰਤਾਰ ਦੀ ਵਿਸ਼੍ਵ ਦੀ ਸੇਵਾ ਲਈ ਸਦਾ ਤਤਪਰ ਰਹਿਣਾ।

ਕਲਪੀ ਹੋਈ ਕੁਲਰੀਤੀ, ਗੁਰਮੁਖਾਂ ਨੇ ਤਜਾਗ ਯੋਗਜ ਮੰਨੀ ਹੈ।

[੫੯੦] ਵਾਰ ਵਡਹੰਸ, ਮਹਲਾ ੧ (੧੦)

ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ॥

[੧੩੭੩] ਸਲੋਕ—ਕਬੀਰ

ਕਬੀਰ ਦੁਨੀਆ ਕੇ ਦੋਖੇ[1] ਮੂਆ ਚਾਲਤ ਕੁਲ ਕੀ ਕਾਨਿ॥
ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ॥੧੬੬॥

ਭਾਈ ਗੁਰਦਾਸ, ਵਾਰ ੫

ਜੰਮਣਿ ਭਦਣਿ ਮੰਗਣੈ ਮਰਣੈ ਪਰਣੈ[2] ਕਰਦੇ ਢੋਏ।
ਰੀਤੀ ਰੂੜੀ ਕੁਲ ਧਰਮ ਚਜੁ ਅਚਾਰ ਵੀਚਾਰ ਵਿਖੋਏ[3]।
ਕਰਿ ਕਰਤੂਤਿ ਕੁਸੂਤ[4] ਵਿਚਿ ਪਾਇ [5]ਦੁਲੀਚੇ ਗੈਣ ਚੰਦੋਏ।...
ਸਾਧਸੰਗਤਿ ਗੁਰ ਸਬਦ ਵਿਣੁ ਮਰਿ ਮਰਿ ਜੰਮਨਿ [6]ਦਈ ਵਿਗੋਏ॥੧੦॥

## ਕੁੜੀ ਮਾਰ

ਸਿੱਖ ਮਤ ਵਿੱਚ ਬੇਟੀ ਪੁੱਤ੍ਰ ਤੁਲ ਹੈ। ਕੁੜੀ ਮਾਰ ਨਾਲ ਵਰਤੋਂ ਕਰਨ ਦਾ ਹੁਕਮ ਨਹੀਂ ਹੈ।

ਭਾਈ ਬਾਲੇ ਵਾਲੀ ਸਾਖੀ—ਸਾਖੀ ਕੰਨਜਾ ਪ੍ਰਥਾਇ

ਗੁਰੂ ਜੀ ਕਹਿਆ—'ਸੁਣ ਭਾਈ ਬਾਲਾ ! ਇਹ ਬਡੀ ਭਾਰੀ ਹੱਤਿਆ ਹੈ, ਕੰਨਿਆ ਦਾ ਦਰਬ ਲੈਣਾ ਤੇ ਕੰਨਿਆ ਮਾਰਨੀ, ਪਰ ਸੰਸਾਰ ਇਸ ਹੱਤਿਆ ਵਿੱਚ ਲੱਗ ਰਹਿਆ ਹੈ, ਜੋ ਪਦਾਰਥ ਲੈ ਕੇ ਖਾਂਦੇ ਹੈਨ, ਤਿਨ੍ਹਾਂ ਦੀ ਸੱਤਿਆ ਨਹੀਂ ਰਹਿੰਦੀ[7]।'

ਰਹਤਨਾਮਾ ਭਾਈ ਦੇਸਾ ਸਿੰਘ ਦਾ

ਕੁੜੀ ਮਾਰ ਆਦਿਕ ਹੈਂ ਜੇਤੇ। ਮਨ ਤੇ ਦੂਰ ਤਿਆਗੋ ਤੇਤੇ।

ਰਹਤਨਾਮਾ ਭਾਈ ਚੌਪਾ ਸਿੰਘ ਦਾ

ਗੁਰੂ ਕਾ ਸਿੱਖ ਕੰਨਜਾਂ ਨਾ ਮਾਰੇ, ਕੁੜੀ ਮਾਰ ਨਾਲ ਨਾ ਵਰਤੇ, ਕੰਨਜਾਂ ਕਾ ਪੈਸਾ ਨਾ ਖਾਇ।

## ਕੇਸ਼

ਸਿੰਘਾਂ ਲਈ ਦਸਮੇਸ਼ ਦੀ ਆਗਜਾ ਹੈ ਕਿ ਕੇਸ਼ਾਂ ਦੀ ਰੱਖਜਾ ਕਰਨ। ਕੇਸ਼ਾਂ ਦੀ ਗਿਣਤੀ ਤ੍ਰੈ ਮੁਦ੍ਰਾ ਵਿੱਚ ਹੈ। ਦੇਖੋ, ਤ੍ਰੈ ਮੁਦ੍ਰਾ ਸ਼ਬਦ।

੧ ਦੁਨੀਆਂ ਕਰ ਕੇ ਦੂਸ਼ਿਤ (ਕਲੰਕਿਤ)। ੨ ਵਿਆਹ ਸਮੇਂ। ੩ ਵਿਖਾਵੇ ਦੀਆਂ ਕਰਤੂਤਾਂ।
੪ ਨੱਕ ਰੱਖਣ ਦੀ ਲਾਜ ਵਿੱਚ ਕੁਸੂਤੇ ਫਸੇ ਹੋਏ। ੫ ਹੇਠ ਗਲੀਚੇ ਤੇ ਉੱਪਰ ਸ਼ਾਨਦਾਰ ਸਾਯਵਾਨ। ੬ ਪਰਮਾਤਮਾ ਦੁਆਰਾ ਖੱਜਲ ਕੀਤੇ ਹੋਏ।
੭ ਆਤਮ ਬਲ, ਸ੍ਵੈ—ਸਤਕਾਰ।

ਕਪਾਲ (ਸਿਰ ਦੀ ਖੋਪਰੀ) ਉੱਪਰ ਜੋ ਰੋਮ ਹਨ, ਉਨ੍ਹਾਂ ਦੀ ਸੰਗਯਾ ਕੇਸ਼ ਹੈ, ਪਰ ਸਿੱਖ ਮਤ ਵਿੱਚ ਦਾੜ੍ਹੀ ਅਤੇ ਮੁੱਛਾਂ ਦੇ ਰੋਮ ਭੀ ਕੇਸ਼ ਮੰਨੇ ਗਏ ਹਨ। ਗੁਰੁਬਾਣੀ ਤੋਂ ਗੁਰੂ ਸਾਹਿਬਾਨ ਕੇਸ਼ਧਾਰੀ ਸਿੱਧ ਹੋਂਦੇ ਹਨ, ਯਥਾ—

[੫੦੦] ਗੂਜਰੀ ਮਹਲਾ ੫ (੨੦)

ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥

[੭੪੫] ਸੂਹੀ ਮਹਲਾ ੫ (੪੨)

ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ॥

[੧੩੩੫] ਪ੍ਰਭਾਤੀ ਮਹਲਾ ੪ (੨)

ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹ ਹਮ ਬਾਲ॥

ਗਯਾਨ ਰਤਨਾਵਲੀ ਟੀਕਾ ਸੈਂਤਾਲੀਵੀ ਪੌੜੀ ਦਾ

ਮਰਦਾਨੇ ਕਹਿਆ, "ਤਿੰਨ ਬਾਤਾਂ ਤੂੰ ਕਰ—ਇਕ ਸਿਰ ਤੇ ਕੇਸ ਰੱਖਣੇ, ਦੂਜਾ ਪਿਛਲੀ ਰਾਤ ਸਤਿ ਨਾਮੁ ਦਾ ਜਾਪੁ ਜਪਣਾ, ਤੀਸਰਾ ਇਹ ਕਿ ਸਾਧੁ ਸੰਤ ਆਂਵਦੇ ਜਾਂਵਦੇ ਦੀ ਸੇਵਾ ਟਹਿਲ ਕਰਨੀ।"[1]

ਪ੍ਰੇਮ ਸੁਮਾਰਗ

ਕੇਸ ਲੜਕੇ ਦੇ ਜੁ ਹੋਇ, ਸੋ ਉਨ੍ਹਾਂ ਦਾ ਬੁਰਾ ਨਾ ਮੰਗੇ, ਕੇਸ ਓਹੀ[2] ਰੱਖੇ, ਨਾਮ ਸਿੰਘ ਰੱਖੇ।

ਗੁਰੁ ਸ਼ੋਭਾ, ਅਧਿਆਇ ੧੮

ਬਚਨ ਗੁਰੁ ਦੇਵ ਕੇ ਗਯਾਨ ਐਸੋ ਕਿਯੋ ਮੁਕਤਿ ਕੀ ਜੁਕਤਿ ਐਸੇ ਬਿਚਾਰੀ।
ਰਚਨ ਕਰਤਾਰ ਜੋ ਰਚੀ ਆਕਾਰ ਤੇ, ਜਪੈਗੀ ਜਾਪ ਸਬ ਸ੍ਰਿਸਟਿ ਸਾਰੀ।
ਤਤ ਬੀਚਾਰ ਕੈ ਜੀਤ ਬੋਲੀ ਫ਼ਤੇ, ਮਾਰਿ ਦੂਤਨ ਕਿਯੋ ਭਸਮ ਛਾਰੀ।
ਭਯੋ ਜੈਕਾਰ ਤ੍ਰਈ ਲੋਕ ਚੌਦਹ ਭਵਨ ਅਚਲ ਪ੍ਰਤਾਪ ਗੁਰੁ ਕੇਸ ਧਾਰੀ॥੫੯॥

ਪੁਰਾਣੇ ਸਮੇਂ ਸਭ ਕੇਸ਼ ਰੱਖਦੇ ਸਨ ਅਤੇ ਕੇਸ਼ਾਂ ਦਾ ਕੱਟਣਾ ਵੱਡਾ ਪਾਪ ਅਤੇ ਅਪਰਾਧ ਦਾ ਦੰਡ ਸੀ। ਇਸ ਸੰਬੰਧ ਵਿੱਚ ਦੇਖੋ, ਅਥਰ ਵੇਦ, ਅ: ੬, ਮੰਤ੍ਰ ੩੦ ਅਤੇ ੧੩੬। ਯਜੁਰ ਵੇਦ, ਅ: ੧੯, ਮੰਤ੍ਰ ੯੨। ਯਮ ਸਿਮ੍ਰਿਤਿ ਸ਼: ੫੩ ਤੋਂ ੫੮। ਆਪਸਤੰਬ ਸਿਮ੍ਰਿਤਿ ਅ: ੧, ਸ਼: ੩੨-੩੩। ਪਾਰਾਸ਼ੁਰ ਸਿਮ੍ਰਿਤਿ ਅ: ੯, ਸ਼: ੫੨ ਤੋਂ ੫੪, ਤਥਾ ਅ: ੧੦, ਸ਼: ੧੨। ਮਨੁ ਸਿਮ੍ਰਿਤਿ ਅ: ੭, ਸ਼: ੯੧ ਅਤੇ ਅ: ੮, ਸ਼: ੨੮੩। ਭਾਗਵਤ ਸਕੰਧ ੧, ਅ: ੭, ੫੫ ਅਤੇ ਸਕੰਧ ੧੦, ਅ: ੫੪. ਸ਼: ੩੫।

ਬਾਈਬਲ ਵਿੱਚ ਭੀ ਕੇਸ਼ ਮੁੰਡਨ ਬਾਬਤ ਇਕ ਅਨੋਖਾ ਪ੍ਰਸੰਗ ਹੈ :—ਜ਼ੋਰਹ

---

੧ ਨੂਰੂ ਨਾਮਕ ਜਿਗਯਾਸੂ ਨੂੰ ਭਾਈ ਮਰਦਾਨੇ ਦਾ ਉਪਦੇਸ਼।
੨ ਜੋ ਜਨਮ ਸਮੇਂ ਤੋਂ ਹਨ। ਇਸ ਸੰਬੰਧ ਵਿਚ ਦੇਖੋ, ਤਨਖ਼ਾਹ ਸ਼ਬਦ ਫੁਟ ਨੋਟਾਂ ਸਮੇਤ।

(Zerrh) ਦਾ ਨਿਵਾਸੀ ਸੈਮਸਨ (Samson) ਵੱਡਾ ਬਲਵਾਨ ਸੀ, ਜਿਸ ਨੇ ਬਿਨਾਂ ਸ਼ਸਤ੍ਰ ਸ਼ੇਰ ਮਾਰਿਆ, ਖੋਤੇ ਦੀ ਹੱਡੀ ਨਾਲ ਬਹੁਤ ਆਦਮੀ ਮਾਰ ਮੁਕਾਏ। ਇਕ ਵਾਰ ਵੈਰੀਆਂ ਨੇ ਸੰਗਲਾਂ ਨਾਲ ਜਕੜ ਕੇ ਸੈਮਸਨ ਨੂੰ ਮਕਾਨ ਵਿੱਚ ਬੰਦ ਕਰ ਦਿੱਤਾ, ਪਰ ਇਹ ਸਾਰੇ ਬੰਧਨ ਤੋੜ ਕੇ ਬਾਹਰ ਆ ਗਿਆ। ਫਿਰ ਇਸ ਦਾ ਪ੍ਰੇਮ ਇਕ ਇਸਤਰੀ ਦੇਲਿਲਹ (Delilah) ਨਾਲ ਹੋ ਗਿਆ। ਲੋਕਾਂ ਨੇ ਦੇਲਿਲਹ ਨੂੰ ਬਹੁਤ ਲਾਲਚ ਦੇ ਕੇ ਸੈਮਸਨ ਤੋਂ ਮਹਾਂਬਲੀ ਹੋਣ ਦਾ ਭੇਤ ਪੁੱਛਣ ਲਈ ਪ੍ਰੇਰਿਆ। ਇਸਤ੍ਰੀ ਦੇ ਪ੍ਰੇਮ ਵਿੱਚ ਆ ਕੇ ਸੈਮਸਨ ਨੇ ਦੇਲਿਲਹ ਨੂੰ ਦੱਸਿਆ ਕਿ ਮੇਰਾ ਸਿਰ ਕਦੇ ਨਹੀਂ ਮੁੰਨਿਆ ਗਿਆ, ਇਸ ਕਾਰਨ ਮੇਰੇ ਵਿੱਚ ਇਤਨੀ ਤਾਕਤ ਹੈ। ਵੈਰੀਆਂ ਨੇ ਦੇਲਿਲਹ ਤੋਂ ਇਹ ਰਾਜ਼ ਮਲੂਮ ਕਰ ਕੇ ਸੁੱਤੇ ਪਏ ਸੈਮਸਨ ਦੇ ਕੇਸ਼ ਕਟਵਾ ਦਿਤੇ ਅਰ ਸਵੇਰੇ ਆ ਕੇ ਚੁਫੇਰਿਓਂ ਘੇਰ ਕੇ ਬੰਧਨਾਂ ਵਿੱਚ ਜਕੜ ਲਿਆ। ਸੈਮਸਨ ਨੇ ਛੁਟਕਾਰੇ ਲਈ ਬਹੁਤ ਜ਼ੋਰ ਮਾਰਿਆ, ਪਰ ਕੁਛ ਨਾ ਕਰ ਸਕਿਆ। ਅੰਤ ਨੂੰ ਵੈਰੀਆਂ ਨੇ ਇਸ ਦੀਆਂ ਅੱਖਾਂ ਕੱਢ ਕੇ ਜੇਲ੍ਹ ਵਿੱਚ ਪਾ ਦਿੱਤਾ। ਦੇਖੋ, Judges [ਕਾਂਡ ੧੩ ਤੋਂ ੧੬]।

## ਕੌੜਾ ਅਤੇ ਮਿੱਠਾ

[੧੪੭] ਮਹਲਾ ੧, ਵਾਰ ਮਾਝ (੨੧)

ਤੁਮੀ ਤੁਮਾ ਵਿਸੁ, ਅਕੁ ਧਤੂਰਾ ਨਿੰਮੁ ਫਲੁ ॥
ਮਨਿ ਮੁਖਿ ਵਸਹਿ ਤਿਸੁ, ਜਿਸੁ ਤੂੰ ਚਿਤਿ ਨ ਆਵਹੀ[1] ॥

[੩੨੦] ਮਹਲਾ ੫, ਵਾਰ ਗਉੜੀ ੨ (੧੧)

ਬਿਖੈ ਕਉੜਤਣਿ ਸਗਲ ਮਾਹਿ ਜਗਤਿ ਰਹੀ ਲਪਟਾਇ ॥
ਨਾਨਕ ਜਨਿ ਵੀਚਾਰਿਆ ਮੀਠਾ ਹਰਿ ਕਾ ਨਾਉ ॥

[੭੦੮] ਮਹਲਾ ੫, ਵਾਰ ਜੈਤਸਰੀ (੧੧)

ਨਚ ਰਾਜ ਸੁਖ ਮਿਸਟੰ, ਨਚ ਭੋਗ ਰਸ ਮਿਸਟੰ, ਨਚ ਮਿਸਟੰ ਸੁਖ ਮਾਇਆ ॥
ਮਿਸਟੰ ਸਾਧਸੰਗਿ ਹਰਿ ਨਾਨਕ ਦਾਸ ਮਿਸਟੰ ਪ੍ਰਭ ਦਰਸਨੰ ॥

[੧੩੭੯] ਸਲੋਕ—ਫਰੀਦ

ਫਰੀਦਾ ਸਕਰ ਖੰਡੁ ਨਿਵਾਤ[2] ਗੁੜੁ ਮਾਖਿਉ ਮਾਂਝਾ ਦੁਧੁ ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ[3] ॥੨੭॥

## ਕੌੜਾ (ਫਿੱਕਾ) ਅਤੇ ਮਿੱਠਾ ਬੋਲ

ਬੋਲਣ ਦੀ ਸਿਖਯਾ ਮਾਤਾ ਪਿਤਾ, ਧਰਮ ਅਸਥਾਨ ਅਤੇ ਪਾਠਸ਼ਾਲਾ ਤੋਂ

---

੧ ਜਿਸ ਨੂੰ ਤੂੰ ਚਿਤ ਨਹੀਂ ਆਉਂਦਾ, ਉਸ ਦੇ ਮਨ ਅਤੇ ਮੁਖ (ਬਾਣੀ) ਵਿੱਚ ਉੱਪਰ ਲਿਖੀ ਵਸਤੂਆਂ ਜੇਹੀ ਕੁੜੱਤਣ ਵਸਦੀ ਹੈ। ੨ ਨਬਾਤ, ਮਿਸ਼ਰੀ।
੩ ਤੇਰੇ ਨਾਮ ਤੁਲ ਇਨ੍ਹਾਂ ਵਸਤੂਆਂ ਦੀ ਮਿਠਾਸ ਨਹੀਂ ਹੋ ਸਕਦੀ।

ਮਿਲਦੀ ਹੈ, ਟਕਸਾਲ ਦੇ ਸਿੱਖੇ ਲੋਕ ਆਪਣੀ ਬਾਣੀ ਨਾਲ ਸਭ ਨੂੰ ਪ੍ਰਸੰਨ ਕਰਦੇ। ਅਸਭ੍ਯ ਲੋਕ ਦੁਖਦਾਈ ਵਚਨਾਂ ਨਾਲ ਹੋਰਨਾਂ ਦੇ ਦਿਲ ਦੁਖਾ ਕੇ ਆਪ ਬੇਅੰਤ ਦੁੱਖ ਭੋਗਦੇ ਹਨ।

[੪੭੩] ਮਹਲਾ ੧, ਵਾਰ ਆਸਾ (੨੦)

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥
ਫਿਕੋ ਫਿਕਾ ਸਦੀਐ, ਫਿਕੇ ਫਿਕੀ ਸੋਇ॥
ਫਿਕਾ[1] ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥
ਫਿਕਾ ਮੂਰਖੁ ਆਖੀਐ ਪਾਣਾ[2] ਲਹੈ ਸਜਾਇ॥੧॥

[੫੪੯] ਮਹਲਾ ੩, ਵਾਰ ਬਿਹਾਗੜਾ (੪)

ਆਪਣਾ ਆਪੁ ਨ ਪਛਾਣੈ ਮੂੜਾ, ਅਵਰਾ ਆਖਿ ਦੁਖਾਏ॥

[੯੩੩] ਰਾਮਕਲੀ, ਓਅੰਕਾਰੁ ਮਹਲਾ ੧ (੨੮)

ਟੂਟਿ ਪਰੀਤਿ ਗਈ ਬੁਰ ਬੋਲਿ[3]॥

[੧੦੨੭] ਮਾਰੂ ਮਹਲਾ ੧, ਸੋਲਹੇ (੭)

ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ॥

[੧੩੮੪] ਸਲੋਕ—ਫਰੀਦ

ਇਕੁ ਫਿਕਾ ਨ ਗਾਲਾਇ[4], ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ[5]॥੧੨੯॥
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ[6]॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ[7]॥੧੩੦॥

[੧੫] ਸਿਰੀਰਾਗੁ ਮਹਲਾ ੧ (੪)

ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥
ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣ॥

[੬੯] ਸਿਰੀਰਾਗੁ ਮਹਲਾ ੩, ਅਸਟਪਦੀ (੨੪)

ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ, ਸਭ ਆਤਮ ਰਾਮੁ ਪਛਾਣੀ॥

[੨੭੧] ਸੁਖਮਨੀ ਮਹਲਾ ੫ (੭)

ਸਾਧਸੰਗਿ ਹੋਇ ਸਭ ਕੀ ਰੇਨ॥ ਸਾਧ ਕੈ ਸੰਗਿ ਮਨੋਹਰ ਬੈਨ॥

---

੧ ਬਦ-ਜ਼ੁਬਾਨ। ੨ ਜੁੱਤੀਆਂ ਦੀ। ੩ ਬੁਰੇ ਬਚਨਾਂ ਤੋਂ। ੪ ਕਹੁ, ਬੋਲ।
੫ ਕਿਸੇ ਦਾ ਦਿਲ ਨਾ ਢਾਹ, ਕਿਉਂਕਿ ਸਭਨਾਂ ਦੇ ਮਨ ਅਮੋਲਕ ਰਤਨ ਹਨ।
੬ ਸਭਨਾਂ ਦੇ ਮਨ ਮਾਣਿਕ ਹਨ, ਇਨ੍ਹਾਂ ਦਾ ਭੰਨਣਾ (ਢਾਹੁਣਾ) ਮੂਲੋਂ ਚੰਗਾ ਨਹੀਂ।
੭ ਜੇ ਤੈਨੂੰ ਪਯਾਰੇ ਦੇ ਮਿਲਣ ਦੀ ਰੁਚੀ ਹੈ, ਤਾਂ ਕਿਸੇ ਦਾ ਰਿਦਾ ਨਾ ਢਾਹ।

[੪੭੩] ਮਹਲਾ ੧, ਵਾਰ ਆਸਾ (੧੯)

**ਮੰਦਾ ਕਿਸੈ ਨ ਆਖੀਐ, ਪੜਿ ਅਖਰੁ ਏਹੋ ਬੁਝੀਐ[1] ॥**

[੨੯੯] ਥਿਤੀ ਗਉੜੀ ਮਹਲਾ ੫ (੧੨)

**ਕੋਮਲ ਬਾਣੀ ਸਭ ਕਉ ਸੰਤੋਖੈ[2] ॥**

[੫੬੬] ਵਡਹੰਸੁ ਮਹਲਾ ੧, ਛੰਤ (੧)

**ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ॥**

[੮੫੩] ਮਹਲਾ ੩, ਵਾਰ ਬਿਲਾਵਲੁ (੯)

**ਮੀਠਾ ਬੋਲੇ ਅੰਮ੍ਰਿਤ ਬਾਣੀ ਅਨਦਿਨੁ ਹਰਿ ਗੁਣ ਗਾਉ ॥**

[੧੦੫੧] ਮਾਰੂ ਸੋਲਹੇ, ਮਹਲਾ ੩ (੮)

**ਅੰਮ੍ਰਿਤ ਫਲ ਤਿਨ ਜਨ ਕਉ ਲਾਗੇ, ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥**

ਭਾਈ ਗੁਰੁਦਾਸ, ਵਾਰ ੬

**ਅਕਥ ਕਥਾ ਵੀਚਾਰਿ ਕੈ ਉਸਤਤਿ ਨਿੰਦਾ ਵਰਜਿ ਰਹਾਏ।**
**ਗੁਰ ਉਪਦੇਸੁ ਅਵੇਸੁ ਕਰਿ[3], ਮਿਠਾ ਬੋਲਣੁ ਮਨ ਪਰਚਾਏ। (੧੦)**
**ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪੁ ਜਾਪੈ[4]। (੧੮)**

ਵਾਰ ੮

**ਮਿਠਾ ਬੋਲਣ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ। (੨੪)**

ਵਾਰ ੧੨

**ਹਉ ਤਿਸ ਦੇ ਚਉਖੰਨੀਐ ਮੰਦਾ ਕਿਸੈ ਨ ਆਖਿ ਵਖਾਣੈ। (੫)**

ਵਾਰ ੨੬

**ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇਇ ਨ ਆਪੁ ਗਣਾਇਆ। (੪)**

ਵਾਰ ੩੯

**ਮਿਠਾ ਬੋਲਣੁ ਨਿਵ ਚਲਣੁ ਖਟਿ ਖਵਾਲਣੁ ਆਸ ਨਿਰਾਸੀ।...**
**ਸਾਧਸੰਗਤਿ ਮਿਲਿ ਬੰਦ ਖਲਾਸੀ ॥੧੭॥**

ਕਬਿੱਤ—ਭਾਈ ਗੁਰੁਦਾਸ

**ਮਧੁਰ ਬਚਨ ਸਮਸਰਿ ਨ ਪੁਜਸਿ ਮਧੁ[5],**
**ਕਰਕ ਸਬਦ[6] ਸਰਿ ਬਿਖੁ ਨ ਬਿਖਮ[7] ਹੈ।**
**ਮਧੁਰ ਬਚਨ ਸੀਤਲਤਾ ਮਿਸਟਾਨ ਪਾਨ,**
**ਕਰਕ ਸਬਦ ਸਤਪਤ[8] ਕਟੁ ਕਮ ਹੈ[9]।**

੧ ਇਹ ਵਿਦਵਾਨ ਹੋਣ ਦਾ ਫਲ ਹੈ। ੨ ਪ੍ਰਸੰਨ ਕਰਦੀ (ਆਨੰਦ ਦਿੰਦੀ) ਹੈ।
੩ ਮਨ ਵਿੱਚ ਵਸਾ ਕੇ। ੪ ਗੁਰਮੁਖਾਂ ਦਾ ਜਪ (ਮੰਤ੍ਰ ਜਪ) ਮਿੱਠਾ ਬੋਲਣਾ ਹੈ।
੫ ਸ਼ਹਿਦ। ੬ ਕੌੜਾ ਸ਼ਬਦ। ੭ ਦੁਖਦਾਈ।
੮ ਤਪਾਉਣ ਵਾਲਾ, ਰਿਦਾ ਭਸਮ ਕਰਨ ਵਾਲਾ।
੯ ਸਭ ਕੌੜੀਆਂ ਚੀਜ਼ਾਂ ਕੌੜੇ ਬਚਨ ਤੋਂ ਘਟ ਹੈਨ।

**ਮਧੁਰ ਬਚਨ ਕੈ ਤ੍ਰਿਪਤਿ ਅਉ ਸੰਤੋਖ ਸਾਂਤਿ,**
**ਕਰਕ ਸਬਦ ਅਸੰਤੋਖ ਦੋਖ ਸ੍ਰਮ ਹੈ[੧]।**
**ਮਧੁਰ ਬਚਨ ਲਗਿ[੨] ਅਗਮ ਸੁਗਮ ਹੋਇ[੩],**
**ਕਰਕ ਸਬਦ ਲਗਿ ਸੁਗਮ ਅਗਮ ਹੈ ॥੨੫੬॥**

ਪ੍ਰੇਮ ਸੁਮਾਰਗ

**ਦੁਖਾਵੇ ਕਿਸੇ ਨੋ ਨਾਹੀ, ਮੁਖ ਤੇ ਮਿੱਠਾ ਬੋਲੇ, ਜੋ ਕੋਈ ਬੁਰਾ ਭਲਾ ਕਹੇ ਮਨ ਬਿਖੇ ਕਿਛੁ ਲਿਆਵੇ ਨਾਹੀ।**

ਗੁਰੁ ਪ੍ਰਤਾਪ ਸੂਰਜ, ਰੁਤ ੫, ਅੰਸੂ ੪੬

**ਮਧੁਰ ਕਹੈ ਸਭਿ ਕੋ ਤ੍ਰਿਪਤਾਵੈ। ਫੀਕਾ ਬੋਲ ਨ ਕਿਸੀ ਦੁਖਾਵੈ[੪] ॥੨੦॥**

## ਕੰਘਾ

**ਕੇਸਾਂ ਨੂੰ ਸਾਫ਼ ਰੱਖਣ ਲਈ ਕੰਘੇ ਦੀ ਵੱਡੀ ਜ਼ਰੂਰਤ ਹੈ। ਕੰਘਾ ਕਿਸ ਕਾਠ ਅਥਵਾ ਧਾਤੁ ਜਾਂ ਦੰਦ ਆਦਿ ਦਾ ਹੋਣਾ ਚਾਹੀਏ, ਇਹ ਆਪਣੀ ਆਪਣੀ ਰੁਚਿ ਅਨੁਸਾਰ ਹੈ, ਇਸ ਵਿੱਚ ਰਹਿਤ ਦੀ ਕੋਈ ਖ਼ਾਸ ਆਗਯਾ ਨਹੀਂ।**

ਤਨਖਾਹ ਨਾਮਾ

**ਕੰਘਾ ਦੋਨੋਂ ਵਕਤ ਕਰ[੫] ਪਾਗ ਚੁਨੈ ਕਰਿ ਬਾਂਧਈ[੬]।**
**ਦਾਤਨ ਨੀਤ ਕਰੇਇ, ਨਾ ਦੁਖ ਪਾਵੈ ਲਾਲ ਜੀ[੭]। [ਦਾਤਨ]**

## ਕੰਨਯਾ ਦਾ ਧਨ ਲੈਣਾ ਪਾਪ ਹੈ

ਤਨਖਾਹ ਨਾਮਾ

**ਧੀਅ ਭੈਣ ਕਾ ਪੈਸਾ ਖਾਇ। ਗੋਬਿੰਦ ਸਿੰਘ ਧੱਕੇ ਯਮ ਲਾਇ।**

ਰਹਤਨਾਮਾ ਭਾਈ ਚੌਪਾ ਸਿੰਘ ਕਾ

**ਕੰਨਯਾ ਦਾ ਪੈਸਾ ਨਾ ਖਾਇ।**

ਗੁਰੁ ਪ੍ਰਤਾਪ ਸੂਰਜ, ਰੁੱਤ ੫, ਅੰਸੂ ੩੮

**ਕੰਨਯਾਂ ਦੇਵੈ ਸਿੱਖ ਕੋ, ਲੇਵੈ ਨਹਿਂ ਕੁਛ ਦਾਮ। (੩੧)**

---

੧ ਕ੍ਰੋਧ ਅਤੇ ਕਲੇਸ਼ਦਾਯਕ ਹੈ। ੨ ਤੋਂ, ਸੇ।
੩ ਮੁਸ਼ਕਲ ਆਸਾਨ ਹੋਇ। ੪ ਦਸਮੇਸ਼ ਦਾ ਸੰਗਤਿ ਨੂੰ ਉਪਦੇਸ਼।
੫ ਕੰਘਾ ਕਰਨ ਵੇਲੇ ਰੁਮਾਲ ਅੱਗੇ ਵਿਛਾ ਲੈਣਾ ਚਾਹੀਏ। ਰੁਮਾਲ 'ਤੇ ਡਿੱਗੇ ਕੇਸ਼ ਅਤੇ ਕੰਘੇ ਨਾਲ ਨਿਕਲੇ ਹੋਏ, ਕਿਸੇ ਗੁੱਥੀ ਜਾਂ ਬਰਤਨ ਵਿੱਚ ਸਾਂਭ ਰੱਖਣੇ ਚਾਹੀਏ, ਤਾਂ ਕਿ ਉਡ ਕੇ ਖਾਨ ਪਾਨ ਦੇ ਪਦਾਰਥਾਂ ਵਿੱਚ ਨਾ ਮਿਲ ਜਾਣ। ਜਦ ਇਹ ਕੇਸ਼ ਬਹੁਤ ਜਮ੍ਹਾਂ ਹੋ ਜਾਣ, ਤਾਂ ਅਗਨਿ ਭੇਟ ਕਰ ਦੇਣੇ ਚਾਹੀਏ। ਨਦੀ ਪ੍ਰਵਾਹ ਕਰਨੇ ਜਾਂ ਜ਼ਮੀਨ ਵਿੱਚ ਦੱਬਣੇ ਯੋਗਯ ਨਹੀਂ।
੬ ਚੁਣੇ ਬਿਨਾਂ ਦਸਤਾਰ ਰੱਸੀ ਦੀ ਸ਼ਕਲ ਹੋ ਜਾਂਦੀ ਹੈ।
੭ ਦੋਹੇ ਦਾ ਭਾਵ ਇਹ ਹੈ—ਜੋ ਕੇਸ਼ ਬਿਨਾਂ ਮੈਲ ਅਤੇ ਸਵਾਰ ਕੇ ਰੱਖਦਾ ਹੈ, ਦਸਤਾਰ ਆਦਿ ਪੋਸ਼ਿਸ਼ ਜੋ ਸੁਧਾਰ ਕੇ ਪਹਿਰਦਾ ਹੈ, ਮੂੰਹ ਦਾਤਨ ਕੁਲੀ ਆਦਿ ਨਾਲ ਨਿਰਮਲ ਰੱਖਦਾ ਹੈ, ਉਹ ਅਨੇਕ ਰੋਗਾਂ ਤੋਂ ਬਚ ਕੇ ਸੁਖੀ ਰਹਿੰਦਾ ਹੈ।

# ਕ੍ਰਿਤਘਨ—ਲੂਣ ਹਰਾਮ[1] ਕ੍ਰਿਤਗਯ—ਨਮਕ ਹਲਾਲ

[੧੪੩] ਮਹਲਾ ੧, ਵਾਰ ਮਾਝ (੧੧)

**ਮਨਮੁਖ ਲੂਣ ਹਾਰਾਮ, ਕਿਆ ਨ ਜਾਣਿਆ ॥**
**ਬਧੇ ਕਰਨਿ ਸਲਾਮ, ਖਸਮ ਨ ਭਾਣਿਆ ॥**

[੧੯੫] ਗਉੜੀ ਮਹਲਾ ੫ (੧੪੫)

**ਜਿਸ ਕਾ ਦੀਆ ਪੈਨੈ ਖਾਇ ॥ ਤਿਸੁ ਸਿਉ ਆਲਸੁ ਕਿਉ ਬਨੈ, ਮਾਇ ? ॥੧॥**
**ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥ ਕਉਡੀ ਬਦਲੇ ਰਤਨੁ ਤਿਆਗਹਿ ॥੧॥**
**ਰਹਾਉ ॥ ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥ ਦਾਸਿ ਸਲਾਮੁ ਕਰਤ ਕਤ ਸੋਭਾ ॥੨॥**
**ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥ ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ ॥੩॥**
**ਕਹੁ ਨਾਨਕ ਹਮ ਲੂਣ ਹਰਾਮੀ ॥ ਬਖਸਿ ਲੇਹੁ, ਪ੍ਰਭ ਅੰਤਰਜਾਮੀ ॥੪॥**

[੧੯੫] ਗਉੜੀ ਮਹਲਾ ੫ (੧੪੭)

**ਖਾਦਾ ਪੈਨਦਾ ਮੂਕਰਿ ਪਾਇ ॥ ਤਿਸ ਨੋ ਜੋਹਹਿ ਦੂਤ ਧਰਮ ਰਾਇ ॥੧॥**
**ਤਿਸੁ ਸਿਉ ਬੇਮੁਖੁ, ਜਿਨਿ ਜੀਉ ਪਿੰਡੁ ਦੀਨਾ ॥**
**ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ ਰਹਾਉ ॥...**
**ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ ॥ ਸੋਈ ਠਾਕੁਰੁ ਮਨਹੁ ਬਿਸਾਰਿਆ ॥੩॥**

[੨੬੧] ਗਉੜੀ ਬਾਵਨ ਅਖਰੀ, ਮਹਲਾ ੫

**ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ ॥**
**ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ ॥**
**ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ ॥**
**ਦੇਵਨਹਾਰ ਦਾਤਾਰ ਪ੍ਰਭ, ਨਿਮਖ ਨ ਮਨਹਿ ਬਸਾਇ ॥**
**ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨ ਮਾਹਿ ॥**
**ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ ॥**
**ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ ॥**
**ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ ॥੫੨॥**

[੩੧੫] ਮਹਲਾ ੫, ਵਾਰ ਗਉੜੀ ੧ (੨੯)

**ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ ॥**

[੭੦੬] ਵਾਰ ਜੈਤਸਰੀ, ਮਹਲਾ ੫ (੪)

**ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥**

---

੧ ਲੂਣ (ਨਮਕ) ਸਾਰੇ ਪਦਾਰਥਾਂ ਤੋਂ ਘੱਟ ਖਾਈਦਾ ਹੈ, ਭਾਵ ਇਹ ਹੈ ਕਿ ਥੋੜਾ ਖਾ ਕੇ ਭੀ ਅਹਿਸਾਨ ਫ਼ਰਾਮੋਸ਼ ਨਹੀਂ ਹੋਣਾ ਚਾਹੀਏ। ਕ੍ਰਿਤਘਨ ਦੇ ਸੰਬੰਧ ਵਿੱਚ ਪਾਮਰ ਸ਼ਬਦ ਭੀ ਵੇਖੋ।

[੧੦੦੧] ਮਾਰੂ ਮਹਲਾ ੫ (੮)

**ਮੂੜੇ, ਤੈ ਮਨ ਤੇ ਰਾਮੁ ਬਿਸਾਰਿਓ ॥**
**ਲੂਣੁ ਖਾਇ ਕਰਹਿ ਹਰਾਮਖੋਰੀ, ਪੇਖਤ ਨੈਨ ਬਿਦਾਰਿਓ ॥੧॥ ਰਹਾਉ ॥**

[੧੦੮੬] ਮਾਰੂ ਸੋਲਹੇ, ਮਹਲਾ ੫ (੨੪)

**ਅਕਿਰਤਘਣੈ ਕਉ ਰਖੈ ਨ ਕੋਈ, ਨਰਕ ਘੋਰ ਮਹਿ ਪਾਵਣਾ ॥੭॥**

ਭਾਈ ਗੁਰੁਦਾਸ, ਵਾਰ ੩੦

**ਲੂਣੁ ਸਾਹਿਬ ਦਾ ਖਾਇ ਕੈ ਰਣ ਅੰਦਰਿ ਲੜਿ ਮਰੈ ਸੁ ਜਾਪੈ।**
**ਸਿਰ ਵਢੈ ਹਥੀਆਰੁ ਕਰਿ ਵਰੀਆਮਾ ਵਰਿਆਮੁ ਸਿਵਾਪੈ। (੧੪)**

ਵਾਰ ੩੫

**ਨਾ ਤਿਸੁ[1] ਭਾਰੇ ਪਰਬਤਾਂ ਅਸਮਾਨ ਖਹੰਦੇ।**
**ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ।**
**ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ।**
**ਨਾ ਤਿਸੁ ਭਾਰੇ ਤਰੁਵਰਾਂ ਫਲ ਸੁਫਲ ਫਲੰਦੇ।**
**ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ।**
**ਭਾਰੇ ਭੁਈਂ ਅਕਿਰਤਘਣ[2] ਮੰਦੀ ਹੂ ਮੰਦੇ ॥੮॥**
**ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ।**
**ਧਰਿਆ ਮਾਣਸ ਖੋਪਰੀ[3] ਤਿਸੁ ਮੰਦੀ ਵਾਸੁ।**
**ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ।**
**ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ।**
**ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ[4]।**
**ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ[5] ॥੯॥**
**ਚੋਰੁ ਗਇਆ ਘਰਿ ਸਾਹ ਦੈ ਘਰ ਅੰਦਰਿ ਵੜਿਆ।**
**ਕੁਛਾ ਕੂਣੇ ਭਾਲਦਾ ਚਉਬਾਰੇ ਚੜ੍ਹਿਆ।**
**ਸੁਇਨਾ ਰੁਪਾ ਪੰਡ ਬੰਨ੍ਹਿ ਅਗਲਾਈ ਅੜਿਆ[6]।**
**ਲੋਭ ਲਹਰਿ ਹਲਕਾਇਆ ਲੂਣ ਹਾਂਡਾ ਫੜਿਆ।**
**ਚੁਖਕੁ[7] ਲੈ ਕੇ ਚਖਿਆ ਤਿਸੁ ਕਖੁ ਨ ਖੜਿਆ।**
**ਲੂਣ ਹਰਾਮੀ ਗੁਨਹਗਾਰੁ ਧੜੁ ਧੰਮੜ ਧੜਿਆ[8] ॥੧੦॥**

---

੧ ਪ੍ਰਿਥਵੀ ਨੂੰ। ੨ ਕ੍ਰਿਤਘਨ, ਜੋ ਕੀਤੇ ਉਪਕਾਰ ਨੂੰ ਭੁੱਲਾ ਦੇਵੇ, 'ਅਹਿਸਾਨ ਫ਼ਰਾਮੋਸ਼, ਨਾਸ਼ੁਕਰਾ।
੩ ਖੋਪਰੀ, ਕਪਾਲੀ। ੪ ਸੰਸਾ। ੫ ਏਦੂੰ ਅਪਵਿੱਤ੍ਰ (ਭਰਿਸ਼ਟ) ਨਾ ਹੋ ਜਾਵੇ।
੬ ਅੱਗੋ ਨੂੰ ਤਾਘਿਆ (ਵਧਿਆ)। ੭ ਥੋੜਾ ਜੇਹਾ, ਤਨਿਕ।
੮ ਧੜਾ-ਧੜ ਲਾਠੀ ਮੁਦਗਰ ਆਦਿਕ ਨਾਲ ਤਾੜਿਆ। ਧੰਮੜ (ਕੁੱਪੇ) ਵਾਂਙ ਧੁੜੀਦਾ (ਕੁੱਟੀਦਾ) ਹੈ, ਜਿਵੇਂ ਦਬਗਰ ਕੁੱਪਾ ਬਨਾਉਣ ਵੇਲੇ ਗਲੇ ਹੋਏ ਚੰਮ ਨੂੰ ਕੁੱਟਦੇ ਹਨ।

ਖਾਧੇ ਲੂਣ ਗੁਲਾਮ ਹੋਇ ਪੀਹਿ ਪਾਣੀ ਢੋਵੈ।
ਲੂਣ ਖਾਇ ਕਰਿ ਚਾਕਰੀ ਰਣਿ ਟੁਕ ਟੁਕ ਹੋਵੈ।
ਲੂਣ ਖਾਇ ਧੀ ਪੁਤੁ ਹੋਇ ਸਭ ਲਜਾ ਧੋਵੈ[1]।
ਲੂਣੁ ਵਣੋਟਾ[2] ਖਾਇ ਕੈ ਹਥ ਜੋੜਿ ਖੜੋਵੈ।
ਵਾਟ ਵਟਾਊ ਲੂਣੁ ਖਾਇ ਗੁਣੁ ਕੰਠਿ ਪਰੋਵੈ[3]।
ਲੂਣ ਹਰਾਮੀ ਗੁਨਹਗਾਰ[4] ਮਰਿ ਜਨਮੁ ਵਿਗੋਵੈ ॥੧੧॥

ਗੁਰੁ ਪ੍ਰਤਾਪ ਸੂਰਜ, ਰਾਸ਼ਿ ੩, ਅੰਸੂ ੪੫

ਪੁੰਨ ਦਾਨ ਤਪ ਮਖ[5] ਕੋ ਕਰਿਬੋ ਹੋਤਿ ਨ ਪਰਉਪਕਾਰ ਸਮਾਨ।
ਕਲਮਲ ਕਰਨਿ ਅਨੇਕਨਿ ਰੀਤੀ ਕ੍ਰਿਤਘਣ ਕੇ ਸਮ ਕੋਇ ਨ ਜਾਨਿ[6]। (੨੩)

ਗੁਰੁ ਵਿਲਾਸ ਪਾਤਸ਼ਾਹੀ ੧੦, ਅਧਜਾਯ ੬

[7]ਨਿਮਕ ਹਲਾਲ ਨਾਥ ਕਾ ਕਰੀਏ। ਮਰਨ ਜੀਅਨ ਅਸਧੁਜ ਪਰ ਧਰੀਏ।
ਸੁਆਮੀ ਕਹ ਜੋ ਰਨ ਮਧ ਤਜਾਗੈ। ਇਹਾਂ ਨਿੰਦ ਨਰਕ ਤਿਹ ਆਗੈ ॥੧੮੮॥
ਤਾਂ ਕੋ ਮਾਸ ਗੀਧ ਨਹੀਂ ਲੈਹੀ। ਨਿਮਕ ਹਰਾਮ ਜਾਨ ਤਜ ਦੇਹੀ।
ਅਗੇ ਸੁਰਗੁ ਨ ਇਹਾਂ ਜਸੁ। ਸਾਤ ਮੁਠੀ ਤਾਂ ਕੇ ਸਿਰ ਭੱਸ[8] ॥੧੮੯॥
ਜੋ ਸਨਮੁਖ ਹ੍ਵੈ ਤਜਾਗਤ ਪ੍ਰਾਨ। ਸਫਲ ਜਨਮ ਤਾਂ ਕੌ ਤੂੰ ਜਾਨ।
ਜਿਤਕ ਰਕਤ ਧਰ ਗਿਰਤ ਸੁ ਬੁੰਦ। ਤਿਤਕ ਬਰਖ ਭਰ ਭੁਗਤ ਮੁਕੰਦ[9] ॥੧੯੦॥

## ਕ੍ਰਿਪਣ (ਸੂਮ)

[੨੬੯] ਗਉੜੀ ਸੁਖਮਨੀ ਮਹਲਾ ੫ (੫)

ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ ॥
ਜਿਉ ਕਿਰਪਨ ਕੇ ਨਿਰਾਰਥ[10] ਦਾਮ ॥

[੪੭੯] ਆਸਾ, ਕਬੀਰ (੧੬)

ਸੂਮਹਿ ਧਨੁ ਰਾਖਨ ਕਉ ਦੀਆ, ਮੁਗਧੁ ਕਹੈ ਧਨੁ ਮੇਰਾ ॥
ਜਮ ਕਾ ਡੰਡੁ ਮੂੰਡ ਮਹਿ ਲਾਗੈ, ਖਿਨ ਮਹਿ ਕਰੈ ਨਿਬੇਰਾ[11] ॥੩॥

---

੧ ਸੇਵਾ ਕਰਨ ਵਿੱਚ ਸ਼ਰਮ ਨਾ ਕਰੇ। ੨ ਗੁਮਾਸ਼ਤਾ ਸ਼ਾਹ ਦਾ ਨੂੰਣ ਖਾ ਕੇ।
੩ ਰਸਤੇ ਜਾਂਦਾ ਜੇ ਕਿਸੇ ਦਾ ਥੋੜਾ ਉਪਕਾਰ ਸਿਰ ਲੈ ਲਵੇ, ਤਾਂ ਉਸ ਨੂੰ ਭੀ ਕਦੇ ਨਾ ਭੁਲਾਵੇ।
੪ ਲੂਣ ਤੋਂ ਭਾਵ ਹੈ ਕਿ ਥੋੜਾ ਜੇਹਾ ਕਿਸੇ ਦਾ ਖਾ ਕੇ ਭੀ ਨਹੀ ਭੁਲਾਉਣਾ ਚਾਹੀਏ, ਇਸ ਦਾ ਇਹ ਅਰਥ ਨਹੀਂ ਕਿ ਮਿੱਠਾ ਖਾ ਕੇ ਘਰ ਲੁੱਟ ਲੈਣਾ ਚਾਹੀਏ। ਸਿਧਾਂਤ ਇਹ ਹੈ ਕਿ ਉਪਕਾਰ ਨਹੀਂ ਵਿਸਾਰਣਾ ਚਾਹੀਏ। ਕ੍ਰਿਤਗਜ ਹੋਣਾ ਸਿੱਖੀ ਦਾ ਮੁਖ ਨਿਯਮ ਹੈ। ੫ ਯਗਜ।
੬ ਭਾਈ ਲੱਧੇ ਪਰਉਪਕਾਰੀ ਦੀ ਮਹਿਮਾ ਕਹਿੰਦੇ ਹੋਏ, ਸ੍ਰੀ ਗੁਰੂ ਅਰਜਨ ਸਾਹਿਬ ਇਹ ਉਪਦੇਸ਼ ਦਿੰਦੇ ਹਨ। ੭ ਨਮਕ ਹਰਾਮ ਭੀਖਨ ਖ਼ਾਨ ਨੂੰ ਸੰਬੋਧਨ ਕਰ ਕੇ ਦਸਮੇਸ਼ ਦਾ ਕਥਨ।
੮ ਸੁਆਹ। ੯ ਸਲੋਕ ਆਦਿ ਮੁਕਤਿ ਦਾ ਆਨੰਦ। ੧੦ ਨਿਕੰਮੇ, ਨਿਰਾਰਥਕ, ਵਿਅਰਥ। ੧੧ ਇਹ ਫੈਸਲਾ ਕਿ ਧਨ ਸੂਮ ਦਾ ਹੈ ਜਾਂ ਕਿਸੇ ਹੋਰਸ ਦਾ।

[੬੯੮] ਜੈਤਸਰੀ ਮਹਲਾ ੪ (੬)

**ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ[1] ॥**
**ਹਰਿ ਕੈ ਅਰਥਿ ਖਰਚਿ ਨਹ ਸਾਕਹਿ, ਜਮਕਾਲੁ ਸਹਹਿ ਸਿਰਿ ਪੀੜਾ ॥੧॥**

[੭੧੨] ਟੋਡੀ ਮਹਲਾ ੫ (੪)

**ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ, ਇਕਤ੍ਰ ਕਰੀ ਹੈ ਮਾਇਆ ॥**
**ਦਾਨੁ ਪੁੰਨੁ ਨਹੀ ਸੰਤਨ ਸੇਵਾ, ਕਿਤ ਹੀ ਕਾਜਿ ਨ ਆਇਆ ॥੧॥**

[੭੨] ਬਚਿੱਤ੍ਰ ਨਾਟਕ, ਅਧਯਾਯ ੧੩

**ਕਬਹੂੰ ਰਣ ਜੂਝਯੋ ਨਹੀਂ ਕਛੁ ਦੈ ਜਸੁ ਨਹੀ ਲੀਨ ॥**
**ਗਾਂਵ ਬਸਤਿ ਜਾਨਯੋ ਨਹੀ, ਜਮ ਸੋ ਕਿਨ ਕਹਿ ਦੀਨ ? ॥੨੨॥**

ਕਬਿੱਤ—ਭਾਈ ਗੁਰਦਾਸ

**ਜੈਸੇ ਮਧੁ[2] ਮਾਖੀ ਸੀਚਿ ਸੀਚਿ ਕੈ ਇਕਤ੍ਰ ਕਰੈ,**
**ਹਰੈ ਮਧੁ ਆਇ[3] ਤਾ ਕੇ ਮੁਖਿ ਛਾਰੁ ਡਾਰਿ ਕੈ ।**
**ਜੈਸੇ ਬਛ ਹੇਤ ਗਊ ਸੰਚਤ ਹੈ ਖੀਰ; ਤਾਹਿ,**
**ਲੇਤ ਹੈ ਅਹੀਰੁ ਦੁਹਿ ਬਛਰੇ ਬਿਡਾਰਿ ਕੈ[4] ।**
**ਜੈਸੇ ਧਰ ਖੋਦਿ ਖੋਦਿ ਕਰਿ ਬਿਲ ਸਾਜੈ ਮੂਸਾ,**
**ਪੈਸਤ ਸਰਪੁ ਧਾਇ ਖਾਇ ਤਾਹਿ ਮਾਰਿ ਕੈ ।**
**ਤੈਸੇ ਕੋਟਿ ਪਾਪ ਕਰਿ ਮਾਇਆ ਜੋਰਿ ਜੋਰਿ ਮੂੜ,**
**ਅੰਤਿ ਕਾਲਿ ਛਾਡਿ ਚਲੇ ਦੋਨੋ ਕਰ ਝਾਰਿ ਕੈ[5] ॥੫੫੪॥**

# ਕ੍ਰੋਧ

[੪੦] ਸਿਰੀਰਾਗੁ ਮਹਲਾ ੪ (੬੬)

**ਓਨਾ ਪਾਸਿ ਦੁਆਸਿ[6] ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ ॥**

[੨੫੯] ਗਉੜੀ ਬਾਵਨ ਅਖਰੀ ਮਹਲਾ ੫ (੪੪)

**ਰੋਸੁ[7] ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ[8] ॥**

[੯੩੨] ਰਾਮਕਲੀ ਮਃ ੧ ਦਖਣੀ, ਓਅੰਕਾਰੁ

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥ (੧੮)**

---

੧ ਜਫੀ ਪਾ ਕੇ, ਪਜਾਰ ਨਾਲ ਘੁੱਟ ਕੇ ।  ੨ ਸ਼ਹਿਦ ਦੀ ਮੱਖੀ ।
੩ ਸ਼ਹਿਦ ਚੋਣ ਵਾਲਾ ।  ੪ ਹਟਾ ਕੇ, ਪਰ੍ਹੇ ਕਰ ਕੇ ।
੫ ਇਸ ਕਬਿੱਤ ਤੋਂ ਸੂਮਾਂ ਨੂੰ ਉਪਦੇਸ਼ ਲੈਣਾ ਚਾਹੀਏ, ਜੋ ਧਨ ਨੂੰ ਅੱਛੇ ਕੰਮਾਂ ਵਿਚ ਨਹੀਂ ਖਰਚਦੇ ਅਤੇ ਕਲੇਸ਼ਾਂ ਨਾਲ ਜਮ੍ਹਾਂ ਕਰਦੇ ੨ ਧਨ ਤੋਂ ਲਾਭ ਉਠਾਏ ਬਿਨਾਂ ਮਰ ਜਾਂਦੇ ਹਨ ।
੬ ਦੂਜੀ ਵਾਰ ।  ੭ ਗੁੱਸਾ । ੮ ਆਪਣੇ ਜੇਹਾ ਸਭ ਨੂੰ ਵਿਚਾਰੋ—ਦੂਜਿਆਂ ਉੱਤੇ ਗੁੱਸੇ ਹੋਣ ਦੀ ਥਾਂ ਆਪਣੇ ਗਿਰੇਵਾਨ ਵਿੱਚ ਹੀ ਮੂੰਹ ਪਾ ਕੇ ਵੇਖੋ ।

[੧੩੫੮] ਸਲੋਕ ਸਹਸਕ੍ਰਿਤੀ, ਮਹਲਾ ੫ (੪੭)

**ਹੇ ਕਲਿ ਮੂਲ ਕ੍ਰੋਧੰ, ਕਦੰਚ ਕਰੁਣਾ ਨ ਉਪਰਜਤੇ ॥**
**ਬਿਖਯੰਤ ਜੀਵੰ ਵਸੵੰ ਕਰੋਤਿ, ਨਿਰਤੵੰ ਕਰੋਤਿ ਜਥਾ ਮਰਕਟਹ[1] ॥**

ਤਨਖਾਹ ਨਾਮਾ

**ਸਿਖ ਹੋਇ ਜੋ ਕਰੇ ਕਰੋਧ। ਕੰਨਜਾ ਮੂਲਿ ਨ ਦੇਵੈ ਸੋਧ।**
**ਧੀ ਭੈਣ ਕਾ ਪੈਸਾ ਖਾਇ।**
**ਗੋਬਿੰਦ ਸਿੰਘ ਧਕੇ ਯਮ ਲਾਇ।** [ਧੀ ਭੈਣ ਦਾ ਪੈਸਾ]

ਗੁਰੁ ਪ੍ਰਤਾਪ ਸੂਰਜ, ਰਾਸਿ ੧੧, ਅੰਸੂ ੧੭

ਗੁਰੂ ਤੇਗ ਬਹਾਦਰ ਜੀ ਦਾ ਮੱਖਣ ਸ਼ਾਹ ਨੂੰ ਉਪਦੇਸ਼

**ਜਬਿ ਨਰ ਕੋ ਉਰ ਕ੍ਰੋਧ ਉਪਾਇ। ਕੋ ਅਸ ਪਾਪ ਜੁ ਕਰਿ ਨ ਸਕਾਇ ? ॥੩੬॥**
**ਮਾਤ ਪਿਤਾ ਗੁਰਦੇਵ ਮਹਾਨੇ। ਕਰਤਿ ਅਵੱਗਯਾ ਕਛੂ ਨ ਜਾਨੇ।**
**ਜੋ ਹੇ ਅਬਧ[2], ਬਧਹਿ ਤਿਨ ਤਾਈਂ। ਨਿਸ਼ਠੁਰ[3] ਬਾਕ ਕਹੈ, ਸਮੁਦਾਈ ॥੩੭॥**
**ਉਪਜੇ ਕ੍ਰੋਧ ਅਪਰ ਕਯਾ ਕਹਿਨੋ। ਪ੍ਰਾਨ ਬਿਨਾਸਹਿ[4], ਜਾਇ ਨ ਸਹਿਨੋ।**

# ਖਟ ਰਸ

[੧੪੧੩] ਸਲੋਕ ਵਾਰਾਂ ਤੇ ਵਧੀਕ, ਮਹਲਾ ੩ (੧੨)

**ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥**

ਭਾਈ ਗੁਰਦਾਸ, ਵਾਰ ੧੭

**ਖਟੁ ਰਸ[5] ਮਿਠ ਰਸ ਮੇਲਿ ਕੈ ਛਤੀਹ ਭੋਜਨ ਹੋਨਿ ਰਸੋਈ।(੮)**

# ਖਾਣਾ ਪੀਣਾ ਪਹਰਨਾ (ਖਾਨ ਪਾਨ ਪਹਰਾਨ)

**[ਪੰਜ ਭੋਜਨ] ਵਿਦ੍ਵਾਨਾਂ ਨੇ ਖਾਣ ਪੀਣ ਦੇ ਪਦਾਰਥ ਪੰਜ ਪ੍ਰਕਾਰ[6] ਦੇ ਭਖਯ, ਭੋਜਯ, ਲੇਹਯ, ਪੇਯ ਅਤੇ ਚੋਸ਼ਯ ਮੰਨੇ ਹਨ। ਗੁਰੁਮਤ ਵਿੱਚ ਇਨ੍ਹਾਂ ਦੇ ਵਰਤਣ ਵਿੱਚ ਅਵਿਦਯਾ ਅਤੇ ਵਹਿਮ ਭਰੇ ਯਕੀਨ, ਭ੍ਰਮ ਮੂਲਕ ਅਸ਼ੁੱਧੀ ਸ਼ੁੱਧੀ ਅਰ ਪੁੰਨ**

---

੧ ਬਾਂਦਰ। ੨ ਅਵਧਯ, ਨਾ ਮਾਰਨ ਯੋਗਯ।
੩ ਕਰੜਾ, ਕਠੋਰ। ੪ ਆਤਮਘਾਤ (ਖ਼ੁਦਕਸ਼ੀ) ਕਰ ਲੈਂਦਾ ਹੈ।
੫ ਮਿੱਠਾ, ਸਲੂਣਾ, ਚਰਪਰਾ, ਤਿੱਖਾ, ਕਸੈਲਾ, ਖੱਟਾ ਅਤੇ ਕੌੜਾ।
ਭਾਈ ਗੁਰਦਾਸ ਜੀ ਦੇ ਲੇਖ ਅਨੁਸਾਰ ਇਕ ਰਸ ਨਾਲ ਛੀ ਮੇਲ ਕਰਨ ਤੋਂ ਖਟ ਰਸਾਂ ਦੇ ੩੬ ਰਸ ਬਣ ਜਾਂਦੇ ਹਨ, ਇਹੀ ਛੱਤੀ ਪ੍ਰਕਾਰ ਦੇ ਭੋਜਨ ਅਖਵਾਉਂਦੇ ਹਨ।
੬ ੳ) ਭਖਯ—ਜੋ ਦੰਦ ਦਾੜ੍ਹਾਂ ਦੀ ਸਹਾਯਤਾ ਨਾਲ ਪਦਾਰਥ ਖਾਧੇ ਜਾਣ, ਜਿਵੇਂ ਰੋਟੀ, ਪੂਰੀ, ਕਚੌਰੀ ਆਦਿ।
ਅ) ਭੋਜਯ—ਜੋ ਕੇਵਲ ਦਾੜ੍ਹਾਂ ਦੀ ਸਹਾਯਤਾ ਨਾਲ ਖਾਧੇ ਜਾਣ, ਜਿਵੇਂ ਭੁੱਜੇ ਦਾਣੇ ਬਦਾਮ ਆਦਿ।
ੲ) ਲੇਹਯ—ਜੋ ਜੀਭ ਨਾਲ ਚੱਟੇ ਜਾਣ, ਲਾਪਸੀ ਚਟਨੀ ਆਦਿ।
ਸ) ਪੇਯ—ਜੋ ਪੀਤੇ ਜਾਣ, ਦੁੱਧ, ਦਹੀਂ, ਸ਼ਰਬਤ ਆਦਿ।
ਹ) ਚੋਸ਼ਯ—ਜੋ ਚੂਸੇ ਜਾਣ, ਅੰਬ ਗੰਨਾ ਆਦਿ।

ਪਾਪ ਨਹੀਂ ਮੰਨੇ ਗਏ, ਜਿਵੇਂ ਕਿ ਹਿੰਦੂ ਧਰਮ ਦੇ ਗ੍ਰੰਥਾਂ ਵਿੱਚ ਵੇਖਿਆ ਜਾਂਦਾ ਹੈ[1]। ਸ਼ਰੀਰ ਦੀ ਅਰੋਗਤਾ ਨੂੰ ਮੁਖ ਰੱਖ ਕੇ ਨਿਰਮਲ ਅਤੇ ਪਵਿੱਤ੍ਰ ਖਾਨ ਪਾਨ ਪਹਰਾਨ ਵਿਧਾਨ ਕੀਤਾ ਹੈ, ਜਿਸ ਤੋਂ ਸੰਜਮ ਨਾਲ ਨਿਰਵਾਹ ਹੋ ਸਕੇ ਅਤੇ ਹਰ ਵੇਲੇ ਮਨ ਤਨ ਪ੍ਰਸੰਨ ਰਹੇ।

[੧੬] ਸਿਰੀਰਾਗੁ ਮਹਲਾ ੧ (੫)

ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥
ਤਿਸੁ ਵਿਣੁ ਸਭੁ ਅਪਵਿਤ੍ਰੁ ਹੈ, ਜੇਤਾ ਪੈਨਣੁ ਖਾਣੁ ॥

[੧੬] ਸਿਰੀਰਾਗੁ ਮਹਲਾ ੧ (੭)

ਬਾਬਾ, ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥...
ਬਾਬਾ, ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥

[੮੫] ਮਹਲਾ ੪, ਵਾਰ, ਸਿਰੀਰਾਗ (੮)

ਹਰਿ ਚੇਤਿ ਖਾਹਿ ਤਿਨਾ ਸਫਲੁ ਹੈ, ਅਚੇਤਾ ਹਥ ਤਡਾਇਆ[2] ॥

[੧੨੧] ਮਾਝ ਮਹਲਾ ੩, ਅਸਟਪਦੀ (੨੦)

ਮਨੁ ਮੈਲਾ ਹੈ ਦੂਜੈ ਭਾਇ ॥ ਮੈਲਾ ਚਉਕਾ ਮੈਲੈ ਥਾਇ ॥
ਮੈਲਾ ਖਾਇ[3] ਫਿਰਿ ਮੈਲੁ ਵਧਾਏ, ਮਨਮੁਖ ਮੈਲੁ ਦੁਖੁ ਪਾਵਣਿਆ ॥੭॥

---

੧ ਉਮਰ ਵਧਾਉਣੀ ਹੋਵੇ ਤਾਂ ਪੂਰਬ ਵੱਲ ਮੂੰਹ ਕਰ ਕੇ, ਯਸ ਵਾਸਤੇ ਦੱਖਣ, ਧਨ ਦੀ ਪ੍ਰਾਪਤੀ ਵਾਸਤੇ, ਪੱਛਮ ਸੱਚ ਦੀ ਪ੍ਰਾਪਤੀ ਵਾਸਤੇ, ਉੱਪਰ ਵਲ ਮੂੰਹ ਕਰ ਕੇ ਭੋਜਨ ਕਰਨਾ ਚਾਹੀਏ। (ਮਨੁ ਅ: ੩, ਸ਼: ੫੨)

ਜੋ ਕਪੜੇ ਨਾਲ ਸਿਰ ਢੱਕ ਕੇ, ਦੱਖਣ ਵੱਲ ਮੂੰਹ ਕਰ ਕੇ ਜੁੱਤੀ ਪਹਿਰ ਕੇ ਰੋਟੀ ਖਾਂਦਾ ਹੈ ਉਸ ਦੇ ਭੋਜਨ ਨੂੰ ਰਾਖਸ਼ ਖਾ ਜਾਂਦੇ ਹਨ। (ਮਨੁ ਅ: ੩, ਸ਼: ੨੩੨)

ਭੋਜਨ ਕਰਨ ਵੇਲੇ ਪੈਰ ਗਿੱਲੇ ਹੋਣੇ ਲੋੜੀਏ, ਵਸਤ੍ਰ ਨਾਲ ਪੂੰਝ ਕੇ ਖੁਸ਼ਕ ਕਰ ਲੈਣੇ ਮਹਾਂ ਪਾਪ ਹੈ। (ਲ਼ਘੁ ਅਤ੍ਰਿ ਸੰਹਿਤਾ, ਅ: ੫)

ਖੱਬੇ ਹੱਥ ਨਾਲ ਖਾਣਾ ਸ਼ਰਾਬ ਪੀਣੇ ਤੁਲਜ ਹੈ। (ਵ੍ਰਿਧ ਅਤ੍ਰਿ ਸੰਹਿਤਾ, ਅ: ੫)

ਜੇ ਲੋਹੇ ਦੇ ਭਾਂਡੇ ਵਿੱਚ ਅੰਨ ਦਿੱਤਾ ਜਾਵੇ, ਤਾਂ ਅੰਨ ਵਿਸ਼ਟਾ ਦੇ ਤੁਲਜ ਹੁੰਦਾ ਹੈ ਅਤੇ ਖਾਣ ਵਾਲਾ ਨਰਕ ਨੂੰ ਜਾਂਦਾ ਹੈ। (ਅਤ੍ਰਿ ਸੰਹਿਤਾ)

ਜੇ ਬ੍ਰਾਹਮਣ ਦਰੱਖਤ 'ਤੇ ਚੜ੍ਹਿਆ ਹੋਇਆ ਫਲ ਖਾਂਦਾ ਹੋਵੇ ਅਤੇ ਦਰੱਖਤ ਦੀ ਜੜ੍ਹ ਨੂੰ ਚੰਡਾਲ ਛੋਹ ਦੇਵੇ, ਤਾਂ ਬ੍ਰਾਹਮਣ ਨੂੰ ਸੁਧੀ ਲਈ ਪ੍ਰਾਯਸ਼ਚਿਤ ਕਰਨਾ ਚਾਹੀਏ। (ਲਘੁ ਅਤ੍ਰਿ ਸੰਹਿਤਾ, ਅ: ੫)

ਲਸਨ, ਗਾਜਰ, ਗੱਠਾ, ਖੁੰਬ ਅਤੇ ਰੇਹ (ਖਾਦ) ਪਾ ਕੇ ਪੈਦਾ ਕੀਤਾ ਸਾਗ ਨਾ ਖਾਵੇ, ਦੇਵਤਾ ਨੂੰ ਚੜ੍ਹਾਵੇ ਬਿਨਾਂ ਮਾਸ ਨਾ ਖਾਵੇ, ਜੇ ਮਾਸ ਖਾਣਾ ਹੋਵੇ ਤਾਂ ਪਠੀਨ ਅਰੁ ਰੋਹੂ ਮੱਛੀ ਦਾ [ਮਾਸ] ਖਾਵੇ, ਹੋਰ ਮੱਛੀ ਨਾ ਖਾਵੇ। ਸੇਹ ਗੋਹ, ਕੱਛੂ, ਸਹਾ ਅਤੇ ਊਠ ਬਿਨਾਂ ਸ਼ੰਕਾ ਖਾਵੇ। (ਮਨੁ, ਅ: ੫, ਸ: ੫ ਤੋਂ ੪੧)

੨ ਜੋ ਕਰਤਾਰ ਦਾ ਸਿਮਰਣ ਨਹੀ ਕਰਦੇ ਉਹ ਲੋਕਾਂ ਅੱਗੇ ਮੰਗਣ ਵਾਸਤੇ ਹੱਥ ਪਸਾਰਦੇ ਹਨ।

੩ ਮੈਲਾ ਖਾਣ ਤੋਂ ਭਾਵ ਹੈ—ਅਪਵਿੱਤਰ ਖਾਣਾ, ਹਰਾਮ ਖਾਣਾ, ਅਧਰਮ ਦੀ ਕਮਾਈ ਦਾ ਖਾਣਾ।

[੩੦੬] ਮਹਲਾ ੪, ਵਾਰ ਗਉੜੀ ੧ (੧੧)

**ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥...**
**ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ, ਸੇ ਮੁਏ ਮਰਿ ਜੰਮੇ ਕੋੜ੍ਹੇ ॥**

[੪੭੨] ਮਹਲਾ ੧, ਵਾਰ ਆਸਾ (੧੮)

**ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥**

[੪੬੭] ਮਹਲਾ ੧, ਵਾਰ ਆਸਾ (੭)

**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ[1] ॥**

[੫੧੧] ਮਹਲਾ ੩, ਵਾਰ ਗੂਜਰੀ (੯)

**ਅੰਮ੍ਰਿਤੁ[2] ਖਾਣਾ ਅੰਮ੍ਰਿਤੁ ਪੈਨਣਾ, ਨਾਨਕ ਨਾਮੁ ਵਡਾਈ ਹੋਇ ॥**

[੭੯੦] ਮਹਲਾ ੧, ਵਾਰ ਸੂਹੀ (੧੬)

**ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ ॥**
**ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥**
**ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥**
**ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥੨॥**

[੧੦੩੪] ਮਾਰੂ ਮਹਲਾ ੧, ਸੋਲਹੇ (੧੪)

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥**

[੧੨੫੫] ਮਲਾਰ ਮਹਲਾ ੧ (੩)

**ਅਧਿਕ ਸੁਆਦ ਰੋਗ ਅਧਿਕਾਈ, ਬਿਨੁ ਗੁਰ ਸਹਜੁ[3] ਨ ਪਾਇਆ ॥**

[੧੩੩੧] ਪ੍ਰਭਾਤੀ ਮਹਲਾ ੧ (੧੩)

**ਖਾਇਆ ਮੈਲੁ ਵਧਾਇਆ, ਪੈਧੈ ਘਰ ਕੀ ਹਾਣਿ[4] ॥**
**ਬਕਿ ਬਕਿ ਵਾਦੁ ਚਲਾਇਆ, ਬਿਨੁ ਨਾਵੈ ਬਿਖੁ ਜਾਣਿ ॥**

ਕਬਿੱਤ—ਭਾਈ ਗੁਰਦਾਸ

**ਜੈਸੇ ਕਾਚੋ ਪਾਰੋ ਖਾਤ ਉਪਜੈ ਬਿਕਾਰ ਗਾਤਿ,**
**ਰੋਮ ਰੋਮ ਕੈ ਪਿਰਾਤਿ[5] ਮਹਾ ਦੁਖ ਪਾਈਐ ।**
**ਜੈਸੇ ਤਉ ਲਸਨ ਖਾਏ ਮੋਨਿ ਕੈ ਸਭਾ ਮੈ ਬੈਠੇ,**
**ਪ੍ਰਗਟੈ ਦੁਰਗੰਧ ਨਾਹਿ ਦੁਰਤਿ ਦੁਰਾਈਐ ।**

---

੧ ਮਿਤ ਅਹਾਰ ਕਰਨ ਤੋਂ ਬੁਧੀ ਨਿਰਮਲ ਤੇ ਸਰੀਰ ਅਰੋਗ ਰਹਿੰਦਾ ਹੈ, ਜਿਸ ਤੋਂ ਵਿਹਾਰ ਅਰ ਪਰਮਾਰਥ ਦੋਵੇਂ ਸੁਧਰਦੇ ਹਨ । ੨ ਅਰੋਗਤਾ ਦੇਣ ਵਾਲਾ, ਧਰਮ ਕਿਰਤ ਨਾਲ ਕਮਾਇਆ ਹੋਇਆ ।
੩ ਇਹ ਵਿਚਾਰ ।
੪ ਜਿਸ ਪਹਿਨਣ ਨਾਲ ਘਰ ਦੀ ਹਾਨਿ ਹੋਵੇ, ਅਜਿਹਾ ਪਹਿਰਨਾ ਅਯੋਗ ਹੈ।
੫ ਫੁਟ ਕੇ ਨਿਕਲਦਾ ਹੈ ।

ਜੈਸੇ ਮਿਸਟਾਨ ਪਾਨਿ ਸੰਗਮ ਕੈ ਮਾਖੀ ਲੀਲੇ[1],
ਹੋਤ ਉਕਲੇਦ[2] ਖੇਦੁ ਸੰਕਟ ਸਹਾਈਐ।
ਤੈਸੇ ਹੀ ਅਪਰਚੇ ਪਿੰਡ ਸਿਖਨ ਕੀ ਭਿਖਿਆ ਖਾਏ,
ਅੰਤ ਕਾਲ ਭਾਰੀ ਹੋਇ ਜਮਲੋਕ ਜਾਈਐ[3] ॥੫੧੭॥

ਪ੍ਰੇਮ ਸੁਮਾਰਗ

ਪ੍ਰਸਾਦ ਜਬ ਤਯਾਰ ਹੋਇ ਏਕ ਜਗਹ ਅੱਛੀ ਬਨਾਇ ਕੈ ਸ਼ਤਰੰਜੀ, ਕੰਬਲ, ਲੋਈ ਕਿਛੁ ਹੋਰ ਕਪੜਾ ਹੋਵੈ ਵਿਛਾਏ, ਤਿਸ ਪਰ ਬੈਠ ਕਪੜਿਆਂ ਨਾਲ ਛਕੇ[4] ਚਉਂਕੇ ਕਾ ਭ੍ਰਮ ਨਾ ਕਰੈ, ਖਾਣਾ ਪੀਣਾ ਪਵਿੱਤ੍ਰ ਹੈ ਅਕਾਲ ਦੀ ਬਖ਼ਸ਼ [ਚੌਕਾ] ਹੈ। ਅਰ ਉਸ ਵਖਤ ਜੁ ਪ੍ਰਸਾਦ ਪਰੋਸ ਕੈ ਅਗੇ ਰੱਖੀਐ ਧਯਾਨ ਪਰਮ ਗੁਰੂ[5] ਕਾ ਕਰੈ, ਅਰ ਮਨ ਬਚ ਕ੍ਰਮ ਕਹੈ ਜੋ 'ਏ ਸ੍ਰੀ ਅਕਾਲ ਪੁਰਖ ! ਕੋਈ ਜੀਅ ਤਲਬਦਾਰ[6] ਭੇਜ ਜੋ ਖ਼ਾਲਸੇ ਦਾ ਏਹ (ਪ੍ਰਸਾਦ) ਪਵਿੱਤ੍ਰ ਹੋਵੈ, ਕਬੂਲ ਹੋਵੈ।' ਅਤੇ ਜੇ ਕੋਈ ਸਹਜ[7] ਆਵੈ ਤਾਂ ਜਾਣੈ ਜੋ ਆਪ ਬਣ ਆਇਆ ਤੇ[8], ਇਸ ਵਿੱਚ ਭੇਦ ਨਾਹੀਂ। ਅੱਛੀ ਜੁਗਤਿ ਨਾਲ ਆਦਰ ਨਾਲ ਖੁਲਾਵੈ ਖੁਸ਼ੀ ਲੇਵੈ, ਜੋ ਕਦਾਂਚ ਆਪ ਤੇ ਕੋਈ ਨ ਆਵੈ, ਤਾਂ ਆਪ ਬੁਲਾਇ ਲਿਆਵੈ, ਸਬੱਬ ਪਾਇ ਕੈ ਹੱਥ ਨਾ ਆਵੈ ਤਾਂ ਇਕ ਅਹਾਰ ਪਰੋਸਵਾਇ ਕੈ ਪਹਿਲਾਂ ਹੀ ਜੁਦਾ ਕਰ ਛਡੇ, ਫੇਰ ਜੋ ਕੋਈ ਹਿੰਦੂ, ਮੁਸਲਮਾਨ, ਖਾਲਸਾ, ਖੁਧਿਆਰਥੀ ਆਵੈ ਉਸ ਨੂੰ ਦੇਵੈ, ਏਹ ਪ੍ਰਸਾਦ ਦਰਗਹ ਕਬੂਲ ਪੰਵਦਾ ਹੈ, ਇਸ ਵਿੱਚ ਫੇਰ[9] ਨਾਹੀਂ।

ਅੰਨ ਬਹੁਤ ਭੁੱਖ ਲੱਗੇ ਤਾਂ ਖਾਣਾ, ਭਰੇ ਉੱਪਰ ਭਰੇ ਨਾਹੀਂ। ਜੋ ਖਟ ਕਰਮੀ ਕਹਿਤੇ ਹੈਂ ਅਮੁਕਾ ਅਮੁਕਾ ਅੰਨ ਨਾ ਖਾਈਐ, ਸੋ ਸਭ ਭਰਮ ਹੈ[10], ਅੰਨ ਸਭ ਪਵਿੱਤ੍ਰ ਹੈਨ।

ਪ੍ਰਸਾਦ ਖਾਣਾ ਪੀਣਾ ਸਭ ਪਵਿੱਤ੍ਰ ਹੈ, ਕਿਸ ਵਾਸਤੇ ਜੋ ਰਿਜ਼ਕ ਧੁਰਹੁੰ ਕਰ ਮਿਲਿਆ ਹੈ, ਜਹਾਂ ਜਹਾਂ ਇਸ ਕਾ ਰਿਜ਼ਕ ਰਲਾਇਆ ਹੈ ਤਹਾਂ ਤਹਾਂ ਤੇ ਬਿਨ ਉਪਾਇ ਆਇ ਮੁੰਹਿ ਪਉਂਦਾ ਹੈ, ਤਿਸ ਤੇ ਇਸ ਕੋ ਕਹਿਆ ਹੈ ਜੋ ਆਇ ਪਹੁੰਚੇ ਤਾਂ ਪਵਿੱਤ੍ਰ ਕਰ ਖਾਏ, ਪਰ ਦੂੰਹ ਦਾ ਖਾਣਾ ਬਿਬਰਜਿਤ ਹੈ, ਪ੍ਰਥਮੇ—ਜੋ ਕੋਈ ਅਪਨੇ

੧ ਨਿਗਲ ਜਾਵੇ। ੨ ਡਾਕੀ, ਕਯ, ਵਮਨ। ੩ ਜਿਨ੍ਹਾਂ ਦਾ ਗੁਰੁਮਤ ਵਿਚ ਪਰਚਾ ਨਹੀਂ ਅਤੇ ਵਿਭਚਾਰਣੀ ਦੀ ਤਰ੍ਹਾਂ ਅਨੇਕ ਇਸ਼ਟ ਰੱਖਦੇ ਹਨ, ਉਨ੍ਹਾਂ ਦਾ ਭੋਜਨ ਖਾਣ ਤੋਂ।
੪ ਇਸ ਦਾ ਇਹ ਭਾਵ ਨਹੀਂ ਕਿ ਚੌਕੀ, ਕੁਰਸੀ, ਮੂੜ੍ਹੇ ਆਦਿਕ 'ਤੇ ਬੈਠ ਕੇ ਪ੍ਰਸ਼ਾਦ ਨਾ ਛਕੇ, ਸਿੱਧਾਂਤ ਇਹ ਹੈ ਕਿ ਜਿਸ ਤਰ੍ਹਾਂ ਕਰਮ ਕਾਂਡੀ, ਦਰੀ ਆਦਿਕ ਫ਼ਰਸ਼ ਉਤੇ ਅਤੇ ਕਪੜੇ ਪਹਿਨ ਕੇ ਭੋਜਨ ਨਹੀਂ ਕਰਦੇ, ਅਜੇਹਾ ਵਹਿਮ ਨਾ ਕਰੇ। ੫ ਅਕਾਲ, ਵਾਹਗੁਰੂ। ੬ ਭੋਜਨ ਦਾ ਅਭਿਲਾਖੀ, ਭੁੱਖਾ। ੭ ਬਿਨਾਂ ਬੁਲਾਏ, ਆਪਣੇ ਆਪ।
੮ ਵਾਹਗੁਰੂ ਨੇ ਆਪ ਸੰਜੋਗ ਬਣਾਇਆ ਹੈ। ੯ ਸੰਸਾ।
੧੦ ਦੇਖੋ, ਵਯਾਸ ਸਿਮ੍ਰਿਤਿ ਅ: ੩, ਸ: ੬੦-੬੧ ਅਤੇ ਮਨੁ ਸਿਮ੍ਰਿਤਿ ਅ: ੫, ਸ਼: ੧੭ ਤੋਂ ੨੦।

ਗੁਰੂ ਤੇ ਬੇਮੁਖ ਹੋਵੈ। ਦੁਤੀਆ—ਜੋ ਕੋਈ ਦਾਵਾ[੧] ਬੰਨ੍ਹੇ ਅਰੁ ਕਹੇ 'ਅਮੁਕਾ ਮੇਰੇ ਈਹਾਂ ਖਾਇ ਗਇਆ ਹੈ।'

ਦੇਵੀ ਦੇਵਤੇ ਕੇ ਇਸ਼ਟ ਪ੍ਰਸਾਦ ਨੂੰ ਨਾ ਖਾਏ, ਇਸ ਤੋਂ ਬੁੱਧਿ ਮਲੀਨ ਹੁੰਦੀ ਹੈ, ਜਿਉਂ ਵਿਸ਼ ਅਪਨਾ ਅਮਲ ਕਰਦਾ ਹੈ ਦੇਹਿ ਮੈ, ਤਿਉਂ ਪ੍ਰਸਾਦ ਦੇਵੀ ਦੇਵਤੇ ਕੇ ਇਸ਼ਟ ਕਾ ਕਰਦਾ ਹੈ, ਮਤਿ ਬਦਲ ਜਾਂਦੀ ਹੈ ਅਰੁ ਸਿਦਕ ਏਕ ਕੇ ਸਉਂ ਟਲਦਾ ਹੈ, ਜਿਉਂ ਇਸਤਰੀ ਖਸਮ ਦੀ ਹੁੰਦੀ ਹੈ ਅਰ ਬਿਗਾਨੇ ਮਰਦ ਦੇ ਹੱਥੋਂ ਅਥਵਾ ਜੂਠਾ ਉਸ ਦਾ ਲੈ ਖਾਂਦੀ ਹੈ, ਤਾਂ ਉਹ ਦੁਰਾਚਾਰਣਿ ਬਦਨਾਮ ਹੁੰਦੀ ਹੈ, ਤਿਉਂ ਇਹ ਸਿਵਾਇ ਪ੍ਰਸਾਦ ਸ੍ਰੀ ਗੁਰੂ ਅਕਾਲ ਪੁਰਖ ਕੇ ਸਿਉਂ ਹੋਰਸ ਉਪਾਸਨਾ ਕਾ ਸਭ ਮਨਹਿ ਹੈ।

ਅ਼ਮਲ ਕੋਈ ਖਾਏ ਨਹੀਂ, ਅ਼ਮਲ ਖਾਣਾ ਇਸ ਵਾਸਤੇ ਮਨਹਿ ਹੈ, ਜੋ ਦੇਹ ਨੂੰ ਸੁਸਤੀ ਕਰਦਾ ਹੈ, ਸਿਮਰਣ ਤੇ ਦੁਨੀਆਂ ਦੀ ਕਿਰਤ ਸੇ ਫੇਰ ਰੱਖਦਾ ਹੈ, ਕਰਣੇ ਨਾਹੀਂ ਦੇਂਦਾ, ਅਰੁ ਬਦ-ਅ਼ਮਲਾਂ ਨੂੰ ਦੌੜਾਉਂਦਾ ਹੈ, ਸਵਾਦਾਂ ਨੂੰ ਚਾਂਹਦਾ ਹੈ, ਸਵਾਦ ਕਰ ਕੈ ਬਦ-ਅ਼ਮਲ ਹੁੰਦੇ ਹੈਨ[੨]।

ਰਹਤਨਾਮਾ ਭਾਈ ਦਯਾ ਸਿੰਘ ਜੀ ਕਾ

ਲੋਭ ਕਰ ਖਾਇ ਔਰ ਪ੍ਰਸਾਦ ਕੋ ਨਿੰਦੇ ਸੋ ਤਨਖ਼ਾਹੀਆ ਹੈ।

ਗੁਰੁ ਪ੍ਰਤਾਪ ਸੂਰਜ, ਐਨ ੧, ਅੰਸੂ ੩

ਸਿਖ ਵਿਗ ਹੋਇ ਅਚਾਵਹਿ ਨਾਂਹੀ। ਤੌ ਦੂਖਨ ਜਾਨਹੁ ਤਿਸ ਮਾਂਹੀ ॥੫੮॥
ਨਿਰਧਨ ਸਿਖ ਤੇ ਜਾਚਹਿ ਨੀਕਾ। ਦੋਸ਼ ਲਖਹੁ ਅਚਵਹਿ ਤਿਸ ਹੀ ਕਾ[੪]।

## ਖ਼ਾਲਸਾ

ਖ਼ਾਲਿਸ ਦਾ ਅਰਥ ਹੈ ਸ਼ੁੱਧ ਨਿਰਮਲ ਅਤੇ ਬਿਨਾਂ ਮਿਲਾਵਟ, ਇਸੇ ਭਾਵ ਨੂੰ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅੰਮ੍ਰਿਤੀਏ ਸਿੱਖਾਂ (ਸਿੰਘਾਂ) ਦਾ ਨਾਉਂ

੧ ਇਹ ਦਾਵਾ ਕਿ ਮੈਂ ਦਾਤਾ ਅਤੇ ਪ੍ਰਤਿਪਾਲਕ ਹਾਂ।

੨ ਜਿਸ ਤਰ੍ਹਾਂ ਪਰ ਪੁਰਸ਼ ਵਿੱਚ ਪਤੀ ਜੇਹਾ ਭਾਵ ਕਰ ਕੇ ਉਸ ਦੇ ਹੱਥੋਂ ਲੈਣਾ ਅਥਵਾ ਜੂਠਾ ਖਾਣਾ ਮਨ੍ਹਾ ਹੈ, ਇਸੇ ਤਰ੍ਹਾਂ ਕਿਸੇ ਦੇਵੀ ਦੇਵਤਾ ਨੂੰ ਆਪਣਾ ਇਸ਼ਟ ਮੰਨ ਕੇ ਉਸ ਦਾ ਪ੍ਰਸਾਦ ਅੰਗੀਕਾਰ ਕਰਨਾ ਨਿਸ਼ੇਧ ਕੀਤਾ ਹੈ।

੩ [ਅਫ਼ੀਮ ਸੁੱਖਾ] ਉਹ ਲੋਕ ਗੁਰਮਤ ਤੋਂ ਅਨਜਾਣ ਅਤੇ ਸਿੱਖ ਕੌਮ ਦੇ ਵੈਰੀ ਹਨ ਜੋ ਆਖਦੇ ਹਨ ਕਿ ਰੱਤੀ ਅਫ਼ੀਮ ਅਤੇ ਮਾਸਾ ਸੁੱਖਾ ਗੁਰੂ ਸਾਹਿਬ ਨੇ ਸਿੱਖਾਂ ਲਈ ਵਿਧਾਨ ਕੀਤਾ ਹੈ। ਭੰਗ ਦੀ ਦੇਗ ਨੇ, ਜਿਸ ਨੂੰ 'ਸੁਖ ਨਿਧਾਨ ਦੀ ਦੇਗ' ਆਖਦੇ ਹਨ (ਪਰ ਵਾਸਤਵ ਵਿਚ ਜੋ 'ਦੁਖ ਨਿਧਾਨ' ਹੈ) ਸਿੱਖ ਕੌਮ ਨੂੰ ਭਾਰੀ ਨੁਕਸਾਨ ਪੁਚਾਇਆ ਹੈ। ਸ਼ੋਕ ਹੈ ਉਨ੍ਹਾਂ ਭੰਗੀ ਕਵੀਆਂ ਪੁਰ, ਜਿਨ੍ਹਾਂ ਨੇ ਗੁਰਬਾਣੀ ਦੇ ਵਿਰੁੱਧ ਆਪਣੀ ਭੈੜੀ ਵਾਦੀ ਨੂੰ ਧਰਮ ਦਾ ਨੇਮ ਬਣਾ ਕੇ ਆਪਣੇ ਭਾਈਆਂ ਨੂੰ ਭੀ ਭੰਗੀ ਬਣਾਇਆ, ਅਤੇ ਉਨ੍ਹਾਂ ਦੇ ਬਲ ਪੁਰਸ਼ਾਰਥ ਆਦਿਕ ਸ਼ੁਭ ਗੁਣਾਂ ਦਾ ਸਤਯਾਨਾਸ ਕੀਤਾ।

੪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਪਦੇਸ਼ ਦਿੰਦੇ ਹਨ ਕਿ ਸਮਰੱਥਾ ਵਾਲਾ ਸਿੱਖ ਪਾਸ ਹੁੰਦੇ ਗੁਰੁਭਾਈ ਸਿੱਖ ਨੂੰ ਨਾ ਛਕਾਵੇ ਤਾਂ ਦੋਸ਼ੀ ਹੈ, ਅਤੇ ਨਿਰਧਨ ਸਿੱਖ ਤੋਂ ਜੇ ਚੰਗੇ ਪਦਾਰਥ ਮੰਗੇ, ਜੋ ਉਹ ਦੇ ਨਹੀਂ ਸਕਦਾ, ਤਾਂ ਮੰਗਣ ਵਾਲੇ ਦਾ ਦੋਸ਼ ਹੈ।

ਖ਼ਾਲਸਾ ਰੱਖਿਆ ਹੈ, ਜੋ ਨਿਰਮਲ ਸ਼ਬਦ ਦਾ ਅਨੁਵਾਦ ਹੈ।

[੬੫੫] ਸੋਰਠਿ ਕਬੀਰ (੩)

ਕਹੁ ਕਬੀਰ ਜਨ ਭਏ ਖਾਲਸੇ[1] ਪ੍ਰੇਮ ਭਗਤਿ ਜਿਹ ਜਾਨੀ[2] ॥

[੭੧੨] ਤੇਤੀ ਸਵੱਯੇ[3] ਪਾਤਸ਼ਾਹੀ ੧੦

ਜਾਗਤ ਜੋਤ[4] ਜਪੈ ਨਿਸ ਬਾਸੁਰ[5], ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ[6] ਗੋਰ ਮੜੀ[7] ਮਟ[8] ਭੂਲ ਨ ਮਾਨੈ ॥
ਤੀਰਥ[9] ਦਾਨ[10] ਦਇਆ[11] ਤਪ[12] ਸੰਜਮ[13],
ਏਕ ਬਿਨਾ[14] ਨਹ ਏਕ[15] ਪਛਾਨੈ ॥
ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ[16] ਜਾਨੈ ॥੧॥

ਤਨਖਾਹ ਨਾਮਾ

ਖਾਲਸਾ ਸੋਇ ਜੋ ਨਿੰਦਾ[17] ਤਿਆਗੈ। ਖਾਲਸਾ ਸੋਇ ਲੜੇ ਹੁਇ ਆਗੈ।...
ਖਾਲਸਾ ਸੋਇ ਪਰ ਦ੍ਰਿਸਟਿ[18] ਤਿਆਗੈ। ਖਾਲਸਾ ਸੋਇ ਨਾਮ ਰਤ ਲਾਗੈ ॥੨੮॥

---

੧ ਦੰਤ ਕਥਾ ਪ੍ਰਚੱਲਿਤ ਹੈ ਕਿ ਦਮਦਮੇ ਦੇ ਮਕ਼ਾਮ ਦਸ਼ਮੇਸ਼ ਜੀ ਨੇ ਕਬੀਰ ਜੀ ਦੇ ਖਲਾਸੇ ਸ਼ਬਦ ਦੀ ਥਾਂ ਖਾਲਸੇ ਲਿਖਿਆ ਹੈ, ਪਰ ਇਹ ਅਸਤਯ ਹੈ। ਕਰਤਾਰਪੁਰ ਵਾਲੀ ਬੀੜ ਵਿੱਚ ਹੀ ਖਾਲਸੇ ਪਾਠ ਹੈ।

੨ ਜਿਨ੍ਹਾਂ ਨੇ ਕੇਵਲ ਕਰਤਾਰ ਦਾ ਪ੍ਰੇਮ ਅਤੇ ਉਪਾਸਨਾ ਮੁਖ ਜਾਣੀ ਹੈ। ਕੀਤੇ ਹੋਏ ਪਦਾਰਥਾਂ ਨੂੰ ਉਪਾਸਯ ਨਹੀਂ ਮੰਨਿਆ।

੩ ਕਈ ਜਿਲਦਾਂ ਵਿੱਚ ੩੨ ਸਵੈਯੇ ਹੁੰਦੇ ਹਨ, ਇਹ ਪਹਿਲਾ ਸਵੈਯਾ ਨਹੀਂ ਹੁੰਦਾ।

੪ ਮਹਾਂ ਜੋਤੀ ਸਰੂਪ—'ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥'

(ਧਨਾਸਰੀ ਮ: ੧, ਪੰਨਾ ੬੬੩)

੫ ਰਾਤ ਦਿਨ, ਨਿਰੰਤਰ। ੬ ਏਕਾਦਸ਼ੀ, ਰੋਜ਼ਾ ਆਦਿਕ।

੭ ਕਬਰ ਅਤੇ ਸਮਾਧ।

੮ ਜਿਸ ਵਿੱਚ ਮੂਰਤੀ ਸਥਾਪਨ ਕੀਤੀ ਗਈ ਹੈ, ਐਸਾ ਮੰਦਿਰ ਅਥਵਾ ਯੋਗੀ ਆਦਿਕਾਂ ਦਾ ਮਠ।

੯ ਗੰਗਾ ਗਯਾ ਆਦਿਕ ਜਿਨ੍ਹਾਂ ਦੇ ਸਨਾਨ ਮਾਤ੍ਰ ਤੋਂ ਲੋਕ ਮੁਕਤੀ ਦੀ ਪਰਾਪਤੀ ਮੰਨਦੇ ਹਨ।

੧੦ ਤੁਲਾ ਅਤੇ ਗ੍ਰਹ ਆਦਿਕਾਂ ਦਾ ਦਾਨ।

੧੧ ਢੂੰਡੀਆਂ ਜੇਹੀ ਦਯਾ ਕਿ ਸਾਹ ਨਾਲ ਭੀ ਜੀਵ ਨਾ ਮਰੇ ਅਰ ਨਿਰਮਲ ਪਾਣੀ ਪੀ ਕੇ ਜੀਵ ਹਿੰਸਾ ਦੇ ਭਾਗੀ ਨਾ ਹੋਵੀਏ। ਬਹੁਤ ਲੋਕ ਯਥਾਰਥ ਦਯਾ ਦਾ ਭਾਵ ਸਮਝੇ ਬਿਨਾਂ, ਕਿਸੇ ਪਸ਼ੂ ਦਾ ਮਾਰਣਾ ਤਾਂ ਪਾਪ ਸਮਝਦੇ ਹਨ ਅਤੇ ਆਪਣੇ ਅਧੀਨ ਪਸ਼ੂ ਅਰ ਨੌਕਰਾਂ ਨਾਲ ਚੰਡਾਲਾਂ ਜੇਹਾ ਵਰਤਾਉ ਕਰਦੇ ਹਨ। ਕਿਸੇ ਦੁਖੀ ਦੀਨ ਨੂੰ ਆਪਣੇ ਯਸ ਲਈ ਦਾਨ ਦੇਂਦੇ ਹਨ ਅਤੇ ਮਾਤਾ ਪਿਤਾ ਨੂੰ ਪਾਣੀ ਤੋਂ ਤਰਸਾਉਂਦੇ ਹਨ, ਭਾਰਤ ਦੇ ਵੈਰੀਆਂ ਅੱਗੇ ਗਊਆਂ ਖੜੀਆਂ ਵੇਖ ਕੇ ਸ਼ਸਤ੍ਰ ਸੁੱਟ ਪਾਉਂਦੇ ਹਨ ਅਤੇ ਨਿੱਤ ਹਜ਼ਾਰਾਂ ਗਾਈਆਂ ਦੇ ਬਧ ਦਾ ਕਾਰਣ ਬਣਦੇ ਹਨ। ਦਸਮੇਸ਼ ਨੇ ਅੰਧ ਵਿਸ਼੍ਵਾਸੀਆਂ ਦੀ ਹਾਨੀਕਾਰਕ ਦਯਾ ਦਾ ਖ਼ਾਲਸੇ ਨੂੰ ਤਯਾਗ ਫ਼ੁਰਮਾਇਆ ਹੈ।

੧੨ ਪੰਚਾਗਨੀ ਜਲ ਧਾਰਾ ਆਦਿ।

੧੩ ਅਗਯਾਨ ਅਤੇ ਭ੍ਰਮ ਕਰ ਕੇ ਹਠ ਸਾਥ ਇੰਦ੍ਰੀਆਂ ਨੂੰ ਉਨ੍ਹਾਂ ਉਚਿਤ ਕਰਮਾਂ ਤੋਂ ਰੋਕਣਾ, ਜਿਸ ਲਈ ਵਾਹਗੁਰੂ ਨੇ ਬਖਸ਼ੀਆਂ ਹਨ।

੧੪ ਇਕ ਅਕਾਲ ਤੋਂ ਬਿਨਾਂ। ੧੫ ਉੱਪਰ ਦੱਸੇ ਸਾਧਨਾਂ ਵਿੱਚੋਂ ਇਕ ਨੂੰ ਭੀ।

੧੬ ਪੂਰਾ ਖ਼ਾਲਿਸ, ਅਤਯੰਤ ਨਿਰਮਲ।

੧੭ ਗੁਣਾਂ ਵਿੱਚ ਨਿਰਮੂਲ ਦੋਸ਼ ਥਾਪਣੇ ਨਿੰਦਾ ਹੈ।

੧੮ ਪਰ-ਇਸਤਰੀ, ਪਰ-ਧਨ ਵੱਲ ਬੁਰੀ ਨਜ਼ਰ ਨਾ ਕਰੇ।

ਖ਼ਾਲਸਾ ਸੋਇ ਗੁਰੂ ਹਿਤ ਲਾਵੈ। ਖ਼ਾਲਸਾ ਸੋਇ ਸਾਰ ਮੁਹਿ ਖਾਵੈ[੧]।
ਖ਼ਾਲਸਾ ਸੋ ਨਿਰਧਨ ਕੋ ਪਾਲੈ। ਖ਼ਾਲਸਾ ਸੋਇ ਦੁਸ਼ਟ[੨] ਕਉ ਗਾਲੈ।
ਖ਼ਾਲਸਾ ਸੋਇ ਜੁ ਚੜੈ ਤੁਰੰਗ[੩]। [ਘੋੜੇ ਦੀ ਸਵਾਰੀ]
ਖ਼ਾਲਸਾ ਸੋਇ ਕਰੈ ਨਿਤ ਜੰਗ[੪]। [ਜੰਗ ਵਿੱਚ ਘਮਸਾਨ]

ਰਹਤਨਾਮਾ ਭਾਈ ਦਯਾ ਸਿੰਘ ਜੀ ਕਾ

ਖ਼ਾਲਸਾ ਸੋ, ਜਿਨ ਤਨ ਮਨ ਧਨ ਅਕਾਲ ਪੁਰਖ ਨੂੰ ਸੌਂਪਿਆ ਹੈ।

ਗੁਰੁ ਸ਼ੋਭਾ ਅਧਿ: ੫

ਹੁਕਮੁ ਨ ਮਾਨਹਿ ਖਸਮ ਕਾ ਜਿਨਿ ਰਾਹੁ ਬਤਾਇਆ।
ਜੀ, ਉਇ ਕਪਟੀ ਹੋਇ ਨ ਖਾਲਸਾ ਕੇਤਾ ਸਮਝਾਇਆ ॥੫੮॥੧੭੪॥
ਬਿਨਸੈ ਸਗਲ ਕਲੇਸ ਗਯੋ ਜੰਜਾਲ ਸਾ।
ਚੁਕਯੋ ਆਵਨ ਜਾਨ, ਮਿਟੀ ਸਬ ਲਾਲਸਾ।
ਜੀ, ਖ਼ਾਲਸ ਜਪਿ ਗੋਬਿੰਦ, ਭਯੋ ਹੈ ਖ਼ਾਲਸਾ ॥੭੨॥੧੮੮॥ [ਖਾਲਸਾ]

ਅਧਿਆਇ ੬, ਕਬਿੱਤ

ਬਚਨ ਕਿਯੋ ਕਰਨਹਾਰ ਸੰਤਨ ਕਿਯੋ ਬਿਚਾਰ,
ਸੁਪਨੋ ਸੰਸਾਰੁ ਜਾਨ ਕਾਹੇ ਲਪਟਾਈਐ?।
ਬਿਖਿਆਨ ਸੋ[੫] ਤਜਿ ਸਨੇਹ ਸਤਿਗੁਰੁ ਕੀ ਸਿਖ ਲੇਹ,
ਬਿਨਸੈ ਛਿਨ ਮਾਹਿ ਦੇਹਿ, ਜਮ ਪੁਰਿ ਨ ਜਾਈਐ।
ਸੀਸ ਨ ਮੁੰਡਾਵ ਮੀਤ ! ਹੁੱਕਾ ਤਜਿ ਭਲੀ ਰੀਤਿ, [ਕੇਸ਼]
ਮਨ ਮੈ ਕਰਿ ਪ੍ਰੇਮ ਪ੍ਰੀਤਿ ਸੰਗਤਿ ਮੈ ਜਾਈਐ।

---

੧ ਜੰਗ ਵਿੱਚ ਸਨਮੁਖ ਸ਼ਸਤ੍ਰ ਸਹਾਰੇ।
੨ ਅਮਨ ਭੰਗ ਕਰਤਾ, ਦੇਸ਼ ਕੌਮ ਦਾ ਵਿਰੋਧੀ ਪਾਮਰ।
੩ ਭਾਵ ਇਹ ਹੈ ਕਿ ਹਰੇਕ ਸਿੰਘ ਪੂਰਾ ਸਿਪਾਹੀ ਹੋਣਾ ਚਾਹੀਏ।
ਕਬਿੱਤ—ਜਾਨੈ ਸਾਰ ਬਾਣੀ ਕੋ, ਅਸਾਰ ਕੋ ਤਿਆਗ ਕਰੈ,
ਮਾਯਾ ਜਾਲ ਮਾਹਿ ਸਦਾ ਰਹਿਤ ਮਰਾਲ ਸਾ।
ਪਰਉਪਕਾਰੀ ਅਤਿ ਉੱਦਮੀ, ਉਦਾਰ ਭਾਰੀ,
ਸੁੰਦਰ ਦਿਦਾਰੀ, ਧਾਰੈ ਤਨਿਕ ਨ ਆਲਸਾ।
ਸ਼ਸਤ੍ਰਨ ਕੋ ਪ੍ਰੇਮੀ, ਨੇਮੀ ਯੁੱਧ ਕਰਤੱਬਨ ਕੋ,
ਮਹਾਂ ਸੌਮਯ ਰੂਪ, ਪਰ ਸ਼ਸਤ੍ਰਨ ਕਰਾਲਸਾ।
ਅਸ੍ਵ ਕੋ ਸਵਾਰ, ਬੀਰ ਰਸ ਕੋ ਅਗਾਰ,
ਸਭ ਸੈਨਾ ਕੋ ਸਿੰਗਾਰ, ਦਸਮੇਸ਼ ਜੂ ਕੇ ਖਾਲਸਾ।
੪ ਯੁੱਧ ਵਿਦਯਾ ਅਤੇ ਸ਼ਸਤ੍ਰਾਂ ਦਾ ਨਿੱਤ ਅਭਯਾਸ ਕਰੇ, 'ਮੁਖ ਤੇ ਹਰਿ, ਚਿਤ ਮੈ ਜੁੱਧੁ ਬਿਚਾਰੈ' ਇਸ ਪਰ ਅਮਲ ਕਰੇ। ਇਸ ਦਾ ਇਹ ਭਾਵ ਨਹੀਂ ਕਿ ਲੋਕਾਂ ਨਾਲ ਝਗੜਾ ਅਰ ਦੰਗਾ ਕਰੇ। ਦੇਖੋ, ਇਸ ਵਿਸ਼ਯ ਪਰ ਭਗਤ ਰਤਨਾਵਲੀ ਵਿੱਚ ਗੁਰੂ ਅੰਗਦ ਸਾਹਿਬ ਦਾ ਮਾਲੂ ਸ਼ਾਹ ਨੂੰ ਉਪਦੇਸ਼— 'ਆਪਿ ਉਪਾਧਿ ਕਿਸੈ ਨਾਲ ਨਾ ਕੀਜੈ, ਜੇ ਜੁਧ ਜ਼ਰੂਰ ਆਇ ਬਣੇ, ਤਾਂ ਬਹੁਤਿਆਂ ਥੋੜ੍ਹਿਆਂ ਕੀ ਸ਼ੰਕਾ ਨਾ ਕੀਜੈ।'
੫ ਵਿਸ਼ਿਆਂ ਵਿਕਾਰਾਂ ਨਾਲੋਂ।

ਜੀਵਨ ਦਿਨ ਚਾਰ, ਸਮਝ ਦੇਖਿ ਬੂਝ ਮਨ ਬਿਚਾਰ,
ਵਾਹਗੁਰੂ ਗੁਰੂ ਜੀ ਕਾ ਖਾਲਸਾ ਕਮਾਈਐ ॥੧॥੧੯੭॥

[ਅਧਿ: ੧੮]

ਖਾਲਸ ਖਾਸ ਕਹਾਵੈ ਸੋਈ। ਜਾ ਕੈ ਹਿਰਦੈ ਭਰਮੁ ਨ ਹੋਈ।
ਭਰਮ ਭੇਖ ਤੇ ਰਹੈ ਨਿਆਰਾ। ਸੋ ਖਾਲਸ ਸਤਿਗੁਰੂ ਹਮਾਰਾ[1]। (੪੩)
ਸਰਬ ਆਨੰਦ ਗੋਬਿੰਦ ਕੇ ਜਾਪ ਤੇ, ਜਪੋ ਨਿਤ ਨੀਤ ਕੈ ਪ੍ਰੀਤਿ, ਮੀਤਾ!।
ਸਰਬ ਕੇ ਤੰਤ[2] ਯਹਿ ਮੰਤ[3] ਗੁਰਦੇਵ ਕੋ, ਏਕ ਮਨ ਜੀਤ ਕੈ ਜਗਤ ਜੀਤਾ[4]।
ਸਰਬ ਜੰਜਾਰ[5] ਬੇਕਾਰ ਛਿਨ ਮੈ ਤਜੋ, ਸਰਨ ਗੁਰਦੇਵ ਸੁਨਿ ਗਜਾਨ ਗੀਤਾ।
ਭਯੋ ਜੈਕਾਰ ਤ੍ਰਈ ਲੋਕ ਚੌਦਹ ਭਵਨ, ਸਤਿਗੁਰੂ ਖਾਲਸਾ ਖਾਸ ਕੀਤਾ ॥੫੮॥
(ਅਧਿ ੫)—ਕਿਯੇ ਜਦਿ ਬਚਨਿ ਸਤਿਗੁਰੂ ਕਾਰਨ ਕਰਨ,
ਸਰਬ ਸੰਗਤਿ ਆਦਿ ਅੰਤ ਮੇਰਾ ਖਾਲਸਾ।
ਮਾਨੇਗਾ ਹੁਕਮ ਸੋ ਤੋ ਹੋਵੈਗਾ ਸਿਖ ਸਹੀ,
ਨਾ ਮਾਨੇਗਾ ਹੁਕਮ, ਸੋ ਤੋ ਹੋਵੈਗਾ ਬਿਹਾਲਸਾ।
ਪਾਂਚ ਕੀ ਕੁਸੰਗਤਿ ਤਜਿ ਸੰਗਤਿ ਸੋ ਪ੍ਰੀਤਿ ਕਰੇ,
ਦਯਾ ਔ ਧਰਮ ਧਾਰਿ ਤਿਆਗੇ ਸਬ ਲਾਲਸਾ।
ਹੁਕਾ ਨਾ ਪੀਵੈ, ਸੀਸ ਦਾੜ੍ਹੀ ਨਾ ਮੁੰਡਾਵੈ, [ਕੇਸ਼]
ਸੋ ਤੋ ਵਾਹਗੁਰੂ ਵਾਹਗੁਰੂ ਵਾਹ ਗੁਰੂ ਜੀ ਕਾ ਖਾਲਸਾ ॥੩੧॥੧੪੭॥ [ਖਾਲਸਾ]

ਗੁਰੂ ਬਿਲਾਸ ਪਾਤਸ਼ਾਹੀ ੧੦, ਅਧਯਾਯ ੯

[6]ਇਹ ਪਰਮ ਖਾਲਸਾ ਪੰਥ ਜੋਇ। ਇਹ ਅਸਕੇਤ ਕੋ ਬਿਰਦ ਸੋਇ ॥੧੧੭॥
ਬੁਰਕਾ ਅਕਾਲ ਦੀਨੋ ਸੁ ਆਪ। ਵਿਚ ਧਾਰ ਅਧਿਕ ਗੁਰ ਕੋ ਪ੍ਰਤਾਪ।
ਇਹ ਜਗਤ ਮੱਧ ਤੇ ਕਾਢ ਨਾਥ। ਦੇ ਅਮੀ ਸੁੱਧ ਕੀਨੋ ਸਨਾਥ ॥੧੧੮॥
ਨਿਜ ਦਏ ਮੰਤ੍ਰ ਮੱਧਿ ਕਾਨ ਗੂੜ। ਇਹ ਭਯੋ ਸ਼ੇਰ ਜੋ ਹੁਤਾ ਮੂਢ।
ਸਸਤ੍ਰੇ ਆਸਤ੍ਰੇ[7] ਨਾਨਾ ਸੁਬੁੱਧ। ਤਿਹ ਗੁਰੂ ਦਯਾਲ ਕਰ ਡਾਰ ਸੁੱਧ ॥੧੧੯॥
ਬਲ ਧਾਰ ਅਧਿਕ ਕੇਹਰ ਸਮਾਨ। ਤਿਨ ਕਰਜੋ ਉਦਮ ਤਰਨੇ ਜਹਾਨ।

---

੧ ਅਸਾਡਾ ਪੂਰਣ ਗੁਰੂ ਕਲਗੀਧਰ ਖਾਲਸਾ ।੨ ਤਤ੍ਵ, ਸਾਰ। ੩ ਮੰਤ। ੪ 'ਮਨਿ ਜੀਤੈ ਜਗੁ ਜੀਤ' (ਜਪੁ)। ੫ ਜ਼ੰਜਾਲ। ੬ ਕਲਗੀਧਰ ਸੁਆਮੀ ਦਾ ਖਾਲਸੇ ਪ੍ਰਤਿ ਉਪਦੇਸ਼।

੭ [ਸ਼ਸਤ੍ਰ ਅਸਤ੍ਰ] ਚਲਾਉਣ ਵੇਲੇ ਜੋ ਹਥਿਆਰ ਹੱਥੋਂ ਨਾ ਛੱਡਿਆ ਜਾਵੇ। (ਅਰਥਾਤ ਅਮੁਕਤ) ਉਹ ਸ਼ਸਤ੍ਰ ਹੈ ਜੇਹਾ ਕਿ ਖੜਗ ਕਟਾਰ ਆਦਿਕ। ਜੋ ਛੱਡਿਆ ਜਾਵੇ (ਅਰਥਾਤ ਮੁਕਤ) ਉਹ ਅਸਤ੍ਰ ਹੈ ਜੇਹਾ ਕਿ ਚੱਕ੍ਰ ਤੀਰ ਆਦਿਕ। ਜੋ ਹੱਥ ਵਿੱਚ ਫੜ ਕੇ ਭੀ ਚਲਾਇਆ ਜਾਵੇ ਔਰ ਫੈਂਕਿਆ ਭੀ ਜਾ ਸਕੇ (ਅਰਥਾਤ ਮੁਕਤਾਮੁਕਤ) ਉਹ ਸ਼ਸਤ੍ਰਾਸਤ੍ਰ ਹੈ ਜੇਹਾ ਕਿ ਨੇਜ਼ਾ ਗਦਾ ਆਦਿਕ। ਅਸਤ੍ਰ ਉਸ ਹਥਿਆਰ ਦਾ ਨਾਮ ਭੀ ਹੈ ਜਿਸ ਦ੍ਵਾਰਾ ਅਸਤ੍ਰ ਚਲਾਇਆ ਜਾਵੇ, ਜੈਸੇ ਕਮਾਣ ਅਤੇ ਬੰਦੂਕ ਅਤੇ ਜਿਸ ਨਾਲ ਸ਼ਸਤ੍ਰ ਰੋਕਿਆ ਜਾਵੇ ਉਸ ਦਾ ਨਾਮ ਭੀ ਅਸਤ੍ਰ ਹੈ, ਜੈਸੇ ਢਾਲ ਆਦਿਕ। ਮੰਤ੍ਰ ਮੁਕਤ ਸ਼ਸਤ੍ਰ ਦਾ ਨਾਮ ਭੀ ਅਸਤ੍ਰ ਹੈ। ਜਿਥੇ ਸ਼ਸਤ੍ਰ ਤੋਂ ਬਿਨਾਂ ਕੇਵਲ ਅਸਤ੍ਰ ਪਦ ਹੋਵੇ, ਉਸ ਥਾਂ ਸ਼ਸਤ੍ਰ ਦਾ ਅਰਥ ਬੋਧਨ ਕਰਦਾ ਹੈ।

ਜੋ ਸ਼ਬਦ ਰਹਤ[1] ਬਾਣੀ ਬਿਚਾਰ। ਜਿਹ ਲਯੋ ਸਮਝਿ ਆਛੇ ਸੁਧਾਰ ॥੧੨੦॥
ਬਰ ਅਮਰ ਲੋਕ ਦੇਹੀ ਮੰਝਾਰ। ਜਿਹ ਲਖਯੋ ਆਛ[2] ਤਜ ਕੈ ਜੰਜਾਰ।
ਸੋ ਆਨ ਜਾਨ ਤੇ[3] ਗਯੋ ਛੂਟ। ਤਿਹ ਲਯੋ ਅਮੀ ਅਨਹਤ ਸੁ ਲੂਟ ॥੧੨੧॥

ਅਧਯਾਯ ੧੨

ਲੈ ਆਇਸ ਗੁਰੁਦੇਵ ਕੀ[4] ਸ੍ਰੀ ਖਾਲਿਸ ਮਹਾਰਾਜ[5]।
ਪ੍ਰਕਟ ਕਰਯੋ ਜਗ ਖਾਲਸਾ, ਹਿੰਦ ਤੁਰਕ ਸਿਰਤਾਜ ॥੧੨੨॥
ਝੂਠ ਪੰਥ ਸਭ ਤਯਾਗ ਕੈ, ਏਕ ਪੰਥ ਦ੍ਰਿਢ ਕੀਨ।
ਪਰਮ ਜੋਤਿ ਸ੍ਰੀ ਸਤਿਗੁਰੂ[6] ਜਯੋਂ ਸ੍ਰੀ ਮੁਖ ਕਹ ਦੀਨ ॥੧੨੩॥

ਤੌਸੀਫ਼ੇ ਸਨਾ

ਹਮ ਫ਼ਲਕ ਬੰਦਹ ਸੰਗਤਾਨ ਸ਼ਰਾ। ਹਮ ਮਲਕ ਬੰਦਹ ਖ਼ਾਲਸਾਨਸ਼ ਰਾ[7]।

# ਖਾਲਸਾ, ਹਿੰਦੂ ਮੁਸਲਮਾਨ ਆਦਿਕਾਂ ਤੋਂ ਧਾਰਮਿਕ ਨਿਯਮਾਨੁਸਾਰ ਨਿਰਾਲਾ ਹੈ[8]

ਜਿਵੇਂ ਇਕ ਸ਼ਹਨਸ਼ਾਹ ਦੀਆਂ ਅਨੇਕ ਫੌਜਾਂ ਕਵਾਯਦ, ਲਿਬਾਸ, ਫ਼ਰਜ਼ ਵਿੱਚ ਭਿੰਨ ਹੋਂਦੀਆਂ ਹੋਈਆਂ ਭੀ, ਮੰਤਵਜ (ਅਮਨ ਕਾਯਮ ਰੱਖਣਾ, ਉਪੱਦ੍ਰਵੀਆਂ ਦਾ ਦਮਨ ਕਰਨਾ, ਦੇਸ਼ ਦੀ ਉੱਨਤੀ ਤੋਂ ਪ੍ਰਸੰਨ ਹੋਣਾ) ਇਕ ਰੱਖਦੀਆਂ ਹਨ, ਤਿਵੇਂ ਖਾਲਸਾ ਕੇਵਲ ਆਪਣੇ ਨਿਯਮਾਨੁਸਾਰ ਭਿੰਨ ਹੈ, ਪਰਸਪਰ ਈਰਖਾ ਵਿਰੋਧ ਜਾਂ ਸਾਝੇ ਕਾਰਣ ਦੇਸ਼ ਭਾਈਆਂ ਤੋਂ ਭਿੰਨ ਨਹੀਂ। ਫੁੱਟ ਪਾਉਣ ਵਾਲੀ ਭਿੰਨਤਾ ਨੂੰ ਨਿੰਦਿਤ ਜਾਣਦਾ ਹੈ।

---

੧ ਖ਼ਾਲਸੇ ਦੀ ਰਹਤ ਮਰਯਾਦਾ ਅਤੇ ਆਤਮਿਕ ਕਰਨੀ। ੨ ਅੱਛੀ ਤਰਹ।
੩ ਹੋਰ ਜਾਣਨ ਤੋਂ। ੪ ਅਕਾਲ ਪੁਰਖ ਦੀ।
੫ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ।
੬ ਜਯੋਤਿ ਰੂਪ ਕਰਤਾਰ ਨੇ।
੭ ਉਸ ਦੀ ਸੰਗਤ ਦਾ ਸਾਰਾ ਸੁਰਗ ਅਤੇ ਸਭ ਦੇਵਤੇ ਸੇਵਕ ਹਨ।
੮ ਕਬਿੱਤ—

ਮਾਨਤ ਹੈ ਏਕ ਜੋ ਅਨਾਦੀ ਔ ਅਨੰਤ ਨਿਤਯ
ਤਿਸ ਹੀ ਤੇ ਜਾਨਤ ਹੈ ਸਰਬ ਪਸਾਰੋ ਹੈ।
ਕ੍ਰਿਤ ਕੀ ਉਪਾਸਨਾ ਨ ਕਰੈ ਕਰਤਾਰ ਤਯਾਗ,
ਏਕ ਗੁਰੂ ਗ੍ਰੰਥ ਕੀਓ ਆਪਨੋ ਅਧਾਰੋ ਹੈ।
ਜਾਤਿ ਪਾਤਿ ਭੇਦ ਭ੍ਰਮ ਮਨ ਤੈਂ ਮਿਟਾਇ ਕਰ,
ਸਭ ਸੋ ਸਹੋਦਰ ਸੋ ਕਰਤ ਪਯਾਰੋ ਹੈ।
ਹਿਤਕਾਰੀ ਜਗ ਕੋ, ਪੈ, ਜਲ ਮਾਹਿ ਪੰਕਜ ਜਯੋਂ,
ਗੁਰੁਦੇਵ ਨਾਨਕ ਕੋ ਖ਼ਾਲਸਾ ਨਿਆਰੋ ਹੈ।

[੧੧੩੬] ਭੈਰਉ ਮਹਲਾ ੫ (੩)

ਨਾ ਹਮ ਹਿੰਦੂ ਨ ਮੁਸਲਮਾਨ॥

ਭਾਈ ਗੁਰਦਾਸ, ਵਾਰ ੩੮

ਮੁਸਲਮਾਣਾ ਹਿੰਦੂਆਂ ਦੁਇ ਰਾਹ ਚਲਾਏ।...
ਰਾਮ ਰਹੀਮ ਧਿਆਇੰਦੇ ਹਉਮੈ ਗਰਬਾਏ।
ਮਕਾ ਗੰਗ ਬਨਾਰਸੀ ਪੂਜ ਜਾਰਤ ਆਏ।
ਰੋਜੇ ਵਰਤ ਨਮਾਜ ਕਰਿ ਡੰਡਉਤਿ ਕਰਾਏ।
ਗੁਰੁ ਸਿਖ ਰੋਮ ਨ ਪੁਜਨੀ ਜੋ ਆਪੁ ਗਵਾਏ॥੯॥
ਬਹੁ ਸੁੰਨੀ ਸ਼ੀਅ ਰਾਫਜ਼ੀ ਮਜ਼ਹਬ ਮਨਿ ਭਾਣੇ।...
ਈਸਾਈ ਮੂਸਾਈਆਂ ਹਉਮੈ ਹੈਰਾਣੇ।
ਹੋਇ ਫਿਰੰਗੀ ਅਰਮਨੀ[1] ਰੂਮੀ ਗਰਬਾਣੇ।...
ਗੁਰੁ ਸਿਖ ਰੋਮ ਨ ਪੁਜਨੀ ਗੁਰ ਹਟਿ ਵਿਕਾਣੇ॥੧੧॥

ਵਾਰ ੩੯

ਵੇਦ ਕਤੇਬ ਵਖਾਣਦੇ ਸੂਫੀ[2] ਹਿੰਦੂ ਮੁਸਲਮਾਣਾ।...
ਕਲਮਾ ਸੁੰਨਤ ਸਿਦਕ ਧਰਿ ਪਾਇ ਜਨੇਊ ਤਿਲਕੁ ਸੁਖਾਣਾ।
ਮਕਾ ਮੁਸਲਮਾਨ ਦਾ ਗੰਗ ਬਨਾਰਸ ਦਾ ਹਿੰਦੁਵਾਣਾ।
ਰੋਜ਼ੇ ਰਖਿ ਨਿਮਾਜ਼ ਕਰਿ, ਪੂਜਾ ਵਰਤ ਅੰਦਰਿ ਹੈਰਾਣਾ।
ਚਾਰਿ ਚਾਰਿ ਮਜਹਬ[3] ਵਰਨ[4], ਛਿਅ ਘਰਿ[5] ਗੁਰੁ ਉਪਦੇਸੁ ਵਖਾਣਾ।...
ਖਿੰਜੋਤਾਣੁ ਕਰੇਨਿ ਧਿਙਾਣਾ॥੧੦॥
[6]ਅਮਲੀ ਖਾਸੇ ਮਜਲਸੀ ਪਿਰਮੁ ਪਿਆਲਾ ਅਲਖੁ ਲਖਾਇਆ।
ਮਾਲਾ ਤਸਬੀ ਤੋੜਿ ਕੈ ਜਿਉ ਸਉ ਤਿਵੈ ਅਠੋਤਰੁ ਲਾਇਆ।
ਮੇਰੁ ਇਮਾਮੁ ਰਲਾਇ ਕੈ ਰਾਮੁ ਰਹੀਮੁ ਨ ਨਾਉਂ ਗਣਾਇਆ।
ਦੁਇ ਮਿਲਿ ਇਕੁ ਵਜੂਦੁ ਹੁਇ ਚਉਪੜ ਸਾਰੀ ਜੋੜਿ ਜੁੜਾਇਆ।...
ਗੁਰ ਗੋਵਿੰਦ ਖੁਦਾਇ ਪੀਰੁ ਗੁਰਸਿਖ ਪੀਰੁ ਮੁਰੀਦੁ ਲਖਾਇਆ।
ਸਚੁ ਸਬਦ ਪਰਗਾਸੁ ਕਰਿ ਸਬਦੁ ਸੁਰਤਿ ਸਚੁ ਸਚਿ ਮਿਲਾਇਆ।
ਸਚਾ ਪਾਤਿਸਾਹੁ ਸਚੁ ਭਾਇਆ॥੧੧॥

---

੧ ਅਰਮੇਨੀਆਂ ਦੇ ਨਿਵਾਸੀ। ੨ ਮੰਤਕੀ, ਗਜਾਨੀ।
੩ ਹਨਫ਼ੀ, ਸਾਫ਼ਈ, ਮਾਲਕੀ, ਹੰਬਲੀ। ੪ ਬ੍ਰਾਹਮਣ, ਛੱਤ੍ਰੀ, ਵੈਸ਼, ਸੂਦਰ।
੫ ਸਾਂਖਯ, ਪਾਤੰਜਲ, ਨਯਾਯ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ।
੬ ਇਸ ਪੌੜੀ ਵਿੱਚ ਭਾਈ ਗੁਰਦਾਸ ਜੀ ਸਾਫ਼ ਲਿਖਦੇ ਹਨ ਕਿ ਉੱਪਰ ਲਿਖੇ ਹਿੰਦੂ ਮੁਸਲਮਾਨ ਧਰਮਾਂ ਨੂੰ ਤਯਾਗ ਕੇ ਸਤਿਗੁਰੂ ਦੇ ਸਿੱਖ, ਸੱਚ ਦੇ ਖੋਜੀ ਹੋ ਕੇ ਸੱਤਯ ਨੂੰ ਪ੍ਰਾਪਤ ਹੁੰਦੇ ਹਨ।

ਭਾਈ ਮਨੀ ਸਿੰਘ ਜੀ ਗਯਾਨ ਰਤਨਾਵਲੀ ਵਿੱਚ ਲਿਖਦੇ ਹਨ—

ਬਾਬੇ ਨੂੰ ਹਾਜੀਆਂ ਪੁੱਛਿਆ—"ਹੇ ਫਕੀਰ ! ਤੂੰ ਹਿੰਦੂ ਹੈਂ ਕਿ ਮੁਸਲਮਾਨ ?" ਤਾਂ ਬਾਬਾ ਬੋਲਿਆ—"ਮੈਂ ਹਿੰਦੂ ਮੁਸਲਮਾਨ ਦੁਹਾਂ ਦਾ ਗਵਾਹ ਹਾਂ।"

ਰਹਤਨਾਮਾ ਭਾਈ ਚੌਪਾ ਸਿੰਘ

ਖਾਲਸਾ ਹਿੰਦੂ ਮੁਸਲਮਾਨ ਤੇ ਨਿਆਰਾ ਰਹੇ।

ਰਹਤਨਾਮਾ ਭਾਈ ਦਯਾ ਸਿੰਘ

ਖਾਲਸਾ ਹਿੰਦੂ ਮੁਸਲਮਾਨ ਕੀ ਕਾਣ ਕੋ ਮੇਟੇ।

ਗੁਰੁ ਬਿਲਾਸ ਪਾਤਸ਼ਾਹੀ ੧੦, ਅਧਿ: ੧੨

ਦੋ ਤੇ ਤੀਨ ਪੰਥ ਕਰ ਲੈਹੈਂ...
ਲੈ ਆਇਸ[੧] ਗੁਰਦੇਵ ਕੀ ਸ੍ਰੀ[੨] ਖਾਲਸ ਮਹਾਰਾਜ।
ਪ੍ਰਕਟ ਕਰਯੋ ਜਗ ਖਾਲਸਾ, ਹਿੰਦ ਤੁਰਕ ਸਿਰਤਾਜ ॥੧੨੨॥

ਨਵੀਨ ਪੰਥ ਪ੍ਰਕਾਸ਼

ਪੁਨ ਹਿੰਦੂ ਤੁਰਕਨ ਤੇ ਨਜਾਰਾ। ਰਚੋਂ ਪੰਥ ਯਹਿ ਬਲੀ ਅਪਾਰਾ।

ਇਸੇ ਪ੍ਰਸੰਗ ਦੀ ਪੁਸ਼ਟੀ ਵਾਸਤੇ ਦੇਖੋ, ਪੰਥ ਪ੍ਰਕਾਸ਼ ਵਿੱਚੋਂ ਇਤਿਹਾਸਕ !

ਪ੍ਰਸੰਗ, ਅਧਜਾਯ ੮੫

[੩]ਹਿੰਦੂ ਤੁਰਕਨ ਤੇ ਹੈ ਨਿਆਰਾ। ਫਿਰਕਾ ਇਨ ਕਾ ਅਪਰ ਅਪਾਰਾ।
ਬਜਾਹਿ ਨਕਾਹਿ ਨ ਏਹੁ ਕਰਾ ਹੈ। ਭੁਗਤ ਅਨੰਦ 'ਆਨੰਦ' ਪੜ੍ਹਾ ਹੈ।
ਸਿੰਘ ਸਿੰਘਣੀ ਜੋ ਮਰ ਜੈ ਹੈ। ਬਾਂਟਤ ਹਲੂਆ ਤੁਰਤ ਬਨੈ ਹੈ।
ਕਿਰਿਆ ਕਰਮ ਕਰਾਵਤ ਨਾਹੇ। ਗੰਗਾ ਹਡੀਆਂ ਪਾਵਤ ਨਾਹੇ।
ਕਰਤ ਦੁਸੈਰਾ ਗ੍ਰੰਥ ਪੜ੍ਹਾਵਤ। ਅੰਨ ਬਸਨ ਗ੍ਰੀਬਨ ਕੋ ਦਿਆਵਤ।...
ਕੰਠੀ ਜੰਞੂ ਤਿਲਕ ਨ ਧਰਹੈਂ। ਬੁੱਤ ਪਰਸਤੀ ਕਦੇ ਨ ਕਰਹੈਂ।
ਏਕ ਰੱਬ ਕੀ ਕਰਤ ਬੰਦਗੀ। ਰਖਤ ਨ ਔਰਨ ਕੀ ਮਛੰਦਗੀ।
ਬੇਦ ਪੁਰਾਨ ਕਤੇਬ ਕੁਰਾਨ। ਪੜ੍ਹਤ ਨ ਸੁਨਤ, ਨ ਮਾਨਤ ਕਾਂਨ।
ਗੁਰੁ ਨਾਨਕ ਜੋ ਕਥੀ ਕਲਾਮ। ਤਾਂ ਪਰ ਰਖਤ ਇਮਾਨ ਤਮਾਮ।...

ਅਧਿਆਇ ੭੪

ਆਬਹਿਯਾਤ[੪] ਪਿਲਾਵਤ ਤਾਹੂੰ। ਇਕ ਹੀ ਬਰਤਨ ਮੇ ਸਭ ਕਾਹੂੰ।
ਖਾਣਾ ਭੀ ਇਕਠੇ ਸਭ ਖੈ ਹੈਂ। ਸਕੇ ਬੀਰ ਆਪਸ ਮੇਂ ਥੈ ਹੈਂ।
ਜਾਤਿ ਗੋਤ ਕੁਲ ਕਿਰਿਆ ਨਾਮ। ਕਰਮ ਧਰਮ ਪਿਤ ਮਾਤਾ ਕਾਮ।
ਪਿਛਲੇ ਸੋ, ਤਜ ਦੇਤ ਤਮਾਮ।...
ਬਲਕੇ ਜੋਊ ਦੀਨ ਮੈ ਐ ਹੈ। ਮੌਕਾ ਪਾ, ਫਿਰ ਇਨ ਮੈ ਜੈ ਹੈ।

੧ ਆਗਿਆ ਵਾਹਗੁਰੂ ਦੀ। ੨ ਗੁਰੂ ਗੋਬਿੰਦ ਸਿੰਘ ਸੁਾਮੀ।
੩ ਇਹ ਜ਼ਿਕਰ ਨਾਦਰ ਸ਼ਾਹ ਨਾਲ ਲਾਹੌਰ ਦੇ ਸੂਬੇ ਨੇ ਕੀਤਾ। ੪ ਅੰਮ੍ਰਿਤ।

**ਤਿਸ ਕੋ ਭੀ ਇਹ ਸੁਧਾ ਛਕਾਇ। ਲੇਤ ਮਜਬ ਮੈ ਤੁਰਤ ਮਿਲਾਇ[1]।...**
**[2]ਤੱਤ੍ਵ ਖਾਲਸਾ ਗੁਰ ਕਾ ਜਾਹਰ। ਕਹਿਤ ਚੁਰਾਸੀ ਤੇ ਹੈ ਬਾਹਰ।**
**ਹਿੰਦੂ ਅੰਧੇ ਤੁਰਕੂ ਕਾਣੇ। ਸਿੰਘ ਗੁਰੂ ਕੇ ਸਬ ਤੇ ਸਿਆਣੇ।**
**ਮੁਸਲਮਾਨ ਹਿੰਦੁਨ ਤੈਂ ਨਯਾਰੀ। ਰੀਤਿ ਇਨੋ ਮੈ ਹੈ ਭਲਿ ਸਾਰੀ। ...**
**ਪ੍ਰੇਤ ਪੀੜ ਗ੍ਰਹਿ ਪੀੜ ਨ ਮਾਨਤ। ਮੜੀ ਮਸਾਣੀ ਕੋ ਨ ਪਛਾਨਤ।**
**ਗੰਗਾਦਿਕ ਤੀਰਥ ਨਹਿ ਜਾਵੈਂ। ਸੂਤਕ ਪਾਤਕ ਨਾਂਹਿ ਮਨਾਵੈਂ।**
**ਜੰਞੂ ਤਿਲਕ ਨ ਛਾਪਾ ਧਾਰੈਂ। ਸ਼ਰ੍ਹਾ ਹਿੰਦੂਆਂ ਕੀ ਨਹਿ ਪਾਰੈਂ।**
**ਬੋਦੀ ਧੋਤੀ ਤੁਲਸੀ ਮਾਲੇ। ਹੋਮ ਸਰਾਧ ਨ ਖਜਾਹਿ[3] ਸੰਭਾਲੈ।...**
**ਮਾਨਤ ਤਜੋਂ ਨਿਜ ਮਜ਼ਬ ਚੰਗੇਰਾ। 'ਹਿੰਦੂ' ਕਹੇ ਤੈ ਖਿਝਤ ਬਧੇਰਾ।...**
**ਰੀਤਿ ਹਿੰਦੂਆਂ ਵਾਰੀ ਜੇਤੀ। ਤਜ ਰਾਖੀ ਇਨ ਸਬ ਬਿਧਿ ਤੇਤੀ।**
**ਬਨੇ ਰਹਿਤ ਸਭ ਸਕੇ ਬਿਰਾਦਰ। ਇਕ ਕੋ ਦੂਸਰ ਦੇਵਤ ਆਦਰ।**
**ਹੈ ਇਨ ਮੈ [4]ਇਤਫਾਕ ਮਹਾਨ। ਸਿਖ, ਸਿਖ ਪੈ ਵਾਰਤ ਪ੍ਰਾਨ।**

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੱਖਣ ਨੂੰ ਜਾਂਦੇ ਹੋਏ ਜਦ ਪੁਸ਼ਕਰ ਪਰ ਪਹੁੰਚੇ ਤਾਂ ਉਥੋਂ ਦੇ ਲੋਕਾਂ ਨਾਲ ਜੋ ਪ੍ਰਸ਼ਨ ਉੱਤਰ ਹੋਇਆ, ਗੁਰੁ ਪ੍ਰਤਾਪ ਸੂਰਜ ਦੇ ਐਨ ੧, ਅੰਸੂ ੩੫ ਵਿੱਚ ਇਸ ਤਰ੍ਹਾਂ ਹੈ :—

**ਬਿਪ੍ਰ ਬਨਕ ਤੇ ਆਦਿਕ ਜਾਲ। ਚਲਿ ਆਏ ਚੇਤਨ[5] ਦਿਜ ਨਾਲ।**
**ਕਰਿ ਕਰਿ ਨਮੋ ਪ੍ਰਵਾਰਤਿ ਬੈਸੇ। 'ਕੌਨ ਜਾਤਿ' ? ਬੂਝਤਿ ਭੇ ਐਸੇ ॥੪੨॥**

---

੧ ਦੇਖੋ, ਭਾਈ ਗੁਰੁਦਾਸ ਜੀ ਇਸ ਵਿਸ਼ਯ ਤੇਤੀਹਵੀਂ ਵਾਰ ਵਿੱਚ ਕੀ ਲਿਖਦੇ ਹਨ—

ਦੁਹੁ ਮਿਲਿ ਜੰਮੇ ਦੁਇ ਜਣੇ ਦੁਹੁ ਜਣਿਆਂ ਦੁਇ ਰਾਹ ਚਲਾਏ।
ਹਿੰਦੂ ਆਖਨਿ ਰਾਮ ਰਾਮੁ ਮੁਸਲਮਾਣਾਂ ਨਾਉ ਖੁਦਾਏ।
ਹਿੰਦੂ ਪੂਰਬਿ ਸਉਹਿਆ, ਪਛਮਿ ਮੁਸਲਮਾਣੁ ਨਿਵਾਏ।
ਗੰਗ ਬਨਾਰਸਿ ਹਿੰਦੂਆਂ ਮਕਾ ਮੁਸਲਮਾਣੁ ਮਨਾਏ।
ਵੇਦ ਕਤੇਬਾਂ ਚਾਰਿ ਚਾਰਿ ਚਾਰ ਵਰਨ ਚਾਰਿ ਮਜ਼ਹਬ ਚਲਾਏ।
ਪੰਜ ਤਤ ਦੋਵੈ ਜਣੇ ਪਉਣੁ ਪਾਣੀ ਬੈਸੰਤਰੁ ਛਾਏ।
ਇਕ ਥਾਉਂ ਦੁਇ ਨਾਉਂ ਧਰਾਏ ॥੨॥
ਵੁਣੈ ਜੁਲਾਹਾ ਤੰਦੁ ਗੰਢਿ ਇਕੁ ਸੂਤੁ ਕਰਿ ਤਾਣਾ ਵਾਣਾ।
ਦਰਜੀ ਪਾੜਿ ਵਿਗਾੜਦਾ ਪਾਟਾ ਮੁਲ ਨ ਲਹੈ ਵਿਕਾਣਾ।
ਕਤਰਣਿ ਕਤਰੈ ਕਤਰਣੀ ਹੋਇ ਦੁਮੂਹੀ ਚੜ੍ਹਦੀ ਸਾਣਾ।
ਸੂਈ ਸੀਵੈ ਜੋੜਿ ਕੈ ਵਿਛੁੜਿਆਂ ਕਰਿ ਮੇਲਿ ਮਿਲਾਣਾ।
ਸਾਹਿਬੁ ਇਕੋ ਰਾਹਿ ਦੁਇ ਜਗ ਵਿਚਿ ਹਿੰਦੂ ਮੁਸਲਮਾਣਾ।
ਗੁਰਸਿਖੀ ਪਰਧਾਨੁ ਹੈ ਪੀਰ ਮੁਰੀਦੀ ਹੈ ਪਰਵਾਣਾ।
ਦੁਖੀ ਦੁਬਾਜਰਿਆਂ ਹੈਰਾਣਾ ॥੪॥

੨ [ਤੱਤ ਖਾਲਸਾ] ਇਤਿਹਾਸ ਤੋਂ ਅਗਯਾਤ ਆਦਮੀ 'ਤੱਤ ਖਾਲਸੇ' ਨੂੰ ਇਕ ਨਵਾਂ ਫਿਰਕਾ ਸਮਝ ਬੈਠੇ ਹਨ। ੩ ਜੋ ਸ੍ਰਾਧ ਖਾਸ ਕਰ ਕੇ ਪਿਤਰ ਦੇ ਮਰਨ ਦੀ ਤਿਥਿ ਪਰ ਕੀਤਾ ਜਾਵੇ, ਭਾਵੇਂ ਉਹ ਕਿਸੇ ਮਹੀਨੇ ਹੋਵੇ, ਉਸ ਦਾ ਨਾਉਂ ਕਯਾਹ 'ਖਯਾਹੀ ਸ਼੍ਰਾਧ' ਹੈ। [ਖਯਾਹੀ ਸ੍ਰਾਧ]

੪ ਇਸ ਗੁਣ ਤੋਂ ਬਿਨਾਂ ਚਾਹੇ ਕ੍ਰੋੜਾਂ ਦੀ ਗਿਣਤੀ ਭੀ ਹੋਵੇ, ਪਰ ਮਹਾਂ ਨਿਰਬਲ ਸਮਝੇ ਜਾਂਦੇ ਹਨ।

੫ ਪੁਸ਼ਕਰ ਵਿੱਚ ਚੇਤਨ ਪੰਡਿਤ ਮੁਖੀਆ ਸੀ।

**ਸੰਗ ਆਪ ਕੇ ਕੇਸਨ ਧਾਰੀ। ਕਜਾ ਇਨ ਕੀ ਦਿਹੁ ਜਾਤਿ ਉਚਾਰੀ।**
**ਬੂਝਤਿ ਹੈਂ ਲਖਿ ਬੇਸ ਨਵੀਨਾ। ਹਿੰਦੂ ਤੁਰਕ ਇਮ ਕਿਨਹੁੰ ਨ ਕੀਨਾ ! ॥੪੩॥**
**ਸੁਨਿ ਕਰਿ ਗੁਰ ਫੁਰਮਾਵਨਿ ਕੀਆ। 'ਭਯੋ ਖਾਲਸਾ ਜਗ ਮਹਿਂ ਤੀਆ[1]।**
**ਹਿੰਦੂ ਤੁਰਕ ਦੁਹਿਨ ਤੇ ਨਜਾਰੋ। ਸ੍ਰੀ ਅਕਾਲ ਕੋ ਦਾਸ ਬਿਚਾਰੋ' ॥੪੪॥**

ਬਾਦਸ਼ਾਹ ਬਹਾਦੁਰ ਸ਼ਾਹ ਨਾਲ ਜਦੋਂ ਕਲਗੀਧਰ ਸ੍ਵਾਮੀ ਦੀ ਮੁਲਾਕਾਤ ਹੋਈ ਤਾਂ ਇਸ ਤਰ੍ਹਾਂ ਪ੍ਰਸ਼ਨੋਤਰ ਹੋਇਆ :—

**[2]ਰਾਹ ਦੋਇ, ਕੋ ਤੁਮ ਕੋ ਭਾਯੋ ?...**
**ਕਿਸ ਮਗ ਕੋ ਇਤਕਾਦ ਰਖੰਤੇ ?। ਹਿੰਦੂ ਕਿ ਤੁਰਕ ਯਥਾ ਬਰਤੰਤੇ ? ॥੭॥**
**ਸੁਨਿ ਸਾਹਿਬ ਸ਼੍ਰੀ ਮੁਖ ਫਰਮਾਏ। 'ਹਿੰਦੂ ਤੁਰਕ ਚਲਤ ਜਿਸ ਭਾਏ।**
**ਖੈਰਖਾਹ ਹਮ ਦੋਨਹੁੰ ਕੇਰ। ਦੇਂ ਉਪਦੇਸ਼ ਜਥਾ ਹਿਤ ਹੇਰਿ ॥੮॥**
**ਜਿਸ ਨੇ ਦੋਨੋਂ ਮਹਿਂ ਇਕ ਮਾਨਜੋਂ। ਸਰਬ ਤਰਫਦਾਰੀ ਹਿਤ ਹਾਨਜੋ।**
**ਜੇ ਝਗਰਤਿ ਦ੍ਵੈ ਪੱਖ ਬਨਾਏ। ਤਿਨ ਸੋਂ ਮੇਲ ਨ ਕਰਹਿ ਕਦਾਏ ॥੧੫॥**
**ਦੋਨਹੁੰ ਮਹਿਂ ਇਕ, ਬਾਦ ਨ ਕੋਈ। ਹਮਰੋ ਪੰਥ, ਸਮਝੀਏ ਸੋਈ' ॥੧੬॥**

## ਖ਼ਾਲਸੇ ਦੀ ਮਹਿਮਾ

(ਦਸਮ ਗ੍ਰੰਥ, ਪੰਨਾ ੭੧੬-੧੭)

**ਜੁੱਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥**
**ਅਘ ਅਉਘ[3] ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ ॥**
**ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ, ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ ॥**
**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ, ਨਹੀ ਮੋ ਸੇ ਗਰੀਬ ਕਰੋਰ ਪਰੇ[4] ॥੨॥**
**ਸ੍ਵੈਯਾ—ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ ॥**
**ਦਾਨ ਦਯੋ ਇਨਹੀ ਕੋ ਭਲੋ[5], ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥**
**ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥**
**ਮੋ ਗ੍ਰਹ ਮੈ ਤਨ ਤੇ ਮਨ ਤੇ, ਸਿਰ ਲਉ ਧਨ ਹੈ ਸਬ ਹੀ ਇਨਹੀ ਕੋ ॥੩॥**

## ਸਰਬ ਲੋਹ

(ਪੰਨਾ ੫੩੧-੩੨)

**ਖ਼ਾਲਸਾ ਮੇਰੋ ਰੂਪ ਹੈ ਖਾਸ। ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ।...**
**ਖ਼ਾਲਸਾ ਮੇਰੀ ਸੋਭਾ ਸ਼ੀਲ। ਖ਼ਾਲਸਾ ਬੰਧੁ ਸਖ਼ਾ ਸਦ ਡੀਲ[6] ॥੩॥**
**ਖ਼ਾਲਸਾ ਮੇਰੋ ਭਵਨ ਭੰਡਾਰਿ। ਖਾਲਸਹਿ ਕਰਿ ਮੇਰੋ ਸਦਕਾਰਿ ॥੪॥**

੧ ਤੀਜਾ, ਭਾਵ ਦੋਹਾਂ ਦਾ ਤਟਸਥ ਹੋਇਆ, ਹਿਤਕਾਰੀ ਮੁਨਸਿਫ਼।
੨ ਏਹ ਬਹਾਦੁਰ ਸ਼ਾਹ ਦਾ ਪ੍ਰਸ਼ਨ ਹੈ [ਐਨ ੧, ਅੰਸੂ ੫੦]। ੩ ਦੁੱਖਾਂ ਦੇ ਸਮੁਦਾਯ।
੪ ਖ਼ਾਲਸੇ ਨੂੰ ਆਪਣਾ ਰੂਪ ਮੰਨ ਕੇ ਇਹ ਕਥਨ ਹੈ। 'ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ ॥' (ਸਾਰੰਗ ਮਹਲਾ ੫)
੫ ਭਾਵ ਹੈ—ਦਾਨ ਕੌਮ ਦੀ ਬਿਹਤ੍ਰੀ ਲਈ ਖ਼ਰਚ ਹੋਵੇ। ੬ ਦੇਹ, ਸ਼ਰੀਰ।

ਖ਼ਾਲਸਾ ਮੇਰੋ ਪਿੰਡ ਪ੍ਰਾਨ। ਖ਼ਾਲਸਾ ਮੇਰੀ ਜਾਨ ਕੀ ਜਾਨ ॥੫॥
ਹੌਂ ਖ਼ਾਲਸਹਿ ਕਹੁ ਖ਼ਾਲਸਾ ਮੇਰੋ। ਓਤ ਪੋਤ ਸਾਗਰ ਬੂੰਦੇਰੋ ॥੧੦॥
ਸੇਵ ਖ਼ਾਲਸਹਿ ਕੀ ਸਫਲ, ਪੂਜਾ ਸਤ੍ਰਨ[1] ਅਰਘ ਪਾਦ[2]।
ਦਾਨੁ ਮਾਨੁ ਸਮੁ ਮਾਨ ਕਰਿ, ਖੋੜਸਿ ਬਿਧਿ[3] ਕਹੁ ਸ੍ਵਾਦ ॥੫॥

[ਸੋਲਾਂ ਪ੍ਰਕਾਰ ਕੀ ਪੂਜਾ]

ਰਹਤਨਾਮਾ ਭਾਈ ਦੇਸਾ ਸਿੰਘ ਕਾ

ਗੁਰੂ ਸਰੂਪ ਖ਼ਾਲਸਾ ਹਈਏ। ਜਾਂ ਕੀ ਟਹਲ ਪਰਮ ਸੁਖ ਲਹੀਏ।

ਪ੍ਰੇਮ ਸੁਮਾਰਗ

ਜੋ ਚਾਹੇ ਮੈਂ ਗੁਰੂ ਨਾਲ ਗੱਲਾਂ ਕਰਾਂ, ਤਾਂ ਸ਼ਬਦ ਪੜ੍ਹੇ ਸਭ ਨਿਸਾ[4] ਹੋਵਸੀ ਅਰ ਜੋ ਚਾਹੇ ਕਿ ਦਰਸ਼ਨ ਕਰਾਂ, ਜਿੱਥੇ ਖ਼ਾਲਸੇ ਦਾ ਇਕੱਠ ਹੋਵੇ ਉਥੇ ਜਾਇ ਕੈ ਅਦਬ ਨਾਲ ਦਰਸ਼ਨ ਕਰੈ ਪ੍ਰਤੀਤਿ ਕਰ ਕੈ, ਦਰਸ਼ਨ ਗੁਰੂ ਕਾ ਪ੍ਰਾਪਤ ਹੋਵੈਗਾ।

ਰਹਤਨਾਮਾ ਪ੍ਰਹਿਲਾਦ ਸਿੰਘ ਦਾ

ਗੁਰੂ ਖਾਲਸਾ ਮਾਨੀਅਹਿ ਪਰਗਟ ਗੁਰੂ ਕੀ ਦੇਹ।
ਜੋ ਸਿਖ ਮੋ ਮਿਲਬੇ ਚਹਹਿ ਖੋਜ ਇਨਹੁ ਮਹਿ ਲੇਹੁ[5] ॥੨੪॥

# ਖ਼ਾਲਸੇ ਦੀ ਰਹਿਤ ਅਤੇ ਰੀਤਿ

ਗਯਾਨ ਰਤਨਾਵਲੀ, ਟੀਕਾ ੧੨ਵੀਂ ਪੌੜੀ ਦਾ

ਜੋ ਸਿੱਖ ਸਤਿਗੁਰਾਂ ਦਾ ਸ਼ਬਦ ਸੁਣੇ[6] ਅਤੇ ਸਿੱਖੀ ਦੀਆਂ ਰਹਿਤਾਂ ਭੀ ਰੱਖੇ, ਤਿਸ ਨੂੰ ਗਯਾਨ[7] ਪ੍ਰਾਪਤ ਹੁੰਦਾ ਹੈ।

ਰਹਤਨਾਮਾ ਭਾਈ ਦੇਸਾ ਸਿੰਘ ਦਾ

[8]ਰਹਤਵਾਨ ਜਗ ਸਿੰਘ ਜੋ ਕੋਈ। ਗੁਰ ਕੇ ਲੋਕ ਬਸੇਂਗੇ ਤੇਈ।
'ਰਹਨੀ ਰਹੈ ਸੋਈ ਸਿਖ ਮੇਰਾ। ਉਹ ਠਾਕੁਰੁ, ਮੈਂ ਉਸ ਕਾ ਚੇਰਾ ॥੮੬॥
ਰਹਤ ਬਿਨਾ ਨਹਿ ਸਿੰਘ ਕਹਾਵੈ। ਰਹਤ ਬਿਨਾ ਦਰ ਚੋਟਾਂ ਖਾਵੈ।...
ਰਹਤ ਬਿਨਾ ਸੁਖ ਕਬਹੂ ਨ ਲਹੈ। ਤਾਂ ਤੇ ਰਹਤ ਸੁ ਦ੍ਰਿੜ ਕਰ ਗਹੈ ॥੮੯॥

---

੧ ਉਸਤਤਿ ਕਰਨਾ! ੨ ਚਰਣ ਧੋਣ ਲਈ ਜਲ ਦੇਣਾ।
੩ ਖੋੜਸੋਪਚਾਰ, ਪੁਰਾਣੇ ਗ੍ਰੰਥਾਂ ਵਿੱਚ ਪੂਜਾ ਦੇ ਸੋਲਾਂ ਸਾਧਨ—
ਆਵਾਹਨ, ਆਸਨ ਪੈਰ ਧੋਣੇ, ਮੁਖ ਧੋਣ ਲਈ ਜਲ, ਆਚਮਨ, ਸਨਾਨ, ਵਸਤ੍ਰ, ਭੂਸ਼ਣ ਸੁਗੰਧ, ਫੁੱਲ, ਧੂਪ, ਦੀਪ, ਪ੍ਰਸਾਦ, ਨਮਸਕਾਰ, ਦਕਛਣਾ ਅਤੇ ਵਿਸਰਜਨ (ਵਿਦਾਇਗੀ)।
੪ ਤਸੱਲੀ। ੫ ਹੁਣ ਇਹ ਪਾਠ ਅਨਪੜ੍ਹ ਸਿੱਖਾਂ ਨੇ ਮਨਘੜਤ ਇਉਂ ਬਣਾ ਲਿਆ ਹੈ—
ਗੁਰੂ ਗ੍ਰੰਥ ਜੀ ਮਾਨੀਏ ਪ੍ਰਗਟ ਗੁਰੂ ਕੀ ਦੇਹ।
ਜਾਂ ਕਾ ਹਿਰਦਾ ਸੁਧ ਹੈ ਖੋਜ ਸਬਦ ਮੇਂ ਲੇਹ।
੬ ਵਿਚਾਰ ਨਾਲ ਸੁਣੇ। ੭ ਇਹ ਗਯਾਨ, ਕਿ ਸਿੱਖੀ ਕੀ ਵਸਤ ਹੈ।
੮ ਦਸ਼ਮੇਸ਼ ਦਾ ਸੰਗਤਿ ਨੂੰ ਉਪਦੇਸ਼।

ਗੁਰੁ ਬਿਲਾਸ ਪਾਤਸ਼ਾਹੀ ੧੦, ਅਧਜਾਯ ੯

ਔ ਮੂਢ ਜੀਵ ਜੋ ਰਹਤ ਤਯਾਗ। ਨਿਜ ਧਸਿਓ ਮੱਧ ਸੰਸਾਰ ਭਾਗ ॥੧੨੨॥
ਗੁਰੁ ਵਾਕ ਸੁੱਧੁ ਨੀਕੇ ਵਿਸਾਰ। ਸੇ ਲਖੋ ਖਰ ਸੁ ਤਵਨੈ ਕੁਮਾਰ[1]।

ਗੁਰੁ ਪ੍ਰਤਾਪ ਸੂਰਜ, ਰੁਤ ੫, ਅੰਸੂ ੩੯

ਦਸਮੇਸ਼ ਦਾ ਕਥਨ—

ਭੇਖ ਨ ਪਯਾਰੋ ਮੋਹਿ ਕੋ, ਵਰਨ ਨਹੀਂ ਪ੍ਰਿਯ ਕਾਹਿ।
ਰਹਤ ਸੁ ਪਯਾਰੀ ਮੋਹਿ ਕਉ, ਸਿਦਕ ਮਹਾਂ ਪ੍ਰਿਯ ਆਹਿ ॥੫੦॥

[੫੨੯] ਸਰਬ ਲੋਹ

ਐਸੇ ਗੁਣ ਹਰਿ ਖ਼ਾਲਸਹਿ ਬਖਸ਼ੈ ਭਗਤ ਗਯਾਨੀ ਰਾਜ ਜੋਗੇਸੁਰ।
ਛਤ੍ਰਿਯ ਬ੍ਰਿਤਿ ਅਨਨਯੁਪਾਸਕ, ਤਯਾਗੀ ਹਠੀ ਸੂਰ ਭਵਨੇਸੁਰ।
ਅਸੁ ਖਾਲਸਹਿ ਖਾਲਸ ਪਦ ਪ੍ਰਾਪਤਿ, ਨਿਰੰਕਾਰਿ ਸੁ ਸ੍ਵਰੂਪ ਮਹਾਨ ॥੧॥ ਰਹਾਉ ॥
ਗੁਰ ਉਪਦੇਸ ਸਿਖਨ ਪ੍ਰਤਿ ਭਾਸਨਿ, ਮੁੱਦ੍ਰਿਤ ਕੱਛ ਕੇਸ ਕ੍ਰਿਪਾਨੰ।

[੪੯੬] ਸਰਬ ਲੋਹ

ਧਰਮ ਪੰਥ ਖਾਲਸ ਪ੍ਰਚੁਰ ਭਯੋ ਸਤਿ ਸ਼ਿਵੰ ਪੁਨਯ ਰੂਪ ਜਏ।
ਕਛ ਕੇਸ ਕ੍ਰਿਪਾਨ ਤ੍ਰੈ ਮੁਦ੍ਰਾ ਗੁਰ ਭਗਤਾ ਰਾਮਦਾਸ ਭਏ ॥੫॥ (ਤ੍ਰੈ ਮੁਦ੍ਰਾ)
ਕਾਲ ਉਪਾਸਕ ਛਤ੍ਰਿਯ ਧਰਮਾ, ਰਣ ਕਟਿ ਕਸਿ ਪ੍ਰਧਾਨ ਅਏ।
ਤਾ ਮਹਿ ਪੰਚ-ਚਾਲਿਸ[2] ਪ੍ਰਵਾਨਾ ਪੰਚ ਪ੍ਰਧਾਨ ਖਾਲਸਹਿ ਠਏ[3]।

ਰਹਤਨਾਮਾ ਪ੍ਰਸ਼ਨ ਉੱਤਰ ਭਾਈ ਨੰਦ ਲਾਲ ਕਾ

ਗੁਰਸਿਖ ਰਹਿਤ ਸੁਨਹੁ ਮੇਰੇ ਮੀਤ !।
ਉਠਿ ਪ੍ਰਭਾਤ ਕਰੇ ਹਿਤ ਚੀਤ[4]। [ਨਿੱਤਨੇਮ]
ਵਾਹਿਗੁਰੂ ਪੁਨ ਮੰਤ੍ਰ ਸੁ ਜਾਪ। ਕਰ ਇਸਨਾਨ ਪੜ੍ਹੇ ਜਪੁ ਜਾਪ।
ਸੰਧਿਆ ਸਮੇਂ ਸੁਨੇ ਰਹਰਾਸਿ[5]। ਕੀਰਤਨ ਕਥਾ ਸੁਨੈ ਹਰਿ ਜਾਸ[6]।
ਸਬਦ ਸੁਨੈ ਗੁਰ ਹਿਤ ਚਿਤ ਲਾਇ। ਗਿਆਨ ਸ਼ਬਦ ਗੁਰ ਸੁਨੇ ਸੁਨਾਇ।
ਵਿਸਾਹ ਪ੍ਰੀਤਿ ਗੁਰ ਸ਼ਬਦ ਜੁ ਧਰੇ। ਗੁਰ ਕਾ ਦਰਸ਼ਨ ਨਿਤ ਉਠ ਕਰੇ[7]।
ਗੁਰਸਿਖ ਸੇਵ ਕਰੇ ਚਿਤ ਲਾਇ। ਆਪਾ ਮਨ ਕਾ ਸਗਲ ਮਿਟਾਇ।

---

੧ ਉਸ ਨੂੰ ਉਸ ਕੁਮ੍ਹਿਆਰ ਦੇ ਗਧੇ ਜੇਹਾ ਜਾਣੋ, ਜਿਸ ਨੂੰ ਕਲਗੀਧਰ ਸੁਾਮੀ ਨੇ ਸ਼ੇਰ ਦੀ ਖੱਲ ਪਹਿਨਾ ਕੇ ਸ਼ੇਰ ਜੇਹਾ ਬਣਾ ਦਿੱਤਾ ਸੀ, ਪਰ ਉਹ ਗਧੇ ਦਾ ਸੁਰ ਸੁਣ ਕੇ ਪੁਰਾਣੀ ਖੁਰਲੀ ਦਾ ਪ੍ਰੇਮ ਕਰ ਕੇ ਫੇਰ ਗੂੰਣ ਦਾ ਲਾਦੂ ਹੋ ਗਿਆ ਸੀ। ੨ ਪੰਜ ਪਿਆਰੇ ਅਤੇ ਚਾਲੀ ਮੁਕਤੇ।
੩ ਸਰਬ ਲੋਹ ਵਿੱਚ ਪੰਚ ਪ੍ਰਧਾਨ ਦਾ ਅਰਥ ਕੀਤਾ ਹੈ—
ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਚਾਰ ਸਾਹਿਬਜ਼ਾਦੇ, ਪੰਜ ਗੁਰਮੁਖ ਸਿੰਘਾਂ ਦੀ ਪ੍ਰਧਾਨਤਾ ਦਾ ਭੀ ਇਸ ਵਿੱਚ ਭਾਵ ਹੈ। ੪ ਚਿੱਤ ਦੇ ਪਰੇਮ ਨਾਲ। ੫ ਦੀਵਾਨ ਵਿੱਚ ਸੁਣੇ, ਅਥਵਾ ਆਪ ਪੜ੍ਹੇ। ੬ ਹਰਿਯਸ਼। ੭ ਗੁਰੂ ਗ੍ਰੰਥ ਸਾਹਿਬ ਦਾ ਦਰਸ਼ਨ ਪਾਠ।

## ਰਹਤਨਾਮਾ ਭਾਈ ਦੇਸਾ ਸਿੰਘ ਜੀ ਕਾ

**ਪ੍ਰਥਮ ਰਹਤ ਯਹ ਜਾਨ, ਖੰਡੇ ਕੀ ਪਾਹੁਲ[1] ਛਕੇ।**
**ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ[2] ॥੬॥**
**ਪਾਂਚ ਸਿੰਘ ਜੋ ਅੰਮ੍ਰਿਤ ਦੇਵੈਂ। ਤਾਂ ਕੋ ਸਿਰ ਧਰਿ ਛਕਿ ਪੁਨ ਲੇਵੈ।**
**ਪੁਨ ਮਿਲਿ ਪਾਂਚਹੁ ਰਹਤ[3] ਜੁ ਭਾਖਹਿ। ਤਾਂ ਕੋ ਮਨ ਮੈਂ ਦ੍ਰਿੜ ਕਰਿ ਰਾਖੈ ॥੭॥**
**ਕੁੜੀ ਮਾਰ ਆਦਿਕ ਹੈਂ ਜੇਤੇ। ਮਨ ਤੇ ਦੂਰ ਤਿਆਗੇ ਤੇਤੇ।**
**ਬਾਣੀ ਮਾਂਹਿ ਨੇਹ ਨਿਤ ਕਰਨੋ। ਚੁਗਲੀ ਨਿੰਦਾ ਅਰ ਪਰਹਰਨੋ ॥੮॥...**
**ਵਾਹ ਗੁਰੂ ਨਿਤ ਬਚਨ ਉਚਾਰੇ। ਵਾਹਗੁਰੂ ਕੋ ਹਿਰਦੈ ਧਾਰੇ।**
**ਆਗੇ ਆਵਤ ਸਿੰਘ ਜੋ ਪਾਵੈ। ਵਾਹਗੁਰੂ ਕੀ ਫਤਹਿ ਬੁਲਾਵੈ ॥੧੦॥...**
**ਦਸ ਨਖ ਕਰ ਜੋ ਕਾਰ ਕਮਾਵੈ। ਤਾਂ ਕਰ ਜੋ ਧਨ ਘਰ ਮੈ ਆਵੈ ॥੧੨॥**
**ਤਿੰਹ ਤੇ ਗੁਰ ਦਸਵੰਧ ਜੁ ਦੇਈ। ਸਿੰਘ ਸੁਜਸ ਬਹੁ ਜਗ ਮਹਿ ਲੇਈ।**
**ਗੁਰਮੁਖਿ ਅਖਰ ਜੋ ਹੈਂ, ਭਾਈ। ਸਿੰਘ ਸਿੰਘ ਤੇ ਸੀਖੇ ਜਾਈ[4]।**
**ਔਰ ਜੁ ਵਿਦਯਾ[5] ਜਹਿਂ ਤਹਿਂ[6] ਹੋਈ। ਅਵਰਨ ਤੇ[7] ਭੀ ਲੇਵੈ ਸੋਈ।**
**ਪਰ ਬੇਟੀ ਕੋ ਬੇਟੀ ਜਾਨੈ। ਪਰ ਇਸਤ੍ਰੀ ਕੋ ਮਾਤ ਬਖਾਨੈ।**
**ਅਪਨਿ ਇਸਤ੍ਰੀ ਸੋ ਰਤ[8] ਹੋਈ। ਰਹਿਤਵਾਨ ਗੁਰੁ ਕਾ ਸਿੰਘ ਸੋਈ।**
**ਕੱਛ ਕ੍ਰਿਪਾਨ ਨ ਕਬਹੂੰ ਤਯਾਗੈ। ਸਨਮੁਖ ਲਰੈ, ਨ ਰਣ ਤੇ ਭਾਗੈ।**
**ਗੁਰੂ ਸਰੂਪ ਖਾਲਸਾ ਹਈਏ। ਜਾਂ ਕੀ ਟਹਲ ਪਰਮ ਸੁਖ ਲਹੀਏ ॥੨੨॥**
**ਖੇਤੀ ਵਣਜ ਵ ਸਿਲਪ[9] ਬਣਾਵੈ। [ਖੇਤੀ, ਸੌਦਾਗਰੀ, ਦਸਤਕਾਰੀ]**
**ਔਰ ਟਹਿਲ ਜੋ ਮਨ ਮੋ ਭਾਵੈ।**

---

੧ ਦੇਖੋ, ਅੰਮ੍ਰਿਤ ਸੰਸਕਾਰ। ੨ ਚਰਨਘਾਲ ਆਦਿਕ।
੩ ਰਹਤ ਦੇ ਸੰਬੰਧ ਵਿੱਚ ਦੇਖੋ ਅੰਮ੍ਰਿਤ ਸੰਸਕਾਰ ਅਤੇ ਖਾਲਸੇ ਦੀ ਰਹਤ ਹੇਠ ਲਿਖਿਆ ਸਾਰਾ ਪਾਠ, ਤਥਾ ਤਨਖਾਹਾਂ। ੪ ਧਰਮ ਦੀ ਵਿਦਯਾ ਸਿੱਖ ਤੋਂ ਪੜ੍ਹਨੀ ਚਾਹੀਏ। ਜੋ ਵਿਧਰਮੀ ਤੋਂ ਧਰਮ ਪੁਸਤਕ ਪੜ੍ਹਦੇ ਹਨ ਉਹ ਧਰਮ ਦੇ ਤੱਤ ਨਹੀਂ ਜਾਣ ਸਕਦੇ। [ਵਿਦਯਾ] ੫ ਸੰਸਕ੍ਰਿਤ, ਅਰਬੀ, ਫ਼ਾਰਸੀ, ਅੰਗਰੇਜ਼ੀ ਆਦਿਕ ਅਨੇਕ ਭਾਸ਼ਾ ਅਤੇ ਵਿਦਯਾ। [ਫ਼ਾਰਸੀ] ਕਿਸੇ ਚਾਲਾਕ ਅਨਯਮਤੀਏ ਨੇ ਸਿੱਖਾਂ ਨੂੰ ਮੂਰਖ ਰੱਖਣ ਵਾਸਤੇ ਇਹ ਉਪਦੇਸ਼ ਲਿਖ ਮਾਰਿਆ ਹੈ ਕਿ ਸਿੱਖ ਨੂੰ ਫ਼ਾਰਸੀ ਨਹੀਂ ਪੜ੍ਹਨੀ ਚਾਹੀਏ। ਉਸ ਨੂੰ ਇਹ ਖ਼ਬਰ ਨਹੀਂ ਕਿ ਕਲਗੀਧਰ ਫ਼ਾਰਸੀ ਦੇ ਆਪ ਕਵੀ ਸਨ ਅਤੇ ਭਾਈ ਨੰਦ ਲਾਲ ਜੇਹੇ ਅਨਨਯ ਸਿੱਖਾਂ ਦੀ ਫ਼ਾਰਸੀ ਰਚਨਾਂ ਨੂੰ ਸਨਮਾਨਦੇ ਰਹੇ ਹਨ।
੬ ਜਿਸ ਜਗ੍ਹਾ ਅਤੇ ਜਿਸ ਦੇਸ਼ ਵਿੱਚ ਹੋਵੇ, ਉਥੋਂ ਵਿਦਯਾ ਹਾਸਿਲ ਕਰੇ, ਭਾਵ ਇਹ ਹੈ ਕਿ ਹਿੰਦੂ ਧਰਮ ਸ਼ਾਸਤ੍ਰਾਂ ਦੀ ਇਹ ਆਗਯਾ ਕਿ ਸਮੁੰਦਰ ਪਾਰ ਹੋਣ ਤੋਂ ਆਰਯਪੁਣਾ ਨਹੀਂ ਰਹਿੰਦਾ, ਮੰਨ ਕੇ ਬੁੱਧੂ ਨਾ ਰਹੇ। (ਦੇਖੋ, ਪਾਰਾਸ਼ਰ, ਸੰਖ ਅਤੇ ਵ੍ਰਿਹਤ ਨਾਰਦੀਯ ਸਿਮ੍ਰਿਤਿ) ਸਿੱਖਾਂ ਨੂੰ ਕਿਸੇ ਪ੍ਰਕਾਰ ਦੇ ਸੰਕੋਚ ਤੋਂ ਬਿਨਾਂ, ਵਿਦੇਸ਼ਾਂ ਵਿੱਚ ਵਿਦਯਾ ਦੀ ਪਰਾਪਤੀ ਵਾਸਤੇ ਜਾਣਾ ਚਾਹੀਏ।
੭ ਅਨਯ ਮਜ਼ਹਬ ਅਤੇ ਦੇਸ਼ਾਂ ਦੇ ਆਦਮੀਆਂ ਤੋਂ। ੮ ਪ੍ਰੀਤੀਵਾਨ, ਸਨੇਹੀ, ਜੇਹਾ ਇਸਤਰੀ ਲਈ 'ਪਤਿਵ੍ਰਤ ਧਰਮ' ਹੈ, ਤੇਹਾ ਹੀ ਪੁਰੁਸ਼ ਲਈ ਇਸਤ੍ਰੀਵ੍ਰਤ ਹੈ। ਆਪਣੇ ਧਰਮ ਤੋਂ ਡਿੱਗੇ ਹੋਏ ਦੋਵੇਂ ਪਤਿਤ ਹਨ। ੯ ਦਸਤਕਾਰੀ, ਹੁੱਨਰ।

ਦ੍ਰਿੜ੍ਹ ਹੁਇ ਸੋਇ ਕਾਰ ਕਮਾਵੈ। ਚੋਰੀ ਡਾਕੇ ਕਬਹਿ ਨ ਜਾਵੈ ॥੨੪॥
ਮੁਸਲੀ ਡੂਮਣਿ ਦੂਤੀ ਚੇਲੀ[੧]। ਬਿਭਚਾਰਨਿ ਜੋ ਫਿਰਹਿ ਇਕੇਲੀ।
ਅਵਰ ਜੁ ਆਨ ਵਰਣ[੨] ਕੀ ਨਾਰਿ। ਇਨ ਸੋਂ ਸਿੰਘ ਨ ਕਰੇ ਪਿਆਰ[੩] ॥੨੮॥
ਪਜਾਰ ਕਰੈ ਹੋਵਹਿ ਕੁਲ ਹਾਨੀ[੪]। ਤਾਂ ਤੇ ਇਨ ਕੋ ਤਜੈ ਗਯਾਨੀ।
ਕੁੱਠਾ ਹੁੱਕਾ ਚਰਸ ਤਮਾਕੂ। ਗਾਂਜਾ ਟੋਪੀ[੫] ਤਾੜੀ[੬] ਖਾਕੂ[੭] ॥੩੦॥
[ਹੁੱਕਾ, ਚਰਸ, ਤਮਾਕੂ, ਗਾਂਜਾ, ਚੰਡੂ]
ਇਨ ਕੀ ਓਰ ਨ ਕਬਹੂ ਦੇਖੈ। ਰਹਿਤਵੰਤ ਜੋ ਸਿੰਘ ਬਿਸੇਖੈ।
ਸਸਤ੍ਰਹੀਨ[੮] ਕਬਹੂ ਨ ਹੋਈ। ਰਹਿਤਵੰਤ ਖ਼ਾਲਸਾ ਸੋਈ।
ਸਨਿਆਸੀ ਬੈਰਾਗੀ ਜੇ ਵੈ। ਔਰ ਉਦਾਸੀ ਜੋਗੀ ਤੇ ਵੈ ॥੩੩॥
ਜੰਗਮ ਬਾਮੀ ਅਵਰ ਜਿ ਕੇਈ। ਤਾਂ ਕਾ ਜੂਠਾ[੯] ਕਬੀ ਨ ਲੇਈ। [ਜੂਠਾ ਖਾਣਾ]
ਆਪ ਸਿੰਘ ਜੋ ਰਾਜਾ ਹੋਈ। ਨਿਰਧਨ ਸਿੰਘਨ ਪਾਲੈ ਸੋਈ ॥੪੦॥
ਪਰਦੇਸੀ ਸਿੰਘਨ ਜਬ ਦੇਖੈ। ਇਨ ਕੀ ਸੇਵਾ ਕਰੈ ਬਿਸੇਖੈ ॥੪੧॥
ਮਧੁਰ ਬਚਨ ਸਬਹਨ ਸੰਗ ਭਾਖੈ। ਚਾਕਰ ਸਿੰਘਨ ਹੀ ਕੋ ਰਾਖੈ[੧੦] ॥੪੨॥
ਸਿੰਘ, ਸਿੰਘ ਸੋ ਨੇਹ ਸੁ ਕਰਨੋ। ਬੈਰ ਭਾਵ ਮਨ ਤੇ ਪਰਿਹਰਨੋ।...
ਪਰ ਨਾਰੀ, ਜੂਆ, ਅਸਤ[੧੧], ਚੋਰੀ ਮਦਰਾ[੧੨] ਜਾਨ।
ਪਾਂਚ ਐਬ ਯੇ ਜਗਤ ਮੋ, ਤਜੈ ਸੁ ਸਿੰਘ ਸੁਜਾਨ ॥੪੪॥ [ਪੰਜ ਐਬ]
ਰਣ ਕੋ ਜਾਇ, ਨ ਕਬਹੂੰ ਭਾਗੇ।...ਛੱਤ੍ਰੀ ਧਰਮ ਸੁ ਦ੍ਰਿੜ੍ਹ ਕਰਿ ਧਾਰੇ।
ਨਿਮਤ ਸੁਭਾਵ[੧੩] ਨ ਕਬਹੂੰ ਤਿਆਗੈ। ਦੁਰਜਨ[੧੪] ਦੇਖ ਦੂਰ ਤੇ ਭਾਗੈ ॥੫੩॥

---

੧ ਕਿਸੇ ਦੇਵਤਾ ਅਥਵਾ ਪਿਤਰ ਨੂੰ ਆਪਣੇ ਵਿੱਚ ਪ੍ਰਵੇਸ਼ ਹੋਇਆ ਦੱਸ ਕੇ ਖੇਡਣ ਵਾਲੀ ਅਤੇ ਦੇਵ ਦਾਸੀ। ੨ ਸਿੱਖ ਧਰਮ ਤੋਂ ਭਿੰਨ ਹੋਰ ਮੱਤ ਦੀ। ੩ ਧਰਮ ਪਤਨੀ ਬਨਾਉਣ ਲਈ।
੪ ਆਸਾ ਇਸਟ ਉਪਾਸਨਾ ਇਸਤਰੀ-ਪਤੀ ਦੀ ਇਕ ਨਾ ਹੋਣ ਕਰ ਕੇ ਸੰਤਾਨ ਸਿੱਖ ਧਰਮ—ਧਾਰੀ ਨਹੀਂ ਹੋ ਸਕਦੀ। ਇਸ ਤਰ੍ਹਾਂ ਸਿੱਖ ਕੁਲ ਦੇ ਲੋਪ ਹੋ ਜਾਣ ਦਾ ਭਯ ਹੈ।
੫ ਚਿਲਮ। ੬ ਤਾੜ ਦੀ ਮਦਿਰਾ।
੭ ਚੰਡੂ, ਅਫ਼ੀਮ ਦਾ ਧੂੰਆਂ ਤਮਾਕੂ ਵਾਂਗ ਪੀਣਾ।
੮ ਸਿੱਖਾਂ ਵਾਸਤੇ ਸ਼ਸਤ੍ਰਾਂ ਦਾ ਰੱਖਣਾ ਐਸਾ ਹੈ ਜੈਸਾ ਹਿੰਦੂ ਦ੍ਵਿਜ਼ਾਤੀਆਂ ਲਈ ਜਨੇਊ।
੯ ਬਹੁਤ ਅਗਯਾਨੀ ਸਿੱਖ, ਭੇਖੀ ਫਕੀਰਾਂ ਦਾ ਜੂਠਾ, 'ਸੀਤ ਪ੍ਰਸਾਦ' ਅਥਵਾ 'ਪ੍ਰਸਾਦੀ' ਕਹਿ ਕੇ ਖਾਂਦੇ ਅਤੇ ਧਰਮ ਤੋਂ ਪਤਿਤ ਹੁੰਦੇ ਹਨ।
੧੦ ਇਸ ਦਾ ਭਾਵ ਇਹ ਨਹੀਂ ਕਿ ਹੋਰ ਮਜ਼ਹਬ ਦੇ ਆਦਮੀਆਂ ਨੂੰ ਨੌਕਰ ਹੀ ਨਾ ਰੱਖੇ। ਸਿੱਧਾਂਤ ਇਹ ਹੈ ਕਿ ਆਪਣੀ ਕੌਮ ਦੀ ਪਾਲਨਾ ਕਰੇ ਅਤੇ ਐਸੇ ਲਾਯਕ ਆਦਮੀ ਪੈਦਾ ਕਰਨ ਦਾ ਜਤਨ ਕਰੇ, ਜੋ ਰਾਜ ਕਾਜ ਨੂੰ ਚੰਗੀ ਤਰ੍ਹਾਂ ਨਿਭਾਉਣ। ਜਿਸ ਰਾਜ ਵਿਚ ਕੌਮੀ ਪਿਆਰ ਨਹੀਂ, ਉਹ ਮੁਰਦਾ ਹੈ ਅਤੇ ਉਸ ਦੀ ਰਾਜ ਵਿਭੂਤੀ ਬੱਦਲ ਦੀ ਛਾਉਂ ਹੈ। ੧੧ ਝੂਠ।
੧੨ [ਸ਼ਰਾਬ] ਜੋ ਇਹ ਆਖਦੇ ਹਨ ਕਿ ਸਿੱਖਾਂ ਨੂੰ ਸ਼ਰਾਬ ਪੀਣੀ ਮਨ੍ਹਾਂ ਨਹੀਂ, ਉਹ ਧਰਮ ਤੋਂ ਅਨਜਾਣ ਹਨ। ਸ਼ਰਾਬ ਹੋਰ ਅਪਵਿੱਤ੍ਰ ਨਸ਼ਿਆਂ ਜੇਹੀ ਹੀ ਸਿੱਖ ਕੌਮ ਵਿੱਚ ਨਿੰਦਿਤ ਹੈ, ਪਰ ਵੈਦ ਦੇ ਕਹੇ ਔਸ਼ਧ ਦੇ ਤੌਰ ਪੁਰ ਖਾਸ ਰੋਗ ਵਾਸਤੇ ਸ਼ਰਾਬ ਪੀ ਕੇ ਸਿੱਖ ਨਰਕ ਵਿੱਚ ਨਹੀਂ ਜਾਂਦਾ, ਜੋ ਔਸ਼ਧ ਦਾ ਬਹਾਨਾ ਬਣਾ ਕੇ ਮਸਤੀ ਅਤੇ ਖੁਮਾਰੀ ਲਈ ਪੀਂਦੇ ਹਨ, ਉਹ ਪੂਰੇ ਤਨਖਾਹੀਏ ਹਨ।
੧੩ ਨਿੰਮ੍ਰ ਸੁਭਾਉ। ੧੪ ਖੋਟਾ, ਪਾਮਰ।

ਦੁਰਜਨ ਕੀ ਸੰਗਤਿ ਸੁਖ ਨਾਹੀ । ਕਰ ਬਿਚਾਰ ਦੇਖਹੁ ਮਨ ਮਾਂਹੀ।
ਕਾਮ ਕ੍ਰੋਧ ਲੋਭ ਮਦ ਮਾਨ। ਇਨ ਕੋ ਥੋਰੇ ਕਰੇ ਸਿਯਾਨ ॥੫੪॥
ਬਿਨੈ[1] ਬਿਬੇਕ ਧਰਮ ਦ੍ਰਿੜ੍ਹ ਰਾਖੈ। ਮਿਥਯਾ ਬਚਨ ਨ ਕਬਹੂੰ ਭਾਖੈ ॥੫੫॥
ਜਗਤ ਮਾਹਿ ਪੰਥ ਹੈਂ ਜੇਤੇ। ਕਬ ਹੀ ਨਿੰਦਹਿ ਨਾਹੀ ਤੇਤੇ[2] ॥੬੦॥
ਬਾਢੀ[3] ਲੇ ਕਰ ਨਯਾਯ ਨ ਕਰੀਏ। [ਰਿਸ਼ਵਤ]
ਝੂਠੀ ਸਾਖ੍ਯਾ[4] ਕਬਹੂੰ ਨ ਭਰੀਏ ॥੬੪॥ [ਗਵਾਹੀ]
ਜੋ ਪ੍ਰਸਾਦ ਛਕਨੇ ਲਗੋ ਹਾਥ ਸੁਚੇਤ[5] ਕਰੇਇ।
ਏਕਾਕੀ[6] ਬਹਿ ਖਾਇ ਨਹਿ, ਅਵਰਨ ਕੋ ਭੀ ਦੇਇ ॥੬੫॥ [ਵੰਡ ਕੇ ਛਕਣਾ]
ਰਹਿਤਵੰਤ ਸਿੰਘ ਹੈ ਜੋਈ। ਕਰ ਉਪਾਇ ਧਨ ਖਾਟੈ ਸੋਈ।
ਤਾਂ ਹੀ ਕਰ ਘਰ ਕੋ ਨਿਰਬਹੈ। ਪੂਜਾ ਭੂਲ ਨ ਕਬਹੂੰ ਗਹੈ ॥੭੧॥
ਜੇ ਕੋ ਸਿੰਘ ਪੁਜਾਰੀ ਅਹੈ । ਸੋ ਭੀ ਪੂਜਾ ਬਹੁਤ ਨ ਗਹੈ ॥੭੨॥
ਤਨ ਨਿਰਬਾਹ ਮਾਤ੍ਰ ਸੋ ਲੇਵੈ। ਅਧਿਕ ਹੋਇ ਤਉ ਜਹਿੰ ਤਹਿੰ ਦੇਵੈ।...
ਜੇ ਕੁਰਹਤੀਏ ਜਗ ਦਰਸਾਵਤ।
ਪਾਹੁਲ ਪੀਇ ਕੁਕਰਮ ਕਮਾਵਤ। [ਕੁਰਹਿਤੀਆ]
ਤਿਨ ਸੋਂ ਬਰਤਨ ਨਾਹਿ ਮਿਲਾਵੈ। ਰਹਿ ਅਲਗ ਪਰਮ ਸੁਖ ਪਾਵੈ ॥੭੫॥

ਤਨਖਾਹ ਨਾਮਾ

ਨੰਦ ਲਾਲ ! ਤੁਮ ਬਚਨ ਸੁਨ, ਸਿਖ ਕਰਮ ਹੈ ਏਹੁ—
ਨਾਮ ਦਾਨ ਇਸਨਾਨ ਬਿਨ, ਕਰਹਿ ਨ ਅਨ ਸਿਉ[7] ਨੇਹੁ ॥੨॥
ਕੰਘਾ ਦੋਨਉ ਵਕਤ ਕਰ, ਪਾਗ ਚੁਨਹਿ ਕਰ ਬਾਂਧਈ।
ਦਾਤਨ ਨੀਤ ਕਰੇਇ[8], ਨ ਦੁਖ ਪਾਵਹਿ ਲਾਲ ਜੀ !॥੧੩॥

ਰਹਤਨਾਮਾ ਭਾਈ ਚੌਪਾ ਸਿੰਘ ਦਾ

੧. ਗੁਰੂ ਕਾ ਸਿੱਖ ਸ਼ਰਾਬ ਕਬੀ ਨ ਪੀਵੇ ਸਾਖ[9]।
'ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ[10]।'
੨. ਗੁਰੂ ਕਾ ਸਿੱਖ ਕੰਨਜਾਂ ਨਾ ਮਾਰੇ, 'ਕੂੜੀ ਮਾਰ' ਨਾਲ ਨਾ ਵਰਤੇ।
੩. ਕੰਨਜਾਂ ਕਾ ਪੈਸਾ ਨਾ ਖਾਇ।
੪. ਨਾਤਾ ਗੁਰੂ ਕੇ ਸਿੱਖ ਨਾਲ ਕਰੈ।

---

੧ ਨਿਰ—ਅਭਿਮਾਨਤਾ, ਹਲੀਮੀ। ੨ ਜੋ ਹੋਰ ਮੱਤਾਂ ਦੀ ਨਿੰਦਿਆ ਕਰਦਾ ਹੈ, ਉਹ ਆਪਣੇ ਮਤ ਦੀ ਨਿੰਦਿਆ ਕਰਾਉਣ ਦਾ ਯਤਨ ਕਰਦਾ ਹੈ। ੩ ਰਿਸ਼ਵਤ। ੪ ਗਵਾਹੀ।
੫ ਹੱਥ ਧੋ ਕੇ ਸਾਫ਼ ਕਰ ਲਵੇ, ਜਲ ਸਾਬੁਨ ਆਦਿ ਨਾਲ ਹੱਥ ਸਾਫ਼ ਕਰ ਕੇ ਨਿਰਮਲ ਵਸਤਰ ਨਾਲ ਪੂੰਝ ਕੇ ਖੁਸ਼ਕ ਕਰ ਲੈਣੇ ਚਾਹੀਏ। ਗਿੱਲੇ ਹੱਥਾਂ ਨਾਲ ਪ੍ਰਸ਼ਾਦ ਛਕਣਾ ਜਾਂ ਵਰਤਾਣਾ ਨਿੰਦਿਤ ਹੈ। ੬ ਇਕੱਲਾ। ੭ ਹੋਰ ਪਾਖੰਡ ਕਰਮਾਂ ਨਾਲ। ੮ ਦੇਖੋ, ਦਾਤਨ।
੯ ਪ੍ਰਮਾਣ, ਸ਼ਹਾਦਤ। ੧੦ ਵਾਰ ਬਿਹਾਗੜਾ, ਮਹਲਾ ੩।

੫. ਗੁਰੂ ਕਾ ਸਿੱਖ ਜੰਞੂ ਟਿੱਕੇ ਦੀ ਕਾਣ ਨਾ ਕਰੇ[੧]।
੬. ਗੁਰੂ ਕਾ ਸਿੱਖ ਗਰੀਬ ਕੀ ਰਸਨਾ ਕੋ ਗੁਰੂ ਕੀ ਗੋਲਕ ਜਾਣੇ।
੭. ਗੁਰੂ ਕਾ ਸਿੱਖ ਭੱਦਣ ਨਾ ਕਰਾਵੇ।
੮. ਪ੍ਰਾਣੀ ਕਾ ਸਰੀਰ ਅੰਤ ਹੋਵੇ ਤਾਂ ਕੀਰਤਨ ਕਰਾਵੇ, ਯਥਾ ਸ਼ਕਤਿ ਪ੍ਰਸਾਦ[੨] ਸਾਥ ਲੇ ਜਾਇ।
੯. ਧਰਮ, ਕਿਰਤ ਕੇ ਨਫੇ ਵਿੱਚੋਂ ਗੁਰੂ ਅਰਥ ਦਸਵੰਧ ਦੇਵੇ।
੧੦. ਧਰਮਸਾਲੀਆ ਪੀਰ ਔਰ ਮਸੰਦ ਨਾ ਬਣੇ[੩]।
੧੧. ਰਸੋਈਆ ਸਿੱਖ ਰੱਖੇ।
੧੨. ਲੰਗਰ ਮੇਂ ਨਾ ਗੋਹਾ ਬਾਲੇ, ਨਾ (ਗੋਹੇ ਦਾ) ਚੌਂਕਾ ਦੇਵੇ।
੧੩. ਚੋਰੀ ਜਾਰੀ ਨਾ ਕਰੇ।
੧੪. ਜੁਆ ਨਾ ਖੇਡੇ।. [ਜੂਆ]
੧੫. ਪ੍ਰਸਾਦ ਵਰਤਾਉਂਦਾ ਬੋਲੇ ਨਾ, ਬੋਲੇ ਤਾਂ ਮੁਖ ਕੋ ਰੁਮਾਲ ਸੇ ਢਕੇ, ਪਿੰਡਾ ਖੁਰਕੇ ਤਾਂ ਹੱਥ ਧੋਇ ਲਵੇ।[ਸ਼ੁੱਧੀ]
੧੬. ਕਾਰਯੋਂ ਕੇ ਆਦਿ ਮੇਂ ਅਰਦਾਸ ਕਰੇ।
੧੭. ਆਪਣੇ ਗੁਰੂ ਬਿਨਾ ਹੋਰ ਨਾ ਜਾਣੇ।
੧੮. ਧਰਮ ਉਪਦੇਸ਼ ਕਰੇ, ਸੰਬੰਧੀਆਂ ਨੂੰ ਧਰਮ ਵਿੱਚ ਲਿਆਵੇ।
੧੯. ਗੁਰੂ ਕੀ ਬਾਣੀ ਬਿਨਾਂ ਹੋਰ ਨਾ ਪੜ੍ਹੇ, ਨਾ ਸੁਣੇ[੪]।
੨੦. ਗੁਰੂ ਕੀ ਫ਼ਤੇ ਮਿਲਣੇ ਵਖਤ ਬੁਲਾਵੇ।
੨੧. ਸਿੱਖ ਕੇ ਸੰਕਟ ਕੋ ਜਯੋਂ ਤਯੋਂ ਕਰ ਕੇ ਦੂਰ ਕਰੇ।
੨੨. ਗੁਰੂ ਕਾ ਸਿੱਖ ਗੋਰ, ਮੜ੍ਹੀ, ਸਤੀ, ਮਸੀਤ, ਮੁੱਲਾਂ, ਕਾਜ਼ੀ ਨੂੰ ਨਾ ਮੰਨੇ।
੨੩. ਲੜਕੇ ਨੂੰ ਗੁਰੂ ਗ੍ਰੰਥ ਸਾਹਿਬ ਕਾ ਪਾਠ ਸਿਖਾਲੇ।
੨੪. ਪਿੰਡ ਵਿੱਚ ਇਕ ਅਸਥਾਨ ਸਾਧੁ ਸੰਗਤਿ ਦਾ ਬਨਾਵਣਾ, ਜਹਾਂ ਸਾਧੁ ਸੰਗਤਿ ਇਕੱਤ੍ਰ ਹੋਵੇ ਅਤੇ ਆਇਆ ਗਿਆ ਵਿਸ਼੍ਰਾਮ ਕਰੇ।
੨੫. ਆਗਜਾ ਗੁਰੂ ਗ੍ਰੰਥ ਸਾਹਿਬ ਕੀ ਮੰਨਣੀ।
੨੬. ਅਮਲ ਪ੍ਰਸਾਦੇ ਦਾ ਰੱਖਣਾ[੫]।
੨੭. ਸ਼ਸਤ੍ਰ ਰੱਖਣੇ।

---

੧ ਜਨੇਊ ਸਿਰਲੇਖ ਦੇਖੋ। ੨ ਕੜਾਹ ਪ੍ਰਸ਼ਾਦ।
੩ ਭਾਵ-ਆਪ ਪੂਜਯ ਨਾ ਬਣੇ, ਅਰ ਨਾ ਸਤਿਗੁਰੂ ਦੇ ਧਨ ਨੂੰ ਆਪਣਾ ਸਮਝੇ। ਧਰਮਸਾਲਾ ਅਥਵਾ ਗੁਰੁਦ੍ਵਾਰੇ ਵਿੱਚ ਸੇਵਕ ਹੋ ਕੇ ਰਹੇ ਅਰ ਸਿੱਖ ਕੌਮ ਨੂੰ ਆਪਣਾ ਮਾਲਿਕ ਮੰਨੇ।
੪ ਦਿਸ਼ਟ ਬਾਣੀ ਮੰਨ ਕੇ। [ਅ੍ਮਲ] ੫ ਭਾਵ ਇਹ ਹੈ ਕਿ ਹੋਰ ਅਮਲਾਂ ਦੇ ਖਾਣ ਪੀਣ ਦਾ ਸਦਾ ਤਯਾਗ ਕਰਨਾ ਭੈੜੀ ਵਾਦੀ ਪਾ ਕੇ ਸ਼ਰੀਰ ਨੂੰ ਪਰਾਧੀਨ ਅਰੁ ਨਿਰਮਲ ਕਰ ਲੈਣਾ ਬੁੱਧੀਵਾਨਾਂ ਅਤੇ ਗੁਰੁਮੁਖਾਂ ਦਾ ਕਰਮ ਨਹੀਂ ਹੈ।

੨੮. ਮਸੰਦਾਂ ਨੂੰ ਨਹੀਂ ਮੰਨਣਾ।

੨੯. ਰਣ ਮੇਂ ਪਿੱਠ ਨਹੀਂ ਦੇਣੀ।

੩੦. ਸਿੱਖ ਸੇ ਕੁਰਹਿਤ ਹੋ ਜਾਯ—ਸਭ ਕੇ ਅੱਗੇ ਹੱਥ ਜੋੜ ਖੜਾ ਹੋਵੇ—ਤਨਖਾਹ ਲਗਵਾ ਕਰ ਬਖ਼ਸ਼ਾਵੇ[1]। [ਤਨਖ਼ਾਹ ਬਖ਼ਸ਼ਾਵਣੀ]

ਸਿੱਖ ਨੂੰ ਬਖ਼ਸ਼ਨੇ ਵਕਤ ਅੜੀ ਨਹੀਂ ਕਰਨੀ[2]।

ਰਹਤਨਾਮਾ ਭਾਈ ਦਯਾ ਸਿੰਘ ਜੀ ਕਾ

ਗੁਰੂ ਕਾ ਸਿੱਖ—ਮਟ, ਬੁਤ, ਤੀਰਥ, ਦੇਵੀ, ਦੇਵਤਾ, ਬਰਤ, ਪੂਜਾ, ਅਰਚਾ, ਮੰਤ੍ਰ, ਜੰਤ੍ਰ[3], ਪੀਰ[4], ਬ੍ਰਾਹਮਣ, ਪੁੱਛਣਾ[5], ਸੁੱਖਣਾ[6], ਤਰਪਨ, ਗਾਯਤ੍ਰੀ, ਕਿਤੇ ਵੱਲ ਚਿਤ ਦੇਵੈ ਨਾਹੀ।

ਖਾਲਸਾ ਸੋ ਜਿਨ ਤਨ, ਮਨ, ਧਨ ਅਕਾਲ ਪੁਰਖ ਨੂੰ ਸੌਂਪਿਆ ਹੈ।

ਕਿਸੀ ਕਾ ਕਾਰਜ ਹੋਵੇ ਉਸ ਕੋ ਸਵਾਰੇ।

੩੧. ਗੁਰਦੁਆਰੇ ਜਾਵੇ ਮਾਰਗ ਮੇਂ ਬ੍ਰਹਮਚਰਯ ਧਾਰੇ।

੩੨. ਜਿਸ ਨੂੰ ਕੋਈ ਕੁੜਮਾਈ ਕਰੇ ਨਾਹੀ ਤਿਸ ਨੂੰ ਲੋਚ ਕੇ ਕਰੇ ਕਰਾਵੇ, ਕੁਸਿੱਖ ਹੋਵੈ ਤਿਸ ਕੋ ਸਿੱਖ ਕਰੇ[7]।

੩੩. ਸੁਰਮਈ, ਸ੍ਵੇਤ, ਪੀਤ, ਹਰਿਤ ਵਸਤ੍ਰ ਧਾਰੇ। [ਰੰਗ]

---

੧ ਸਿੱਖ ਤੋਂ ਜੇ ਕੁਕਰਮ ਹੋ ਜਾਵੇ ਉਸ ਨੂੰ ਲੁਕਾਵੇ ਨਾ, ਦੀਵਾਨ ਵਿੱਚ ਨਿੰਮ੍ਰਤਾ ਨਾਲ ਪ੍ਰਗਟ ਕਰ ਕੇ ਗੁਰੂ ਖ਼ਾਲਸੇ ਤੋਂ ਅਰਦਾਸ ਕਰਾਵੇ ਅਤੇ ਅੱਗੋਂ ਉਸ ਕੁਕਰਮ ਤੋਂ ਰੁਕੇ।
ਅਸੀਂ ਬਹੁਤ ਸਿੱਖਾਂ ਨੂੰ ਇਹ ਆਖਦੇ ਸੁਣਿਆ ਹੈ ਕਿ ਮੇਰੀ ਪੱਗ ਤੇ ਕੱਛ ਉਤਰ ਗਈ ਹੈ, ਮੈਂ ਤਨਖਾਹੀਆ ਹਾਂ, ਮੇਰੀ ਭੁੱਲ ਬਖ਼ਸ਼ੋ। ਪਰ ਕਦੇ ਕਿਸੇ ਨੂੰ ਇਹ ਕਹਿੰਦੇ ਨਹੀਂ ਸੁਣਿਆ ਕਿ ਮੈਂ ਝੂਠ ਬੋਲਿਆ ਹੈ, ਦਗਾ ਕੀਤਾ ਹੈ, ਬਚਨ ਕਰ ਕੇ ਨਹੀਂ ਪਾਲਿਆ, ਪਰ-ਧਨ, ਪਰ-ਇਸਤਰੀ ਵੱਲ ਮਨ ਲਲਚਾਇਆ ਹੈ ਆਦਿਕ...। ਇਸ ਤੋਂ ਅਸੀਂ ਇਹ ਸਿੱਟਾ ਕੱਢਿਆ ਹੈ ਕਿ ਸੱਚੀ ਸਿੱਖੀ ਦਿਨੋਂ-ਦਿਨ ਲੋਪ ਹੋ ਰਹੀ ਹੈ ਅਤੇ ਦਿਖਾਵੇ ਦੀ ਸਿੱਖੀ ਫੈਲ ਰਹੀ ਹੈ।

੨ ਲਾਲਚ ਜਾਂ ਖ਼ਾਸ ਵੈਰ ਕਾਰਣ ਹਠ ਨਹੀਂ ਕਰਨਾ ਅਤੇ ਨਾ ਤੰਗ ਕਰਨਾ।

੩ ਬਹੁਤ ਅਗਯਾਨੀ ਸਿੱਖ ਗੁਰੂਬਾਣੀ ਨੂੰ ਸੁਇਨੇ ਚਾਂਦੀ ਆਦਿਕ ਵਿੱਚ ਮੜ੍ਹ ਕੇ ਸਿਰ ਵਿੱਚ ਰੱਖਦੇ ਜਾਂ ਗਲ ਬੰਨ੍ਹਦੇ ਹਨ ਜੋ ਸਿੱਖ ਨਿਯਮਾਂ ਦੇ ਵਿਰੁੱਧ ਹੈ।
[ਤਵੀਤ, ਤਾਵੀਜ਼]

੪ ਕਈ ਧਰਮੋਂ ਪਤਿਤ ਇਸਤਰੀਆਂ ਅਤੇ ਪੁਰਸ਼ ਨਗਾਹੇ ਆਦਿਕ ਸਥਾਨਾਂ ਵਿੱਚ ਜਾ ਕੇ ਪੀਰਾਂ ਦੀਆਂ ਕਬਰਾਂ ਅਤੇ ਥਾਨ ਪੂਜਦੇ ਹਨ ਉਥੇ ਚੜ੍ਹਾਈ ਸ਼ੀਰਨੀ ਖਾਂਦੇ ਹਨ, ਜੋ ਪੂਰੇ ਤਨਖਾਹੀਏ ਹਨ।

੫ ਠੱਗ ਵਿਦਯਾ ਵਿੱਚ ਚਤੁਰ ਇਸਤਰੀ ਪੁਰਸ਼ ਆਪਣੇ ਵਿੱਚ ਕੋਈ ਪੀਰ, ਭੂਤ ਅਥਵਾ ਦੇਵਤਾ ਬੋਲਦਾ ਦੱਸ ਕੇ ਮੂਰਖਾਂ ਨੂੰ ਪੁੱਛ ਦਾ ਉੱਤਰ ਦੇ ਕੇ ਧਨ ਠੱਗਦੇ ਹਨ। [ਪੁਛਿਆ]

੬ [ਸੁਖਣਾ] ਮੰਨਤ। ਸੁਖ ਦੀ ਪਰਾਪਤੀ ਅਤੇ ਕਸ਼ਟ ਦੂਰ ਕਰਨ ਲਈ ਕਿਸੇ ਦੇਵੀ ਦੇਵਤਾ ਤੋਂ ਵਰ ਲੈਣ ਵਾਸਤੇ ਕਿਸੇ ਭੇਟਾ ਦੇਣ ਦੀ ਪ੍ਰਤਿਗਯਾ ਕਰਨੀ, 'ਸੁੱਖਣਾ' ਅਥਵਾ 'ਮਨੰਤ' ਅਖਾਉਂਦੀ ਹੈ। ਸਿੱਖਾਂ ਵਿੱਚ ਭੀ ਕਈ ਅਗਯਾਨੀ ਦੇਖੀਦੇ ਹਨ ਜੋ ਅਰਦਾਸ ਕਰਦੇ ਹਨ ਕਿ—ਜੇ ਮੇਰਾ ਅਮੁਕ ਕੰਮ ਗੁਰੂ ਕਰ ਦੇਵੇ, ਤਦ ਮੈਂ ਇਤਨੇ ਰੁਪਯੇ ਦਾ ਕੜਾਹ ਪ੍ਰਸ਼ਾਦ ਕਰਾਵਾਂਗਾ, ਗੁਰੂ ਗ੍ਰੰਥ ਸਾਹਿਬ ਦੇ ਭੋਗ ਪਵਾਵਾਂਗਾ, ਮੰਦਿਰ ਚਿਣਵਾਵਾਂਗਾ; ਸਿੱਖਾਂ ਨੂੰ ਪ੍ਰਸ਼ਾਦ ਛਕਾਵਾਂਗਾ, ਆਦਿਕ। ਪਰ ਐਸਾ ਕਰਨਾ ਸਿੱਖੀ ਦੇ ਨਿਯਮ ਤੋਂ ਵਿਰੁੱਧ ਹੈ। ਸ਼ੋਕ ਹੈ ਉਨ੍ਹਾਂ ਸੁਆਰਥੀ ਆਗੂਆਂ 'ਤੇ ਜੋ ਟਕੇ ਦੇ ਲਾਲਚ ਐਸੀਆਂ ਅਰਦਾਸਾਂ ਕਰਦੇ ਹਨ। ੭ ਅਨਯਧਰਮੀ ਨੂੰ ਸਿੱਖ ਬਣਾ ਕੇ ਸਾਕ ਕਰੇ।

੩੪. ਸਿੰਘੋਂ ਕੋ ਬਰਾਬਰ ਕਾ ਭਾਈ ਸਮਝੇ।
੩੫. ਪਾਂਚ ਸਿੰਘ ਮਿਲ ਕਰ ਰਹਤ ਬਿਬੇਕ ਕਾ ਗੁਰੁਮਤਾ[੧] ਕਰੇ। [ਗੁਰਮਤਾ]
੩੬. ਨਾਕ ਕਾਂਨ ਨ ਛੇਦੇ, ਅਖੰਡ ਰਹੇ[੨]।
੩੭. ਚੌਥੇ ਦਿਨ ਕੇਸੀ ਸਨਾਨ ਕਰੇ[੩]। [ਕੇਸ ਸਨਾਨ]
੩੮. ਲੰਗਰ ਮੇਂ ਚੌਂਕਾ ਮਿੱਟੀ ਕਾ ਦੇਵੇ। [ਲੰਗਰ ਵਿੱਚ ਪੋਚਾ]
੩੯. ਹਿੰਦੂ ਮੁਸਲਮਾਨ ਕੀ ਕਾਣ ਕੋ ਮੇਟੇ[੪]।
੪੦. ਏਕਾਦਸ਼ੀ ਆਦਿਕ ਬਰਤ ਨਾ ਧਾਰੇ।
੪੧. ਜਿਸ ਜਲ ਮੇਂ ਹੱਥ ਪਵੇ ਸੋ ਨਾ ਪੀਵੇ[੫]। [ਸੁਧੀ]
੪੨. ਆਨੰਦ ਬਿਨਾ ਬਿਵਾਹ ਨਾ ਕਰੇ।
੪੩. ਘੋੜੇ ਔਰ ਸ਼ਸਤ੍ਰ ਕੀ ਸਾਰ ਰੱਖੇ[੬]।

ਗੁਰੁ ਪ੍ਰਤਾਪ ਸੂਰਜ, ਰੁਤ ੩, ਅੰਸੂ ੫੦

**ਬਹੁਰ ਸਭਾ ਮਹਿਂ ਸਤਿਗੁਰੂ[੭] ਸੁਮਤਿ ਸਭਿਨਿ ਕੋ ਦੈਨ।**
**ਤਯਾਗਨ ਕੁਮਤਿ ਬਿਕਾਰ ਕੋ ਸ੍ਰੀ ਮੁਖ ਉਚਰੇ ਬੈਨ ॥੧॥**
**ਸਿੱਖ ਹੋਇ ਕਿਸ ਕਰਜ ਨ ਲੇਵੇ। ਜੇ ਕਰਿ ਲੇਯ, ਭਾਵ ਕਰਿ ਦੇਵੇ।**
**ਸੁਨੇ ਨ ਝੂਠ, ਨ ਮੁਖ ਤੇ ਕਹੇ। ਸੰਗ ਝੂਠ ਪ੍ਰੀਤਿ ਨ ਗਹੇ ॥੩॥**
**ਸਤਿਸੰਗੀ ਹੁਇ ਸਾਚ ਕਮਾਵੈ। ਸੰਗ ਸਾਚ ਕੇ ਪ੍ਰੀਤਿ ਵਧਾਵੈ।**
**ਸਚ ਉਰ ਧਰਹਿ ਮ੍ਰਿਜਾਦਾ ਸਾਚੀ। ਛਲ ਬਿਨ ਹੋਵੈ ਸਾਚ ਉਬਾਚੀ[੮] ॥੪॥**
**ਸਚਿ ਕੇ ਸੰਗ ਜੀਵਕਾ ਜੋਈ। ਤਿਸ ਕੋ ਕਰਹਿ, ਦੰਭ ਬਿਨੁ ਹੋਈ ॥...**

---

੧ ਫੈਸਲਾ, ਪੰਜਾਂ ਤੋਂ ਘਟ ਨਾ ਹੋਣ।
੨ ਸਿੱਖ ਕੌਮ ਵਿੱਚ ਇਸਤਰੀ ਅਤੇ ਪੁਰਸ਼ ਨੂੰ ਨੱਕ ਕੰਨ ਵਿੰਨ੍ਹਣਾ ਮਨ੍ਹਾਂ ਹੈ, ਜੋ ਦਸਵੇਂ ਸਤਿਗੁਰੂ ਦੇ ਹੁਕਮ ਅਨੁਸਾਰ ਅਖੰਡ ਅੰਗ ਨਹੀਂ ਰਹਿੰਦੇ, ਉਹ ਮਨਮਤੀਏ ਹਨ। [ਅੰਗ ਵੇਧਨ]
੩ ਭਾਵ ਇਹ ਹੈ ਕੇਸਾਂ ਵਿੱਚ ਮੈਲ ਨਾ ਹੋਣ ਦੇਵੇ। ਬਹੁਤ ਅਗਯਾਨੀ ਸਿੱਖ, ਕੇਸਾਂ ਨੂੰ ਖਾਰ ਅਤੇ ਸਾਬਣ ਨਾਲ ਸਾਫ਼ ਨਹੀਂ ਕਰਦੇ ਅਤੇ ਸੁਗੰਧ ਵਾਲਾ ਤੇਲ ਨਹੀਂ ਲਾਉਂਦੇ। ਉਹ ਆਖਦੇ ਹਨ ਕਿ ਕੇਸਾਂ ਵਿੱਚ ਦਹੀਂ ਆਦਿਕ ਉਹ ਵਸਤੂ ਪਾਣੀ ਚਾਹੀਏ ਜੋ ਖਾਣ ਵਿੱਚ ਆਉਂਦੀ ਹੋਵੇ ਅਤੇ ਤੇਲ ਇਸ ਵਾਸਤੇ ਨਹੀਂ ਵਰਤਣਾ ਚਾਹੀਏ ਕਿ ਮਸੰਦਾਂ ਦੇ ਸਿਰ ਪਾਇਆ ਹੈ, ਪਰ ਇਹ ਸਭ ਭਰਮ ਅਤੇ ਕਲਪਿਤ ਕਥਾ ਹੈ। ਜਿਸ ਤਰ੍ਹਾਂ ਕੇਸ਼ ਨਿਰਮਲ ਰਹਿਣ ਅਤੇ ਜਿਸ ਵਸਤੂ ਨਾਲ ਸਨਾਨ ਕੀਤਿਆਂ ਦੁਰਗੰਧ ਨਾ ਫੈਲੇ, ਉਹੀ ਕੇਸੀ ਸਨਾਨ ਵਾਸਤੇ ਉੱਤਮ ਹੈ।
੫੩੭ਵੇਂ ਕਬਿੱਤ ਵਿੱਚ ਭਾਈ ਗੁਰਦਾਸ ਜੀ ਲਿਖਦੇ ਹਨ—
'ਬਿਨ ਤੇਲ ਮੇਲੇ ਸਿਰ ਕੇਸ ਹੂੰ ਭਯਾਨ ਹੈਂ।'
੪ ਭਾਵ ਇਹ ਹੈ ਕਿ ਆਪਣੇ ਧਰਮ ਵਿੱਚ ਪੱਕਾ ਰਹੇ ਅਤੇ ਸਾਰੇ ਸੰਸਕਾਰ ਗੁਰੁਮਰਯਾਦਾ ਨਾਲ ਕਰੇ।
੫ ਭਾਵ ਇਹ ਹੈ ਕਿ ਜਲ ਪ੍ਰਸ਼ਾਦ ਆਦਿਕ ਪਦਾਰਥ ਅਤੀ ਨਿਰਮਲ ਹੋਣ। ਅਕਸਰ ਜੋ ਹੱਥ ਅਤੇ ਖਾਸ ਕਰ ਕੇ ਨੌਂਹ ਮੈਲੇ ਰੱਖਦੇ ਹਨ, ਅਰ ਖਾਣ ਪੀਣ ਦੇ ਪਦਾਰਥਾਂ ਵਿੱਚ ਬਿਨਾਂ ਸੰਕੋਚ ਮੈਲ ਮਿਲਾ ਕੇ ਸਿੱਖੀ ਦੇ ਸਨਾਨ (ਪਵਿੱਤ੍ਰਤਾ) ਦੇ ਨਿਯਮ ਨੂੰ ਭੰਗ ਕਰਦੇ ਹਨ।
੬ ਘੋੜੇ ਅਤੇ ਸ਼ਸਤ੍ਰ ਦੀ ਪਰਖ ਰੱਖੇ ਅਤੇ ਪੱਕਾ ਸਵਾਰ ਅਰ ਸ਼ਸਤ੍ਰ ਵਿਦਯਾ ਦਾ ਅਭ੍ਯਾਸੀ ਹੋਵੇ।
੭ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ। ੮ ਕਹੇ, ਬੋਲੇ।

ਸਿੱਖ ਹੋਇ ਕਿਸ ਜੂਠ ਨ ਖਾਵੈ[੧]।
ਸਿੱਖ ਹੋਇ ਧਨ ਪ੍ਰੇਮ ਨ ਲਾਵੈ[੨] ॥੯॥... [ਜੂਠਾ ਖਾਣਾ]
ਸੀਤਲ ਜਲ ਕੋ ਅੰਗੀਕਾਰੇ। ਜੇ ਨਹਿੰ ਸ਼ਕਤਿ ਤਪਤ ਕਰਿ ਬਾਰੈ[੩]।
ਬਿਨ ਇਸ਼ਨਾਨ, ਨ ਦਿਵਸੁ ਬਿਤਾਵੈ। [ਇਸ਼ਨਾਨ]
ਬਿਨ ਇਸ਼ਨਾਨ, ਨ ਭੋਜਨ ਖਾਵੈ[੪] ॥੧੪॥...
ਪ੍ਰਜਾ ਸਕਲ ਚਹੁੰ ਬਰਨਨ ਸਹਿਤ। ਇਨ ਤੇ ਰਾਖੈ ਨਜਾਰੀ ਰਹਤ ॥੧੫॥
ਸਭਿ ਕੈ ਸੰਗ ਰਖੈ ਬਿਵਹਾਰੈ[੫]। ਨਿਸ਼ਚਾ ਨੇਮ ਇਨਹੁੰ ਤੇ ਨਜਾਰੈ।
ਜਗਤ ਜੂਠ[੬] ਤੇ ਰਹੀਐ ਦੂਰ। [ਹੁੱਕਾ]
ਪਹਿਰੈ ਨਹੀਂ, ਕਸੁੰਭਾ ਰੂਰ[੭] ॥੧੬॥... [ਸੂਹਾ ਰੰਗ]
ਕੱਛ ਬਿਹੀਨ ਚਿਰਕਾਲ ਨ ਰਹੈ। ਇਕ ਤਜਿ ਦੂਤੀ ਤੁਰਤ ਹੀ ਗਹੈ ॥੧੭॥
ਸਿਮਰਨਿ ਸੱਤਿ ਨਾਮ ਕੋ ਧਰੈ। ਸੁਪਤਨ ਸਮੈ ਸੋਹਿਲਾ ਰਰੈ[੮]।
ਬਿਘਨ ਅਨੇਕਨਿ ਕੋ ਹੁਇ ਨਾਸ਼। ਸਦਾ ਧਰੈ ਸਤਿਗੁਰ ਕੀ ਆਸ ॥੧੮॥
ਦੋਹਰਾ—ਗੁਰ ਕੀ ਪਾਹੁਲ ਸਿੱਖ ਲੇ, ਰਹਿਤ ਕਮਾਵੈ ਗ੍ਰੰਥ[੯]।
ਜਿਸ ਬੇੜੇ ਚੜ੍ਹਿ ਸੇਵਿ ਸੋ[੧੦], ਭਰਮੈ ਅਪਰ ਨ ਪੰਥ ॥੧੯॥...
ਸੁਤ ਬਰਜਹਿ ਨਹਿੰ ਥਿਰਹਿ ਕੁਸੰਗਤਿ।
ਤਿਮ ਤ੍ਰਿਯ ਕੋ ਰਖ ਬਰਜ ਕੁਪੰਗਤਿ[੧੧]।
ਗੁਰੂ ਮੰਤ੍ਰ ਕੌ ਨਿਸ ਦਿਨ ਰਰੈ। ਨਿਤ ਉਠਿ ਘਰ ਕੇ ਕਾਰਜ ਕਰੈ ॥੨੧॥
ਧਨ ਪੂਜਾ ਪਰ ਨਹਿੰ ਲਲਚਾਇ। ਨਿਤ ਕੜਾਹ ਰੰਚਕ ਲਗਿ ਖਾਇ[੧੨]।...
ਭੇਖਨ ਕੀ ਬਾਣੀ ਕੋ ਤਜੈ। ਖਾਇ ਨ ਅਸਨ ਸੀਤਲਾ ਜਜੈ[੧੩]।(੨੬) [ਬਾਹੀਅੜਾ]

---

੧ ਕਿਸੇ ਅਨਜਮਤੀ ਅਤੇ ਕੁਰਹਿਤੀਏ ਦਾ ਜੂਠਾ। ਉਨ੍ਹਾਂ ਸਿੱਖਾਂ ਨੂੰ ਲੱਜਾ ਕਰਨੀ ਚਾਹੀਏ ਜੋ ਜੂਠ ਨੂੰ 'ਸੀਤ ਪ੍ਰਸਾਦ' ਅਥਵਾ 'ਪ੍ਰਸਾਦੀ' ਕਹਿ ਕੇ ਖਾਂਦੇ ਹਨ। ੨ ਮਾਯਾ ਦੇ ਪਿਆਰ ਵਿੱਚ ਖਚਿਤ ਨਾ ਹੋ ਜਾਵੇ। ੩ ਜੇ ਠੰਢੇ ਪਾਣੀ ਨਾਲ ਨਾ ਕਰ ਸਕੇ ਤਾਂ ਜਲ ਤੱਤਾ ਕਰ ਲਵੇ।
੪ ਭਾਵ ਇਹ ਹੈ ਕਿ ਨ੍ਹਾਉਣ ਤੋਂ ਆਲਸ ਨਾ ਕਰੇ। ਇਸ ਦਾ ਇਹ ਤਾਤਪਰਯ ਨਹੀਂ ਕਿ ਜੇ ਸਫ਼ਰ ਵਿੱਚ ਸਨਾਨ ਨਾ ਬਣ ਸਕੇ ਤਾਂ ਭੁੱਖਾ ਹੀ ਰਹੇ, ਅਥਵਾ ਰੋਗ ਵਿੱਚ ਵੈਦ ਦੇ ਵਰਜਣ ਪੁਰ ਵੀ ਸਨਾਨ ਕਰੇ। ੫ ਸੰਸਾਰਿਕ ਬਿਵਹਾਰ। ੬ ਤਮਾਖੂ, ਹੁੱਕਾ।
੭ ਸੁੰਦਰ ਰੰਗ ਸਮਝ ਕੇ। ੮ ਪੜ੍ਹੇ। ੯ ਗੁਰੂ ਗ੍ਰੰਥ ਸਾਹਿਬ ਅਨੁਸਾਰ ਨਿਯਮ ਧਾਰਨ ਕਰੇ, ਜੋ ਗੁਰਬਾਣੀ ਤੋਂ ਵਿਰੁੱਧ ਹੋਣ, ਉਹ ਤਿਆਗੇ। ੧੦ ਦੂਹ ਬੇੜੀ ਕੋ ਪਾਰ ਨ ਪਰਈ। ਇਕ ਬੇੜੀ ਨਿਸਚੈ ਨਰ ਤਰਈ ॥੯੮॥ (ਗੁਰ ਬਿਲਾਸ ਪਾਤਸ਼ਾਹੀ ੬, ਅਧਯਾਯ ੬)
੧੧ ਜਿਸ ਪੰਗਤਿ ਵਿੱਚ ਬੈਠਣ ਤੋਂ ਮਨਮਤ ਆਵੇ, ਗੁਰਮਤ ਦਾ ਧਯਾਨ ਵਿਸਰ ਜਾਵੇ ਅਤੇ ਸਦਾਚਾਰ ਵਿਗੜੇ। ੧੨ ਪੁਜਾਰੀਆਂ ਨੂੰ ਗੁਰੂ ਦਾ ਪ੍ਰਸਾਦ ਜਾਣ ਕੇ ਥੋੜਾ ਕੜਾਹ ਪ੍ਰਸ਼ਾਦ ਆਪ ਲੈਣਾ ਚਾਹੀਏ ਅਤੇ ਬਾਕੀ ਸੰਗਤਿ ਵਿੱਚ ਬਰਤਾ ਦੇਣਾ ਚਾਹੀਏ। ਇਸੇ ਤਰ੍ਹਾਂ ਸਿੱਖਾਂ ਨੂੰ ਭੀ ਆਪਣੇ ਵਰਤਾਰੇ ਵਿੱਚੋਂ ਹੋਰ ਭਾਈਆਂ ਨਾਲ ਵੰਡ ਕੇ ਖਾਣਾ ਯੋਗ ਹੈ। ਜੋ ਪੁਜਾਰੀ ਕੜਾਹ ਪ੍ਰਸ਼ਾਦ ਦੇ ਛੰਨੇ ਮੰਜੀ ਹੇਠ ਲੁਕੋਂਦੇ ਹਨ ਅਤੇ ਜੋ ਸਿੱਖ ਦੂਹਰਿਆਂ ਬਰਤਾਰਿਆਂ ਲਈ ਹੱਥ ਅੱਡਦੇ ਹਨ, ਸੇ ਦੋਵੇਂ ਤਨਖਾਹੀਏ ਹਨ। ੧੩ ਨਾ ਸੀਤਲਾ ਆਦਿਕ ਦੇਵੀਆਂ ਪੂਜੇ ਅਤੇ ਓਨ੍ਹਾਂ ਪਰ ਚੜ੍ਹਿਆ ਹੋਇਆ ਅੰਨ (ਬਾਹੀਅੜਾ ਆਦਿਕ) ਨਾ ਖਾਵੇ।

ਬੰਚਕ ਬਿਪਰ ਦਰਬ, ਮੁਸ ਲੇਯ[1]।
ਭੇਖੀ ਸਿੱਖ ਭੁਲਾਵੈ ਜੇਯ[2]। (੨੭) [ਭੇਖੀ ਸਿੱਖ]
ਇਨ ਕੋ ਤਯਾਗਤਿ ਬਿਲਮ ਨ ਲਾਵੈ। ਤਜਹਿ ਕੁਸੰਗੀ ਸੰਗ ਜਿ ਪਾਵੈ।
ਪਾਵਨ ਤਨ, ਪਾਵਨ ਕਰਿ ਥਾਨ। ਘ੍ਰਿਤ ਮੈਦਾ ਲੇ ਖੰਡ ਸਮਾਨ ॥੨੮॥
ਕਰਹਿ ਕੜਾਹ, ਜਪੁ ਪਾਠ ਸੁ ਠਾਨੈ।
ਗੁਰ ਪ੍ਰਸਾਦਿ ਅਰਦਾਸ ਬਖਾਨੈ। (੨੯) [ਕੜਾਹ ਪ੍ਰਸ਼ਾਦ]
ਬਿਨਾ ਬਯਾਹ ਬਿਨ ਪਠੇ ਅਨੰਦ[3]। ਪਰ ਤ੍ਰਿਯ ਰਮਹਿ ਨ, ਹੇਤੁ ਅਨੰਦ ॥੩੧॥
ਕਰਹਿ ਦੰਤਧਾਵਨ ਜਲ ਸਾਥਾ[4]।
ਪਠਿ ਗੁਰਬਾਣੀ ਟੇਕਹਿ ਮਾਥਾ। (੩੩)
ਬਹੁਤ ਕਰਮ ਸੰਸਾਰ ਕੋ, ਪਿਤਾ ਪਿਤਾਮਾਂ ਦੇਵ[5]।
ਨਹਿੰ ਮਾਨਹਿੰ ਸਿਖ, ਸੀਖ ਲੇ, ਰਖਿ ਭਰੋਸ ਗੁਰਦੇਵ ॥੪੨॥...
ਮੇਰੇ ਘਰ ਜੋ ਆਇਓ ਗੁਰੂ ਸ਼ਬਦ ਕਰਿ ਹੇਤ।
ਗੁਰ ਸਿੱਖਯਾ ਸੁਣ ਧਾਰੀਐ, ਰਹਿਣੀ ਰਹੈ ਸੁਚੇਤ ॥੪੫॥

ਰੁਤ ੫, ਅੰਸੂ ੧੫

[6]ਸਤਿਗੁਰ ਬੋਲਿ ਸੁਨਾਇਓ, ਸੁਨਹੁ ਬਿਸ਼ੰਭਰ ਰੀਤਿ।
ਬਚ ਵਿਸ਼ਵਾਸੀ ਹੋਵਨਾ, ਮੋ ਪਦ ਰਾਖਹੁ ਪ੍ਰੀਤਿ ॥੩॥
ਦਸ ਅਵਤਾਰ ਗੁਰ ਏਕ ਸਮ, ਜਯੋਂ ਜਾਨੈਂ ਜੋ ਮੇਰ।
ਇਕ ਦਸ਼ਮੋ[7] ਗੁਰ ਗ੍ਰੰਥ ਜੀ, ਬਾਣੀ ਸਤਿਗੁਰ ਹੇਰਿ ॥੪॥

---

੧ ਦਰਬਵੰਚਕ ਵਿਪ੍ਰ ਅਤੇ ਛਲ ਕਪਟ ਨਾਲ ਧਰਮੋਂ ਪਤਿਤ ਕਰ ਕੇ ਧਨ ਠੱਗਣ ਵਾਲੇ ਜੋ ਮੁੱਲਾਂ ਮੁਜਾਵਰ ਆਦਿਕ ਹੈਨ ਉਨ੍ਹਾਂ ਦਾ ਤਯਾਗ ਕਰੇ।

੨ ਸਿੱਖੀ ਦੇ ਭੇਸ ਵਿੱਚ ਆ ਕੇ ਕਪਟ ਭੇਖ-ਧਾਰੀ ਅਨਯਮਤੀਏ ਬਹੁਤਾ ਨੁਕਸਾਨ ਕਰ ਸਕਦੇ ਹਨ, ਇਸ ਲਈ ਉਨ੍ਹਾਂ ਤੋਂ ਸਾਵਧਾਨ ਰਹਿਣਾ ਚਾਹੀਏ, ਐਸਿਆਂ ਦੇ ਵਿਸ਼ਯ ਹੀ ਭਾਈ ਗੁਰਦਾਸ ਜੀ ਨੇ ਇਹ ਕਬਿੱਤ ਲਿਖਿਆ ਹੈ :—

ਗਊ ਮੁਖ ਬਾਘੁ ਜੈਸੇ ਬਸੇ ਮ੍ਰਿਗ ਮਾਲ ਬਿਖੈ,
ਕੰਗਨਾ ਪਹਿਰਿ ਜਿਉ ਬਿਲਈਆ ਖਗ ਮੋਹਈ।
ਜੈਸੇ ਬਗ ਧਿਆਨ ਧਾਰਿ ਕਰਤ ਅਹਾਰ ਮੀਨ,
ਗਨਿਕਾ ਸਿੰਗਾਰ ਸਾਜਿ ਬਿਭਚਾਰ ਜੋਹਈ।
ਪੰਚ ਬਟਵਾਰੋ ਭੇਖਧਾਰੀ ਜਿਉ ਸਘਾਤੀ ਹੋਇ,
ਅੰਤਿ ਫਾਸੀ ਡਾਰਿ ਮਾਰੈ ਦ੍ਰੋਹ ਕਰ ਦ੍ਰੋਹਈ।
ਕਪਟ ਸਨੇਹ ਕੈ ਮਿਲਤ ਸਾਧ ਸੰਗਤਿ ਮੈ,
ਚੰਦਨ ਸੁਗੰਧ ਬਾਂਸੁ ਗਠੀਲੋ ਨ ਬੋਹਈ ॥੨੪੦॥

੩ ਅਨੰਦ ਪੜ੍ਹ ਕੇ ਗੁਰੂ ਰੀਤੀ ਅਨੁਸਾਰ ਵਿਆਹ ਕੀਤੇ ਬਿਨਾਂ, ਬਹੁਤ ਅਗਯਾਨੀ ਸਿੱਖਾਂ ਨੇ ਇਸਤਰੀ ਦੇ ਪੁਨਰ ਵਿਆਹ ਦਾ ਨਾਉਂ 'ਅਨੰਦ' ਅਤੇ ਪਹਿਲੀ ਸ਼ਾਦੀ ਦਾ ਨਾਉਂ 'ਵਿਵਾਹ' ਸਮਝ ਰੱਖਿਆ ਹੈ, ਪਰ ਇਹ ਉਹਨਾਂ ਦੀ ਭੁੱਲ ਹੈ। ੪ ਦੇਖੋ, ਦਾਤਨ ਸਿਰਲੇਖ।

੫ ਪਿਤ੍ਰਿ ਅਤੇ ਦੇਵ ਕਰਮ। ੬ ਬਿਸ਼ੰਭਰ ਦਾਸ ਨੂੰ ਸੰਬੋਧਨ ਕਰ ਕੇ ਸਭ ਸੰਗਤਿ ਪ੍ਰਤਿ ਦਸਵੇਂ ਗੁਰੂ ਜੀ ਦਾ ਉਪਦੇਸ਼ ਹੈ। ੭ ਏਕਾਦਸ਼ਮ, ਗਯਾਰ੍ਹਵਾਂ।

ਆਸ ਗੁਰੂ ਕੀ ਮੰਤ੍ਰ ਸਿਖ, ਕਾਜ ਸੰਸਾਰੀ ਕੀਨ। [ਨਾਤਾ ਸਿੱਖ ਨਾਲ ਕਰੇ]
ਬੋਲ ਗਰੀਬੀ ਸਿੱਖ ਕਰਿ ਕੰਨਯਾਂ ਦੇਇ ਮਸਕੀਨ[1] ॥੭॥...
ਚਰਨ ਪਾਹੁਲੀ ਖੰਡ ਦੇ, ਸਿਖ ਕਾ ਨਾਤਾ ਮਾਨ[2]।
ਜਹਾਂ ਨ ਹੋਵੈ, ਤਹਿ ਕਰਹੁ ਵੈ ਤੇ ਅਪਨੀ ਸ਼ਾਨ[3] ॥੯॥...
ਬਡੇ ਲਘੂ ਕੋ ਭੇਦ ਨਹਿਂ ਸਿਖਯਾ ਲੇਵੈ ਸਿੱਖ।
ਬਰਣ ਜਾਤ ਕੌ ਦੂਰ ਧਰਿ, ਐਸੇ ਸਿੱਖ ਸੁਲੱਖ ॥੧੧॥
ਦੇਵੈ, ਲੇਵੈ ਪ੍ਰੀਤ ਕਰਿ, ਖਾਵੈ ਕਰਜ ਦੁਵਾਇ।
ਸਿੱਖੀ ਪਦ ਜੋ ਦ਼ਗਾ ਕਰਿ, ਠੌਰ ਨ ਕਤਹੂੰ ਪਾਇ ॥੧੨॥... [ਦਗਾ]
ਜੀਵਨ ਜਾ ਕਾ ਧਰਮ ਹਿਤ, ਚਲਨਾ ਗੁਰ ਕੀ ਰੀਤਿ[4]।
ਭੋਜਨ ਜਾਂ ਕਾ ਦੇਹ ਹਿਤ, ਰਹੇ ਵੈਰਾਗੀ, ਮੀਤ ! ॥੧੪॥

ਰੁਤ ੫, ਅੰਸੂ ੨੫

ਪੰਥ ਰਚਯੋ ਮੈਂ ਧਰਮ ਹਿੱਤ[5], ਪੂਜਾ ਦਾਨ ਨ ਖਾਇ।
ਲੋਭ ਬੰਧ ਮਾਨਤਿ ਨਹੀਂ ਸ਼ੂਕਰ ਜੋਨੀ ਪਾਇ[6] ॥੮॥...
ਖੰਡੇ ਕੀ ਪਾਹੁਲ ਜਿਨਹੁ ਸੋ ਸ਼ਸਤ੍ਰਨਿ ਕੋ ਧਾਰਿ।
ਕਰੈਂ ਜੀਵਕਾ ਆਪਨੀ ਪਰਾਲਬਧ ਅਨੁਸਾਰ ॥੧੦॥
ਰਣ ਮਹਿਂ ਸ੍ਵਾਮੀ ਧਰਮ ਕੋ[7], ਪੀਠ ਨ ਰਿਪੁ ਕੋ ਦੇਹਿ।
ਸਨਮੁਖ ਹੁਇ ਸ਼ਸਤ੍ਰਨਿ ਹਤਹਿ, ਸੁਰਪੁਰਿ ਕੈ ਜਸ ਲੇਹਿ ॥੧੧॥
ਤਜਿ ਧੀਰਜ ਰਣ ਤੇ ਭਜਹਿ, ਜਗ ਮਹਿ ਲੇ ਅਪਵਾਦ[8]। [ਕਾਯਰਤਾ]
ਮਰੈ ਪਾਪ ਫਲ ਭੋਗਿ ਹੈ, ਪਾਇ ਨ ਕਿਤ ਅਹਿਲਾਦ[9] ॥੧੨॥
ਜਾਤਿ ਬਰਣ ਕੀ ਕਾਨ ਤਜਿ, ਮਿਲਹਿ ਖਾਲਸੇ ਸੰਗ।
ਗੁਰਬਾਣੀ ਸੋ ਪ੍ਰੇਮ ਕਰਿ, ਮਨ ਰਪ[10] ਗੂੜ੍ਹਾ ਰੰਗੁ ॥੧੩॥

ਰੁਤ ੫, ਅੰਸੂ ੩੮

ਏਕ ਮਜਹਬ ਰਹਿਨਾ ਭਲਾ, ਦੋ ਮੈਂ ਰਹੇ ਨ ਕੋਇ।
ਮੇਰੋ ਸਿੱਖ ਕਹਾਇ ਕੈ, ਭਰਮੈ ਪਾਪੀ ਸੋਇ ॥੧੧॥...

---

੧ ਭਾਵ ਇਹ ਹੈ ਕਿ ਹੰਕਾਰੀ ਨਾਲ ਨਾਤਾ ਨਾ ਕਰੇ।
੨ ਚਰਣ ਪਾਹੁਲੀਆ ਸਿੱਖ ਆਪਣੀ ਕੰਨਿਆਂ ਖੰਡੇ ਦੇ ਅੰਮ੍ਰਿਤ ਵਾਲੇ ਨੂੰ ਦੇਵੇ।
੩ ਜੇ ਚਰਣ ਪਾਹੁਲੀਏ ਨੂੰ ਖੰਡੇ ਦੇ ਅੰਮ੍ਰਿਤ ਵਾਲਾ ਜੋਗ ਵਰ ਨਾ ਮਿਲੇ, ਤਾਂ ਆਪਣੇ ਜੇਹੇ (ਚਰਣ-ਪਾਹੁਲੀਏ) ਨਾਲ ਨਾਤਾ ਕਰ ਦੇਵੇ। ਭਾਵ ਇਹ ਹੈ ਕਿ ਸਹਿਜਧਾਰੀ ਸਿੱਖ ਭੀ ਬਿਨਾਂ ਸਿੱਖਾਂ ਦੇ ਦੂਜੇ ਨਾਲ ਸਾਕ ਨਾਤਾ ਨਾ ਰੱਖੇ, ਸਭ ਸੰਬੰਧ ਸਿੱਖ ਕੌਮ ਦੇ ਅੰਦਰ ਹੋਣ, ਇਹ ਸਿੱਧਾਂਤ ਹੈ।
੪ ਗੁਰ ਮਰਯਾਦਾ ਅਨੁਸਾਰ। ੫ ਉੱਦਮੀ ਹੋ ਕੇ ਕਿਰਤ ਕਰਨੀ ਅਤੇ ਮੁਹਤਾਜ ਨਾ ਬਣਨਾ, ਇਹ ਧਰਮ।
੬ ਜੋ ਲੋਭ ਦੇ ਬੰਧਨ ਵਿੱਚ ਬੰਨ੍ਹਿਆਂ ਹੋਇਆ ਮੇਰੀ ਇਸ ਸਿਖਯਾ ਨੂੰ ਨਹੀਂ ਮੰਨਦਾ, ਉਹ ਮੈਲ ਖਾਣ ਵਾਲਾ ਹੈ, ਕਿਉਂਕਿ ਉਹ ਧਰਮ ਦੀ ਕਮਾਈ ਦਾ ਪਵਿੱਤਰ ਭੋਜਨ ਨਹੀਂ ਛਕਦਾ। ਸੂਰ ਦੀ ਜੂਨੀ ਵਿੱਚ ਜਾਂਦਾ ਹੈ। ੭ ਸ੍ਵਾਮਿ ਸੇਵਾ ਦਾ ਜੋ ਮੁਖ ਧਰਮ ਹੈ, ਉਹ ਪਾਲੇ।
੮ ਨਿੰਦਾ, ਬਦਨਾਮੀ। ੯ ਆਨੰਦ, ਖੁਸ਼ੀ। ੧੦ ਰੰਗੇ।

ਦਿਜ, ਬਿਨ ਕੇਸ ਜੋ ਪਾਹੁਲ ਧਾਰੇ। ਤਿਸ ਪਾਖੰਡੀ ਦੂਰ ਨਿਵਾਰੇ[੧]। (੨੧)
ਭੇਸ ਕੇਸ ਧਰਿ ਆਨ ਸਿਖ, ਪੂਜਤਿ ਤੁਛਨ ਦੇਵ[੨]।
ਤਾਂਹਿ ਨ ਪਾਨੀ ਦੀਜੀਏ, ਮੇਰਾ ਸਿੱਖ ਸੁ ਸੇਵ॥੨੪॥
ਕੇਸਾਧਾਰੀ ਭੇਖੀਆ ਜੀਵਨ ਕੇ ਤਿਨ ਕਾਜ[੩]।
ਧਰੇ ਕੇਸ, ਚੰਡਾਲ ਸਮ, ਦੇਇ ਦਾਨ ਹੁਇ ਪਾਜ॥੨੫॥
ਮੜੀ ਮਸਾਣੀ ਗੋਰ ਨ ਮਾਨੈ। ਭੇਖੀ ਕੋ ਨਹਿੰ ਦੇਵੈ ਦਾਨੈ।
ਬਿਨ ਬੂਝੇ, ਦੇਵਨਿ ਕੋ ਜਜੈ। ਮੈਂ ਛੋਡਾ, ਸੋ ਸਿਖ ਮਮ ਤਜੈ।
ਮੇਰਾ ਸਿੱਖ ਜੁ ਤੀਰਥ ਜਾਵੈ[੪]। ਦੇਇ ਅਤਿਥ ਕੋ ਭੋਗ ਭੁਗਾਵੈ॥੨੭॥
ਦੇਯ ਜੁ ਦਾਨ ਪਰਬ ਕੋ ਮਾਨਿ[੫]। ਗੁਰੁ ਵਿਸ਼ਵਾਸ਼ੀ, ਗੁਰੂ ਸਥਾਨ।
ਵੇਖੇ ਨਾਂਹਿ ਤੀਰਥਨ ਪਾਂਡੇ[੬]। ਕਰੇ ਭੇਖ ਬਨ ਆਵਹਿੰ ਆਂਡੇ॥੨੮॥
ਰਹੈ ਇਕਾਂਤ ਪ੍ਰੀਤ ਜਨ ਦੂਰ। ਮਮ ਬਿਚਾਰ ਸੋਂ, ਨਿਤ ਭਰਪੂਰ।...
ਕੰਨਜਾਂ ਦੇਵੈ ਸਿੱਖ ਕੋ, ਲੇਵੇ ਨਹਿੰ ਕੁਛ ਦਾਮ।
ਸੋਈ ਮੇਰਾ ਸਿੱਖ ਹੈ, ਪਹੁੰਚੇ ਲੈ, ਮਮ ਧਾਮ॥੩੧॥
ਸਰਵਰ ਗੁੱਗਾ ਪੀਰ ਜੇ, ਜੋਗੀ ਭੂਤ ਨ ਸੇਵ।
ਗੁਰ ਪੂਜੈ ਸਭਿ ਕਾਜ ਮਹਿੰ, ਪਹੁੰਚਹਿ ਮਮ ਘਰ ਏਵ[੭]॥੩੨॥...
ਸਿੱਖ ਸਿੱਖਨੀ ਮਿਲਿ ਬਹੈਂ, ਚਰਚਾ ਕਰੈਂ ਅਪਾਰ[੮]।
ਭਜਨ ਸਿਖਾਵੈਂ ਪੁੱਤ੍ਰ ਕੋ, ਨਿਤ ਭਜਿ ਬਾਰੰ ਬਾਰੁ॥੩੪॥
ਮੇਰਾ ਸਿੱਖ ਗਰੰਥ ਕੀ, ਪੂਜਾ ਲੇ ਅਰਦਾਸ[੯]।

---

੧ ਮੈਂ ਮਨ ਤੋਂ ਸਿੱਖ ਹਾਂ, ਕੇਸਾਂ ਦੀ ਕੀ ਲੋੜ ਹੈ? ਐਸਾ ਕਹਿਣ ਵਾਲੇ ਪ੍ਰਤਿ ਇਹ ਕਥਨ ਹੈ।
੨ ਜੋ ਲਿਬਾਸ ਸਿੱਖੀ ਦਾ ਰੱਖਦਾ ਹੈ ਅਤੇ ਅਕਾਲ (ਵਾਹਗੁਰੂ) ਨੂੰ ਛੱਡ ਕੇ ਬ੍ਰਹਮਾ, ਵਿਸ਼ਨੁ, ਸ਼ਿਵ ਆਦਿ ਤੁਛ ਦੇਵਤਾ ਪੂਜਦਾ ਹੈ।
੩ [ਭੇਖੀ ਸਿੱਖ] ਮਹਾਰਾਜਾ ਰਣਜੀਤ ਸਿੰਘ ਜੀ ਵੇਲੇ (ਕਾਲਨੇਮੀ ਦਾ ਅਵਤਾਰ) ਭੇਖ-ਧਾਰੀ ਜੋ ਸਾਡੇ ਵਿੱਚ ਆ ਵੜੇ ਸੇ, ਉਨ੍ਹਾਂ ਦੇ ਵਿਗਾੜੇ ਹੋਏ ਸਿੱਖੀ ਦੇ ਨਿਯਮ ਹੁਣ ਤੋੜੀ ਸੁਧਰਣ ਵਿੱਚ ਨਹੀਂ ਆਏ। ੪ ਧਰਮ ਦੇ ਪ੍ਰਚਾਰ ਵਾਸਤੇ।
੫ ਤੀਰਥਾਂ ਉਤੇ ਕੋਈ ਗੁਰਪੁਰਬ ਆ ਜਾਵੇ, ਤਾਂ ਉਸ ਦਿਨ ਪਰਬ ਮਨਾਵੇ, ਪਰ ਦਾਨ ਦੇਵੇ, ਗੁਰੁ ਵਿਸ਼ਵਾਸੀ ਗੁਰੁ ਅਸਥਾਨ।
੬ [ਹੁਕਮਨਾਮਾ] ਕਈ ਤੀਰਥਾਂ ਦੇ ਪਾਂਡਿਆਂ ਪਾਸ ਬਨਾਉਟੀ ਹੁਕਮਨਾਮੇ ਹਨ, ਜਿਨ੍ਹਾਂ ਨੂੰ ਦੇਖ ਕੇ ਸਿੱਖ ਭਰਮ ਜਾਂਦੇ ਹਨ। ਜੋ ਕਲਗੀਧਰ ਸ੍ਵਾਮੀ ਦੇ ਦਸਤਖ਼ਤਾਂ ਦੇ ਜਾਣੂ ਹਨ, ਉਹ ਕਦੇ ਕਿਸੇ ਦੇ ਫਰੇਬ ਵਿੱਚ ਨਹੀਂ ਆ ਸਕਦੇ ਅਤੇ ਨਾ ਕੋਈ ਸਤਿਗੁਰਾਂ ਦਾ ਹੁਕਮਨਾਮਾ ਸਿੱਖੀ ਦੇ ਨਿਯਮਾਂ ਤੋਂ ਵਿਰੁੱਧ ਹੋ ਸਕਦਾ ਹੈ। ੭ ਨਿਸਚੈ ਕਰ ਕੇ।
੮ [ਇਸਤ੍ਰੀ ਵਿਦਯਾ] ਇਸਤਰੀਆਂ ਨੂੰ ਵਿਦਯਾ ਵਿੱਚ ਨਿਪੁਨ ਕਰਨਾ, ਜਿਸ ਤੋਂ ਉਹ ਗੁਣ ਚਰਚਾ (ਅਰਥਾਤ ਖੰਡਨ ਮੰਡਨ) ਕਰ ਸਕਣ, ਸਿੱਖਾਂ ਦਾ ਆਲ੍ਹਾ ਫਰਜ਼ ਹੈ। ਸਿੱਖਾਂ ਨੂੰ ਆਪਣੇ ਪਰਿਵਾਰ ਵਿੱਚ ਨਿੱਤ ਧਰਮ ਚਰਚਾ ਕਰਨੀ ਚਾਹੀਏ, ਜਿਸ ਤੋਂ ਸਾਰੇ ਸੰਬੰਧੀ ਗੁਰੁਮਤ ਦੇ ਪੱਕੇ ਗਯਾਤਾ ਹੋ ਜਾਣ।
੯ ਗਰੰਥੀ ਸਿੱਖ, ਪਾਠ ਦੀ ਪੂਜਾ ਬਿਨਾਂ ਮੰਗੇ ਜੋ ਮਿਲੇ, ਉਹ ਅਰਦਾਸ ਕਰ ਕੇ ਅੰਗੀਕਾਰ ਕਰੇ।

ਲਿਖਿ ਖਾਵੈ, ਝੂਠਾ, ਚੁਗਲ, ਸੋ ਮੇਰਾ ਨਹਿੰ ਦਾਸ[੧] ॥੪੬॥

ਰੁਤ ੫, ਅੰਸੂ ੩੯

ਸੁਨਹੁਂ ਸਿੱਖ ! ਮਮਤਾ ਨਹਿੰ ਕਰਨੀ[੨]। ਭਲੇ ਬੁਰੇ ਕੀ ਸੇਵਾ ਧਰਨੀ।
ਨੀਚ[੩] ਸੰਗ ਨਹਿੰ ਕੀਜੈ ਮਿੱਤ੍ਰ। ਬਚਨਹਾਰ[੪] ਕਾ ਝੂਠ ਚਰਿੱਤ੍ਰ[੫] ॥੨੭॥
ਜੋ ਮੇਰਾ ਸ਼ੁਭ ਸਿੱਖ ਕਹਾਵੈ। ਪਾਹੁਲ ਲੇ ਸ਼ੁਭ ਕਰਮ ਕਮਾਵੈ।...
ਅਸੁਰ ਭੂਤ ਕੀ ਸੇਵਾ ਤਜੈ। ਪਾਹਨ ਕੀ ਪੂਜਾ ਨਹਿੰ ਜਜੈ।
ਪਾਹਨ ਪੂਜਾ ਕਲਿ ਕਾ ਭਾਉ। ਮੜ੍ਹੀ ਮਸਾਣੀ ਝੂਠ ਸੁਆਉ ॥੨੯॥
ਡਿੰਭ ਕਰਹਿ ਮੂੰਦਹਿ ਜੇ ਨਾਕ। ਜਪਨੀ[੬] ਫੇਰੈ ਬਡਾ ਨਪਾਕ।

ਗੁਰੁ ਪ੍ਰਤਾਪ ਸੂਰਜ, ਰੁਤ ੫, ਅੰਸੂ ੪੬

ਛੁਧਤਿ ਕਿ ਨਗਨ ਬਿਨਾ ਧਨ ਕੋਇ। ਦਿਹੁ ਭੋਜਨ ਛਾਦਨ ਤਿਸ ਜੋਇ ॥੧੧॥
ਦੇਖਿ ਦੁਖੀ ਕੇ ਦਇਆ ਉਪਾਵਹੁ। ਜਥਾ ਸ਼ਕਤਿ ਤਿਸ ਕਸ਼ਟ ਮਿਟਾਵਹੁ। [ਦਯਾ]
ਕਰਨ ਦਇਆ ਕੋ ਪੁੰਨ ਘਨੇਰਾ। ਦਇਆ ਕਰਤਿ ਹੁਇ ਬਡਿਹੁਂ ਬਡੇਰਾ ॥੧੨॥
ਜੇ ਜੇ ਬਡੇ, ਦਯਾ ਉਰ ਧਾਰੈਂ। ਮਨ ਕੋਮਲ ਤੇ ਕਸ਼ਟ ਨਿਵਾਰੈਂ।
ਕਰਹਿੰ ਦੀਨ ਕੋ ਸੁਖੀ ਬਿਸਾਲਾ। ਆਦਿ ਪ੍ਰਮੇਸ਼ੁਰ ਬਡੇ ਕ੍ਰਿਪਾਲਾ ॥੧੩॥
ਸਚੁ ਬੋਲਹੁ ਸੁਖਿ ਦੇਤਿ ਬਡੇਰਾ। ਤਜਹੁ ਕੂਰ ਦੁਖ ਦਾਯ ਘਨੇਰਾ।...
ਪਰ ਤ੍ਰਿਯ ਪਰ ਧਨ ਪਰ ਕੀ ਅੰਸ਼। ਨਹਿ ਲਿਹੁ, ਲੇਹਿ ਜੁ ਕਰਹਿ ਬਿਧੁੰਸ[੭] ॥੧੬॥
ਅਪਨੇ ਤੇ ਨਿਰਬਲ ਕੋ ਜਾਨਿ। ਤਿਸ ਪੁਰ ਕੋਪ ਨ ਕਰਹੁ, ਸੁਜਾਨ !।
ਬਿੱਦਿਆ ਕੈ ਸਰੂਪ ਹੈ ਤਨ ਕੋ। ਬੁਧਿ ਬਿਸਾਲ ਕੈ ਦੀਰਘ ਧਨ ਕੋ ॥੧੭॥
ਇੱਤਜਾਦਿਕ ਤੇ ਗਰਬ ਨ ਧਰੀਯਹਿ। ਦਾਤਾ ਈਸ਼ੁਰ ਏਕ ਬਿਚਰੀਅਹਿ।...
ਕਰਹਿ ਸੁਕਰਮ ਧਰਹਿ ਅਭਿਮਾਨ। ਨਿਫਲ ਜਾਤਿ ਜਿਉਂ ਗਜ ਇਸ਼ਨਾਨ[੮]।

---

੧ ਜੋ ਗੁਰੁਬਾਣੀ ਲਿਖ ਕੇ ਬੇਚਦਾ ਹੈ, ਝੂਠ ਬੋਲਦਾ ਹੈ ਅਤੇ ਚੁਗਲੀ ਕਰਦਾ ਹੈ, ਉਹ ਮੇਰਾ ਸਿੱਖ ਨਹੀਂ। ਸਿੱਖ ਧਰਮ ਵਿੱਚ ਧਰਮ ਪੁਸਤਕ ਲਿਖ ਕੇ ਬੇਚਣੇ ਮਨ੍ਹਾਂ ਹੈਨ, ਲਿਖਾਰੀ ਨੂੰ ਚਾਹੀਏ ਕਿ ਗੁਰੁਬਾਣੀ ਲਿਖ ਕੇ ਸਿੱਖਾਂ ਨੂੰ ਬਿਨਾ ਲਿਖਾਈ ਲਏ ਦੇਵੇ, ਅਤੇ ਸਿੱਖਾਂ ਨੂੰ ਚਾਹੀਏ ਕਿ ਲਿਖਾਰੀ ਨੂੰ ਕਾਗਜ਼ ਸਿਆਹੀ ਆਦਿਕ ਸਾਮਾਨ ਅਤੇ ਖਾਣ ਲਈ ਉੱਤਮ ਭੋਜਨ ਅਤੇ ਵਸਤ੍ਰ ਆਦਿਕ ਗੁਰੁਭਾਈ ਸਮਝ ਕੇ ਨਿਰਬਾਹ ਵਾਸਤੇ ਦੇਣ। ਇਸ ਵਿਸ਼ਯ ਦੇਖੋ, ਬੂਲੇ ਸਿੱਖ ਨੂੰ ਗੁਰੂ ਅਮਰਦਾਸ ਸਾਹਿਬ ਦਾ ਉਪਦੇਸ਼—

ਪੋਥੀ ਲਿਖਹੁ ਸੁਫਲ ਗੁਰੁਬਾਨੀ। ਗੁਰ ਨਮਿੱਤ ਦੀਜਹਿ ਸਿੱਖ ਜਾਨੀ ॥੪੩॥
ਜੇ ਕੋ ਆਪ ਦਰਬ ਦੇ ਜਾਇ। ਧਰਿ ਸੰਤੋਖ ਬਰਤਿਯਹਿ ਪਾਇ।
ਨਹੀ ਆਪ ਜਾਚਹੁ ਕਿਸ ਪਾਸੀ। ਇਹ ਸੇਵਾ ਬਡ ਫਲਹਿ ਪ੍ਰਕਾਸ਼ੀ ॥੪੪॥

(ਗੁਰੁ ਪ੍ਰਤਾਪ ਸੂਰਜ, ਰਾਸ਼ਿ ੧, ਅੰਸੂ ੪੦)

ਗੁਰੁਬਾਣੀ ਤੋਂ ਬਿਨਾਂ ਹੋਰ ਪੋਥੀਆਂ ਦੀ ਲਿਖਾਈ ਲੈਣੀ ਨਿਸ਼ੇਧ ਨਹੀਂ ਕੀਤੀ ਗਈ।

੨ ਆਪਣੀ ਜਾਤਿ ਅਤੇ ਕੌਮ ਦੀ ਮਮਤਾ ਕਰ ਕੇ ਹੋਰਨਾਂ ਨੂੰ ਓਪਰਾ ਨਹੀਂ ਜਾਣਨਾ।

੩ ਪਾਮਰ, ਕੁਕਰਮੀ। ੪ ਵਚਨ ਆਖ ਕੇ ਫਿਰ ਜਾਣ ਵਾਲੇ ਦਾ।

੫ ਆਚਰਣ। ੬ ਮਾਲਾ। ੭ ਨਾਸ਼, ਤਬਾਹ।

੮ 'ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ, ਜਿਉ ਕੁੰਚਰ ਇਸਨਾਨੁ ॥ (ਸਲੋਕ ਮਹਲਾ ੯, ੧੪੨੮)

ਅਪਨੋ ਜਸ, ਪਰ ਨਿੰਦ ਨ ਕਹੇ। ਕਹੇ, ਤ ਇਸ ਤੇ ਭੀ ਅਘ ਲਹੇ ॥੧੯॥
ਦਾਨ ਕਰਜੋ ਮੁਖ ਤੇ ਨਹਿਂ ਭਾਖੇ। ਸਦਾ ਛਪਾਵਨ ਕੋ ਅਭਿਲਾਖੇ।
ਮਧੁਰ ਕਹੇ ਸਭਿ ਕੋ ਤ੍ਰਿਪਤਾਵੈ। ਫੀਕਾ ਬੋਲ ਨ ਕਿਸੀ ਦੁਖਾਵੈ ॥੨੦॥
ਧਰਮ ਕ੍ਰਿੱਤ ਕਰ ਦਰਬ ਕਮਾਵੈ। ਬੰਟ ਅਤਿੱਥਨਿ ਕੋ ਪੁਨ ਖਾਵੈ।
ਊਪਰ ਬਸਤ੍ਰ ਨ ਰਖੈ ਮਲੀਨ। [1]ਤਿਮ ਕਾਯਾ ਕੋ ਨਿਤ ਮਲ ਹੀਨ ॥੨੧॥ [ਸ੍ਰੁੱਧੀ]
ਚੋਰ ਜਾਰ ਬਟਪਾਰ ਜੁਆਰੀ। ਕ੍ਰਿਤਘਨ, ਬੰਚਕ, ਛਲੀ ਕੁਚਾਰੀ[2]।
ਸੁਪਨੇ ਮਹਿਂ ਭੀ ਇਨ ਕੀ ਸੰਗਤਿ। ਕਰੇ ਨ ਕਬਿਹੁਂ ਥਿਰੈ ਨ ਪੰਗਤਿ ॥੨੨॥...
ਜਨ ਸੁਸ਼ੀਲ ਕੀ ਸੰਗਤਿ ਕਰੀਏ। ਜਿਨ ਮਿਲਿਤੇ ਅਵਗੁਨ ਪਰਹਰੀਏ।
ਸੁਨੀਅਹਿ ਅਵਤਾਰਨ ਇਤਿਹਾਸ[3]। ਸਤਿਗੁਰ ਦਸ ਜਿਮ ਕਰੇ ਬਿਲਾਸ ॥੨੪॥
ਬਹੁਰ ਬ੍ਰਹਮ ਕੋ ਨਿਰਨੈ ਜਹਾਂ। ਸੂਖਮ ਬੁਧਿ ਕਰਿ ਸੁਨੀਅਹਿ ਤਹਾਂ।

ਗੁਰੁ ਬਿਲਾਸ ਪਾਤਸ਼ਾਹੀ ੧੦, ਅਧਜਾਯ ੧੨

ਪਾਂਚਨ ਸੋ ਕਹ ਮੇਲ ਨ ਕਰੀਯੈ।
ਨਾਮ ਦਾਨ ਨਿਸ ਦਿਨ ਉਰ ਧਰੀਯੈ। [ਪੰਜ ਮੇਲ]
ਮੀਨਾ ਔਰ ਮਸੰਦੀਆ ਜਾਨ। ਧੀਰਮਲ ਰਮਰਈ ਯਜੁ ਆਨ ॥੪੭॥
ਪਾਂਚਮ ਕੌ[4] ਜਾਨਤ ਤੁਮ, ਭਰਾਤ। ਛਪੀ ਨਹੀਂ ਕਛੁ ਯਾ ਮੈ ਬਾਤ।...
ਬਿਖਿਆ, ਕਿਰਿਆ[5] ਭਦਨ ਤਜਾਗਹੁ।
ਜਟਾ ਜੂਟ[6] ਰਹਬੋ ਅਨੁਰਾਗਹੁ। [ਭੱਦਨ]
ਸ਼ਬਦ ਬਿਨਾ[7] ਅਨ ਜਾ[8] ਨਹੀ ਮੇਲਾ।
ਨਿਸ ਦਿਨ ਸਾਧ ਸੰਗਤ ਸੋ ਕੇਲਾ ॥੧੦੯॥

ਪ੍ਰੇਮ ਸੁਮਾਰਗ

ਸਭ ਤੇ ਵੱਡੀ ਰਹਿਤ ਏਹ ਹੈ ਜੋ ਮਿਥਜਾ ਨ ਬੋਲੇ, ਮਰਦ ਪਰ-ਨਾਰੀ ਕਾ ਸੰਗ ਨਾ ਕਰੇ, ਇਸਤ੍ਰੀ ਬਿਗਾਨੇ ਮਰਦ ਨੂੰ ਨਾ ਦੇਖੇ[10]। ਲੋਭ ਨਾ ਕਰੇ, ਕ੍ਰੋਧ ਨਾ ਕਰੇ, ਅਹੰਕਾਰ ਨਾ ਕਰੇ, ਬਹੁਤ ਮੋਹ ਨਾ ਕਰੇ, ਨਿੰਦਿਆ ਨਾ ਕਰੇ। ਬਾਦ ਕਿਸੇ ਨਾਲ ਨਾ ਕਰੇ, ਬਾਦ ਤੇ ਦੁੱਖ ਹੈ, ਸੁਲਹਕੁਲ ਰਹੇ।

੧ ਮੈਲੀ ਕੱਛਾਂ ਵਾਲੇ ਸਿੱਖਾਂ ਨੂੰ ਸ਼ਰਮ ਕਰਨੀ ਚਾਹੀਏ, ਜੋ 'ਨਿਰਮਲ ਪੰਥ ਚਲਾਯਾ' ਵਾਕ ਦੇ ਵਿਰੁੱਧ ਚੱਲਦੇ ਹਨ। ੨ ਕੁਚਾਲੀ, ਬਦ-ਚਲਨ।
੩ ਅਵਤਾਰ ਆਦਿਕ ਸ਼ਿਰੋਮਣਿ ਪੁਰੁਸ਼ਾਂ ਦੇ ਇਤਿਹਾਸ ਸੁਣ ਕੇ ਬਹੁਤ ਲਾਭ ਹੁੰਦਾ ਹੈ, ਅਤੇ ਫੇਰ ਸਤਿਗੁਰਾਂ ਦੇ ਇਤਿਹਾਸ ਨਾਲ ਮੁਕਾਬਲਾ ਕਰਨ ਤੋਂ ਗੁਰੁ ਮਹਿਮਾ ਚਿੱਤ ਵਸਦੀ ਹੈ।
੪ ਸਿਰ ਗੁੰਮ। ੫ ਹਿੰਦੂ ਰੀਤੀ ਅਨੁਸਾਰ ਮ੍ਰਿਤਕ ਕ੍ਰਿਆ ਆਦਿਕ ਕਰਮ।
੬ ਅਮੁੰਡਿਤ, ਅਰਥਾਤ ਕੇਸ਼ਾਂ ਦੀ ਬੇ-ਅਦਬੀ ਨਾ ਕਰੋ, ਜਮਾਂਦਰੂ ਕੇਸ਼ ਰੱਖੋ।
੭ ਗੁਰੁ ਸ਼ਬਦ ਬਿਨਾਂ। ੮ ਹੋਰ ਥਾਂ ਜਿਥੇ ਗੁਰੁ ਸ਼ਬਦ ਨਹੀਂ।
੯ ਆਨੰਦ, ਮਿਲਾਪ, ਪ੍ਰੀਤੀ। ੧੦ ਮੰਦੀ ਨਜ਼ਰ ਨਾਲ।

ਨਵੀਨ ਪੰਥ ਪ੍ਰਕਾਸ਼, ਅਧਯਾਯ ੬੪

ਕੁੰਢੀ ਮੁੱਛਾਂ ਸਿੱਧੇ ਦਾੜ੍ਹੇ[1], ਬਾਣੀ ਪੜ੍ਹਤ ਦੁ ਵਖਤੇ।
ਸਿੰਘ ਬਿਹੰਗਮ ਮੁੱਖੋਂ ਨ ਮੰਗਦੇ, ਭਾਵੇਂ ਭੁੱਖੇ ਰਹਿੰਦੇ।
ਬੁਰੀ ਵਸਤੁ ਪੂਜਾ ਕੋ ਕਹਿਤੇ, ਧਰਮਸ਼ਾਲ ਨਾ ਬਹਿੰਦੇ[2]।
ਗੁਰ ਕੇ ਭਾਣੇ ਪਰ ਖੁਸ਼ਿ ਰਹਿੰਦੇ, ਧਰਮ ਕ੍ਰਿਤ ਕਰ ਖਾਤੇ।
ਮਿਤ ਸੁਤ ਪਿਤ ਕੇ ਮਰੇ ਸ਼ੋਕ ਨਾ ਕਰਤੇ[3], ਖੁਸ਼ੀ ਮਨਾਤੇ[4]।
ਮੜ੍ਹੀ ਮਸਾਣੀ ਥੜ੍ਹੇ ਦਿਵਾਲੇ, ਸੀਸ ਨ ਕਾਹਿ ਝੁਕਾਤੇ।
ਰਾਮ ਰਾਮ ਸਲਾਮ ਨ ਰਟਤੇ[5], ਗੱਜ ਕਰ ਫ਼ਤੇ ਗਜਾਤੇ।
ਪੱਖ ਸਿੱਖ ਕਾ ਸਿੱਖ ਕਰਤ ਅਸ, ਸੀਸ ਦੇਨ ਲੌ ਜਾਤੇ।
ਬਿਨਾਂ ਅਨੰਦ ਪੜ੍ਹਾਏ ਤ੍ਰੀਮਤ ਕੋ ਨਹਿੰ ਅੰਗ ਛੁਹਾਤੇ।

ਨਵੀਨ ਪੰਥ ਪ੍ਰਕਾਸ਼, ਅਧਿਆਇ ੬੭

ਹੁਤੇ ਸਿੰਘ ਸਭ ਹੀ ਸੰਤੋਖੀ, ਗੁਰੁ ਬਿਹਾਰ ਨਿਬਾਹਿਤ।
ਮਤਸਰ[6] ਕਰਤ ਨ ਕੋਇ ਕਾਹਿੰ ਸੋਂ, ਜਤ ਸਤ ਹਠ ਤਪ ਚਾਹਿਤ।
ਆਪਸ ਮਾਹਿੰ ਪਯਾਰ ਸਭਿ ਰਾਖੈਂ, ਜੈਸ ਸਹੋਦਰ[7] ਭਾਈ।
ਪੇਖਿ ਸਿੰਘ ਕੋ ਸਿੰਘ ਖੁਸ਼ੀ ਹ੍ਵੈਂ, ਕਰੈਂ ਸੇਵ ਅਧਿਕਾਈ ॥੪॥
ਦੋਹਰਾ—ਦਰਬ ਕਹੀਂ ਤੇ ਜੋ ਕੋਊ ਲਯਾਵੈ ਸਿੰਘ ਕਮਾਇ ॥
ਸੋ ਨਿਜ ਢਿਗ ਨਹਿੰ ਰਾਖਹੀ, ਦੇਤ ਖਜਾਨੇ[8] ਪਾਇ ॥੫॥
ਅਸਨ ਬਸਨ ਜੇਤਿਕ ਬਰਤਾਰੇ। ਮਿਲੈਂ ਖ਼ਜ਼ਾਨਤੇਂ ਲੇਹਿ ਮੁਦ ਧਾਰੇ।
ਹੁਤੀ ਰੀਤਿ ਸਿੰਘਨ ਕੀ ਤਬਿ ਯਹਿ। ਦੁਇ ਦੁਇ ਕੱਛਾਂ ਸਭ ਕੇ ਲਘੁ[9] ਰਹਿੰ।
ਖੱਦਰ ਚੌਸੀ[10] ਕੇ ਦਸਤਾਰੇ। ਸਾਫੇ ਉਭੇ ਹਜ਼ੂਰੀ[11] ਭਾਰੇ।
ਇਕ ਇਕ ਭੂਰਾ ਗਾਤੀ[12] ਹੇਤੈਂ। ਦੂਸਰ ਭੂਰਾ ਸਭਿ ਕੰਮ ਦੇਤੈਂ।...

---

੧ ਸਿੱਖਾਂ ਵਿੱਚ ਦਾੜ੍ਹੀ ਚੜ੍ਹਾਉਣ ਦਾ ਰਿਵਾਜ ਮਹਾਰਾਜਾ ਸ਼ੇਰ ਸਿੰਘ ਲਾਹੌਰ ਪਤਿ ਨੇ ਚਲਾਇਆ ਹੈ, ਪਰ ਦਾੜ੍ਹੀ ਦਾ ਨਿਰਮਲੇ ਸੰਤਾਂ ਵਾਂਗ ਇਕ ਪਾਸੇ ਚੜ੍ਹਾਉਣਾ ਜਾਂ ਜੂੜੀ ਕਰਨੀ ਅਰ ਜੂੜੀਆਂ ਨੂੰ ਦਾੜ੍ਹੀ ਵਿੱਚ ਉੜੰਗਨਾ ਅਥਵਾ ਹੋਰ ਕਿਸੇ ਢੰਗ ਨਾਲ ਦਾੜ੍ਹੀ ਬੰਨ੍ਹਣੀ ਧਰਮ ਵਿਰੁੱਧ ਨਹੀਂ, ਇਹ ਕੇਵਲ ਸਮੇਂ ਦੇ ਫੇਰ ਨਾਲ ਪੋਸ਼ਿਸ਼ ਦੀ ਤਬਦੀਲੀ ਜੇਹੀ ਇਕ ਤਬਦੀਲੀ ਹੈ। ਸਿੱਖਾਂ ਵਿੱਚ ਦਾੜ੍ਹੀ ਦੇ ਰੋਮ ਨਾ ਕੱਟ ਕੇ, ਜਿਵੇਂ ਜਿਸ ਦੀ ਇੱਛਾ ਹੋਵੇ ਦਾੜ੍ਹੀ ਰੱਖ ਸਕਦਾ ਹੈ। ਦਾੜ੍ਹੀ ਚੜ੍ਹਾਉਣ ਵਾਲਾ ਰਹਿਤ ਵਿਰੁੱਧ ਕਰਮ ਨਹੀਂ ਕਰਦਾ। ੨ ਪੂਜਾ ਲੈਣ ਦੀ ਖਾਤਿਰ ਮਸੰਦਾਂ ਵਾਂਗ।
੩ ਰੋਣਾ, ਸਿਆਪਾ ਆਦਿ। ੪ ਵਾਹਗੁਰੂ ਦੇ ਭਾਣੇ ਵਿੱਚ ਪ੍ਰਸੰਨ ਰਹਿੰਦੇ।
੫ ਹਿੰਦੂ ਮੁਸਲਮਾਨ ਨੂੰ ਖੁਸ਼ ਕਰਨ ਲਈ ਫਤੇ ਦੀ ਥਾਂ ਰਾਮ ਰਾਮ ਅਤੇ ਸਲਾਮ ਨਹੀਂ ਆਖਦੇ।
੬ ਹਸਦ, ਈਰਖਾ। ੭ ਸਕਾ, ਮਾਂ ਜਾਯਾ। ੮ ਪੰਥ ਦੇ ਸਾਂਝੇ ਖ਼ਜ਼ਾਨੇ ਵਿੱਚ।
੯ ਸਨਾਨ ਕਰਨ ਵਾਸਤੇ ਦੋ ਦੋ ਛੋਟੀਆਂ ਕੱਛਾਂ ਸਭ ਪਾਸ ਰਹਿੰਦੀਆਂ, ਛੋਟੀ ਕੱਛ ਅੰਦਰ, ਅਤੇ ਪਜਾਮੇ ਦੀ ਥਾਂ ਗੋਡਿਆਂ ਵਾਲੀ ਕੱਛ ਉੱਪਰ ਪਹਿਨਿਆਂ ਕਰਦੇ। ੧੦ ਜਿਸ ਦੀ ਤਾਣੀ ਵਿੱਚ ਚਾਰ ਸੌ ਸੂਤ ਦੀ ਤਾਰ ਹੋਵੇ। ੧੧ ਇਕ ਹੱਥ ਮੂੰਹ ਪੂੰਝਣੇ ਨੂੰ, ਦੂਜਾ ਕੱਛ ਬਦਲਣ ਲਈ। ਕਛਹਿਰਾ ਬਦਲਣ ਵਾਲੇ ਸਾਫੇ ਨਾਲ ਮੂੰਹ ਨਹੀਂ ਪੂੰਝਦੇ ਸੇ। ਹਰ ਵੇਲੇ ਪਾਸ ਰਹਿਣ ਵਾਲੇ ਦਾ ਨਾਉਂ 'ਹਜ਼ੂਰੀ ਸਾਫਾ' ਹੈ। ੧੨ ਕੁੜਤੇ ਦੀ ਥਾਂ ਸਰੀਰ ਪਰ ਲਪੇਟੀ ਹੋਈ ਚਾਦਰ।

ਇਸ ਤੇ ਅਧਿਕ ਨ ਰਖਤ ਕਦਾਂਈ। ਰਹਿਤ ਭਜਨ ਮੈਂ ਲੀਨ ਸਦਾਈ।
ਪੇਟੀ ਚਿਲਤੇ[੧] ਖੋਲ ਸੰਜੋ ਥੇ। ਸ਼ਸਤਰ ਮਣ ਮਣ ਸਭ ਢਿਗ ਹੋਤੇ।
ਕੱਦਾਵਰ ਥੇ ਬਲੀ ਅਪਾਰੀ। ਹਮ ਉਨ ਕੀ ਇਕ ਸ਼ਕਤਿ ਨਿਹਾਰੀ।
ਉਨ ਸਿੰਘਨ ਕੇ ਸ਼ਸਤ੍ਰ ਜੋਈ। ਆਹਿ ਪਰਜੋ ਅਬ ਭੀ ਕਿਤਿ ਕੋਈ।
ਸਾਂਗ ਢਾਲ ਸੰਜੋਇ ਆਹਨੀ। ਤੇਗੇਂ ਤੋੜੇਦਾਰ ਵਾਹਿਨੀ[੨]।
ਜ੍ਵਾਨ ਜੁ ਐਸ ਜਮਾਨੇ ਕੇ ਹੇ। ਤਿਨ ਕੋ ਕੋਊ ਚਲਾ ਨ ਸਕੇ ਹੈਂ[੩]।
ਇਸ ਤੈ ਪਰਾਕਰਮ[੪] ਉਨ ਕੇਰੈਂ। ਸਹੀ ਹੋਤ ਹੈਂ ਅਤਿ ਬਧੇਰੈਂ।
ਹੁਤੋ ਸੁਭਾਵ ਪੰਥ ਕਾ ਤਬ ਯਹਿ। ਲੂਟ ਮਾਰ ਤੈਂ ਜੋ ਕਿਛੁ ਮਿਲ ਜਹਿ।
ਜਥੇਦਾਰ[੫] ਕੌ ਲਜਾ ਸੋ ਦੇਤੇ। ਜੋ ਵਹਿ ਦੇਤ ਬਰਤ ਸੋ ਲੇਤੇ।
ਅਤਸਹਿਤਾ[੬] ਮਤਸਰ ਨਾ ਰਖਤੇ। ਬਲਕੇ ਦੂਸਰ ਕੋ ਦੇ ਖੁਸਿ ਥੇ।
ਗੁਰੂ ਰੂਪ ਲਖ ਪੰਥ ਖਾਲਸੈਂ। ਟਹਿਲ ਕਮਾਤੇ ਏਕ ਢਾਲ ਹੈਂ।...
ਜਵਾਂ ਮਰਦ ਥੇ ਸੂਰਬੀਰ ਅਤਿ। ਸਤਵਾਦੀ ਇਤਕਾਦੀ ਗੁਰੁਮਤ।
ਕਾਮ ਪਰਤ ਥਾ ਜੋ ਕੁਛ ਕਬ ਹੀ। 'ਕਰਤ ਗੁਰਮਤਾ' ਮਿਲ ਕਰਿ ਸਭ ਹੀ।
ਜਥੇਦਾਰ ਜੋ ਕੁਛ ਕਹਿ ਦੇਤਾ। ਸੋਈ ਪੰਥ ਮਾਨ ਸਭ ਲੇਤਾ[੭]।
ਮਨ ਤਨ ਧਨ ਸਭ ਗੁਰ ਕਾ ਲਖਤੇ। ਦਾਈਏ[੮] ਸੀਸ ਦੈਨ ਲੌ ਰਖਤੇ।
ਸਿੰਘ ਮਿਲਨ ਜੋ ਨਿਜ ਘਰ ਜਾਵਤ। ਆਵਤ ਔਰਹਿ ਸੰਗ ਲਜਾਵਤ।

## ਖ਼ਾਲਸੇ ਦੇ ਬੋੱਲੇ

ਪ੍ਰਾਚੀਨ ਸਿੰਘਾਂ ਦੇ ਸੰਕੇਤ ਕੀਤੇ ਵਾਕ, ਜਿਨ੍ਹਾਂ ਨੂੰ 'ਗੜਗੱਜ ਬੋੱਲੇ' ਭੀ ਆਖਦੇ ਹਨ। ਪੁਰਾਣੇ ਸਿੰਘ ਜੋ ਵਾਕ ਬੋਲਦੇ ਸਨ, ਉਹ ਹੁਣ ਲੋਕਾਂ ਦੇ ਸਾਰੇ ਯਾਦ ਨਹੀਂ ਰਹੇ, ਸਮੇਂ ਦੇ ਫੇਰ ਨਾਲ ਬਹੁਤ ਭੁੱਲ ਗਏ ਹਨ। ਜੋ ਬੋੱਲੇ ਸਾਨੂੰ ਮਿਲ ਸਕੇ ਹਨ, ਉਹ ਅੱਖਰ ਕ੍ਰਮ ਅਨੁਸਾਰ ਇਸ ਥਾਂ ਲਿਖਦੇ ਹਾਂ :—

| | |
|---|---|
| **ਉਗਰਾਹੀ** | ਭਿੱਖਿਆ, ਗਜਾ ਕਰਨਾ। |
| **ਉਜਾਗਰ** | ਦੀਵਾ, ਚਰਾਗ਼। |
| **ਉਜਾਗਰੀ** | ਲਾਲਟੈਣ। |

੧ ਚਿਲਤਾ, ਕੁੜਤੇ ਦੀ ਸ਼ਕਲ ਦਾ ਕਵਚ, ਖ਼ਫ਼ਤਾਨ। ੨ ਬੰਦੂਕ। ੩ ਦੇਖੋ ਮਾਈ ਭਾਗ ਕੌਰ ਦੀ ਸਾਂਗ ਦਾ ਫਲ, ਜੋ ਅਬਚਲ ਨਗਰ ਵਿੱਚ ਹੈ, ਜਿਸ ਨੂੰ ਅਣਜਾਨ ਆਦਮੀ ਅਸ਼ਟਭੁਜੀ ਦੇਵੀ ਆਖਦੇ ਹੈਨ ਅਤੇ ਰਯਾਸਤ ਨਾਭਾ ਵਿੱਚ ਬਾਬਾ ਅਜਾਪਾਲ ਸਿੰਘ ਸਾਹਿਬ ਦੀ ਬੰਦੂਕ ਅਤੇ ਤੇਗੇ ਆਦਿਕ ਸ਼ਸਤ੍ਰ। ੪ ਪਰਾਕ੍ਰਮ। ੫ ਸਰਦਾਰ, ਸ਼ਿਰੋਮਣਿ ਸਿੰਘ, ਯੂਥ ਪਤਿ।

੬ ਦੂਜੇ ਦੀ ਵਡਿਆਈ ਨਾ ਸਹਾਰਣੀ, ਅਸਹਨਤਾ।

੭ ਜਥੇਦਾਰ, ਸਭ ਪੰਥ ਦੀ ਰਾਯ ਲੈ ਕੇ, ਪੰਜ ਪਿਆਰਿਆਂ ਦੇ ਹੁਕਮ ਨਾਲ, ਫੈਸਲਾ ਦੀਵਾਨ ਵਿੱਚ ਸਭ ਨੂੰ ਸੁਣਾ ਦਿੰਦਾ, ਇਕੱਲੇ ਜਥੇਦਾਰ ਨੂੰ ਫੈਸਲਾ ਕਰਨ ਦਾ ਅਖ਼ਤਿਆਰ ਨਹੀਂ ਸੀ।

੮ ਸੰਕਲਪ, ਹਠ, ਪ੍ਰਣ !

| | |
|---|---|
| **ਅਸਵਾਰਾ** | ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ। ੨. ਕੂਚ, ਪ੍ਰਸਥਾਨ। ੩. ਮੌਤ ਮਰਨਾ। |
| **ਅਸਵਾਰਾ ਸਾਹਿਬ ਪ੍ਰਕਾਸਨਾ** | ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੁਮਾਲ ਖੋਲ੍ਹ ਕੇ ਪ੍ਰਕਾਸ਼ ਕਰਨਾ। |
| **ਅਸਵਾਰਾ ਕਰਨਾ** | ਚੜ੍ਹਾਈ ਕਰਨੀ, ਕੂਚ ਕਰਨਾ। ੨. ਪ੍ਰਲੋਕ ਗਮਨ। |
| **ਅਕਲ ਦਾਨ** | ਸੋਟਾ, ਡੰਡਾ। |
| **ਅਕਾਸ਼ਪਰੀ** | ਬੱਕਰੀ। |
| **ਅਕਾਸ਼ੀ ਦੀਵਾ** | ਸੂਰਜ ਅਤੇ ਚੰਦਰਮਾ। |
| **ਅਕਾਸ਼ੀ ਫੌਜ** | ਸ਼ਹੀਦੀ ਫ਼ੌਜ, ਅਜ਼ਗੈਬੀ ਸੈਨਾ। |
| **ਅਕਾਲ ਬਾਂਗਾ** | 'ਸਤਿ ਸ੍ਰੀ ਅਕਾਲ' ਦਾ ਜੈਕਾਰਾ। |
| **ਅਕਾਲੀ** | ਅਕਾਲ ਦਾ ਉਪਾਸ਼ਕ। ੨. ਨੀਲਾ ਬਾਣਾ ਧਾਰੀ ਸਿੰਘ, ਨਿਹੰਗ ਸਿੰਘ। |
| **ਅਖੰਡ ਪਾਠ** | ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉਹ ਪਾਠ ਜੋ ਲਗਾਤਾਰ ਹੁੰਦਾ ਰਹੇ, ਜਦ ਤੀਕ ਭੋਗ ਨਾ ਪਵੇ ਤਦ ਤੀਕ ਰੁਮਾਲ ਨਾ ਪਾਇਆ ਜਾਵੇ। ਇਹ ਪਾਠ, ੧੩ ਪਹਿਰ ਤੋਂ ੧੬ ਪਹਿਰ ਅੰਦਰ ਹੋਇਆ ਕਰਦਾ ਹੈ। |
| **ਅਤੀ ਅਖੰਡ ਪਾਠ** | ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਹ ਪਾਠ, ਜਿਸ ਨੂੰ ਇਕੱਲਾ ਪਾਠੀਆ ਇਕੋ ਆਸਨ ਬੈਠ ਕੇ ਨਿਰੰਤਰ ਕਰਦਾ ਹੋਇਆ ਅੱਠ ਅਥਵਾ ਨੌਂ ਪਹਿਰ ਅੰਦਰ ਸਮਾਪਤ ਕਰੇ। |
| **ਅਤੀ ਅਖੰਡ ਪਾਠੀ** | ਇਕੱਲਾ ਪਾਠੀਆ, ਜੋ ਗੁਰੂ ਗ੍ਰੰਥ ਸਾਹਿਬ ਦਾ ਸਾਰਾ ਪਾਠ ਇਕੋ ਆਸਨ ਬੈਠ ਕੇ ਸਮਾਪਤ ਕਰੇ। |
| **ਅੰਥੱਕ** | ਮਰੀਅਲ ਟੱਟੂ, ਜੋ ਘੋੜਾ ਹਾਰਿਆ ਹੋਇਆ ਹੈ। |
| **ਅਥੱਕ ਸਵਾਰੀ** | ਜੁੱਤੀ, ਜੋੜਾ। |
| **ਅਨਹਤ ਸ਼ਬਦ** | ਘੁਰਾੜੇ ਮਾਰਨੇ। |
| **ਅਫਲਾਤੂਨ** | ਰਜ਼ਾਈ, ਲੇਫ਼। |
| **ਅਫਲਾਤੂਨੀ** | ਤੁਲਾਈ। |
| **ਅਰਦਾਸਾ** | ਪ੍ਰਾਰਥਨਾ, ਵਿਨਯ। |
| **ਅਰਦਾਸਾ ਸੋਧਣਾ** | ਕਿਸੇ ਕੰਮ ਦੇ ਆਰੰਭ ਜਾਂ ਸਮਾਪਤੀ ਤੇ ਕਰਤਾਰ ਅੱਗੇ ਬੇਨਤੀ, ਪ੍ਰਾਰਥਨਾ ਕਰਨੀ। |
| **ਅਰਦਾਸੀਆ** | ਅਰਦਾਸ-ਕਰਨ ਵਾਲਾ ਸਿੰਘ। |
| **ਅਰਾਕਣ] ਅਰਾਕੀ]** | ਘੋੜਾ, ਘੋੜੀ। ੨. ਟੈਰ, ਟੈਰਾ। |
| **ਅੜੰਗ ਬੜੰਗ ਹੋਣਾ** | ਲੇਟਣਾ, ਸੌਂ ਜਾਣਾ। |

| | |
|---|---|
| **ਆਕੂ ਲਾਹੁਣੇ** | ਕਤਲਾਮ ਕਰਨੀ, ਵੱਢ ਟੁੱਕ। |
| **ਆਕੜ ਭੰਨ** | ਰੋਗ, ਬੀਮਾਰੀ, ਬੁਖਾਰ। |
| **ਆਕੀ ਹੋਣਾ** | ਹਵਾਲਾਤ ਵਿੱਚ ਪੈਣਾ, ਜੇਲ੍ਹ ਵਿੱਚ ਹੋਣਾ। |
| **ਆਨੰਦ** | ਪੂਰਣ ਤ੍ਰਿਪਤ। ੨. ਸਿੱਖ ਧਰਮ ਅਨੁਸਾਰ ਵਿਆਹ। |
| **ਐਰਾਪਤ** | ਝੋਟਾ, ਇਸ ਦਾ ਨਾਉਂ ਮਹਿਖਾਸੁਰ ਭੀ ਹੈ। |
| **ਅੰਗ-ਸੰਗ** | ਸਹਾਇਕ, ਸਾਥੀ। ੨. ਕਰਤਾਰ, ਵਾਹਗੁਰੂ। |
| **ਅੰਗੀਠਾ** | ਚਿਤਾ, ਚਿਖਾ। |
| **ਅੰਜਨੀ** | ਰਾਤ। ੨. ਕਾਲੀ ਦੇਵੀ। |
| **ਅੰਨ ਮਤੀਆ** | ਸਿੰਘ ਧਰਮ ਤੋਂ ਭਿੰਨ ਹੋਰ ਧਰਮ ਧਾਰਨ ਵਾਲਾ। |
| **ਅੰਨ੍ਹਾ** | ਮੂਰਤੀ ਪੂਜਕ ਹਿੰਦੂ, ਜਿਸ ਨੂੰ ਦੇਸ਼ ਦਾ ਪਜਾਰ ਨਹੀਂ। |
| **ਅੰਮ੍ਰਿਤ ਵੇਲਾ** | ਪ੍ਰਾਤਹਕਾਲ, ਤੜਕਾ। |
| **ਅੰਮ੍ਰਿਤੀ** | ਸਲੂਣੀ, ਕੜ੍ਹੀ। |
| **ਅੰਮ੍ਰਿਤੀਆ** | ਜਿਸ ਨੇ ਖੰਡੇ ਦਾ ਅੰਮ੍ਰਿਤ ਛਕਿਆ ਹੈ। |
| **ਇਕਟੰਗੀ ਬਟੇਰਾ** | ਬੈਂਗਣ-ਬਤਾਊਂ। |
| **ਇੰਦ੍ਰ** | ਮੇਘ, ਬੱਦਲ। |
| **ਇੰਦ੍ਰ ਜਲ** | ਬਰਖਾ ਦਾ ਪਾਣੀ। |
| **ਇੰਦ੍ਰਾਣੀ** | ਹਵਾ, ਪੌਣ, ਵਾਯੂ। |
| **ਇੰਦ੍ਰਾਣੀ ਜੱਫੀਆਂ ਪਾਉਂਦੀ ਹੈ** | ਸੁਹਾਵੀ ਹਵਾ ਛੂਹੰਦੀ ਹੈ। |
| **ਇਲਾਚੀ** | ਫੁਲਾਹੀ। ੨. ਫੁਲਾਹੀ ਦੀ ਦਾਤਣ। |
| **ਸ਼ਹੀਦ** | ਧਰਮ ਲਈ ਪ੍ਰਾਣ ਵਾਰਨ ਵਾਲਾ ਯੋਧਾ। |
| **ਸ਼ਹੀਦ ਗੰਜ** | ਸ਼ਹੀਦਾਂ ਦੇ ਜੰਗ ਅਤੇ ਦਾਹ ਦਾ ਅਸਥਾਨ। |
| **ਸ਼ਹੀਦੀ** | ਸ਼ਹੀਦ ਦੀ ਪਦਵੀ। ੨. ਜੰਗ ਵਿੱਚ ਕੀਤੀ ਕੁਰਬਾਨੀ। |
| **ਸ਼ਹੀਦੀ ਸੋਧ** | ਕੁਦਰਤੀ ਭੁੱਖ, ਅਕਾਲ ਦੇ ਹੁਕਮ ਅਨੁਸਾਰ ਹੋਈ ਪੀੜਾ। ੨. ਕੁਰਹਿਤੀਏ ਨੂੰ ਸ਼ਹੀਦਾਂ ਵਲੋਂ ਹੋਈ ਤਾੜਨਾ। |
| **ਸ਼ਹੀਦੀ ਦੇਗ** | ਭੰਗ ਦੀ ਮਿੱਠੀ ਦੇਗ। ੨. ਸ਼ਹੀਦਾਂ ਨਮਿੱਤ ਤਯਾਰ ਕੀਤਾ ਲੰਗਰ। |
| **ਸ਼ਹੀਦੀ ਪ੍ਰਸਾਦ** | ਕੜਾਹ ਪ੍ਰਸਾਦ। ੨. ਪੰਜ ਸਿੰਘਾਂ ਲਈ ਭਾਵਨਾ ਨਾਲ ਤਿਆਰ ਕੀਤਾ ਭੋਜਨ। |
| **ਸ਼ਹੀਦੀ ਫ਼ੌਜ** | ਸ਼ਹੀਦ ਸਿੰਘਾਂ ਦੀ ਸੈਨਾ। ੨. ਅਕਾਲ ਦੀ ਗੁਪਤ ਫ਼ੌਜ। |
| **ਸ਼ਹੀਦੀ ਮਾਰ** | ਸ਼ਹੀਦ ਸਿੰਘਾਂ ਵਲੋਂ ਹੋਈ ਤਾੜਨਾ। ੨. ਕੁਕਰਮੀ ਨੂੰ ਸ਼ਹੀਦ ਸਿੰਘਾਂ ਤੋਂ ਪ੍ਰਾਪਤ ਹੋਇਆ ਦੁੱਖ। |
| **ਸੱਚ ਖੰਡ** | ਗੁਰ ਪੁਰ। ੨. ਖਾਲਸਾ ਦੀਵਾਨ। ੩. ਗੁਰਦੁਆਰਾ |

| | |
|---|---|
| | ਅਬਿਚਲ ਨਗਰ, ਹਜ਼ੂਰ ਸਾਹਿਬ। |
| **ਸੱਚ ਖੰਡ ਵਾਸਾ** | ਗੁਰ ਪੁਰ ਵਿੱਚ ਨਿਵਾਸ। ਪ੍ਰਲੋਕ ਗਮਨ। |
| **ਸੱਚਾ ਪਾਤਸ਼ਾਹ** | ਸਤਿਗੁਰੂ। |
| **ਸਜਣਾ** | ਤਿਆਰ ਹੋਣਾ। ੨. ਸਭਾ ਵਿੱਚ ਬੈਠਣਾ। ੩. ਸ਼ਸਤ੍ਰ ਵਸਤ੍ਰ ਪਹਿਰਨੇ। |
| **ਸਤਿ ਸ੍ਰੀ ਅਕਾਲ** | ਸਿੰਘਾਂ ਦਾ ਜੈਕਾਰਾ। ੨. ਝਟਕਾ ਕੂਚ ਅਤੇ ਦੀਵਾਨ ਦੀ ਸਮਾਪਤੀ ਤੇ ਉਚਾਰਣ ਕੀਤਾ ਜੈਕਾਰਾ, ਜਯਧੁਨਿ। |
| **ਸਦਾ ਗੁਲਾਬ** | ਕਿੱਕਰ, ਬਬੂਲ। |
| **ਸਦਾ ਗੁਲਾਬ ਦਾ ਮੁਖ ਮਾਂਜਣਾ** | ਕਿੱਕਰ ਦੀ ਦਾਤਣ। |
| **ਸਵਾ ਜੰਗ** | ਟਕੂਆ, ਕੁਹਾੜੀ। |
| **ਸਬਜ ਪੁਲਾਊ** | ਸਾਗ। |
| **ਸਬਜ ਮੰਦਰ** | ਬ੍ਰਿਛ, ਬ੍ਰਿਛ ਹੇਠ ਨਿਵਾਸ। |
| **ਸ਼ਬਦ** | ਗੁਰੁਬਾਣੀ ਦਾ ਪਦ, ਸ੍ਰੀ ਮੁਖਵਾਕ ਛੰਦ। |
| **ਸ਼ਬਦ ਕੀਰਤਨ** | ਗੁਰੁਬਾਣੀ ਦਾ ਗਾਇਨ। |
| **ਸ਼ਬਦ ਭੇਟ** | ਗੁਰੁਬਾਣੀ ਪੜ੍ਹਨ ਅਤੇ ਗਾਉਣ ਵਾਲੇ ਦੀ ਪੂਜਾ। |
| **ਸਮੁੰਦਰ** | ਦੁੱਧ। |
| **ਸਮੁੰਦਰਾ ਧਾਰੀ** | ਦੂਧਾ-ਧਾਰੀ। |
| **ਸਰਦਾਈ** | ਘੋਟੀ ਹੋਈ ਭੰਗ। ੨. ਛੱਪੜ ਦਾ ਪਾਣੀ। |
| **ਸਰਦੌਨਾ** | ਠੰਢ, ਸੀਤ, ਪਾਲਾ। |
| **ਸਰਦੌਨਾ ਮੁੱਠੀਆਂ ਭਰਦਾ ਹੈ:** | ਪਾਲਾ ਲੱਗਦਾ ਹੈ, ਕਾਂਬਾ। |
| **ਸਰਬ ਰਸ** | ਲੂਣ, ਨਮਕ, ਇਸ ਦਾ ਨਾਮ ਰਾਮ ਰਸ ਭੀ ਹੈ। |
| **ਸਰਬ ਲੋਹ** | ਅਕਾਲ ਪੁਰਖ। ੨. ਲੋਹਾ, ਸ਼ਸਤ੍ਰ। |
| **ਸਰਬ ਲੋਹੀਆ** | ਉਹ ਸਿੰਘ, ਜੋ ਕੇਵਲ ਲੋਹੇ ਦੇ ਭਾਂਡੇ ਵਿੱਚ ਛਕਦਾ ਹੈ। |
| **ਸਲੋਤਰ** | ਮੋਟਾ ਕੁਤਕਾ, ਮਧਰਾ ਅਤੇ ਮੋਟਾ ਡੰਡਾ। ੨. ਭੰਗ ਘੋਟਣਾ। |
| **ਸਵਾਇਆ** | ਥੋੜਾ, ਕਮ, ਘਟ। |
| **ਸਵਾਰਾ** | ਦੇਖੋ, ਅਸਵਾਰਾ। |
| **ਸਵਾਰਾ ਕਰਨਾ** | ਦੇਖੋ, ਅਸਵਾਰਾ ਕਰਨਾ। |
| **ਸਵਾ ਲੱਖ** | ਇਕ, ਏਕ। |
| **ਸਵਾ ਲੱਖ ਫੌਜ** | ਇਕ ਸਿੰਘ। |
| **ਸਾਊਗੀ** | ਹਰਾ ਛੋਲੂਆ। |
| **ਸ਼ਾਹ ਜਹਾਂ** | ਪੋਸਤ ਦਾ ਬੂਟਾ। |

| | |
|---|---|
| ਸਾਕਤ | ਸਤਿਗੁਰੂ ਤੋਂ ਬੇ-ਮੁਖ, ਮਾਯਾ ਦਾ ਦਾਸ। ੨. ਧਰਮ ਤੋਂ ਪਤਿਤ। |
| ਸਾਖਤ | ਦੇਖੋ, ਸਾਕਤ। |
| ਸਾਰ | ਲੋਹਾ, ਫੌਲਾਦ, ਸ਼ਸਤ੍ਰ। |
| ਸਾਵੀ | ਮੂੰਗੀ। |
| ਸ਼ਿਕਰੀ | ਨੱਕ ਚੂੰਢੀ, ਛੋਟਾ ਮੋਚਨਾ। ਕੰਡਾ ਕੱਢਣ ਦੀ ਚਿਮਟੀ। |
| ਸ਼ਿਕਾਰੀ | ਵਿਭਚਾਰੀ, ਪਰ-ਇਸਤਰੀ ਗਾਮੀ। |
| ਸਿੰਘ | ਖੰਡੇ ਦਾ ਅੰਮ੍ਰਿਤਧਾਰੀ ਸਿੱਖ। |
| ਸਿੰਘਣੀ | ਸਿੱਖ ਮੱਤ ਦੀ ਨਾਰੀ। |
| ਸਿਰਖਿੰਡੀ | ਸ਼ੱਕਰ। |
| ਸਿਰਗੁੰਮ | ਜਿਸ ਨੇ ਅੰਮ੍ਰਿਤ ਛਕ ਕੇ ਕੇਸ ਮੁਨਾਏ ਹਨ। ੨. ਢੂੰਡੀਆ, ਜੈਨੀ। |
| ਸਿਰ ਘਸਾ | ਮੋਨਾ, ਮੁੰਡਿਤ। ੨. ਜੈਨੀ ਸਾਧ, ਢੂੰਡੀਆ। ੩. ਸੰਨਯਾਸੀ। |
| ਸਿਰਜੋੜ | ਗੁੜ। |
| ਸ਼ੀਸ਼ ਮਹਿਲ | ਟੁੱਟੀ ਹੋਈ ਛੱਤ; ਜਿਸ ਵਿਚਦੀਂ ਅਕਾਸ਼ ਨਜ਼ਰ ਆਵੇ। |
| ਸੁਕਮਾਂਜ | ਨਿਰਾਹਾਰ—ਭੁੱਖਾ। |
| ਸੁਖਈ ਸਿੰਘ | ਭੰਗ ਘੋਟ ਕੇ ਪਿਆਉਣ ਵਾਲਾ। |
| ਸੁਖਦੇਈ | ਤੁਲਾਈ, ਹੇਠ ਵਿਛਾਉਣ ਦਾ ਰੂੰ ਦਾਰ ਵਸਤ੍ਰ। |
| ਸੁਖ ਨਿਧਾਨ<br>ਸੁੱਖਾ | ਭੰਗ, ਵਿਜੀਆ। |
| ਸੁਚਾਲਾ | ਲੰਡਾ, ਡੁੱਡਾ, ਤਿਮਰ ਲੰਗੀਆ। |
| ਸੁਚੇਤਾ | ਝਾੜਾ। ੨. ਪੰਜ ਇਸ਼ਨਾਨਾ। |
| ਸੁਚੇਤਾ ਤਾੜਨਾ | ਪੰਜ ਇਸ਼ਨਾਨਾ ਕਰਨਾ, ਹੱਥ ਪੈਰ ਤੇ ਮੂੰਹ ਧੋ ਕੇ ਤਯਾਰ ਹੋਣਾ। |
| ਸੁਚੇਤੇ ਜਾਣਾ | ਸ਼ੌਚ ਲਈ ਬਾਹਰ ਜਾਣਾ, ਜੰਗਲ ਜਾਣਾ। |
| ਸੁਜਾਖਾ | ਚਲਨੀ, ਛਾਣਨੀ। ੨. ਗਯਾਨੀ। |
| ਸੁੰਦਰੀ | ਝਾੜੂ, ਬੁਹਾਰੀ, ਬਹੁਕਰ। |
| ਸੁਨਹਿਰਾ | ਅੰਮ੍ਰਿਤ ਤਯਾਰ ਕਰਨ ਦਾ ਸਰਬ ਲੋਹ ਦਾ ਪਾਤ੍ਰ। ੨. ਕੂੰਡਾ। |
| ਸੁਨਹਿਰੀਆ | ਉਹ ਗੁਰੁਭਾਈ, ਜਿਸ ਨੇ ਇਕ ਪਾਤ੍ਰ ਵਿੱਚ ਅੰਮ੍ਰਿਤ ਛਕਿਆ ਹੈ। |
| ਸੁਰਗ | ਮੁਸੀਬਤ, ਵਿਪਦਾ। ਨਿੰਦ੍ਰਾ, ਸੁਖੁਪਤੀ। |
| ਸੁਰਗਦੁਆਰੀਆ | ਨਕਟਾ। |
| ਸੁਰਗਬਾਸ | ਗਾੜ੍ਹੀ ਨੀਂਦ ਵਿੱਚ ਸੌਣਾ, ਮੌਤ। |
| ਸੁਰਮਈ | ਸੁਰਮੇ ਰੰਗਾ, ਨੀਲਾ, ਕਾਲਾ। |
| ਸੁਰਮਈ ਦਾਲਾ | ਲੋਹੇ ਦੇ ਭਾਂਡੇ ਵਿੱਚ ਰਿੱਧੀ ਦਾਲ। ਮਾਹਾਂ ਦੀ ਦਾਲ। |
| ਸੂਬੇਦਾਰ | ਝਾੜੂ ਦੇਣ ਵਾਲਾ ਸਿੱਖ। |

| | |
|---|---|
| ਸੂਰਮਾ | ਅੰਧਾ, ਨੇਤ੍ਰਹੀਨ। |
| ਸੇਊ | ਪਿਉਂਦੀ ਬੇਰ। |
| ਬੇਰ ਦੇ ਕੰਨ | ਭੰਗ ਛਾਨਣ ਦੇ ਰੁਮਾਲ ਦੇ ਲੜ। |
| ਸੋਝਾ ਦੇਣਾ | ਮਾਂਜਣਾ, ਸਾਫ਼ ਕਰਨਾ। ੨. ਕੁਰਹਿਤੀਏ ਨੂੰ ਤਾੜਨਾ। ੩. ਅਪਰਾਧੀ ਨੂੰ ਦੰਡ ਦੇ ਕੇ ਸਿੱਧਾ ਕਰਨਾ। |
| ਸੋਧ | ਸ਼ੁੱਧੀ, ਪਵਿੱਤ੍ਰਤਾ। ੨. ਧਰਮ ਅਨੁਸਾਰ ਕੁਰਹਿਤੀਏ ਦੀ ਤਨਖਾਹ ਲਾ ਕੇ ਕੀਤੀ ਸ਼ੁੱਧੀ। |
| ਸੋਧਣਾ | ਕੁਰਹਿਤੀਏ ਨੂੰ ਤਾੜ ਕੇ ਸ਼ੁੱਧ ਕਰਨਾ। ੨. ਮੁਲਕ ਫ਼ਤ੍ਹੇ ਕਰਨਾ। ੩. ਚੰਦਾ ਵਸੂਲ ਕਰਨਾ। |
| ਸੰਖੀ | ਮਾਸ ਦੀ ਹੱਡੀ। |
| ਸੰਤੋਖਣਾ | ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੁਮਾਲਾਂ ਵਿੱਚ ਲਪੇਟਣਾ। ੨. ਕਾਰਜ ਸਮਾਪਤ ਕਰਨਾ। |
| ਸ੍ਰੀ ਸਾਹਿਬ | ਤਲਵਾਰ, ਕ੍ਰਿਪਾਨ। |
| ਹਜਾਰ ਮੇਖੀ | ਗੋਦੜੀ, ਟਾਕੀਆਂ ਵਾਲੀ ਗੋਦੜੀ। |
| ਹਜੂਰ ਸਾਹਿਬ | ਤਖ਼ਤ ਸ੍ਰੀ ਅਬਿਚਲ ਨਗਰ। |
| ਹਜੂਰੀਆ | ਜਿਸ ਨੇ ਅਬਿਚਲ ਨਗਰ ਦੀ ਯਾਤ੍ਰਾ ਕੀਤੀ ਹੈ। ੨. ਜੋ ਹਜੂਰ ਸਾਹਿਬ ਦੇ ਗੁਰਦ੍ਵਾਰੇ ਸੇਵਾ ਕਰਦਾ ਹੈ। |
| ਹਜੂਰੀ ਪਰਨਾ | ਹੱਥ ਮੂੰਹ ਸਾਫ਼ ਕਰਨ ਦਾ ਤੌਲੀਆ। |
| ਹੱਥ ਸੁਚੇਤ ਕਰਨੇ | ਹੱਥ ਧੋਣੇ। |
| ਹਰਨ ਹੋਣਾ | ਭੱਜਣਾ, ਨੱਠਣਾ। |
| ਹਰਨੀ | ਮੱਖੀ। ੨. ਜੂੰ ਯੂਕਾ। |
| ਹਰਾ | ਸੁੱਕਾ, ਖੁਸ਼ਕ। |
| ਹਰਾ ਕਰਨਾ | ਸੁਕਾਉਣਾ, ਖੁਸ਼ਕ ਕਰਨਾ। ੨. ਧੋਣਾ, ਸਾਫ਼ ਕਰਨਾ। |
| ਹਾਜਰੀ ਭਰਨੀ | ਖਾਲਸੇ ਦੇ ਦੀਵਾਨ ਵਿੱਚ ਅੰਮ੍ਰਿਤ ਵੇਲੇ ਅਤੇ ਸੰਝ ਨੂੰ ਹਾਜ਼ਰ ਹੋਣਾ। |
| ਹਿਮੰਚਲ | ਹਜਮ, ਹਜਮ ਹੋਇਆ ਪਦਾਰਥ। |
| ਹਿਰਨ ਖੁਰੀ | ਭਗ, ਯੋਨੀ। |
| ਹੀਰਾ | ਚਿੱਟਾ ਕੇਸ਼। |
| ਹੀਰੇ ਚੁਗਣੇ | ਚਿੱਟੇ ਕੇਸ ਮੋਚਨੇ ਆਦਿ ਨਾਲ ਪੁੱਟਣੇ, ਜਿਸ ਤੋਂ ਸਿੰਘ ਤਨਖਾਹੀਆ ਹੋ ਜਾਂਦਾ ਹੈ। |
| ਹੁਕਮ ਸੱਤ | ਮਰਨਾ, ਚਲਾਣਾ ਕਰਨਾ। |
| ਹੂੰਝਾ | ਤਹਮਤ, ਤੰਬਾ। |
| ਹੌਲਾਂ | ਇਲਾਚੀਆਂ। |

**ਹੱਲਾ ਖੇਡਣਾ** ਜੰਗ ਕਰਨਾ। ੨. ਮਹੱਲਾ ਖੇਡਣਾ।
**ਹੱਲਾ ਮਹੱਲਾ** ਚੇਤ ਵਦੀ ੧ ਦਾ ਤਯੋਹਾਰ, ਜਿਸ ਦਿਨ ਸਿੰਘ ਨਕਲੀ ਜੰਗ ਕਰਦੇ ਹਨ।
**ਹੰਕਾਰਿਆ ਹੋਇਆ** ਪਾਟਿਆ, ਲੀਰਾਂ ਹੋਇਆ।
**ਹੰਨਾ** ਲਿੰਗ, ਇੰਦ੍ਰੀ। ਇਸ ਦਾ ਨਾਉਂ ਘੋੜਾ ਭੀ ਹੈ। ਦੇਖੋ, ਘੋੜਾ।
**ਕਸਤੂਰਾ** ਸੂਰ।
**ਕਸਤੂਰੀ ਖੋਪਾ** ਸੂਰ ਦੀ ਸਾਂਠ।
**ਕੱਚਾ ਪਿੱਲਾ** ਰਹਿਤ ਮਰਯਾਦਾ ਵਿੱਚ ਢਿੱਲਾ। ਸਿੰਘ ਧਰਮ ਦੇ ਨਿਯਮਾਂ ਨੂੰ ਜੋ ਚੰਗੀ ਤਰ੍ਹਾਂ ਨਹੀਂ ਧਾਰਦਾ।
**ਕੱਚਾ ਬੋਲਾ** ਸਿੰਘ ਧਰਮ ਵਿਰੁੱਧ ਬੋਲੀ। ੨. ਝੂਠਾ ਵਚਨ।
**ਕੱਚੀ ਬਾਣੀ** ਗੁਰਬਾਣੀ ਤੋਂ ਭਿੰਨ ਹੋਰ ਬਾਣੀ। ੨. ਅਕਾਲ ਦੀ ਮਹਿਮਾ ਤੋਂ ਬਿਨਾਂ ਬਾਣੀ।
**ਕਛਹਰਾ** ਕੱਛ।
**ਕੱਟਾ** ਹਾਥੀ।
**ਕਠੌਤਾ** ਕਾਠ ਦਾ ਪਾਤ੍ਰ।
**ਕਪੜ ਬੀਜ** ਬੜੇਂਵਾਂ।
**ਕਮਰਕਸਾ ਕਰਨਾ** ਕਮਰ ਬੰਨ੍ਹ ਕੇ ਤਿਆਰ ਹੋਣਾ। ੨. ਪ੍ਰਲੋਕ ਗਮਨ, ਮਰਨਾ।
**ਕਮਰਕਸਾ ਖੁਲ੍ਹਾਉਣਾ** ਆਏ ਅਭਯਾਗਤ ਨੂੰ ਨਿਵਾਸ ਦੇਣਾ ਅਤੇ ਸੇਵਾ ਕਰਨੀ।
**ਕਰਦੌਨਾ** ਛੋਟੀ ਕਰਦ।
**ਕਰਾੜੀ** ਮੂਲੀ।
**ਕਲਗਾ** ਗੰਜਾ।
**ਕਲਗੀਧਰ** ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ।
**ਕੜਾਹ ਪ੍ਰਸਾਦ** ਤ੍ਰਿਹਾਵਲ, ਪੰਚਾਂਮ੍ਰਿਤ।
**ਕੜਾਕਾ** ਭੁੱਖ। ਨਿਰਾਹਾਰ ਰਹਿਣਾ। ੨. ਮੁਸੀਬਤ।
**ਕਾਜਾ** ਭੁੱਖਾ, ਅੰਨ ਦਾ ਨਾ ਮਿਲਣਾ, ਨਿਰਾਹਾਰ।
**ਕਾਜਾ ਖੋਲ੍ਹਣਾ** ਭੋਜਨ ਕਰਨਾ।
**ਕਾਜੀ** ਮੁਰਗਾ।
**ਕਾਠ ਗੜ੍ਹ** ਚਿਤਾ, ਚਿਖਾ।
**ਕਾਣਾ** ਤੁਰਕ ਮੁਸਲਮਾਨ।
**ਕਾਨ੍ਹੰਗੋ** ਖੁੰਡਾ, ਛਟੀ।
**ਕਾਰਦਾਰ** ਫਾਹੁੜਾ।
**ਕਾਰ ਭੇਟ** ਸਤਿਗੁਰੂ ਨਮਿੱਤ ਬੰਧਾਨ ਦੀ ਪੂਜਾ।

| | |
|---|---|
| **ਕੀਰਤਨ** | ਗੁਰੁਬਾਣੀ ਦਾ ਗਾਉਣਾ। |
| **ਕੁਹੀ** | ਦਾਤੀ, ਦਾਤ੍ਰੀ। |
| **ਕੁਹੀ ਦਾ ਸ਼ਿਕਾਰ** | ਦਾਤੀ ਨਾਲ ਘਾਹ ਅਥਵਾ ਖੇਤੀ ਵੱਢਣੀ। |
| **ਕੁੱਠਾ** | ਮੁਸਲਮਾਨ ਰੀਤਿ ਨਾਲ ਮਾਰੇ (ਜਿਬਹ ਕੀਤੇ) ਜੀਵ ਦਾ ਮਾਸ |
| **ਕੁਣਕਾ** | ਕੜਾਹ ਪ੍ਰਸਾਦ ਦਾ ਕਣ ਮਾਤ੍ਰ ਭੋਗ। ੨. ਕੜਾਹ ਪ੍ਰਸ਼ਾਦ। |
| **ਕੁਤਬਦੀਨ** | ਕੂਕਰ, ਕੁੱਤਾ। |
| **ਕੁਰਹਿਤ** | ਖਾਲਸਾ ਧਰਮ ਵਿਰੁੱਧ ਆਚਾਰ। |
| **ਕੁਰਲਾ** | ਗਰਾਰਾ, ਚੁਲੀ। |
| **ਕੁੜੀ ਮਾਰ** | ਕੰਨਯਾ ਮਾਰਨ ਵਾਲਾ, ਕੰਨਯਾ ਵੇਚਣ ਵਾਲਾ। |
| **ਕੇਸਰ** | ਹਲਦੀ, ਬਸਾਰ। |
| **ਕੋਤਲ** | ਮੰਜਾ, ਚਾਰਪਾਈ। |
| **ਕੋਤਲਕਸ** | ਵਿਛਾਈ। ੨. ਸੇਜ ਬੰਦ। |
| **ਕੋਤਵਾਲ** | ਚਾਕੂ, ਕਲਮ ਤਰਾਸ਼। |
| **ਕੰਘਾ ਕਰਨਾ** | ਸਿਰ ਭੰਨਣਾ, ਤਬਾਹ ਕਰਨਾ। ੨. ਕੇਸ਼ ਸਾਫ ਕਰਨੇ। |
| **ਕ੍ਰਿਪਾਨ** | ਤਲਵਾਰ। ੨. ਕਰਦ। |
| **ਖੱਸੀ ਫੌਜ** | ਇਸਤਰੀਆਂ ਦਾ ਟੋਲਾ। |
| **ਖਜੂਰਾਂ** | ਬੇਰਾਂ ਦੀਆਂ ਭੁਕੜੀਆਂ। |
| **ਖੜਗ ਕੇਤੂ** | ਅਕਾਲ। |
| **ਖੜੇ ਦਾ ਖ਼ਾਲਸਾ** | ਹਾਜ਼ਿਰ ਨੂੰ ਛਾਂਦੇ ਦਾ ਮਿਲਣਾ ਅਤੇ ਗੈਰ ਹਾਜ਼ਿਰ ਦਾ ਖਾਲੀ ਰਹਿਣਾ। |
| **ਖਾਰ ਸਮੁੰਦਰ** | ਲੱਸੀ, ਤਕ੍ਰ, ਛਾਛ। |
| **ਖਾਲਸਾ** | ਅੰਮ੍ਰਿਤਧਾਰੀ ਸਿੰਘ। |
| **ਖਿਸਕੂ** | ਲਿੰਗੋਟ, ਕੋਪੀਨ। |
| **ਖਿੱਚੜ ਪਲਾਉ** | ਖਿੱਚੜੀ। ੨. ਬੇਰੀ ਦੇ ਫੁੱਲ। |
| **ਖੁਸ਼ਕ ਪਲਾਉ** | ਚਬੀਣਾ, ਭੁੰਨੇ ਦਾਣੇ। |
| **ਖੁਰਮਾ** | ਬੇਰ। |
| **ਖੋਤੀ** | ਚਿਲਮ। |
| **ਖੰਡ** | ਸੁਆਹ, ਭਸਮ। |
| **ਗਹਰਾ ਗੱਫਾ** | ਕੜਾਹ ਪ੍ਰਸ਼ਾਦ ਆਦਿ ਤਰ ਭੋਜਨ। ੨. ਜੰਗ ਵਿੱਚੋਂ ਪ੍ਰਾਪਤ ਹੋਇਆ ਬਹੁਤ ਧਨ। |
| **ਗਜਗਾਹ** | ਲੋਹੇ ਦਾ ਸ਼ਸਤ੍ਰ, ਜਿਸ ਦੇ ਸਿਰ ਉੱਪਰ ਖੰਡਾ ਅਤੇ ਵਿਚਕਾਰ ਸਰਬ ਲੋਹ ਦੇ ਅਰਧ ਚੰਦ੍ਰ ਹੁੰਦੇ ਹਨ, ਇਹ ਨਿਹੰਗ ਸਿੰਘ |

| | |
|---|---|
| | ਦੁਮਾਲੇ ਉੱਪਰ ਸਜਾਉਂਦੇ ਹਨ। |
| **ਗੱਜਣਾ** | ਉੱਚੇ ਸੁਰ ਨਾਲ ਗਰਜਨਾ, ਸਿੰਘ ਨਾਦ ਕਰਨਾ। |
| **ਗਧੀ** | ਹੁੱਕਾ। |
| **ਗਧੀ ਚੁੰਘਣੀ** | ਹੁੱਕਾ ਪੀਣਾ। |
| **ਗੱਫਾ** | ਧਨ। ੨. ਉੱਤਮ ਤਰ ਭੋਜਨ। ੩. ਲੁੱਟ ਦਾ ਮਾਲ। |
| **ਗੱਫਾ ਲਾਉਣਾ** | ਤ੍ਰਿਪਤ ਹੋ ਕੇ ਉੱਤਮ ਭੋਜਨ ਛਕਣਾ। |
| **ਗਰੜੇ** | ਚਾਉਲ। |
| **ਗੜ੍ਹ** | ਜੰਗਲ, ਸੰਘਣਾ ਬਣ। ੨. ਵਾੜਾ, ਝਾਫਿਆਂ ਦਾ ਵਲਗਣ। |
| **ਗੜ੍ਹ ਤੋੜਨਾ** | ਕਾਰਜ ਸਿੱਧ ਕਰਨਾ, ਮੁਸ਼ਕਲ ਕੰਮ ਨੂੰ ਆਸਾਨ ਕਰਨਾ। ੨. ਵਾੜ ਤੋੜ ਕੇ ਅੰਦਰ ਦਾਖਲ ਹੋਣਾ। |
| **ਗਿੱਦੜ** | ਕਾਇਰ, ਭਗੌੜਾ। ੨. ਕਮਾਈ ਨਾ ਕਰਕੇ ਮੰਗਣ ਵਾਲਾ। |
| **ਗਿੱਦੜ ਰੰਗਾ** | ਭਗਵੇ ਵਸਤ੍ਰ ਪਾ ਕੇ ਭੀਖ ਮੰਗਣ ਵਾਲਾ। |
| **ਗੁਣ ਗ੍ਰਾਹੀ** | ਛੱਜ। |
| **ਗੁੱਦੜ** | ਦੁੱਧ ਦੀ ਮਲਾਈ। |
| **ਗੁਪਤਾ** | ਗੁੰਗਾ। |
| **ਗੁਪਾਲ ਫਲ / ਗੁਪਾਲ ਲੱਡੂ** | ਮੁਰਗੀ ਦੇ ਆਂਡੇ। |
| **ਗੁਬਿੰਦੀਆ** | ਗਾਜਰਾਂ। |
| **ਗੁਬਿੰਦੇ** | ਖਰਬੂਜੇ। |
| **ਗੁਰਦੁਆਰਾ / ਗੁਰਦ੍ਵਾਰਾ** | ਗੁਰਧਾਮ, ਸਿੱਖਾਂ ਦਾ ਧਰਮ ਮੰਦਿਰ। |
| **ਗੁਰਮਤ** | ਗੁਰੂ ਸਾਹਿਬ ਦਾ ਮਜ਼ਹਬ। ੨. ਗੁਰੁ ਸਿੱਧਾਂਤ। |
| **ਗੁਰਮਤਾ** | ਖਾਲਸਾ ਦੀਵਾਨ ਵਿੱਚ ਬੈਠ ਕੇ ਕੀਤਾ ਮੰਤ੍ਰ, ਮਸ਼ਵਰਾ। |
| **ਗੁਰਮਤਾ ਸੋਧਣਾ** | ਮੰਤ੍ਰ ਕਰਨਾ, ਵਿਚਾਰ ਕਰਨਾ। |
| **ਗੁਰ ਮਰਜਾਦਾ** | ਉਹ ਰੀਤਿ ਰਸਮ ਜੋ ਗੁਰੁਮਤ ਅਨੁਸਾਰ ਹੈ, ਸਤਿਗੁਰੂ ਦੀ ਦੱਸੀ ਰੀਤਿ। |
| **ਗੁਰਮੁਖ** | ਗੁਰੂ ਸਾਹਿਬ ਦੀ ਆਗਿਆ ਮੰਨਣ ਵਾਲਾ ਰਹਿਤਵਾਨ, ਆਮਿਲ ਸਿੱਖ। |
| **ਗੁਰਮੁਖੀ** | ਗੁਰੂ ਸਾਹਿਬ ਦੀ ਰਚੀ ਹੋਈ ਲਿਖਤ, ਜਿਸ ਵਿੱਚ ਪੰਜਾਬੀ ਬੋਲੀ ਚੰਗੀ ਤਰ੍ਹਾਂ ਲਿਖੀ ਜਾਂਦੀ ਹੈ। |
| **ਗੁਰਮੁਖੀ ਦਸਤਾਰਾ** | ਸਿੱਧੀ ਪੱਗ, ਪੁਰਾਤਨ ਸਿੰਘਾਂ ਜੇਹੀ ਸਜਾਈ ਹੋਈ ਦਸਤਾਰ। |
| **ਗੁਰਮੁਖੀ ਦਾੜ੍ਹਾ** | ਖੁੱਲ੍ਹੀ ਦਾੜ੍ਹੀ। |
| **ਗੁਰਮੁਖੀ ਪਸ਼ਾਦਾ** | ਮੋਟੀ ਰੋਟੀ, ਮੰਨੀ। |

**ਗੁਰਮੁਖੀ ਵਰਤਾਰਾ** ਇਕੋ ਜੇਹਾ ਛਾਂਦਾ, ਸਭ ਨੂੰ ਸਮਾਨ ਵਰਤਾਰਾ।
**ਗੈਬੀ ਫੌਜਾਂ** ਸ਼ਹੀਦਾਂ ਦੀਆਂ ਗੁਪਤ ਫੌਜਾਂ।
**ਗੋਪਾਲ ਚੰਦਨ** ਜ਼ਖ਼ਮ ਉੱਪਰ ਲਾਉਣ ਦਾ ਲੇਪ, ਮਰਹਮ।
**ਗੋਲਕ** ਗੁਰੂ ਨਿਮਿਤ ਅਰਪਿਆ ਧਨ, ਜੋ ਗਾਗਰ ਆਦਿ ਪਾਤ੍ਰ ਵਿੱਚ ਜਮ੍ਹਾਂ ਕੀਤਾ ਜਾਂਦਾ ਹੈ।
**ਗੰਗਾ ਜਲ** ਸ਼ਰਾਬ, ਮਦਿਰਾ।
**ਗੰਢਲ** ਜਿਸ ਨੇ ਕੁਰਹਿਤ ਕਰਕੇ ਦੁਬਾਰਾ ਅੰਮ੍ਰਿਤ ਛਕਿਆ ਹੈ, ਪਾਜੜ।
**ਗਜਾਨੀ ਸਿੰਘ** ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਨ ਵਾਲਾ ਸਿੰਘ।
**ਘਮਸਾਣ** ਜੰਗ, ਯੁੱਧ। ੨. ਝਗੜਾ ਬਿਖੇੜਾ।
**ਘੱਲੂਘਾਰਾ** ਭਯੰਕਰ ਯੁੱਧ। ੨. ਤਬਾਹੀ, ਸਰਬ ਨਾਸ਼।
**ਘਾਣ** ਜੰਗ, ਯੁੱਧ।
**ਘਾਲਾ-ਮਾਲਾ** ਬਿਨਾ ਨਿਰਣਾ ਕੀਤੇ ਗੱਲ ਨੂੰ ਟਾਲ ਦੇਣਾ। ੨. ਕੁਰਹਿਤੀਏ ਨੂੰ ਬਿਨਾਂ ਸੋਧੇ ਵਿੱਚ ਮਿਲਾਉਣਾ।
**ਘੁਸਮੁਸਾ** ਕੰਨਾ ਬਾਤੀ, ਦੀਵਾਨ ਵਿੱਚ ਪ੍ਰਗਟ ਮੰਤ੍ਰ ਨਾ ਕਰਨਾ।
**ਘੋੜਾ** ਲਿੰਗ, ਦੇਖੋ ਹੰਨਾ। ਜੋੜਾ, ਜੁੱਤੀ।
**ਘੋੜਾ ਕਾਜੇ ਕਰਨਾ** ਯਤ ਧਾਰਨ ਕਰਨਾ।
**ਘੋੜਾ ਦੌੜਾਉਣਾ** ਮੈਥੁਨ (ਭੋਗ) ਕਰਨਾ।
**ਚਕਰੀ** ਸਿਰ ਉੱਪਰ ਪਹਿਰਣ ਦਾ ਛੋਟਾ ਚੱਕ੍ਰ।
**ਚੱਕ੍ਰ** ਸਿਰ ਅਥਵਾ ਗਲ ਪਹਿਰਨ ਦਾ ਗੋਲ ਸ਼ਸਤ੍ਰ। ਇਹ ਪੁਰਾਣੇ ਸਮੇਂ ਜੰਗ ਵਿੱਚ ਵਰਤਿਆ ਜਾਂਦਾ ਸੀ।
**ਚੱਟਣ ਪਲਾਉ** ਚਟਣੀ।
**ਚਢਾਈ** ਦੇਖੋ, ਚੜ੍ਹਾਈ।
**ਚਤੌੜਗੜ੍ਹ ਤੋੜਨਾ** ਪੇਸ਼ਾਬ ਕਰਨਾ।
**ਚਰਨ ਦਾਸੀ** ਜੁੱਤੀ, ਖੜਾਉਂ।
**ਚਲਾਕਣ** ਰੰਬੀ।
**ਚਲਾਕਾ** ਮੋਟਾ ਸੂਆ।
**ਚਲਾਣਾ** ਮਰਣਾ, ਪ੍ਰਾਣ ਤਿਆਗਣੇ। '
**ਚੜ੍ਹਦੀ ਕਲਾ** ਉਤਸ਼ਾਹ, ਉਮੰਗ। ੨. ਤਰੱਕੀ।
**ਚੜ੍ਹਾਈ** ਕੂਚ, ਪ੍ਰਸਥਾਨ। ੨. ਧਾਵਾ, ਹਮਲਾ। ੩. ਚਲਾਣਾ, ਮਰਣਾ।
**ਚਾਂਦਨੀ ਪੁਲਾਉ** ਜੁਆਰ (ਜਵਾਰ) ਭੁੰਨੀ ਹੋਈ।
**ਚਿਤੌੜਗੜ੍ਹ ਤੋੜਨਾ** ਦੇਖੋ, ਚਤੌੜ ਗੜ੍ਹ ਤੋੜਨਾ।
**ਚਿਮਨੀ ਬੇਗਮ** ਅਫ਼ੀਮ।

| | |
|---|---|
| ਚੀਤਾ | ਪੇਸ਼ਾਬ। |
| ਚੀਤਾ ਭੁਦਾਊਣਾ ] ਚੀਤਾ ਭਜਾਊਣਾ ] | ਪੇਸ਼ਾਬ ਕਰਨਾ। |
| ਚੁਗਲ | ਪੋਸਤ ਦੇ ਡੋਡੇ। |
| ਚੁਗਲ ਮਲਨੇ | ਪੋਸਤ ਦੇ ਡੋਡੇ ਮਲਨੇ। |
| ਚੁਟਕਾ ਪ੍ਰਸਾਦ | ਲੂਣ ਅਤੇ ਪੀਸੀਆਂ ਹੋਈਆਂ ਮਿਰਚਾਂ, ਜਿਨ੍ਹਾਂ ਨਾਲ ਰੁੱਖੀ ਰੋਟੀ ਖਾਈਦੀ ਹੈ। |
| ਚੁੱਪ | ਖੰਡ। |
| ਚੁਬਾਰੇ ਚੜ੍ਹਿਆ | ਦੇਖੋ, ਚੌਬਾਰੇ ਚੜ੍ਹਿਆ। |
| ਚੁਰਾਸੀ | ਸਿੰਘਾਂ ਤੋਂ ਬਿਨਾਂ ਹੋਰ ਦੁਨੀਆਂ ਦੇ ਲੋਕ। |
| ਚੁਲਾ | ਭੋਜਨ ਪਿੱਛੋਂ ਜਲ ਨਾਲ ਮੁਖ ਦੀ ਸਫਾਈ ਅਤੇ ਅਕਾਲ ਅੱਗੇ ਕ੍ਰਿਤਗਜਤਾ ਭਰੀ ਅਰਦਾਸ। |
| ਚੂਨਾ | ਆਟਾ। |
| ਚੂਰਮਾ | ਤੂੜੀ, ਭੋ, ਨੀਰਾ। |
| ਚੋਬਚੀਨੀ | ਲਾਲ ਮਿਰਚਾਂ, ਦੇਖੋ ਲੜਾਕੀ। |
| ਚੌਕੀ | ਚਾਰ ਰਾਗੀਆਂ ਦੀ ਟੋਲੀ। ੨. ਕੀਰਤਨ ਮੰਡਲੀ। ੩. ਮੁਕਰਿਰ ਵੇਲੇ 'ਤੇ ਸ਼ਬਦ ਕੀਰਤਨ। ੪. ਕੜਾਹ ਪ੍ਰਸ਼ਾਦ ਰੱਖਣ ਦੀ ਟਿਕਟਿਕੀ। |
| ਚੌਥਾ | ਲੂਣ, ਸਰਵ-ਰਸ। |
| ਚੌਥਾ ਪੌੜਾ | ਮਜ਼ਹਬੀ ਸਿੰਘ, ਰੰਘਰੇਟਾ ਅਤੇ ਰਵਿਦਾਸੀਆ ਸਿੰਘ। |
| ਚੌਬਾਰੇ ਚੜ੍ਹਿਆ | ਬੋਲ਼ਾ, ਬਹਿਰਾ। |
| ਚੰਡੀ | ਅਗਨਿ। ੨. ਤਲਵਾਰ। ੩. ਲੜਾਈ। |
| ਛਕਣਾ | ਸਜਣਾ, ਸ਼ੋਭਾ ਸਹਿਤ ਹੋਣਾ। ੨. ਭੋਜਨ ਕਰਨਾ। |
| ਛਕ੍ਰਧਾਰ | ਅਫੀਮ, ਅਫਯੂਨ। |
| ਛਰਰਾ ਛੱਡਣਾ | ਖੜੇ ਖੜੇ ਪੇਸ਼ਾਬ ਕਰਨਾ। |
| ਛਾਂਦਾ | ਵਰਤਾਰਾ, ਭਾਗ, ਹਿੱਸਾ। |
| ਛਾਲ ਮਾਰਨੀ | ਭਿੱਜ ਪੈਣਾ। |
| ਛਾਵਣੀ | ਸਿੰਘਾਂ ਦਾ ਡੇਰਾ। |
| ਛਿੱਲੜ | ਰੁਪੈਯਾ। |
| ਛੇਵਾਂ | ਤੇਲ। |
| ਜਹਾਜ਼ | ਗੱਡਾ। ੨. ਸਿੱਖ ਧਰਮ। |
| ਜਹਾਜ਼ ਚੜ੍ਹਨਾ | ਅੰਮ੍ਰਿਤ ਛਕ ਕੇ ਖਾਲਸਾ ਕੌਮ ਵਿੱਚ ਮਿਲਣਾ। |

| | |
|---|---|
| **ਜੱਕਾ** | ਦਹੀਂ, ਦਧਿ। |
| **ਜਗਤ ਜੂਠ** | ਹੁੱਕਾ। |
| **ਜਗੰ ਨਾਥੀ** | ਤਾਉੜੀ, ਹਾਂਡੀ। |
| **ਜਥਾ** | ਯੂਥ, ਟੋਲਾ, ਸਿੰਘਾਂ ਦਾ ਝੁੰਡ। |
| **ਜਥੇਦਾਰ** | ਟੋਲੇ ਦਾ ਪ੍ਰਧਾਨ। |
| **ਜਮ ਡੰਡ** | ਮੁਖੀਏ ਸਿੰਘ (ਜਥੇਦਾਰ) ਵਲੋਂ ਮਿਲੀ ਸਜ਼ਾ। |
| **ਜਮਰਾਜ ਦੀ ਧੀ** | ਦੇਖੋ, ਧਰਮਰਾਜ ਦੀ ਧੀ। |
| **ਜਲ ਖਿੱਚ ਸਿੰਘ** | ਕਹਾਰ, ਝਿਉਰ। |
| **ਜਲ ਤੋਰੀ** | ਮੱਛੀ। |
| **ਜਲੇਬੀ** | ਜੰਡ ਦੀ ਫਲੀ। |
| **ਜੜ੍ਹ ਪੁੱਟ** | ਮੋਚਨਾ। |
| **ਜਾਨ ਭਾਈ** | ਸਵਾਰੀ ਦਾ ਘੋੜਾ। |
| **ਜੂੰਆਂ ਦੀ ਪੀਂਘ** | ਜਨੇਊ, ਜੰਞੂ। |
| **ਜੈਕਾਰਾ** | ਉੱਚੀ ਧੁਨਿ ਨਾਲ 'ਸਤਿ ਸ੍ਰੀ ਅਕਾਲ' ਦਾ ਸਿੰਘ ਨਾਦ, ਅਕਾਲ ਬਾਂਗੋ। |
| **ਜੋਤੀ ਜੋਤਿ ਸਮਾਉਣਾ** | ਸਤਿਗੁਰਾਂ ਦਾ ਦੇਹ ਤਜਾਗ ਕੇ ਆਪਣੀ ਜੋਤਿ ਵਿੱਚ ਲੀਨ ਹੋਣਾ। |
| **ਜੋੜ ਮੇਲ** | ਸਿੰਘਾਂ ਦਾ ਇਕੱਠ। ੨. ਗੁਰਪੁਰਬ ਵਾਲੇ ਦਿਹਾੜੇ ਹੋਈ ਇਕੱਤ੍ਰਤਾ। |
| **ਜੋੜ ਮੇਲਣੀ** | ਸੂਈ। ੨. ਮਿੱਠੀ ਬਾਣੀ। |
| **ਜੰਗਲ ਜਾਣਾ** | ਸੁਚੇਤੇ (ਸ਼ੌਚ) ਜਾਣਾ। |
| **ਜ੍ਵਾਲਾ** | ਅੱਗ। |
| **ਜ੍ਵਾਲਾ ਵਮਣੀ** | ਬੰਦੂਕ। ੨. ਤੋਪ। |
| **ਝਟਕਾ** | ਇਕ ਵਾਰ ਨਾਲ 'ਸਤਿ ਸ੍ਰੀ ਅਕਾਲ' ਕਹਿ ਕੇ ਜੀਵ ਦਾ ਸਿਰ ਧੜ ਜੁਦਾ ਕਰਨ ਦੀ ਕ੍ਰਿਯਾ। ੨. ਝਟਕੇ ਹੋਏ ਜੀਵ ਦਾ ਮਹਾਂ ਪ੍ਰਸਾਦ। |
| **ਝੋਲਾ** | ਵੱਡਾ ਥੈਲਾ। |
| **ਟਹਲਾ** | ਸੇਵਾ। |
| **ਟਹਲੂਆ** | ਪੈਰ ਝਾੜਨ ਦਾ ਰੁਮਾਲ, ਹੱਥ ਮੂੰਹ ਸਾਫ ਕਰਨ ਦਾ ਪਰਨਾ। |
| **ਟਾਂਗੂ** | ਬ੍ਰਿਛ ਉੱਪਰ ਬੈਠਾ ਆਦਮੀ, ਜੋ ਦੁਸ਼ਮਣ ਨੂੰ ਦੂਰੋਂ ਆਉਂਦਾ ਦੇਖ ਕੇ ਖ਼ਬਰ ਦੇਵੇ। |
| **ਟੁੱਕਰ** | ਬਾਦਸ਼ਾਹ ਵਲੋਂ ਮਿਲੀ ਜਾਗੀਰ ਅਤੇ ਗੁਜ਼ਾਰਾ। |
| **ਟੇਵ ਗਿਆਨ** | ਲੇਟਣਾ। |
| **ਠਾਕੁਰ** | ਅੰਡਕੋਸ਼, ਪਤਾਲੂ। |

| | |
|---|---|
| **ਠਾਣਾ** | ਆਸ਼੍ਰਮ, ਡੇਰਾ। |
| **ਠੀਕਰ** | ਦੇਹ, ਸਰੀਰ। |
| **ਠੀਕਰੀ** | ਰੁਪੈਯਾ। |
| **ਡੱਡੂ** | ਮਟਕਾ, ਚਾਟੀ ਵਿੱਚੋਂ ਪਾਣੀ ਕੱਢਣ ਦਾ ਮਟਕਣਾ। |
| **ਡਲਾ** | ਸੂਰ ਦੇ ਮਾਸ ਦੀ ਬੋਟੀ। |
| **ਡਾਇਣ** | ਮਾਯਾ। ੨. ਵਿਭਚਾਰਿਨ ਇਸਤਰੀ। |
| **ਡੋਕਲ** | ਗੋਡਿਆਂ ਵਾਲੀ ਕੱਛ, ਢਿੱਲੀ ਝੋਲੀ ਦੀ ਕੱਛ। |
| **ਢਹਿੰਦੀ ਕਲਾ** | ਗਿਰਿਆ ਹੋਇਆ ਮਨ, ਨਿਰਾਸਤਾ। |
| **ਢਾਈ ਲੱਖ** | ਦੋ ਸਿੰਘ। |
| **ਢਾਲਾ** | ਸਿਪਰ, ਢਾਲ। |
| **ਢਾਲੇ ਹੇਠ** | ਪਨਾਹ ਵਿੱਚ। ੨. ਸਹਾਇਤਾ ਵਿੱਚ। |
| **ਤਰਤੋੜ** | ਪਰਾਉਂਠਾ, ਜਿਸ ਦੀ ਤਹਿ ਵਿੱਚ ਘੀ ਲਾਇਆ ਹੈ ਅਤੇ ਪੱਕ ਕੇ ਜਿਸ ਦੀਆਂ ਤਹਿਆਂ ਟੁੱਟ ਜਾਂਦੀਆਂ ਹਨ। |
| **ਤਖ਼ਤ** | ਗੁਰੂ ਸਾਹਿਬ ਦੇ ਬੈਠਣ ਦਾ ਸਿੰਘਾਸਨ, ਖ਼ਾਸ ਕਰਕੇ ਅਕਾਲ ਬੁੰਗਾ, ਪਟਨਾ ਸਾਹਿਬ, ਕੇਸਗੜ੍ਹ ਅਤੇ ਅਬਿਚਲ ਨਗਰ। |
| **ਤੱਤ ਖ਼ਾਲਸਾ** | ਦਸ਼ਮੇਸ਼ਦੀਰਹਿਤਅਨੁਸਾਰਚਲਣਵਾਲਾਰਹਿਤਵਾਨ ਸਿੰਘ। |
| **ਤਨਖਾਹ** | ਧਰਮ ਦੰਡ। ੨. ਕੁਰਹਿਤ, ਖਾਲਸਾ ਧਰਮ ਵਿਰੁੱਧ ਕਰਮ। |
| **ਤਨਖਾਹੀਆ** | ਕੁਰਹਿਤੀਆ, ਜਿਸ ਨੇ ਧਰਮ ਵਿਰੁੱਧ ਕਰਮ ਕੀਤਾ ਹੈ। |
| **ਤਰ ਪੁਲਾਉ** | ਖੁਸ਼ਕ ਰੋਟੀ, ਬਿਨਾਂ ਘੀ ਅਤੇ ਸਾਗ ਦਾਲ ਦੇ ਭੋਜਨ। |
| **ਤਰਾਤਰੀ** | ਬਹੁਤ ਅਧਿਕ, ਜ਼ਰੂਰਤ ਤੋਂ ਜਾਂਦਾ। |
| **ਤਾਂਬਾ** | ਪੈਸਾ। |
| **ਤਿਆਰ-ਬਰ-ਤਿਆਰ** | ਸਨਧਬਧ ਸ਼ਸਤ੍ਰ-ਵਸਤ੍ਰ ਪਹਿਨ ਕੇ ਤਿਆਰ ਹੋਇਆ। ੨. ਸਾਵਧਾਨ, ਰਹਿਤ ਵਿੱਚ ਪੱਕਾ। |
| **ਤਿਟੰਗੀ** | ਗਾਯਤ੍ਰੀ, ਹਿੰਦੂ ਮਤ ਦਾ ਮੂਲ ਮੰਤ੍ਰ। |
| **ਤਿਮਰ ਲੰਗੀਆ** | ਲੰਡਾ, ਛੁੱਡਾ। ਸੁਚਾਲਾ ਭੀ ਲੰਡੇ ਨੂੰ ਆਖਦੇ ਹਨ। |
| **ਤੁਰਕ** | ਮੁਸਲਮਾਨ। |
| **ਤੁਰਕਣੀ** | ਮੁਸਲਮਾਨੀ। |
| **ਤੁਰਕਣੀ ਨਾਲ ਜੁੱਧ** | ਮੁਸਲਮਾਨੀ ਭੋਗਣੀ। |
| **ਤੋੜਾ** | ਸਰਬ ਲੋਹ ਦਾ ਜੰਜੀਰ, ਜੋ ਨਿਹੰਗ ਸਿੰਘ ਦੁਮਾਲੇ 'ਤੇ ਸਜਾਉਂਦੇ ਹਨ। ੨. ਬੰਦੂਕ ਦਾ ਫੀਤਾ। |
| **ਤੋੜਾ ਝਾੜਨਾ** | ਬੰਦੂਕ ਚਲਾਉਣੀ। |
| **ਥਹਿ ਪਈਆਂ** | ਬੜੀਆਂ। |

| | |
|---|---|
| **ਥਾਣੇਦਾਰ** | ਗਧਾ, ਖੋਤਾ। |
| **ਦਸਤਾਰਾ** | ਪੱਗ। |
| **ਦੱਛ** | ਬੱਕਰਾ। |
| **ਦਬੜੂ-ਘੁਸੜੂ** | ਰਹਿਤ ਵਿੱਚ ਢਿੱਲਾ। ੨. ਕਾਇਰ। |
| **ਦਮੜਾ** | ਰੁਪੈਯਾ, ਪੈਸਾ, ਨਕਦੀ। |
| **ਦਾਈਆ** | ਹਠ, ਪ੍ਰਣ। ੨. ਦਾਵਾ। |
| **ਦਾਖ** | ਪੀਲੂ, ਮਾਲ ਦੇ ਫਲ। |
| **ਦਾਲਾ** | ਦਾਲ। |
| **ਦਾੜ੍ਹਾ** | ਦਾੜ੍ਹੀ, ਰੀਸ। |
| **ਦੀਦਾਰੇ** | ਦਰਸ਼ਨ। |
| **ਦੁਸਾਂਗਾ, ਦੁਸਾਂਗੀ** | ਪਜਾਮਾ, ਘੁਟੰਨਾ, ਸਲਵਾਰ, ਸੁੱਥਣ। |
| **ਦੁਸ਼ਾਲਾ** | ਕੰਬਲ, ਭੂਰਾ। |
| **ਦੁਨਾਲੀ** | ਸਲੰਘ ਝਾਫੇ ਚੁੱਕਣ ਦਾ ਸੰਦ। |
| **ਦੁਬਾਜਰਾ** | ਇਕ ਇਸ਼ਟ ਨੂੰ ਛੱਡ ਕੇ ਦੂਜੇ ਮੱਤ ਵਿੱਚ ਜਾਣ ਵਾਲਾ। |
| **ਦੁਬੁਰਜੀ** | ਚੋਲੀ, ਅੰਗੀਆ। |
| **ਦੁਮਾਲਾ** | ਨਿਹੰਗ ਸਿੰਘ ਦਾ ਉੱਚਾ ਦਸਤਾਰਾ। |
| **ਦੇਗ** | ਲੰਗਰ, ਪਾਕਸ਼ਾਲਾ। ੨. ਤਿਆਰ ਹੋਇਆ ਪ੍ਰਸ਼ਾਦ। |
| **ਦੇਗ ਸਜਾਉਣੀ** | ਭੋਜਨ ਤਿਆਰ ਕਰਨਾ। |
| **ਦੇਗ ਮਸਤ** | ਲੰਗਰ ਦਾ ਨਾ ਪੱਕਣਾ, ਖਾਣ ਪੀਣ ਲਈ ਸਮਾਨ ਦਾ ਨਾ ਹੋਣਾ। |
| **ਦੇਣਦਾਰ** | ਧਰਮ ਦੰਡ ਦਾ ਅਧਿਕਾਰੀ, ਤਨਖਾਹੀਆ। |
| **ਧਨੰਤਰ** | ਨਿੰਮ। |
| **ਧਰਮਰਾਜ ਦੀ ਧੀ** | ਨੀਂਦ। |
| **ਧਰਮਰਾਜ ਦੀ ਧੀ ਨਾਲ ਜੁੱਧ ਕਰਨਾ** | ਸੌਣਾ। |
| **ਧਰਮਰਾਜ ਦਾ ਪੁੱਤਰ** | ਤਾਪ। |

**ਧਰਮਰਾਜ ਦਾ ਪੁੱਤ੍ਰ ਸੇਵਾ ਕਰਦਾ ਹੈ :** ਤਾਪ ਚੜ੍ਹਿਆ ਹੋਇਆ ਹੈ।

| | |
|---|---|
| **ਧੂੜ ਕੋਟ** | ਘੱਗਰਾ, ਲਹਿੰਗਾ। |
| **ਨਹੇਰਨਾ ਸਿੰਘ** | ਨਾਈ। |
| **ਨੜੀ ਮਾਰ** | ਹੁੱਕਾ ਪੀਣ ਵਾਲਾ। |
| **ਨਾਖਾਂ** | ਗੋਲ੍ਹਾਂ। |
| **ਨਿਸ਼ਾਨ ਸਾਹਿਬ** | ਝੰਡਾ, ਧੁਜਾ |

| | |
|---|---|
| **ਨਿਹਕਲੰਕ** | ਘੜਾ, ਕੁੰਭ। |
| **ਨਿਹੰਗ ਸਿੰਘ** | ਉੱਚੇ ਦੁਮਾਲੇ ਅਤੇ ਨੀਲੇ ਬਾਣੇ ਵਾਲਾ ਸਿੰਘ। |
| **ਨਿਰਬਾਣੀਆ** | ਉਦਾਸੀਨ (ਉਦਾਸੀ) ਸਾਧੂ। |
| **ਨਿਰੰਕਾਰੀ** | ਨਿਰਾਕਾਰ ਦੇ ਪੂਜਣ ਵਾਲਾ ਗੁਰਸਿੱਖ। ੨. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ। |
| **ਨੀਲਵਰਣੀ** | ਗਧੀ। |
| **ਨੁਗਦਾ** | ਭੰਗ ਛਾਣਨ ਪੁਰ ਜੋ ਰੁਮਾਲ ਵਿੱਚ ਫੋਗ ਬਚਿਆ ਹੈ, ਉਸ ਦੀ ਵੱਟੀ ਹੋਈ ਗੋਲੀ। |
| **ਨੁਗਦਾ ਮਾਰਨਾ ।** | ਨੁਗਦੇ ਦੀ ਗੋਲੀ ਵੈਰੀ ਦਾ ਨਾਉਂ ਲੈ ਕੇ ਕੰਧ ਅਥਵਾ ਬ੍ਰਿਛ ਨਾਲ ਮਾਰਨੀ, 'ਆਇਆ ਨੁਗਦਾ, ਤੇਰੇ ਬਾਲ ਬੱਚੇ ਨੂੰ ਚੁਗਦਾ', ਆਦਿਕ ਵਾਕ ਕਹਿ ਕੇ ਨੁਗਦਾ ਜ਼ੋਰ ਨਾਲ ਮਾਰਨਾ। |
| **ਨੇਤਰ ਠੋਕਾ** | ਸੁਰਮਾ, ਅੰਜਨ। ੨. ਸੁਰਮਚੂ। |
| **ਪਟਕਾ** | ਜੋ ਜੀਵ ਇਕ ਵਾਰ ਨਾਲ ਨਹੀਂ ਵੱਢਿਆ (ਝਟਕਿਆ) ਗਿਆ। ੨. ਪਟਕੇ ਹੋਏ ਜੀਵ ਦਾ ਮਾਸ। |
| **ਪਤਾਲ ਮੋਚਨੀ** | ਕਸੀ, ਕਹੀ। |
| **ਪਤਿਤ** | ਧਰਮ ਤੋਂ ਡਿੱਗਿਆ ਹੋਇਆ। ਚਾਰ ਤਨਖ਼ਾਹ ਵਿਚੋਂ ਕੋਈ ਕਰਨ ਵਾਲਾ। |
| **ਪਰਸ ਰਾਮ** | ਕੁਹਾੜਾ। |
| **ਪਰਸਾ** | ਜਲ। |
| **ਪਰਸਾਦਾ** | ਰੋਟੀ। |
| **ਪਰਸਾਦਾ ਛੱਟਣ ਕਰਨਾ** | ਰੋਟੀ ਭੰਨਣੀ। |
| **ਪਰੀ** | ਭੇਡ। |
| **ਪਲਟਾ** | ਖੁਰਚਣਾ। |
| **ਪਾਹੁਲ** | ਖੰਡੇ ਦਾ ਅੰਮ੍ਰਿਤ। |
| **ਪਾਜਬ** | ਦੇਖੋ, ਗੰਦਲ। |
| **ਪਾਲਕਾ** | ਕਾਠੀ, ਜ਼ੀਨ। |
| **ਪਾਲਕਾ ਸਜਾਉਣਾ** | ਕਾਠੀ ਪਾਉਣੀ, ਘੋੜੇ ਉੱਪ੍ਰ ਜ਼ੀਨ ਪਾਉਣਾ। |
| **ਪੁਰੀ** | ਬਣ ਦੇ ਪੱਤੇ, ਖਾਸ ਕਰ ਕੇ ਗਲੋਟ ਦੀ ਵੇਲ ਦੇ ਪੱਤੇ। |
| **ਪੌਣਤੁਰੰਗ** | ਹਾਰਿਆ ਹੋਇਆ ਟੱਟੂ, ਗਧਾ। |
| **ਪੌਣ ਪ੍ਰਕਾਸ਼** | ਪੱਖਾ। |
| **ਪੰਚਾਂਮ੍ਰਿਤ** | ਕੜਾਹ ਪ੍ਰਸ਼ਾਦ। |

| | |
|---|---|
| ਪੰਜ ਇਸ਼ਨਾਨਾ | ਹੱਥ, ਪੈਰ, ਮੂੰਹ ਧੋਣਾ। |
| ਪੰਜ ਕਕਾਰੀ | ਜਿਸ ਨੇ ਕੇਸ, ਕ੍ਰਿਪਾਨ, ਕੱਛ, ਕੰਘਾ, ਕੜਾ ਧਾਰਨ ਕੀਤਾ ਹੈ। |
| ਪੰਜੱਖਾ | ਕਾਣਾ। |
| ਪੰਜ ਪਿਆਰੇ | ਦਯਾ ਸਿੰਘ ਜੀ, ਧਰਮ ਸਿੰਘ ਜੀ, ਮੁਹਕਮ ਸਿੰਘ ਜੀ, ਹਿੰਮਤ ਸਿੰਘ ਜੀ, ਸਾਹਿਬ ਸਿੰਘ ਜੀ। ੨. ਅੰਮ੍ਰਿਤ ਤਿਆਰ ਕਰਨ ਵਾਲੇ ਪੰਜ ਸਿੰਘ। |
| ਪੰਜ ਪੀਰੀਆ | ਵਿਸ਼ਨੁ, ਸੂਰਜ, ਸ਼ਿਵ, ਗਣੇਸ਼, ਦੁਰਗਾ ਨੂੰ ਮੰਨਣ ਵਾਲਾ। ੨. ਕਈ ਗੁਰੂ ਅਤੇ ਪੀਰ ਮੰਨਣ ਵਾਲਾ। |
| ਪੰਜ ਮੁਕਤੇ | ਦੇਵਾ ਸਿੰਘ, ਰਾਮ ਸਿੰਘ, ਟਹਿਲ ਸਿੰਘ, ਈਸਰ ਸਿੰਘ, ਫਤੇ ਸਿੰਘ। |
| ਪੰਜ ਮੇਲ | ਮੀਣੇ, ਮਸੰਦ, ਧੀਰਮਲੀਏ, ਰਾਮਰਾਈਏ, ਸਿਰ ਗੁੰਮ। |
| ਪੰਜ ਰਤਨਾ | ਗਾਜਰ, ਮੂਲੀ, ਸਲਗਮ, ਬੈਂਗਣ, ਕੱਦੂ ਮਿਲਾ ਕੇ ਬਣਾਇਆ ਸਲੂਣਾ। |
| ਪੰਜ ਲੱਖ | ਪੰਜ ਸਿੰਘ। |
| ਪੰਜਵਾਂ | ਘੀ, ਘ੍ਰਿਤ । |
| ਪੰਜਾ | ਹੱਥ ਦੇ ਪੰਜੇ ਦੇ ਆਕਾਰ ਦਾ ਸ਼ਸਤ੍ਰ, ਜੋ ਨਿਹੰਗ ਸਿੰਘ ਦੁਮਾਲੇ ਤੇ ਪਹਿਰਦੇ ਹਨ। |
| ਪੰਥ | ਖਾਲਸਾ ਕੌਮ। |
| ਪੰਮਾ | ਬ੍ਰਾਹਮਣ। |
| ਪ੍ਰਕਾਸਾ ਸਿੰਘ | ਦਿਨ। ੨. ਮੀਨਾਰ। |
| ਫਤੇ ਕੁਮੈਤ | ਕਾਲੇ ਰੰਗ ਦਾ ਸੋਟਾ। |
| ਫਤੇ ਗਜਾਉਣੀ | ਆਪੋ-ਵਿੱਚੀ ਮਿਲਣ ਸਮੇਂ ਵਾਹਗੁਰੂ ਜੀ ਕੀ ਫਤੇ ਉੱਚੇ ਸੁਰ ਨਾਲ ਬੁਲਾਉਣੀ। ੨. ਵਿਦਾ ਹੋਣਾ। ੩. ਮਰਨਾ। |
| ਫਤੇ ਗਜਾ ਗਿਆ | ਚਲਾ ਗਿਆ। ੨. ਮਰ ਗਿਆ। ੩. ਪਾਟ ਗਿਆ। ੪. ਢਹਿ ਗਿਆ। |
| ਫਿਰਨੀ | ਚੱਕੀ। |
| ਫਿਰਨੀ ਦੀ ਸਵਾਰੀ | ਚੱਕੀ ਨਾਲ ਦਾਣੇ ਪੀਹਣੇ। |
| ਫੌਜ | ਰਮਤਾ ਇਕ ਸਿੰਘ। |
| ਫੌਜਾਂ | ਰਮਤੇ ਕਈ ਸਿੰਘ। |
| ਬਸਾਵਾ | ਤਵਾ। |
| ਬਸੰਤ ਕੌਰ | ਮੱਕੀ। |
| ਬਸੰਤਰ | ਅਗਨਿ। |
| ਬਟੇਰਾ | ਬੈਂਗਣ, ਬਤਾਊਂ। |

| | |
|---|---|
| **ਬਦਾਣਾ** | ਦੇਖੋ, ਬੇਦਾਣਾ। |
| **ਬਦਾਮ** | ਚਣੇ, ਛੋਲੇ। |
| **ਬਦਾਮ ਛਕਣੇ** | ਛੋਲੇ ਚੱਬਣੇ। |
| **ਬੱਬਰੂ** | ਖ਼ਮੀਰ ਪਰਸਾਦੇ। |
| **ਬਾਜ** | ਖੁਰਪਾ, ਰੰਬਾ। |
| **ਬਾਜ ਉਡਾਉਣਾ** / **ਬਾਜ ਦਾ ਸ਼ਿਕਾਰ** | ਖੁਰਪੇ ਨਾਲ ਘਾਹ ਖੋਤਣਾ। ਘਾਸ ਖੁਰਚਨਾ। |
| **ਬਾਟਾ** | ਬਾਟੀ, ਡੂੰਘਾ ਪਾਤਰ। ੨. ਅੰਮ੍ਰਿਤ ਤਯਾਰ ਕਰਨ ਦਾ ਬਰਤਨ। |
| **ਬਾਟੇ ਦਾ ਸਾਂਝੀ** | ਜਿਸ ਨੇ ਇਕ ਬਾਟੇ ਵਿੱਚ ਅੰਮ੍ਰਿਤ ਛਕਿਆ ਹੈ, ਸੁਨਹਿਰੀਆ। |
| **ਬਾਮ੍ਹਣ** | ਪਿੱਪਲ। |
| **ਬਾਮ੍ਹਣੀ** | ਖੀਰ, ਤਸਮਈ। |
| **ਬਿਹੰਗਮ** | ਵਿਚਰਣ ਵਾਲਾ ਸਿੰਘ, ਜੋ ਇਕ ਥਾਂ ਨਹੀਂ ਠਹਿਰਦਾ। |
| **ਬਿਖਜਾ** | ਤਮਾਖੂ (ਤੰਬਾਕੂ)। |
| **ਬਿਚਿੱਤ੍ਰ ਸਿੰਘੀਆ** | ਲੁਬਾਣਾ ਸਿੰਘ। ੨. ਰਾਜਪੂਤ ਸਿੰਘ। |
| **ਬਿਬੇਕ** | ਰਹਿਤ ਮਰਯਾਦਾ ਦਾ ਵਿਚਾਰ। ੨. ਖਾਲਸਾ ਧਰਮ ਅਨੁਸਾਰ ਸ਼ੁੱਧੀ। |
| **ਬਿਬੇਕੀ** | ਵਿਚਾਰਵਾਨ ਸਿੰਘ। ੨. ਪੂਰੀ ਪਵਿੱਤ੍ਰਤਾ ਰੱਖਣ ਵਾਲਾ। |
| **ਬਿਰਦ** | ਲਿਬਾਸ। ਧਰਮ ਚਿੰਨ੍ਹ। |
| **ਬਿਰਦ ਬਾਣਾ** | ਖਾਲਸਾ ਧਰਮ ਦਾ ਲਿਬਾਸ। |
| **ਬਿਰਾਜਣਾ** | ਸਭਾ ਵਿੱਚ ਬੈਠਣਾ। ੨. ਲੇਟਣਾ। |
| **ਬੁੰਗਾ** | ਸਿੰਘਾਂ ਦੇ ਨਿਵਾਸ ਦਾ ਅਸਥਾਨ। ੨. ਨਿਹੰਗ ਸਿੰਘ ਦਾ ਦੁਮਾਲਾ। |
| **ਬੁੱਧ ਅਵਤਾਰ** | ਲੂਲ੍ਹਾ, ਟੁੰਡਾ। |
| **ਬੂੰਦੀ** | ਬੱਕੁਲੀਆਂ, ਉਬਲਿਆ ਹੋਇਆ ਅੰਨ। |
| **ਬੇਦਾਣਾ** | ਕਰੀਰ ਦਾ ਬਾਟਾ, ਕਰੀਰ ਦੇ ਫੁੱਲ। |
| **ਬੇ-ਮੁਹਰਾਜੀ** | ਦੁਸਾਂਗੀ ਲੱਕੜ, ਜਿਸ ਵਿੱਚ ਸਾਫਾ ਫਸਾ ਕੇ ਸਰਦਾਈ ਛਾਣੀਦੀ ਹੈ। |
| **ਬੋਲਾ** | ਬੋਲੀ, ਭਾਸ਼ਾ। ੨. ਵਚਨ, ਵਾਕ। |
| **ਬੰਦਈ ਕੱਛ** | ਗੋਡਿਆਂ ਵਾਲੀ ਢਿਲੋ ਕੱਛ, ਡੋਕਲ। |
| **ਬ੍ਰਹਮ ਰਸ** | ਇੱਖ, ਕਮਾਦ। |
| **ਭਗਮੁਖੀ** | ਕਣਕ, ਗੰਦਮ। |
| **ਭਗੌਤਾ, ਭਗੌਤੀ** | ਖੜਗ, ਕ੍ਰਿਪਾਨ, ਤਲਵਾਰ। |

ਭਰਥਰੀ ਢੁੱਟਾ, ਸਾਨ੍ਹ।
ਭਾਉਨੀ ਸ਼੍ਰਧਾ।
ਭਾਈ ਗੁਰਭਾਈ। ੨. ਗ੍ਰੰਥੀ। ੩. ਧਰਮ ਅਨੁਸਾਰ ਹਰੇਕ ਸਿੱਖ ਦੀ ਪਦਵੀ।
ਭਾਜਾ ਤਰਕਾਰੀ, ਭਾਜੀ।
ਭਾਣਾ ਅਕਾਲ ਦਾ ਹੁਕਮ, ਕਰਤਾਰ ਦੀ ਰਜ਼ਾ।
ਭਾਣਾ ਵਰਤਣਾ ਵਾਹਗੁਰੂ ਦੇ ਹੁਕਮ ਅਨੁਸਾਰ ਕੰਮ ਦਾ ਹੋਣਾ। ੨. ਮਰਣਾ।
ਭੁਇ ਸੂਰ ਗੋਂਗਲੂ, ਸ਼ਲਗਮ।
ਭੁਜੰਗਣ, ਭੁਜੰਗੀ ਲੜਕੀ, ਲੜਕਾ। ੨. ਤਜਾਰ-ਬਰ-ਤਜਾਰ ਸਿੰਘਣੀ, ਸਿੰਘ।
ਭੁਟੇਰਾ ਭੁੱਭਲ ਵਿੱਚ ਪਕਾਇਆ ਆਟੇ ਦਾ ਪਿੰਨਾ, ਬਿਨਾਂ ਤਵੇ ਅੱਗ ਵਿੱਚ ਪਕਾਇਆ ਆਟੇ ਦਾ ਗੋਲਾ।
ਭੂਤਨੀ ਅੰਧੇਰੀ, ਝੱਖੜ। ੨. ਰੇਲ ਟਰੇਨ। ੩. ਮੋਟਰਕਾਰ।
ਭੌਂਸੂਰ ਦੇਖੋ, ਭੁਇ ਸੂਰ।
ਮਸਤ ਵਸਤੂ ਦਾ ਅਭਾਵ, ਘਾਟਾ। ੨. ਬੰਦ, ਦੇਖੋ ਲੰਗਰ ਮਸਤ।
ਮਸਤ ਗੜ੍ਹ ਉਹ ਮਸੀਤ ਜਿਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ੨. ਮਸੀਤ ਦੇ ਥਾਂ ਬਣਾਇਆ ਗੁਰਦ੍ਵਾਰਾ।
ਮਸਤਾਨਾ ਪਾਟਿਆ ਹੋਇਆ, ਪੁਰਾਣਾ। ੨. ਮੁੱਕਿਆ ਹੋਇਆ। ੩. ਰੋਗੀ।
ਮਸਾਣੀ ਗੁਦਾ।
ਮਸਾਣੀ ਦਾ ਸੁਰ ਢਿੱਲਾ ਮਰੋੜ, ਦਸਤ ਆਦਿ ਦਾ ਹੋਣਾ।
ਮਸਾਲਾਂ ਲੱਕੜਾਂ, ਈਂਧਨ। ੨. ਨੇਤਰ।
ਮਸੰਦ ਸਿੱਖਾਂ ਤੋਂ ਆਪਣੇ ਲਈ ਧਨ ਉਗਰਾਹੁਣ ਵਾਲਾ। ੨. ਗੁਰੂ ਦੇ ਧਨ ਨੂੰ ਹੜੱਪਣ ਵਾਲਾ ਪੁਜਾਰੀ।
ਮਹਖਾਸੁਰ ਦੇਖੋ, ਐਰਾਪਤ।
ਮਹਾਂ ਪ੍ਰਸਾਦ ਝਟਕੇ ਦਾ ਮਾਸ। ੨. ਕੜਾਹ ਪ੍ਰਸ਼ਾਦ।
ਮਖਮਲੀ ਫਰਸ਼ ਹਰੇ ਘਾਹ ਵਾਲੀ ਜ਼ਮੀਨ।
ਮਜ਼ਹਬੀ ਚੂਹੜੇ ਤੋਂ ਸਿੰਘ ਸਜਿਆ ਹੋਇਆ ਪੁਰਖ।
ਮਨਮਤ ਗੁਰੁਮਤ ਵਿਰੁੱਧ ਮਨ ਭਾਉਂਦਾ ਕੀਤਾ ਕਰਮ।
ਮਨ-ਮਤੀਆ ਗੁਰੂ ਦੀ ਆਗਜਾ ਤੋਂ ਵਿਰੁੱਧ ਮਨ-ਮਰਜ਼ੀ ਕਰਨ ਵਾਲਾ।
ਮਨਮੁਖ ਗੁਰੂ ਦੀ ਆਗਜਾ ਤੋਂ ਵਿਰੁੱਧ ਮਨ-ਮਰਜ਼ੀ ਕਰਨ ਵਾਲਾ।
ਮਰਚੌਨਾ ਕਾਲੀਆਂ ਮਿਰਚਾਂ।
ਮਰੋੜ ਚੁਲਾ ਪਾਣੀ ਨਾ ਮਿਲਣ ਤੋਂ ਕੇਵਲ ਮੂੰਹ ਉੱਪਰ ਹੱਥ ਫੇਰ ਕੇ ਸਾਫ਼

| | |
|---|---|
| | ਕਰਨ ਦੀ ਕ੍ਰਿਯਾ। |
| ਮਲਿਕਾ | ਬਿੱਲੀ। |
| ਮਡੋਲੀ | ਦੇਹ, ਸ਼ਰੀਰ। |
| ਮਾਰਾਬਕਾਰਾ | ਸਿੰਘ ਨਾਦ ਕਰ ਕੇ ਵੈਰੀ ਨੂੰ ਡਰਾਉਣ ਦੀ ਕ੍ਰਿਯਾ। |
| ਮਾਰੂ ਗਾਉਣਾ | ਰੋਣਾ, ਪਿੱਟਣਾ, ਦੁੱਖ ਦੀ ਪੁਕਾਰ। ੨. ਚਲਾਣੇ ਸਮੇਂ ਮਾਰੂ ਰਾਗ ਦੇ ਸ਼ਬਦ ਗਾਉਣੇ। |
| ਮਿਠਿਆਈ | ਸ਼ਕਰਕੰਦੀ। |
| ਮਿਠਤ | ਬੇਰੀ। |
| ਮੀਣਾ | ਬਾਬਾ ਪ੍ਰਿਥੀ ਚੰਦ ਜੀ ਦੀ ਵੰਸ਼ ਦਾ ਸੋਢੀ, ਜਿਸ ਨੇ ਅੰਮ੍ਰਿਤ ਨਹੀਂ ਛਕਿਆ। |
| ਮੁਆਮਲਾ ਲੈਣਾ | ਪਿੰਡ ਤੋਂ ਗਜਾ ਕਰ ਕੇ ਅੰਨ, ਦੁਧ, ਚੰਦਾ ਆਦਿ ਲੈਣਾ। |
| ਮੁਸ਼ਕਾਂ ਕੱਸਣੀਆਂ | ਦਾੜ੍ਹੇ ਨੂੰ ਬੰਨ੍ਹਣਾ। |
| ਮੁਸਲੀਧਰ | ਮੁਸਲਮਾਨੀ ਰੱਖਣ ਵਾਲਾ। |
| ਮੁਹੰਮਦੀ ਇਸ਼ਨਾਨ | ਕੱਛ ਬਿਨਾਂ ਨੰਗੇ ਨ੍ਹਾਉਣਾ। |
| ਮੁਹੰਮਦੀ ਸਵਾਰੀ | ਸ਼ੁਤਰ, ਊਠ। |
| ਮੁਹੰਮਦੀ ਪੌਲਾ | ਉਸਤਰਾ। |
| ਮੁਖ ਮਾਂਜਣਾ | ਦਾਤਣ। |
| ਮੁਛਹਰਾ | ਮੁੱਛਾਂ। |
| ਮੁਤਹਿਰਾ | ਡੰਡਾ, ਸ਼ਰਦਾਈ ਘੋਟਣ ਦਾ ਸੋਟਾ। |
| ਮੁਰਗਾਈਆਂ | ਗੱਠਾ, ਗੰਢਾ, ਇਕ ਤਰ੍ਹਾਂ ਦੀ ਪਾਣੀ ਤੇ ਹੋਣ ਵਾਲੀ ਤਰਕਾਰੀ। |
| ਮੂੰਹਤਾਣੀ | ਕੈਂਚੀ। |
| ਮੇਵੜਾ | ਅਰਦਾਸੀਆ, ਸੰਗਤ ਨੂੰ ਸਤਿਗੁਰੂ ਜੀ ਦੇ ਹਜ਼ੂਰ ਪੇਸ਼ ਕਰਨ ਵਾਲਾ। |
| ਮੈਦਾ | ਆਟਾ। |
| ਮੈਦਾਨ ਜਾਣਾ | ਸੁਵੇਰੇ ਫਿਰਨ ਲਈ ਜੰਗਲ ਜਾਣਾ। |
| ਮੋਰਚਾ ਲਾਉਣਾ | ਕਿਸੇ ਕੰਮ ਦੇ ਕਰਨ ਦਾ ਆਰੰਭ ਕਰਨਾ। ੨. ਜੰਗ ਸ਼ੁਰੂ ਕਰਨਾ। |
| ਮੋਰ ਧੁਜ | ਦਿਵਾਨਾ ਸਾਧ, ਸੋਢੀ ਮੇਹਰਬਾਨ ਜੀ ਦੀ ਸੰਪ੍ਰਦਾ ਦਾ ਉਦਾਸੀ। |
| ਮੰਜੀ ਸਾਹਿਬ | ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕਰਨ ਦੀ ਛੋਟੀ ਪਲੰਗੀਰੀ। ੨. ਗੁਰੂ ਸਾਹਿਬ ਦੇ ਬੈਠਣ ਵਾਲੇ ਥਾਂ 'ਤੇ ਬਣਾਇਆ ਚਬੂਤਰਾ। |
| ਰਹਣੀ | ਗੁਰਮਤ ਦੇ ਨਿਯਮ ਅਨੁਸਾਰ ਰਹਿਤ ਰੱਖਣ ਦੀ ਕ੍ਰਿਯਾ। |
| ਰਹਣੀ ਬਹਣੀ | ਧਰਮ ਰੀਤੀ ਅਤੇ ਵਿਹਾਰ, ਮਜ਼੍ਹਬ ਦੇ ਨਿਯਮ ਅਤੇ ਆਚਰਣ। |
| ਰਹਤ | ਸਿੱਖ ਨਿਯਮਾਂ ਦੀ ਧਾਰਣਾ। |

| | |
|---|---|
| **ਰਹਤਨਾਮਾ** | ਸਿੱਖ ਧਰਮ ਦੇ ਨਿਯਮ ਦੱਸਣ ਵਾਲਾ ਗ੍ਰੰਥ। |
| **ਰਹਤੀਆ** | ਰਹਿਤ ਰੱਖਣ ਵਾਲਾ। ੨. ਰਵਿਦਾਸੀਏ ਤੋਂ ਹੋਇਆ ਅੰਮ੍ਰਿਤਧਾਰੀ ਸਿੱਖ। |
| **ਰੱਜੀ** | ਕੜਛੀ। |
| **ਰਣਸਿੰਗਾ** | ਪੱਦ, ਵਾਉਕਾ। |
| **ਰਣਸਿੰਗਾ ਵਜਾਉਣਾ** | ਪੱਦ ਮਾਰਨਾ। |
| **ਰਾਮ ਚੌਕਾ** | ਭੋਜਨ ਪਕਾਉਣ ਸਮੇਂ ਚੌਕੇ ਦਾ ਖ਼ਿਆਲ ਨਾ ਕਰਨਾ, ਸਾਰੀ ਪ੍ਰਿਥਵੀ 'ਤੇ ਕਰਤਾਰ ਦਾ ਚੌਕਾ ਮੰਨਣਾ। |
| **ਰਾਮ ਜੰਗਾ** | ਬੰਦੂਕ। |
| **ਰਾਮ ਡੋਲ** | ਬੋਕਾ। |
| **ਰਾਮ ਬਾਗ਼** | ਸੰਸਾਰ, ਵਿਸ਼੍ਵ। ੨. ਜੰਗਲ। |
| **ਰਾਮ ਰਸ** | ਲੂਣ, ਇਸ ਨੂੰ ਸਰਬ ਰਸ ਅਤੇ ਰੂਪ ਰਸ ਭੀ ਆਖਦੇ ਹਨ। |
| **ਰਾਮ ਰੋਟੀ** | ਉਹ ਜਗੀਰ, ਜੋ ਕਿਲ੍ਹੇ ਰਾਮਗੜ੍ਹ ਨਾਲ ਅੰਮ੍ਰਿਤਸਰ ਖਾਲਸੇ ਵਾਸਤੇ ਸੀ। ੨. ਗਜੇ (ਉਗਰਾਹੀ) ਦਾ ਪ੍ਰਸ਼ਾਦਾ। |
| **ਰਾਮ ਲੱਡੂ** | ਮਤੀਰਾ। |
| **ਰੁਪਾ** | ਗੱਠਾ, ਪਿਆਜ। |
| **ਰੂਪ ਕੌਰ** | ਕਾੜ੍ਹਨੀ, ਜਿਸ ਵਿੱਚ ਦੁੱਧ ਕਾੜ੍ਹਿਆ ਜਾਵੇ। |
| **ਰੂਪ ਰਸ** | ਲੂਣ, ਨਮਕ। |
| **ਰੇਸ਼ਮ** | ਸਣ, ਸਨੁਕੜਾ। |
| **ਰੇਸ਼ਮੀ ਨਾਲਾ** | ਸਣ ਦੀ ਰੱਸੀ ਦਾ ਨਾਲਾ। |
| **ਰੋੜ** | ਮੋਠ। |
| **ਰੋੜ੍ਹ ਪ੍ਰਸਾਦ** | ਡੇਲਿਆਂ ਦਾ ਅਚਾਰ। |
| **ਰੰਘੜ** | ਤੂਤ। ੨. ਅਹੰਕਾਰੀ। |
| **ਰੰਘੜੀ** | ਮੱਕੀ ਦੀ ਛੱਲੀ। ੨. ਕੌੜਾ ਬੋਲਣ ਵਾਲੀ ਇਸਤ੍ਰੀ। |
| **ਲਖਨੇਤ੍ਰਾ** | ਕਾਣਾ। |
| **ਲਖਬਾਹਾ** | ਇਕ ਬਾਂਹ ਵਾਲਾ, ਟੁੰਡਾ। |
| **ਲੱਡੂ** | ਟਿੰਡੋ। |
| **ਲਵੇਰਾ** | ਖੋਦਾ, ਜਿਸ ਦੇ ਦਾੜ੍ਹੀ ਨਹੀਂ। |
| **ਲੜਾਕੀ** | ਲਾਲ ਮਿਰਚ, ਇਸ ਨੂੰ ਚੋਬਚੀਨੀ ਭੀ ਸੱਦਦੇ ਹਨ। |
| **ਲਾਂਗਰਾ ਸਿੰਘ** | ਭੋਜਨ ਪਕਾਉਣ ਵਾਲਾ। |
| **ਲਾਚਾ** | ਉਂਨ ਦਾ ਆਸਨ। |
| **ਲਾਚੀ ਦਾਣਾ** | ਬਾਜਰਾ। |

**ਲੇਖੇ ਲਾਉਣਾ** ਵਰਤ ਲੇਣਾ, ਕਿਸੇ ਵਸਤੂ ਨੂੰ ਵਰਤਾ ਕੇ ਛਕ ਲੈਣਾ। ੨. ਕਰਤਾਰ ਦੇ ਨਾਮ ਖਰਚਣਾ।

**ਲੋਹ** ਤਵੀ।

**ਲੋਹ ਲੰਗਰ** ਤਵੀ ਅਤੇ ਦੇਗ, ਭਾਵ ਖਾਨ-ਪਾਨ ਦਾ ਸਾਮਾਨ।

**ਲੰਗਰ ਮਸਤ**
**ਲੰਗਰ ਮਸਤਾਨਾ** ਰਸਦ ਦਾ ਨਾ ਹੋਣ ਕਰ ਕੇ ਚੁੱਲ੍ਹੇ ਅੱਗ ਨਾ ਪੈਣੀ।

**ਲੰਡੀ ਬੁੱਚੀ** ਸ਼ਰਾਰਤੀ ਲੋਕ। ੨. ਕੁਰਹਿਤੀਏ ਅਤੇ ਕੁਕਰਮੀ।

**ਵਹੀਰ** ਖਾਲਸੇ ਦਾ ਵਿਚਰਣ ਵਾਲਾ ਜਥਾ, ਰਹਿਤਵਾਨ ਸਿੰਘਾਂ ਦੀ ਜਮਾਤ, ਜੋ ਗੁਰਦੁਆਰਿਆਂ ਦੀ ਯਾਤ੍ਰਾ ਅਤੇ ਸੇਵਾਦਾਰਾਂ ਦੀ ਸੋਧਨਾ ਕਰਦੀ ਹੈ, ਦੇਸਾਂ ਵਿੱਚ ਫਿਰ ਕੇ ਸਿੱਖ ਧਰਮ ਦਾ ਪ੍ਰਚਾਰ ਕਰਨ ਵਾਲਾ ਟੋਲਾ।

**ਵਹੀਰ ਪਾਉਣਾ** ਕੂਚ ਕਰਨਾ। ੨. ਪ੍ਰਲੋਕ ਗਮਨ।

**ਵਹੀਰੀਆ** ਵਹੀਰ ਵਿੱਚ ਰਹਿਣ ਵਾਲਾ, ਵਹੀਰ ਦਾ ਮੈਂਬਰ।

**ਵਟਾਊ** ਰਾਹੀ, ਪਾਂਧੀ। ਵਿਨਾਸ਼ ਹੋਣ ਵਾਲਾ।

**ਵਰਤਾਵਾ** ਵੱਡਾ ਕੜਛਾ। ੨. ਵੰਡਣ ਵਾਲਾ।

**ਵੋਲ੍ਹੇ ਸਿਰ ਵਾਲਾ** ਜਿਸ ਦੇ ਸਿਰ 'ਤੇ ਕੇਸ਼ ਨਹੀਂ, ਰੋਡਾ।

# ਖ਼ਾਲਸੇ ਨੂੰ ਗੁਰਤਾ

ਭਗਤ ਰਤਨਾਵਲੀ—ਸਾਖੀ ੧੩੮

**ਦਸਵੇਂ ਪਾਤਸ਼ਾਹ ਖਾਲਸੇ ਨੂੰ ਗੁਰਿਆਈ ਬਖਸ਼ੀ।**

ਗੁਰੁ ਪ੍ਰਤਾਪ ਸੂਰਜ, ਰੁਤ ੬, ਅੰਸੂ ੪੧

**[1]ਦਯਾ ਸਿੰਘ ਅਰੁ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰ ਬੀਰ।**
**ਸੰਗਤ ਸਿੰਘ ਸੰਤ ਸਿੰਘ ਪੰਚਮ, ਤਿਨਹੁਂ ਖਿਠਾਯੋ ਦੇ ਕਰਿ ਧੀਰ।**
**ਗੁਰਤਾ ਅਰਪਨਿ ਲਗੇ ਖਾਲਸੇ[2], ਪੰਚ ਸਿੰਘ ਤਹਿਂ ਸੋਹਿਂ ਸ਼ਰੀਰ। [ਪੰਥ ਨੂੰ ਗੁਰਤਾ]**
**'ਪੰਚਹੁਂ— ਮਹਿਂ ਨਿਤ ਵਰਤਤਿ ਮੈਂ ਹੌਂ, ਪੰਚ ਮਿਲਹਿਂ ਸੇ ਪੀਰਨ ਪੀਰ ॥੨॥**
**ਗੁਰ ਘਰ ਕੀ ਮਿਰਜਾਦਾ ਪੰਚਹੁਂ, ਪੰਚਹੁਂ ਪਾਹੁਲ ਪੂਰਬ ਪੀਨ।**
**ਹੁਇ ਤਨਖਾਹੀਆ ਬਖਸ਼ਹਿਂ ਪੰਚਹੁਂ, ਪਾਹੁਲ ਦੇਂ ਮਿਲਿ ਪੰਚ ਪ੍ਰਬੀਨ।**

---

੧ ਚਮਕੌਰ ਵਿੱਚ ਖਾਲਸੇ ਨੂੰ ਗੁਰੁਤਾ ਦੇਣ ਦਾ ਇਹ ਪ੍ਰਸੰਗ ਹੈ।

੨ ਜਦ ਖ਼ਾਲਸੇ ਨੂੰ 'ਗੁਰੂ' ਪਦਵੀ ਹੈ, ਤਾਂ 'ਬਾਣੀ ਗੁਰੂ, ਗੁਰੂ ਹੈ ਬਾਣੀ', ਇਹ ਵਾਕ ਕਿਵੇਂ ਸਫਲ ਹੋ ਸਕਦਾ ਹੈ ? ਇਸ ਸ਼ੰਕੇ ਦਾ ਉੱਤਰ ਹੈ ਕਿ ਖ਼ਾਲਸਾ ਗੁਰੂ ਕੀ ਦੇਹ ਹੈ ਅਤੇ ਬਾਣੀ (ਗੁਰੂ ਗ੍ਰੰਥ ਸਾਹਿਬ) ਆਤਮਾ ਹੈ, ਬਾਣੀ ਦੇ ਆਧਾਰ ਵਿਹਾਰ ਪਰਮਾਰਥ ਸਿੱਧ ਕਰਨ ਵਾਲਾ ਪੰਥ ਪੂਰਣ ਗੁਰੂ ਰੂਪ ਹੈ। ਬਾਣੀ ਤੋਂ ਸਵਤੰਤਰ ਹੋ ਕੇ ਖ਼ਾਲਸਾ ਗੁਰੂ ਪਦਵੀ ਦਾ ਅਧਿਕਾਰੀ ਨਹੀਂ।

ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿਂ ਸੋ ਨਿਫਲ ਨ ਚੀਨ।
ਭੋਜਨ ਛਾਦਨ ਪਾਂਚਨ ਅਰਪਹਿਂ, ਅਰਜ਼ ਕਰਹਿਂ ਤਿਨ ਬਾਂਛਤਿ ਲੀਨ ॥੩॥
ਇਮ ਪਾਂਚਨ ਕੀ ਮਹਿਮਾ ਕਹਿ ਕੈ, ਤੀਨ ਪ੍ਰਕ੍ਰਮਾ ਫਿਰਿ ਕਰਿ ਦੀਨਿ।
ਅਰਪੇ ਸ਼ਸਤ੍ਰ ਜਿਗਾ ਅਰੁ ਕਲ਼ਗੀ, ਨਿਜ ਕਰ ਤੇ ਸਿਰ ਬੰਧਨਿ ਕੀਨਿ।
ਸ਼ਸਤ੍ਰ ਗਾਤਰੇ ਤਬਿ ਪਹਿਰਾਏ ਕਟ ਕਸਾਇ ਕਰਿ ਬਿਲਮ ਬਿਹੀਨ।
ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਫਤੇ ਵਾਹਿਗੁਰੂ ਜੀ ਕੀ ਚੀਨ ॥੪॥

[੪੯੭] ਸਰਬ ਲੋਹ

ਪਾਵਨ ਪੰਥ ਖਾਲਸਹਿ ਪ੍ਰਗਟਜੋ ਚਾਰ ਵਰਨ ਆਸ਼੍ਰਮ ਸੁਭ ਪੰਥਾ ॥੧॥
ਇਨ ਕੇ ਦਰਸ ਸਤਿਗੁਰੁ ਕੋ ਦਰਸਨ, ਬੋਲਨੁ ਗੁਰੂ ਸਬਦੁ ਗੁਰੁ ਗ੍ਰੰਥਾ।
ਦ੍ਵਾਦਸਿ ਰੂਪ ਸਤਿਗੁਰੁ ਏ ਕਹਿਯਤਿ ਦ੍ਵਾਦਸਿ ਭਾਨੁ ਪ੍ਰਗਟ ਹਰਿ ਸੰਤਾ।
ਪ੍ਰਤਖਯ ਕਲਾ ਪਾਰਬ੍ਰਹਮ ਪਣੀਛੈ ਗ੍ਰੰਥਿ ਪੰਥ ਖਾਲਿਸ ਵਰਤੰਤਾ।

## ਖਿਮਾ

[੨੨੩] ਗਉੜੀ ਮਹਲਾ ੧, ਅਸਟਪਦੀ (੭)

ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥

[੨੩੩] ਗਉੜੀ ਮਹਲਾ ੩, ਅਸਟਪਦੀ (੮)

ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥
ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥ ਬਿਨਸੇ ਕ੍ਰੋਧ, ਖਿਮਾ ਗਹਿ ਲਈ[1] ॥

[੫੫੧] ਮਹਲਾ ੩, ਵਾਰ ਬਿਹਾਗੜਾ (੯)

ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ॥
ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ॥
ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ ॥੧॥

[੯੩੭] ਰਾਮਕਲੀ ਓਅੰਕਾਰੁ, ਮਹਲਾ ੧ (੪੯)

ਖਿਮਾ ਵਿਹੂਣੇ ਖਪਿ ਗਏ ਖੂਹਣਿ[2] ਲਖ ਅਸੰਖ ॥
ਗਣਤ ਨ ਆਵੈ ਕਿਉ ਗਣੀ ? ਖਪਿ ਖਪਿ ਮੁਏ ਬਿਸੰਖ[3] ॥

[੧੩੭੨] ਸਲੋਕ—ਕਬੀਰ

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ[4], ਜਹਾ ਝੂਠੁ ਤਹ ਪਾਪੁ ॥

---

੧ ਇਸ ਤੋਂ ਪਹਿਲਾਂ ਹੰਕਾਰ ਆਦਿਕ ਵਿਕਾਰਾਂ ਦਾ ਅਸਰ ਦਿਮਾਗ ਵਿੱਚ ਹੋਣ ਕਰ ਕੇ ਬੇਹੋਸ਼ੀ ਹੋ ਰਹੀ ਸੀ। ੨ [ਖੂਹਣਿ] (ਅਕੌਹਿਣੀ) ਸੈਨਾ ਦੀ ਗਿਣਤੀ ਇਉਂ ਹੈ:—੨੧੮੭੦ ਹਾਥੀ, ੨੧੮੭੦ ਰਥ, ੬੫੬੧੦ ਘੋੜੇ, ੧੦੯੩੫੦ ਪੈਦਲ। ੩. ਬਿਨਾਂ ਸੰਖਯਾ, ਬੇਸ਼ੁਮਾਰ।
੪ ਜਿਸ ਧਰਮ ਦੀ ਜੜ੍ਹ ਗ੍ਯਾਨ ਹੈ, ਉਹੋ ਧਰਮ ਧਾਰਣ ਯੋਗ੍ਯ ਹੈ, ਅਗ੍ਯਾਨ ਕਲਪਿਤ ਧਰਮ ਦੇ ਧਾਰਨ ਤੋਂ ਲੋਕ ਪਰਲੋਕ ਦੇ ਆਨੰਦ ਤੋਂ ਵੰਚਿਤ ਰਹੀਦਾ ਹੈ।

**ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ ॥੧੫੫॥**

[੧੩੭੮] ਸਲੋਕ—ਫਰੀਦ

**ਫਰੀਦਾ ! ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ[1] ॥**
**ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥੭॥**

[੧੩੭੮] ਸਲੋਕ—ਫਰੀਦ

**ਫਰੀਦਾ ! ਥੀਉ ਪਵਾਹੀ ਦਭੁ[2] ॥ ਜੇ ਸਾਂਈ ਲੋੜਹਿ ਸਭੁ ॥**
**ਇਕੁ ਛਿਜਹਿ ਬਿਆ ਲਤਾੜੀਅਹਿ[3] ॥ ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥**

[੭੦੯] ਹਜ਼ਾਰੇ ਸ਼ਬਦ, ਪਾਤਸ਼ਾਹੀ ੧੦

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥ (੧)**

ਭਾਈ ਬਾਲੇ ਵਾਲੀ ਜਨਮ ਸਾਖੀ—ਸਾਖੀ ੧੫੫

**ਨਿਵਣਾ ਸਭ ਅੱਗੇ, ਖਿਮਾ ਕਰਨੀ, ਮਿੱਠਾ ਬੋਲਣਾ, ਏਹ ਬਚਨ ਤ੍ਰੈ ਦ੍ਰਿੜ੍ਹ ਰੱਖਣੇ।**

ਸਾਧੂ ਸੰਗਤ ਦੀ ਪ੍ਰਾਰਥਨਾ

**ਖਿਮਾ ਕਰਨੀ, ਜਿਉਂ ਜਿਉਂ ਵੱਡੇ ਹੋਣਾ ਤਿਉਂ ਤਿਉਂ ਨਿੰਮ੍ਰਤਾ ਰੱਖਣੀ।**

ਗੁਰੁ ਪ੍ਰਤਾਪ ਸੂਰਜ ਰਾਸਿ ੧, ਅੰਸੂ ੪੦

**[4]ਸਹਿਨ ਸ਼ੀਲਤਾ ਛਿਮਾ ਧਰੀਜੈ। ਕਿਸ ਕੇ ਸੰਗ ਨ ਦ੍ਵੈਸ਼ ਰਚੀਜੈ।**
**ਬਾਕ ਕਠੋਰ ਅਨਾਦਰ ਕਰੇ। ਸੁਨਿ ਕਰਿ ਤਪਹਿ ਨ ਰਿਸਿ ਕਥਿ ਧਰੇ ॥੨੯॥...**
**ਮਧੁਰ ਗਿਰਾ[5] ਸਭਿ ਸੰਗ ਉਚਾਰਹੁ। ਕਹਿਨ ਕਠੋਰ ਨਹੀਂ ਰਿਸ ਧਾਰਹੁ ॥੩੧॥**

ਰਾਸਿ ੧੧, ਅੰਸੂ ੧੭

**[6]ਕਰਨੀ ਛਿਮਾ ਮਹਾਂ ਤਪ ਜਾਨ। ਛਿਮਾ ਕਰਨਿ ਹੀ ਦੇਬੋ ਦਾਨ।**
**ਛਿਮਾ ਸਕਲ ਤੀਰਥ ਅਸ਼ਨਾਨ। ਛਿਮਾ ਕਰਤਿ ਨਰ ਕੀ ਕਲਿਆਨ ॥੪੩॥**
**ਛਿਮਾ ਸਮਾਨ ਆਨ ਗੁਨ ਨਾਂਹੀ। ਯਾਂ ਤੇ ਛਿਮਾ ਧਰਹੁ ਮਨ ਮਾਂਹੀ।**

## ਖੋਜਣਾ

[੪੩੪] ਆਸਾ ਮਹਲਾ ੧, ਪਟੀ (੨੭)

**ਭਭੈ, ਭਾਲਹਿ ਸੇ ਫਲੁ ਪਾਵਹਿ... ॥**

[੯੩੨-੩੫] ਰਾਮਕਲੀ ਓਅੰਕਾਰੁ, ਮਹਲਾ ੧ (੧੯)

**ਖੋਜਤ ਖੋਜਤ ਅੰਮ੍ਰਿਤੁ ਪੀਆ ॥...**

---

੧ ਬਦਲੇ ਵਾਸਤੇ ਪਰਤ ਕੇ। ੨ ਪਹੇ (ਰਸਤੇ) ਦੀ ਦੱਭ ਹੋ ਜਾ।
੩ ਇਕ ਤੋੜਦਾ ਹੈ, ਦੂਜਾ ਲਤਾੜਦਾ ਹੈ।
੪ ਗੋਪੀ ਮੋਹਣ, ਰਾਮੂ ਅਤੇ ਅਮਰੂ ਸਿੱਖ ਨੂੰ ਗੁਰੂ ਅਮਰਦਾਸ ਸਾਹਿਬ ਦਾ ਉਪਦੇਸ਼।
੫ ਮਿੱਠੀ ਬਾਣੀ। ੬ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦਾ ਮੱਖਣ ਸ਼ਾਹ ਆਦਿਕਾਂ ਨੂੰ ਉਪਦੇਸ਼।

**ਭਭੈ ਭਾਲਹਿ ਗੁਰਮੁਖਿ ਬੂਝਹਿ, ਤਾ ਨਿਜ ਘਰਿ ਵਾਸਾ ਪਾਈਐ ॥ (੪੧)**

[੧੨੫੫] ਮਲਾਰ ਮਹਲਾ ੧ (੩)

**ਖੋਜੀ ਉਪਜੈ[੧] ਬਾਦੀ ਬਿਨਸੈ, ਹਉ ਬਲਿ ਬਲਿ ਗੁਰ ਕਰਤਾਰਾ ॥**

# ਗਹਣਾ—ਜ਼ੇਵਰ—ਭੂਸ਼ਣ

**ਗਹਿਣਿਆਂ ਨਾਲ ਜੋ ਇਸਤ੍ਰੀ ਪੁਰਖ ਆਪਣੇ ਤਾਈਂ ਸ਼ਿੰਗਾਰਦੇ ਅਤੇ ਵ੍ਰਿਥਾ ਧਨ ਖੋਂਹਦੇ ਹਨ ਅਰ ਚੋਰ ਡਾਕੂਆਂ ਤੋਂ ਪ੍ਰਾਣਾਂ ਤਕ ਖੋ ਬੈਠਦੇ ਹਨ, ਉਹ ਸਿੱਖੀ ਦੇ ਸਾਦੇ ਜੀਵਨ ਤੋਂ ਅਗਜਾਤ ਹਨ, ਸਿੱਖਾਂ ਦਾ ਗਹਣਾ ਕਰਤਾਰ ਸਿਮਰਣ, ਸਦਾਚਾਰ ਅਤੇ ਸ਼ਸਤ੍ਰ ਹਨ[੨]।**

[੧੦੯] ਮਾਝ ਮਹਲਾ ੫ (੫੦)

**ਨਾਮੁ ਸਚੇ ਕਾ ਗਹਣਾ ॥੩॥**

[੭੦੨] ਜੈਤਸਰੀ ਮਹਲਾ ੫ (੧੨)

**ਹਰਿ ਨਾਮ ਰੰਗ ਆਭਰਣੀ[੩] ॥੨॥**

ਗੁਰ ਬਿਲਾਸ ਪਾਤਸ਼ਾਹੀ ੧੦, ਅ: ੨੩

**ਪੁਨੰ ਸੰਗ ਸਾਰੇ ਪ੍ਰਭੂ ਜੀ ਸੁਨਾਈ। ਬਿਨਾਂ ਤੇਗ ਤੀਰੰ ਰਹੋ ਨਾਹ ਭਾਈ ! ॥੧੮॥**
**ਇਹੈ ਮੋਰ ਆਗਿਆ ਸੁਨੋ ਹੇ ਪਿਆਰੇ। ਬਿਨਾ ਤੇਗ ਕੇਸੰ ਦਿਵੋ ਨ ਦਿਦਾਰੇ ॥**

ਗੁਰੁ ਪ੍ਰਤਾਪ ਸੂਰਜ ਰੁਤ ੩ ਅੰਸੂ ੨੩

**ਜਬਿ ਹਮਰੇ ਦਰਸ਼ਨ ਕੋ ਆਵਹੁ। ਬਨਿ ਸੁਚੇਤ ਤਨ ਸ਼ਸਤ੍ਰ ਸਜਾਵਹੁ ॥੭॥**
**ਕਮਰਕਸਾ ਕਰਿ ਦੇਹੁ ਦਿਖਾਈ। ਹਮਰੀ ਖੁਸ਼ੀ ਹੋਇ ਅਧਿਕਾਈ ॥**

# ਗਵਾਹੀ

[੬੯] ਸਿਰੀਰਾਗੁ ਅਸਟਪਦੀ ਮਹਲਾ ੧ (੮)

**ਸਚੀ ਸਾਖੀ ਉਪਦੇਸੁ ਸਚੁ, ਸਚੇ ਸਚੀ ਸੋਇ ॥**

---

੧ ਵ੍ਰਿੱਧਿ (ਤਰੱਕੀ) ਪਾਉਂਦਾ ਹੈ।

੨ [ਸਤਿਗੁਰੂ ਦੀਆਂ ਤਸਵੀਰਾਂ ਵਿੱਚ ਗਹਿਣੇ] ਸ਼ੋਕ ਹੈ ਕਿ ਅਸਾਡੇ ਕਵੀਆਂ ਅਤੇ ਮੁਸੱਵਰਾਂ ਦੀ ਬੁਧਿ ਪਰ, ਜਿਨ੍ਹਾਂ ਨੇ ਰਾਜ ਦਰਬਾਰਾਂ ਵਿੱਚ ਭੂਸ਼ਣਾਂ ਦੀ ਸ਼ੋਭਾ ਵੇਖ ਕੇ ਸਤਿਗੁਰਾਂ ਨੂੰ ਭੀ ਗਹਿਣੇ ਪਹਿਰਨ ਵਾਲੇ ਸਿੱਧ ਕਰ ਵਿਖਾਇਆ। ਜੋ ਸਤਿਗੁਰੂ ਸੋਨਾ ਅਤੇ ਰਤਨ ਪਹਿਰਨ ਵਾਲਿਆਂ ਨੂੰ ਉਪਦੇਸ਼ ਦੇਂਦੇ ਹਨ ਕਿ ਜੇ ਭਾਰਤ ਦਾ ਭਲਾ ਲੋਚਦੇ ਹੋ, ਤਾਂ ਲੋਹਾ ਆਪਣਾ ਭੂਸ਼ਣ ਬਣਾਓ, ਉਨ੍ਹਾਂ ਨੂੰ ਛਾਪ, ਛੱਲੇ, ਕੜੇ, ਕੰਠੇ ਮੋਤੀਆਂ ਦੇ ਹਾਰ ਪਹਰਾ ਦਿੱਤੇ ਹਨ। ਜੋ ਸਤਿਗੁਰੂ ਨੱਕ ਕੰਨ ਬਿੰਨ੍ਹਣੇ ਵਰਜਦੇ ਹਨ, ਉਨ੍ਹਾਂ ਦੇ ਕੰਨੀਂ ਕੁੰਡਲ ਲਟਕਾ ਦਿੱਤੇ ਹਨ।

ਸਭ ਤੋਂ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਜਿਗਾ ਅਤੇ ਖੜਗ ਪਹਿਰੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਿਗਾ ਅਤੇ ਕਲਗੀ ਸੀਸ ਸਜਾਈ ਹੈ ਅਰ ਰਤਨ ਜਟਿਤ ਖੜਗ ਪਹਿਰਿਆ ਹੈ, ਇਸ ਤੋਂ ਛੁੱਟ ਕੋਈ ਭੂਸ਼ਨ ਧਾਰਣ ਨਹੀਂ ਕੀਤਾ।

੩ ਭੂਸ਼ਣ।

[੯੧੪] ਰਾਮਕਲੀ ਮਹਲਾ ੫ (੩੬)

**ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥**

[੧੦੩੨] ਮਾਰੂ ਸੋਲਹੇ, ਮਹਲਾ ੧ (੧੨)

**ਲੈ ਕੈ ਵਢੀ[1] ਦੇਨਿ ਉਗਾਹੀ, ਦੁਰਮਤਿ ਕਾ ਗਲਿ ਫਾਹਾ ਹੇ॥੩॥**

ਰਹਿਤਨਾਮਾ ਭਾਈ ਦੇਸਾ ਸਿੰਘ ਕਾ

**ਬਾਢੀ ਲੈ ਕਰ ਨਿਆਂਯ ਨ ਕਰੀਏ। ਝੂਠੀ ਸਾਖਾ[2] ਕਬਹੂੰ ਨ ਭਰੀਏ॥੬੪॥**

## ਗੁਣ—ਅਵਗੁਣ (ਔਗੁਣ)

[੨੦] ਸਿਰੀਰਾਗੁ ਮਹਲਾ ੧ (੧੭)

**ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ॥**

[੩੬] ਸਿਰੀਰਾਗੁ ਮਹਲਾ ੩ (੫੯)

**ਗੁਣਵੰਤੀ ਸਚੁ ਪਾਇਆ, ਤ੍ਰਿਸਨਾ ਤਜਿ ਵਿਕਾਰ॥**

[੫੬] ਸਿਰੀਰਾਗੁ ਮਹਲਾ ੧, ਅਸਟਪਦੀ (੬)

**ਜੇਹਾ ਰਾਧੇ[3] ਤੇਹਾ ਲੁਣੈ[4], ਬਿਨੁ ਗੁਣ ਜਨਮੁ ਵਿਣਾਸੁ॥**

[੩੬੭] ਆਸਾ ਮਹਲਾ ੪ (੫੭)

**ਗੁਣ ਵਿਹੂਣ ਮਾਇਆ ਮਲੁ ਧਾਰੀ॥**
**ਵਿਣੁ ਗੁਣ ਜਨਮਿ ਮੁਏ ਅਹੰਕਾਰੀ॥੩॥**
**ਸਰੀਰਿ ਸਰੋਵਰਿ ਗੁਣ ਪਰਗਟਿ ਕੀਏ[5]॥**
**ਨਾਨਕ ਗੁਰਮੁਖਿ ਮਥਿ ਤਤੁ ਕਢੀਏ॥੪॥**

[੪੧੮] ਆਸਾ ਮਹਲਾ ੧, ਅਸਟਪਦੀ (੧੩)

**ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ॥**

[੬੫੧] ਮਹਲਾ ੩, ਵਾਰ ਸੋਰਠਿ (੨੩)

**ਸਰੀਰੁ ਜਲਉ ਗੁਣ ਬਾਹਰਾ, ਜੋ ਗੁਰ ਕਾਰ[6] ਨ ਕਮਾਇ॥**

[੭੫੨] ਸੂਹੀ ਮਹਲਾ ੧, ਅਸਟਪਦੀ (੩)

**ਜੇ ਚਲਹਿ ਗੁਣ ਨਾਲਿ, ਨਾਹੀ ਦੁਖੁ ਸੰਤਾਪਣਾ॥**

[੭੫੫] ਸੂਹੀ ਮਹਲਾ ੩, ਅਸਟਪਦੀ (੩)

**ਗੁਣਕਾਰੀ ਗੁਣ ਸੰਘਰੈ[7], ਅਵਰਾ ਉਪਦੇਸੇਨਿ॥**
**ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ॥੯॥**

---

੧ ਜਿਸ ਦੇ ਲੈਣ ਤੋਂ ਦੂਜੇ ਫ਼ਰੀਕ ਦਾ ਗਲ ਵੱਢੀਏ (ਹੱਕ ਤਲਫ਼ੀ ਕਰੀਏ) ਉਹ ਵੱਢੀ (ਰਿਸ਼ਵਤ) ਹੈ।
੨ ਗਵਾਹੀ, ਸ਼ਹਾਦਤ। ੩ ਬੀਜਦਾ ਹੈ। ੪ ਵੱਢਦਾ ਹੈ।
੫ ਮਨੁੱਖ ਦੇਹ ਰੂਪੀ ਸਮੁੰਦਰ ਵਿੱਚ ਵਾਹਗੁਰੂ ਨੇ ਗੁਣ ਰੂਪ ਰਤਨ ਉਤਪੰਨ ਕੀਤੇ ਹਨ।
੬ ਗੁਰੂ ਦੀ ਉਪਦੇਸ਼ ਕੀਤੀ ਹੋਈ ਕਾਰ, ਭਾਵ ਗੁਣ ਧਾਰਣ ਦਾ ਉਪਦੇਸ਼।
੭ ਸੰਗ੍ਰਹ (ਜਮ੍ਹਾਂ) ਕਰਦਾ ਹੈ।

**ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥**

[੭੬੫] ਸੂਹੀ ਛੰਤ ਮਹਲਾ ੧ (੪)

**ਗੁਣਾ ਕਾ ਹੋਵੈ ਵਾਸੁਲਾ[1] ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ[2] ॥ [ਗੁਣਾਂ ਦੀ ਸਾਂਝ]**
**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥**

[੧੧੨੭] ਭੈਰਉ ਮਹਲਾ ੧ (੬)

**ਗੁਣੀ ਗੁਣੀ ਮਿਲਿ ਲਾਹਾ ਪਾਵਸਿ, ਗੁਰਮੁਖਿ ਨਾਮਿ ਵਡਾਈ ॥**

[੧੨੪੬] ਮਹਲਾ ੧, ਵਾਰ ਸਾਰੰਗ (੨੨)

**ਨਾਨਕ ਸੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤਿ[3] ॥੨॥ [ਖੋਤੇ]**

[੧੩੬੮] ਸਲੋਕ—ਕਬੀਰ

**ਕਬੀਰ ਰਸ ਕੋ ਗਾਂਡੋ[4] ਚੂਸੀਐ, ਗੁਨ ਕਉ ਮਰੀਐ ਰੋਇ[5] ॥**
**ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ ॥੭੨॥**

[੪੭੧] ਵਾਰ ਆਸਾ (੧੪)

**ਕਰਿ ਅਉਗਣ ਪਛੋਤਾਵਣਾ ॥**

[੫੯੫] ਸੋਰਠਿ ਮਹਲਾ ੧ (੧)

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥**
**ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ[6] ॥**

[੧੨੦੩] ਸਾਰੰਗ ਮਹਲਾ ੫ (੪)

**ਕਹੁ ਨਾਨਕ ਤਬ ਹੀ ਮਨ ਛੁਟੀਐ ਜਉ ਸਗਲੇ ਅਉਗਨ ਮੇਟਿ ਧਰਹਾ ॥**

[੧੩੮੧] ਸਲੋਕ—ਫਰੀਦ

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥**

✡

---

੧ ਥੈਲਾ, ਡੱਬਾ ।
੨ [ਮਿਲਵਰਤਣ] ਗੁਣਵਾਨਾਂ ਨਾਲ ਮਿਲਵਰਤਣ (Co-operation) ਕਰੋ ਅਤੇ ਔਗੁਣਾਂ ਅਰ ਔਗੁਣਿਆਰਿਆਂ ਨਾਲ ਨਾ ਮਿਲਵਰਤਣ (Non-co-operation) ਰੱਖੋ ।
੩ [ਗਧੇ] ਗੁਣੀ ਹੋਣ ਤੇ ਹੰਕਾਰ ਕਰਨ ਵਾਲੇ ਖਰ ਅਤੇ ਗੁਣਾਂ ਦਾ ਅਭਾਵ ਹੋਣ ਪਰ ਸਰਵਗਜਤਾ ਦਾ ਦਾਵਾ ਕਰਨ ਵਾਲੇ ਅਸਲ ਖਰ ਹਨ ।
੪ ਗੰਨਾ ।
੫ ਗੁਣ ਪ੍ਰਾਪਤੀ ਲਈ ਭਾਵੇਂ ਕਿਤਨਾ ਕਸ਼ਟ ਉਠਾਉਣਾ ਪਵੇ, ਉਸ ਨੂੰ ਸੁਖ ਸਮਝੀਏ, ਭਾਵ ਹੱਦੋਂ ਪਰ੍ਹੇ ਯਤਨ ਕਰੀਏ ।
੬ ਗੁਣ ਹੀ ਪਜਾਰੇ ਸੰਬੰਧੀ ਹਨ ।

# ਗੁਣ-ਗ੍ਰਾਹਕਤਾ

[੬੦] ਸਿਰੀਰਾਗੁ ਮਹਲਾ ੧, ਅਸਟਪਦੀ (੧੧)

**ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥**
**ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥**

[੩੬੧] ਆਸਾ ਮਹਲਾ ੩ (੪੧)

**ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥ ਪੂਰੇ ਗੁਰ ਕੈ ਸਬਦਿ ਸਮਾਹਿ ॥੧॥ ਰਹਾਉ ॥**
**ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ ਨਾਮੁ ਵਖਾਣੈ ॥...**
**ਜੋ ਗੁਣ ਸੰਗ੍ਰਹੈ ਤਿਨ੍ ਬਲਿਹਾਰੈ ਜਾਉ ॥ ਦਰਿ ਸਾਚੈ ਸਾਚੇ ਗੁਣ ਗਾਉ ॥**

[੧੦੮੬] ਮਹਲਾ ੧, ਵਾਰ ਮਾਰੂ ੧ (੧)

**ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ[੧] ਜਾਇ ॥**
**ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ ॥**

[੧੦੯੨] ਮਹਲਾ ੩, ਵਾਰ ਮਾਰੂ ੧ (੧੮)

**ਲੋਕੁ ਅਵਗਣਾ ਕੀ ਬੰਨ੍ੈ ਗੰਠੜੀ ਗੁਣ ਨ ਵਿਹਾਝੈ ਕੋਇ ॥**
**ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ[੨] ॥**

[੧੩੬੫] ਸਲੋਕ—ਕਬੀਰ

**ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥੧੮॥**

ਗੁਰੁ ਬਿਲਾਸ ਪਾਤਸ਼ਾਹੀ ੧੦, ਅਧਯਾਯ ੧੯

**[੩]ਜਲਜ ਸਿਬਾਲ[੪] ਦੋਊ ਜਲ ਮਾਹੀ। ਦਾਦਰ ਨੀਚ ਸਿਬਾਲ ਸੁ ਖਾਹੀ।**
**ਨਹੀ ਜਾਨ ਰਸ ਕੌਲ ਪਰਾਗਾ[੫]। [੬]ਕੀਚ ਸਿਬਾਲ ਡਾਂਡਿ ਰਸੁ ਪਾਗਾ ॥੧੩੩॥**
**ਕੋਟ ਕਲਪ ਪਾਹਨ ਜਲ ਬਸੈ। ਤਨਕ ਨ ਤਾਸ ਅੰਗ ਪੁਨ ਰਸੈ[੭]।**
**ਤਿਮ ਸਾਕਤ ਸੰਤਨ ਕੇ ਪਾਸਾ। ਨਿਸ ਦਿਨ ਗੁਨ ਤੇ ਰਹਤ ਨਿਰਾਸਾ ॥੧੩੪॥**
**ਗੁਨ ਕੋ ਤਯਾਗ ਔਗੁਨੇ ਗਹੈ। ਦਾਦਰ ਕਮਲ ਸਿਬਾਲਨ ਚਹੈ।**
**ਗਊ ਭੈਂਸ ਤਨ ਜੋਕ ਲਗਾਈਐ। ਛੀਰ ਨ ਗਹੈ ਰੁਧਰ ਕੋ ਪੀਐ ॥੧੩੫॥**

---

੧ ਸਸਤਾ, ਬਿਨਾਂ ਕਦਰ।

੨ ਗੁਰਮੁਖ ਅਵਗੁਣਾਂ ਵਿੱਚੋਂ ਭੀ ਗੁਣ ਗ੍ਰਹਣ ਕਰਦੇ ਹਨ, ਜਿਵੇਂ ਗੁਰੂ ਨਾਨਕ ਸਾਹਿਬ ਨੇ ਸਿਆਪਾ ਕਰਦੀਆਂ ਇਸਤਰੀਆਂ ਤੋਂ ਭੀ ਸੁਭ ਸਿਖਿਆ ਲਈ ਹੈ, ਯਥਾ—

ਹੈ ਹੈ! ਕਰਿ ਕੈ ਓਹਿ! ਕਰੇਨਿ ॥ ਗਲ੍ਾ ਪਿਟੰਨਿ ਸਿਰੁ ਖੋਹੇਨਿ ॥
ਨਾਉ ਲੈਨਿ ਅਰੁ ਕਰਨਿ ਸਮਾਇ ॥ ਨਾਨਕ ਤਿਨ ਬਲਿਹਾਰੈ ਜਾਇ ॥੬॥

(ਸਲੋਕ ਵਾਰਾਂ ਤੇ ਵਧੀਕ)

੩ ਦਸਮ ਗੁਰੂ ਜੀ ਦਾ ਸਿੱਖਾਂ ਨੂੰ ਉਪਦੇਸ਼।

੪ ਪਾਣੀ ਦਾ ਜਾਲਾ। ੫ ਫੁੱਲ ਦਾ ਮਿਠਾਸ।

੬ ਚਿੱਕੜ, ਪਾਣੀ ਦਾ ਮੈਲ ਰੂਪ ਜਾਲਾ ਅਤੇ ਡੰਡੀ ਦੇ ਰਸ ਵਿੱਚ ਮਸਤ ਹੈ।

੭ ਅਸਰ ਨਹੀਂ ਕਰਦਾ।

## ਗੁਣਾਂ ਤੋਂ ਪੂਜਯ ਹੋਂਦਾ ਹੈ

ਭਾਈ ਗੁਰਦਾਸ, ਵਾਰ ੩੬

ਰਾਤੀ ਨੀਂਗਰ[1] ਖੇਲਦੇ ਸਭ ਹੋਇ ਇਕਠੇ।
ਰਾਜਾ ਪਰਜਾ ਹੋਵਦੇ ਕਰਿ ਸਾਂਗ ਉਪਠੇ।
ਇਕਿ ਲਸਕਰ ਲੈ ਧਾਵਦੇ ਇਕਿ ਫਿਰਦੇ ਨਠੇ।
ਠੀਕਰੀਆਂ ਹਾਲੇ ਭਰਨਿ ਉਇ ਖਰੇ ਅਸਠੇ[2]।
ਖਿਨ ਵਿਚਿ ਖੇਡ ਉਜਾੜਿਦੇ ਘਰੁ ਘਰੁ ਨੂੰ ਤ੍ਰਠੇ[3]।
ਵਿਣੁ ਗੁਣੁ ਗੁਰੂ ਸਦਾਇਦੇ ਓਇ ਖੋਟੇ ਮਠੇ[4] ॥੯॥

ਗੁਰੁ ਪ੍ਰਤਾਪ ਸੂਰਜ, ਰਾਸਿ ੩, ਅੰਸੂ ੩੮

[5]ਗੁਣ ਬਿਹੀਨ ਪੂਜਾ ਕਹਾਂ ? ਬਿਦਯਾ ਬਿਨ ਮਾਨਾ ?।
ਜੀਤ ਕਹਾਂ ਬਿਨ ਸੂਰਤਾ ? ਮਨ ਥਿਤਿ ਬਿਨ ਧਯਾਨਾ ?।

## ਗੁਰ—ਸਤਿਗੁਰੁ—ਗੁਰੁ—ਗੁਰੂ

ਅਗਯਾਨ ਵਿਨਾਸ਼ਕ, ਸੱਤਯ ਅਤੇ ਹਿਤ ਉਪਦੇਸ਼ਟਾ ਦਾ ਨਾਉਂ ਗੁਰੂ ਹੈ, ਪਰ ਇਸ ਸ਼ਬਦ ਦੀ ਗੁਰੁ ਨਾਨਕ ਦੇਵ ਵਿੱਚ ਰੂਢੀ ਸ਼ਕਤਿ ਹੈ, ਜੋ ਕਰਤਾਰ ਵਲੋਂ ਸੰਸਾਰ ਮਾਤ੍ਰ ਦੇ ਉਧਾਰ ਵਾਸਤੇ ਜਗਤ-ਗੁਰੂ ਥਾਪੇ ਗਏ ਹਨ।

[੭੨] ਸਿਰੀਰਾਗੁ ਮਹਲਾ ੧ (ਜੋਗੀ ਅੰਦਰਿ)

ਨਾਨਕ ਸਤਿਗੁਰੁ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ[6] ॥

[੫੯] ਸਿਰੀਰਾਗੁ ਅਸਟਪਦੀ, ਮਹਲਾ ੧ (੧੦)

ਸੁਖ ਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ[7] ॥੩॥

[੧੬੮] ਗਉੜੀ ਮਹਲਾ ੪ (੫੨)

ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥੧॥

[੨੮੬] ਗਉੜੀ ਸੁਖਮਨੀ, ਮਹਲਾ ੫ (੧੮)

ਸਤਿ ਪੁਰਖੁ[8] ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥

---

੧ ਬੱਚੇ। ੨ ਚਪਲ, ਚਤੁਰ। ੩ ਭੱਜ ਜਾਂਦੇ ਹਨ।

੪ ਜਿਸ ਤਰ੍ਹਾਂ ਰਾਜੇ ਦਾ ਸ੍ਵਾਂਗ ਬਣਾਉਣ ਨਾਲ ਬਾਲਕ ਰਾਜਾ ਨਹੀਂ ਬਣ ਸਕਦੇ, ਇਸੇ ਤਰ੍ਹਾਂ ਗਦੇਲਾ ਤਕੀਆ ਲਾ ਕੇ ਬੈਠਣ ਨਾਲ ਅਤੇ ਸਿਰ ਪਰ ਚੌਰ ਕਿਰੌਣ ਕਰ ਕੇ ਕੋਈ ਗੁਰੂ ਨਹੀਂ ਬਣ ਸਕਦਾ, ਗੁਰੂ ਉਹੀ ਹੈ ਜਿਸ ਵਿੱਚ ਗੁਰੂ ਦੇ ਗੁਣ ਹਨ।

੫ ਗੁਰੂ ਅੰਗਦ ਸਾਹਿਬ ਦੇ ਪੁੱਤ੍ਰ ਦਾਤੂ ਜੀ, ਆਪਣੀ ਕਰਤੂਤ ਤੇ ਪਛਤਾਉਂਦੇ ਹੋਏ ਗੁਰੂ ਅਰਜਨ ਸਾਹਿਬ ਨੂੰ ਸੰਬੋਧਨ ਕਰ ਕੇ ਆਖਦੇ ਹਨ। ੬ ਜਾਤਿ ਵਰਣ ਦੀ ਤਮੀਜ਼ ਛੱਡ ਕੇ।

੭ ਕੁਕਰਮ ਰੂਪ ਰਾਖਸ਼ਾਂ ਦਾ ਵਿਨਾਸ਼ਕ। ੮ ਕਰਤਾਰ, ਪਾਰਬ੍ਰਹਮ।

ਤਿਸ ਕੈ ਸੰਗਿ ਸਿਖ ਉਧਰੇ ਨਾਨਕ ਹਰਿ ਗੁਨ ਗਾਉ ॥

[੩੦੨] ਮਹਲਾ ੪, ਵਾਰ ਗਉੜੀ ੧ (੫)

ਸਤਿਗੁਰੁ ਅੰਦਰਹੁ ਨਿਰਵੈਰੁ ਹੈ, ਸਭੁ ਦੇਖੈ ਬ੍ਰਹਮੁ ਇਕੁ ਸੋਇ ॥...
ਸਤਿਗੁਰੁ ਸਭਨਾ ਦਾ ਭਲਾ ਮਨਾਇਦਾ, ਤਿਸ ਦਾ ਬੁਰਾ ਕਿਉ ਹੋਇ ॥

[੫੯੪] ਵਾਰ ਵਡਹੰਸ, ਮਹਲਾ ੪ (੧੯)

ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ,
ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥

[੯੬੦] ਮਹਲਾ ੫, ਵਾਰ ਰਾਮਕਲੀ ੨ (੭)

ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ ॥

[੧੨੦੬] ਸਾਰੰਗ ਮਹਲਾ ੫ (੧੩)

ਬਲਿਹਾਰੀ ਗੁਰਦੇਵ ਚਰਨ ॥
ਜਾ ਕੈ ਸੰਗਿ ਪਾਰਬ੍ਰਹਮੁ ਧਿਆਈਐ ਉਪਦੇਸੁ ਹਮਾਰੀ ਗਤਿ ਕਰਨ ॥੧॥ ਰਹਾਉ ॥
ਦੂਖ ਰੋਗ ਭੈ ਸਗਲ ਬਿਨਾਸੇ ਜੋ ਆਵੈ ਹਰਿ ਸੰਤ ਸਰਨ ॥੧॥
ਆਪਿ ਜਪੈ ਅਵਰਹ ਨਾਮੁ ਜਪਾਵੈ ਵਡ ਸਮਰਥ ਤਾਰਨ ਤਰਨ ॥੧॥
ਜਾ ਕੋ ਮੰਤ੍ਰੁ ਉਤਾਰੈ ਸਹਸਾ ਊਣੇ ਕਉ ਸੁਭਰ ਭਰਨ ॥...
ਹਰਿ ਰਸਹਿ ਅਘਾਨੇ ਸਹਜਿ ਸਮਾਨੇ ਮੁਖ ਤੇ ਨਾਹੀ ਜਾਤ ਬਰਨ ॥
ਗੁਰ ਪ੍ਰਸਾਦਿ ਨਾਨਕ ਸੰਤੋਖੇ ਨਾਮੁ ਪ੍ਰਭੂ ਜਪਿ ਜਪਿ ਉਧਰਨ ॥੪॥੧੩॥

[੧੨੬੪] ਮਲਾਰ ਮਹਲਾ ੪ (੪)

ਬ੍ਰਹਮੁ ਬਿੰਦੇ[1] ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥
ਤਿਸੁ ਗੁਰ ਕਉ ਛਾਦਨ ਭੋਜਨ, ਪਾਟ ਪਟੰਬਰ ਬਹੁ ਬਿਧਿ ਸਤਿ ਕਰਿ[2],
ਮੁਖਿ ਸੰਚਹੁ; ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ[3] ॥੪॥

[੧੪੨੧] ਮਹਲਾ ੪, ਸਲੋਕ ਵਾਰਾਂ ਤੇ ਵਧੀਕ (੨)

ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ ॥
ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ ॥
ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ[4] ਸਭ ਕੋਇ ॥
ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥
ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥
ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ ॥

੧ ਜਾਣਦਾ ਹੈ। ੨ ਸ਼ਰਧਾ ਨਾਲ, ਵਿਸ਼ਵਾਸ ਨਾਲ, ਸ਼ੁੱਧ ਹਿਰਦੇ ਨਾਲ।
੩ ਇਹ ਅਕਥ ਪੁੰਨ ਹੈ, ਪਾਖੰਡੀਆਂ ਦੀ ਸੇਵਾ ਕਰ ਕੇ ਧਨ ਆਦਿ ਵ੍ਰਿਥਾ ਖੋਹਣਾ ਹੈ।
੪ ਸਮਤ੍ਰ, ਸਮਤਾ।

ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦਿੜਾਏ ਸੋਇ ॥
ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ[1] ਪਰਾਪਤਿ ਹੋਇ ॥

ਭਾਈ ਗੁਰਦਾਸ, ਵਾਰ ੧੩

ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰੁ ਪੂਰਾ।
ਅਉਗੁਣ ਲੈ ਗੁਣ ਵਿਕਣੈ[2] ਵਚਨੈ ਦਾ ਸੂਰਾ।
ਸਫਲੁ ਕਰੈ ਸਿੰਮਲੁ ਬਿਰਖੁ ਸੋਵਰਨੁ ਮਨੂਰਾ।
ਵਾਸਿ ਸੁਵਾਸੁ ਨਿਵਾਸੁ ਕਰਿ ਕਾਉ ਹੰਸੁ ਨ ਊਰਾ[3]।
ਘੁਘੂ ਸੁਝੁ ਸੁਝਾਇਦਾ ਸੰਖ ਮੋਤੀ ਚੂਰਾ[4]।
ਵੇਦ ਕਤੇਬਹੁ ਬਾਹਰਾ ਗੁਰ ਸਬਦਿ ਹਜੂਰਾ ॥੨੧॥

ਵਾਰ ੧੫

ਸਤਿਗੁਰੁ ਤੀਰਥੁ ਛਡਿ ਕੈ ਅਠਿਸਠਿ ਤੀਰਥ ਨਾਵਣ ਜਾਹੀ।
ਬਗੁਲ ਸਮਾਧਿ ਲਗਾਇ ਕੈ[5] ਜਿਉ ਜਲ ਜੰਤਾਂ ਘੁਟਿ ਘੁਟਿ ਖਾਹੀ।
ਹਸਤੀ ਨੀਰਿ ਨਵਾਲੀਅਨਿ ਬਾਹਰਿ ਨਿਕਲਿ ਖੇਹ ਉਡਾਹੀ।
ਨਦੀ ਨ ਡੁਬੈ ਤੂੰਬੜੀ ਤੀਰਥੁ ਵਿਸੁ ਨਿਵਾਰੈ ਨਾਹੀ।
ਪਥਰੁ ਨੀਰ ਪਖਾਲੀਐ ਚਿਤਿ ਕਠੋਰੁ ਨ ਭਿਜੈ ਗਾਹੀਂ[6]।
ਮਨਮੁਖ ਭਰਮ ਨ ਉਤਰੈ ਭੰਭਲਭੂਸੇ ਖਾਇ ਭਵਾਹੀ।
ਗੁਰੁ ਪੂਰੇ ਵਿਣੁ ਪਾਰ ਨ ਪਾਹੀ ॥੧੦॥

ਵਾਰ ੨੬

ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ।
ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ।
ਸੁਖ ਸਾਗਰੁ ਗੁਰੁ ਦੇਉ ਹੈ ਸੁਖ ਦੇ ਮੇਲਿ ਲਏ ਦੁਖਿਆਰੇ।
ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ।
ਗੁਰੁ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ।
ਸਤਿਗੁਰੁ ਪੁਰਖੁ ਸੁਜਾਣੁ ਹੈ ਵਡੇ ਅਜਾਣ ਮੁਗਧ ਨਿਸਤਾਰੇ।
ਸਤਿਗੁਰੁ ਆਗੂ ਜਾਣੀਐ ਬਾਹ ਪਕੜਿ ਅੰਧਲੇ ਉਧਾਰੇ।
ਮਾਣੁ ਨਿਮਾਣੇ ਸਦ ਬਲਿਹਾਰੇ[7] ॥੧੯॥
ਸਤਿਗੁਰੁ ਪਾਰਸਿ ਪਰਸਿਐ ਕੰਚਨੁ ਕਰੈ ਮਨੂਰ ਮਲੀਣਾ।
ਸਤਿਗੁਰੁ ਬਾਵਨੁ ਚੰਦਨੋ ਵਾਸੁ ਸੁਵਾਸੁ ਕਰੈ ਲਾਖੀਣਾ।

੧ ਨਾਮ ਦਾ ਸਿੱਧਾਂਤ। ੨ ਵੇਚਦਾ ਹੈ।
੩ ਕਾਂ ਹੰਸ ਤੋਂ ਘੱਟ ਨਹੀਂ ਰਹਿੰਦਾ।
੪ ਘੋਗੇ ਨੂੰ ਉੱਤਮ ਮੋਤੀ ਬਣਾ ਦਿੰਦਾ ਹੈ। ੫ ਬਗੁਲੇ ਵਾਂਗ ਸਮਾਧਿ ਲਾ ਕੇ। ੬ ਕਦੇ ਵੀ।
੭ ਨਿਮਾਣਿਆਂ ਦੇ ਮਾਣ ਦਾਤਾ ਗੁਰੂ ਤੋਂ ਮੈਂ ਸਦ ਬਲਿਹਾਰੇ।

ਸਤਿਗੁਰੁ ਪੂਰਾ ਪਾਰਿਜਾਤੁ ਸਿੰਮਲੁ ਸਫਲੁ ਕਰੈ ਸੰਗਿ ਲੀਣਾ।
ਮਾਨ ਸਰੋਵਰੁ ਸਤਿਗੁਰੂ ਕਾਗਹੁ ਹੰਸੁ ਜਲਹੁ ਦੁਧੁ ਪੀਣਾ।
ਗੁਰ ਤੀਰਥੁ ਦਰੀਆਉ ਹੈ[੧] ਪਸੂ ਪਰੇਤ ਕਰੈ ਪਰਬੀਣਾ।
ਸਤਿਗੁਰ ਬੰਦੀਛੋੜੁ ਹੈ ਜੀਵਣ ਮੁਕਤਿ ਕਰੈ ਓਡੀਣਾ[੨]।
ਗੁਰਮੁਖਿ ਮਨ ਅਪਤੀਜੁ[੩] ਪਤੀਣਾ ॥੨੦॥
ਸਤਿਗੁਰੁ ਪੂਰਾ ਸਾਹੁ ਹੈ ਤ੍ਰਿਭਵਣ ਜਗੁ ਤਿਸ ਦਾ ਵਣਜਾਰਾ।
ਰਤਨ ਪਦਾਰਥ ਬੇਸੁਮਾਰ ਭਾਉ ਭਗਤਿ ਲਖ ਭਰੇ ਭੰਡਾਰਾ।
ਪਾਰਿਜਾਤ ਲਖ ਬਾਗ ਵਿਚਿ ਕਾਮਧੇਣੁ ਦੇ ਵਗ ਹਜਾਰਾ।
ਲਖਮੀਆਂ ਲਖ ਗੋਲੀਆਂ ਪਾਰਸ ਦੇ ਪਰਬਤੁ ਅਪਾਰਾ।
ਲਖ ਅੰਮ੍ਰਿਤ ਲਖ ਇੰਦ੍ਰ ਲੈ ਹੁਇ ਸਕੇ ਛਿੜਕਨਿ ਦਰਬਾਰਾ।
ਸੂਰਜ ਚੰਦ ਚਰਾਗ ਲਖ ਰਿਧਿ ਸਿਧਿ ਨਿਧਿ ਬੋਹਲ ਅੰਬਾਰਾ।
ਸਭੇ ਵੰਡ ਵੰਡਿ ਦਿਤਿਓਨੁ ਭਾਉ ਭਗਤਿ ਕਰਿ ਸਚੁ ਪਿਆਰਾ।
ਭਗਤਿ ਵਛਲੁ ਸਤਿਗੁਰੁ ਨਿਰੰਕਾਰਾ ॥੨੨॥

ਕਬਿੱਤ—ਭਾਈ ਗੁਰਦਾਸ

ਸਤਿਗੁਰ ਸਤਿ, ਸਤਿਗੁਰ ਮਤਿ ਸਤਿ ਰਿਦੈ,
ਭਿਦੈ ਨ ਦੁਤੀਆ ਭਾਉ ਤ੍ਰਿਗੁਨ ਅਤੀਤ ਹੈ।
ਪੂਰਨ ਬ੍ਰਹਮ ਗੁਰ ਪੂਰਨ ਸਰਬ ਮਈ,
ਏਕ ਹੀ ਅਨੇਕ ਮੇਕ ਸਗਲ ਕੇ ਮੀਤ ਹੈ।
ਨਿਰਵੈਰ ਨਿਰਲੇਪ ਨਿਰਾਧਾਰ ਨਿਰਲੰਭ,
ਨਿਰੰਕਾਰ ਨਿਰਬਿਕਾਰ ਨਿਹਚਲ ਚੀਤ ਹੈ।
ਨਿਰਮਲ ਨਿਰਮੋਲ ਨਿਰੰਜਨ ਨਿਰਾਹਾਰ,
ਨਿਰਮੋਹ ਨਿਰਭੇਦ ਅਛਲ ਅਜੀਤ ਹੈ ॥੧੫੦॥
ਜੈਸੇ ਰਾਜਨੀਤਿ ਰੀਤਿ ਚਕ੍ਰਵੈ[੪] ਚੈਤੰਨ ਰੂਪ[੫],
ਤਾ ਤੇ ਨਿਹਚਿੰਤ ਨਿਰਭੈ ਬਸਤ ਲੋਗ ਜੀ।

---

੧ [ਗੁਰ ਦਰਿਆਉ] 'ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥ ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥' ( ਪ੍ਰਭਾਤੀ ਮਹਲਾ (੧ ਪੰਨਾ ੧੩੩੫)
(ਖ੍ਵਾਜਹ ਖਿਜਰ) ਗੁਰੁ ਤੀਰਥ ਦੀ ਮਹਿਮਾ ਤੋਂ ਅਣਜਾਣ ਸਿੱਖਾਂ ਨੇ ਇਕ ਖ਼ੁਆਜਾ (ਖ੍ਵਾਜ਼ਹ ਖਿਜ਼ਰ) ਨਾਮਕ ਪੀਰ, ਜੋ ਸਬਜ਼ੀਆਂ ਦਾ ਦੇਵਤਾ ਹਿੰਦੂਆਂ ਦੇ ਵਰੁਣ ਦੇ ਮੁਕਾਬਲੇ ਹੈ, ਆਪਣਾ ਪੂਜਜ ਥਾਪ ਲਿਆ ਹੈ ਅਤੇ ਉਸ ਨੂੰ 'ਗੁਰੁ ਦਰਿਆਉ' ਸੱਦਦੇ ਹਨ। ਲੋਕਾਂ ਦੀ ਸਿਹਤ ਦਾ ਨਾਸ਼ ਕਰਨ ਲਈ ਖੂਹਾਂ ਵਿੱਚ ਕੜਾਹ ਪ੍ਰਸ਼ਾਦ ਸਿਟ ਕੇ ਜਲ ਵਿਗਾੜਦੇ ਹਨ। ਅਜੇਹੇ ਸਿੱਖਾਂ ਨੂੰ ਕਰਤਾਰ ਦਾ ਉਪਾਸਕ ਅਤੇ ਸਤਿਗੁਰੂ ਨਾਨਕ ਦੇਵ ਦਾ ਸਿੱਖ ਕਹਿਣਾ ਮਹਾਂ ਅਯੋਗ ਹੈ।
੨ ਦੁੱਖ ਨਾਲ ਵਜ਼ਾਕੁਲ (ਉਦੀਰਣ) ਪੁਰੁਸ਼ ਨੂੰ, ਜੀਵਨ ਮੁਕਤ ਕਰਦਾ ਹੈ।
੩ ਬਿਨਾਂ ਸ਼ਰਧਾ। ੪ ਚੱਕ੍ਰਵਰਤੀ ਰਾਜਾ। ੫ ਆਲਸ ਤੋਂ ਬਿਨਾਂ ਸੂਖਮ ਬੁਧਿ ਵਾਲਾ।

ਤੈਸੇ ਗੁਰ ਪੂਰਨ ਬ੍ਰਹਮ ਗਯਾਨ ਧਯਾਨ ਲਿਵ,
ਤਾਂ ਤੇ ਨਿਰਦੋਖ ਸਿਖ ਨਿਜ ਪਦ ਜੋਗ ਜੀ ॥੩੫੪॥

ਜ਼ਿੰਦਗੀ ਨਾਮਹ

ਮੁਰਸ਼ਿਦੇ ਹਰ ਚੀਜ਼ ਮੇ ਬਾਸ਼ਦ ਬਸੇ।
ਮੁਰਸ਼ਿਦੇ ਕਾਮਿਲ ਕੁਜਾ ਯਾਬਦ ਕਸੇ[੧] ॥੪੨੧॥
ਮੁਰਸ਼ਿਦੇ ਕਾਮਿਲ ਇਲਾਜੇ ਦਿਲ ਕੁਨੱਦ।
ਈਂ ਮੁਰਾਦੇ ਦਿਲ ਬ-ਦਿਲ ਹਾਸਿਲ ਕੁਨੱਦ[੨] ॥੪੫੮॥
ਨਾਮਿ ਬੇ-ਮੁਰਸ਼ਿਦ ਮ-ਯਾਵਰ ਬਰ-ਜ਼ਬਾਂ। [ਨਿਗੁਰਾ]
ਮੁਰਸ਼ਿਦੇ ਕਾਮਿਲ ਦਿਹਦ ਅਜ਼ ਹੱਕ ਨਿਸ਼ਾਂ[੩] ॥੪੨੦॥

## ਗੁਰੁ ਘਰ ਦੀ ਚਾਲ (ਰੀਤਿ)

ਭਾਈ ਗੁਰਦਾਸ, ਵਾਰ ੨੬

ਦੁਨੀਆਵਾ ਪਾਤਿਸਾਹੁ ਹੋਇ ਦੇਇ ਮਰੈ ਪੁਤੈ ਪਾਤਿਸਾਹੀ।
ਦੋਹੀ ਫੇਰੈ ਆਪਣੀ ਹੁਕਮੀ ਬੰਦੇ ਸਭ ਸਿਪਾਹੀ।
ਕੁਤਬਾ ਜਾਇ ਪੜ੍ਹਾਇਦਾ[੪] ਕਾਜੀ ਮੁਲਾਂ ਕਰੈ ਉਗਾਹੀ।
ਟਕਸਾਲੇ ਸਿਕਾ ਪਵੈ[੫] ਹੁਕਮੈ ਵਿਚਿ ਸੁਪੇਦੀ ਸਿਆਹੀ[੬]।
ਮਾਲੁ ਮੁਲਕੁ ਅਪਣਾਇਦਾ ਤਖਤ ਬਖਤ ਚੜ੍ਹਿ ਬੇਪਰਵਾਹੀ।
ਬਾਬਾਣੇ ਘਰਿ ਚਾਲ ਹੈ[੭] ਗੁਰਮੁਖਿ ਗਾਡੀ ਰਾਹੁ ਨਿਬਾਹੀ।
ਇਕ ਦੋਹੀ ਟਕਸਾਲ ਇਕ ਕੁਤਬਾ ਤਖਤੁ ਸਚਾ ਦਰਗਾਹੀ।
ਗੁਰਮੁਖਿ ਸੁਖ ਫਲੁ ਦਾਦਿ ਇਲਾਹੀ ॥੩੧॥

✡

੧ ਹਰ ਵਿਦਯਾ ਹੁੱਨਰ ਦੇ ਉਸਤਾਦ (ਗੁਰੂ) ਬਹੁਤ ਪਾਏ ਜਾਂਦੇ ਹਨ, ਪਰ ਪੂਰਨ ਗੁਰੂ ਕਿਸੇ ਨੂੰ ਕਿੱਥੋਂ ਲੱਭਦਾ ਹੈ ? ਭਾਵ ਦੁਰਲੱਭ ਹੈ।
੨ ਪੂਰਣ ਗੁਰੂ ਦਿਲ ਦੇ ਰੋਗਾਂ ਦਾ ਇਲਾਜ ਕਰਦਾ ਹੈ, ਭਾਵ ਹੈ ਕਿ ਵਿਕਾਰ ਰੂਪ ਰੋਗਾਂ ਨੂੰ ਹਟਾ ਦਿੰਦਾ ਹੈ ਅਤੇ ਮਨ ਦੀ ਇੱਛਿਆ ਮਨ ਵਿੱਚ ਹੀ ਪੂਰੀ ਕਰ ਦਿੰਦਾ ਹੈ।
੩ ਨਿਗੁਰੇ ਦਾ ਨਾਉਂ ਜੀਭ ਉੱਤੇ ਨਾ ਲਿਆ। ਨਿਗੁਰੇ ਕਾ ਹੈ ਨਾਉ ਬੁਰਾ ॥' (ਆਸਾ ਪਟੀ, ਮ: ੩) ਵਾਹਗੁਰੂ ਦਾ ਗਯਾਨ ਪੂਰਾ ਗੁਰੂ ਹੀ ਦਿੰਦਾ ਹੈ।
੪ ਇਮਾਮ ਤੋਂ ਮਸਜਿਦ ਵਿੱਚ ਆਪਣੇ ਹੱਕ ਵਿੱਚ (ਖ਼ੁਤਬਾ) ਅਰਦਾਸ ਕਰਾਉਂਦਾ ਹੈ।
੫ ਆਪਣੇ ਨਾਉਂ ਦਾ ਨਵਾਂ ਸਿੱਕਾ।
੬ ਅਦਲ ਬਦਲ। ਬਾਪ ਦੇ ਹੁਕਮ ਰੱਦ ਕੇ ਆਪਣੇ ਹੁਕਮ ਜਾਰੀ ਕਰਦਾ ਹੈ।
੭ ਗੁਰੂ ਨਾਨਕ ਦੇ ਘਰ ਦੀ ਬਾਦਸ਼ਾਹਾਂ ਦੇ ਉਲਟ ਚਾਲ ਹੈ, ਕਿਉਂਕਿ ਗੁਰੂ ਇਕ ਰੂਪ ਹਨ, ਅਰ ਇਕ ਜਾਮੇ ਵਿੱਚ ਪ੍ਰਚੱਲਤ ਕੀਤੇ ਹੁਕਮ ਦੀ ਦੂਜੇ ਜਾਮੇ ਵਿੱਚ ਪ੍ਰੋੜ੍ਹਤਾ ਕਰਦੇ ਹਨ। ਆਪਣੇ ਨਾਉਂ ਦੀ ਥਾਂ 'ਨਾਨਕ' ਵਰਤਦੇ ਹਨ।

# ਗੁਰੁ ਚੇਲਾ, ਚੇਲਾ ਗੁਰੁ

ਭਾਈ ਗੁਰੁਦਾਸ, ਵਾਰ ੨੬

**ਆਪੁ ਗਣਾਇ ਨ ਪਾਈਐ ਆਪੁ ਗਵਾਇ ਮਿਲੈ ਵਿਰਲੋਈ।**
**ਆਪੁ ਗਵਾਏ ਆਪ ਹੈ ਸਭ ਕੋ ਆਪਿ ਆਪੇ ਸਭੁ ਕੋਈ।**
**ਗੁਰੁ ਚੇਲਾ ਚੇਲਾ ਗੁਰੁ ਹੋਈ ॥੬॥**
**ਬਾਬਾਣੀ ਪੀੜੀ[1] ਚਲੀ ਗੁਰ ਚੇਲੇ ਪਰਚਾ ਪਰਚਾਇਆ।**
**ਗੁਰੁ ਅੰਗਦੁ ਗੁਰੁ ਅੰਗੁ ਤੇ ਗੁਰੁ ਚੇਲਾ ਚੇਲਾ ਗੁਰੁ ਭਾਇਆ।**
**ਅਮਰਦਾਸੁ ਗੁਰ ਅੰਗਦਹੁ ਸਤਿਗੁਰੁ ਤੇ ਸਤਿਗੁਰੂ ਸਦਾਇਆ।**
**ਗੁਰੁ ਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰੁ ਹੋਇ ਸਮਾਇਆ।**
**ਰਾਮਦਾਸਹੁ ਅਰਜਣੁ ਗੁਰੂ ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲੁ ਲਾਇਆ।**
**ਹਰਿਗੋਵਿੰਦੁ ਗੁਰੁ ਅਰਜਨਹੁ ਆਦਿ ਪੁਰਖ ਆਦੇਸੁ ਕਰਾਇਆ।**
**ਸੁਝੈ ਸੁਝ[2] ਨ ਲੁਕੈ ਲੁਕਾਇਆ ॥੩੪॥**

ਗੁਰੁਦਾਸ ਕਵਿ[3]

**ਗੁਰੁ ਬਰ ਅਕਾਲ ਕੇ ਹੁਕਮ ਸਿਉਂ ਉਪਜਿਓ ਬਿਗਿਆਨਾ।**
**ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ।...**
**ਇਉਂ ਤੀਸਰ ਪੰਥ ਰਚਾਇਅਨੁ ਵਡ ਸੂਰ ਗਹੇਲਾ।**
**ਵਾਹ! ਵਾਹ! ਗੋਬਿੰਦ ਸਿੰਘ ਆਪੇ ਗੁਰ ਚੇਲਾ ॥੧੬॥**

# ਗੁਰੁ ਦੀਖਿਆ—ਗੁਰੁ ਮੰਤ੍ਰ—ਮੂਲ ਮੰਤ੍ਰ

**ਅੰਮ੍ਰਿਤ ਆਦਿਕ ਸੰਸਕਾਰਾਂ ਵੇਲੇ ਜੋ ਗੁਰੁ ਮੰਤ੍ਰ ਅਤੇ ਮੂਲ ਮੰਤ੍ਰ ਦਾ ਉਪਦੇਸ਼** ਦਿੱਤਾ ਜਾਂਦਾ ਹੈ, ਉਸ ਦਾ ਨਾਉਂ ਗੁਰੁ ਦੀਖ੍ਯਾ ਹੈ।

**ਭਾਈ ਗੁਰੁਦਾਸ ਜੀ ਦੇ ਲੇਖ ਅਨੁਸਾਰ ਵਾਹਗੁਰੂ ਗੁਰੁ ਮੰਤ੍ਰ ਹੈ[4] ਅਤੇ—**

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਮੂਲ ਮੰਤ੍ਰ ਹੈ[5]।**

---

੧ ਨਾਦੀ ਵੰਸ।  ੨ ਸੂਰਜ।

੩ [ਗੁਰੁਦਾਸ ਕਵਿ] ਇਹ ਕਵਿ ਗੁਰੁਦਾਸ, ਕਲਗੀਧਰ ਦੇ ਜੋਤੀ-ਜੋਤਿ ਸਮਾਉਣ ਤੋਂ ਪਿੱਛੋਂ ਹੋਇਆ ਹੈ, ਇਸ ਨੇ ਇਕ ਵਾਰ ਲਿਖੀ ਹੈ, ਜਿਸ ਦੀ ਇਕ ਪੌੜੀ ਉੱਪਰ ਉਦਾਹਰਣ ਰੂਪ ਹੈ, ਕਈ ਲਿਖਾਰੀਆਂ ਨੇ ਭਾਈ ਗੁਰੁਦਾਸ ਜੀ ਦੀ ੪੦ ਵਾਰਾਂ ਦੇ ਅੰਤ ਇਹ ਵਾਰ ੪੧.ਵਾਂ ਨੰਬਰ ਦੇ ਕੇ ਲਿਖ ਦਿੱਤੀ, ਜੋ ਭਾਰੀ ਭੁਲ।

੪ ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ। (ਵਾਰ ੧੩/੨)

੫ ਸਤਿ ਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣੁ ਪਰਵਾਣੈ। (ਵਾਰ ੬/੧੯)

[ਗੁਰੁਦਕਿਸ਼ਣਾ] ਸਿੱਖ ਧਰਮ ਵਿੱਚ ਗੁਰੁ ਦੀਕਸ਼ਾ ਦੀ ਕੋਈ ਗੁਰੁਦਕਿਸ਼ਣਾ ਨਹੀਂ ਹੈ, ਇਹ ਕੇਵਲ ਉਪਕਾਰ ਲਈ ਹੈ, ਦੇਖੋ ਭੈਰਉ ਰਾਗ ਵਿੱਚ ਕਬੀਰ ਜੀ ਦਾ ਸ਼ਬਦ ੧—

'ਇਹੁ ਧਨੁ ਮੇਰੇ ਹਰਿ ਕੋ ਨਾਉ ॥ ਗਾਠਿ ਨ ਬਾਧਉ ਬੇਚਿ ਨ ਖਾਉ ॥'

ਭਾਵ ਇਹ ਹੈ ਕਿ ਨੀਚ ਆਖ ਕੇ ਗੁਰੁ ਦੀਕਸ਼ਾ ਵਿੱਚ ਕ੍ਰਿਪਣਤਾ ਨਹੀਂ, ਅਰ ਨਾ ਦਕਸ਼ਣਾ ਲੈ ਕੇ ਗੁਰੁ ਮੰਤ੍ਰ ਦਿੱਤਾ ਜਾਂਦਾ ਹੈ।

[੨੬੦] ਗਉੜੀ ਬਾਵਨ ਅਖਰੀ, ਮਹਲਾ ੫

ਸਾਧੂ ਕੀ ਮਨ ਓਟ ਗਹੁ, ਉਕਤਿ ਸਿਆਨਪ ਤਿਆਗੁ ॥
ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ ॥੪੮॥

[੨੯੩] ਗਉੜੀ ਸੁਖਮਨੀ, ਮਹਲਾ ੫ (੨੨)

ਪੂਰੇ ਗੁਰ ਕੀ ਪੂਰੀ ਦੀਖਿਆ ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥

[੫੧੧] ਮਹਲਾ ੩, ਵਾਰ ਗੂਜਰੀ ੧ (੯)

ਏ ਮਨ ਗੁਰ ਕੀ ਸਿਖ ਸੁਣਿ, ਹਰਿ ਪਾਵਹਿ ਗੁਣੀ ਨਿਧਾਨੁ ॥
ਹਰਿ ਸੁਖ ਦਾਤਾ ਮਨਿ ਵਸੈ, ਹਉਮੈ ਜਾਇ ਗੁਮਾਨੁ[1] ॥

[੧੧੪੦] ਭੈਰਉ ਮਹਲਾ ੫ (੧੯)

ਬਿਨੁ ਗੁਰ ਦੀਖਿਆ ਕੈਸੇ ਗਿਆਨੁ ? ॥

[੫੧] ਸਿਰੀਰਾਗੁ ਮਹਲਾ ੫ (੨੪)

ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥

[੫੨੧] ਮਹਲਾ ੫, ਵਾਰ ਗੂਜਰੀ ੨ (੧੩)

ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ[2] ॥
ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥

[੧੦੪੦] ਮਾਰੂ ਮਹਲਾ ੧, ਸੋਲਹਾ (੨੦)

ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ ॥੫॥

[੧੩੫੬] ਸਲੋਕ ਸਹਸਕ੍ਰਿਤੀ, ਮਹਲਾ ੫

ਗੁਰ ਮੰਤ੍ਰ ਹੀਣਸ੍ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥

ਭਾਈ ਗੁਰਦਾਸ, ਵਾਰ ੬

ਸਤਿਗੁਰੁ ਸਤਿ ਸਰੂਪੁ ਹੈ ਧਿਆਨ ਮੂਲੁ ਗੁਰ ਮੂਰਤਿ ਜਾਣੈ।

੧ ਹੋਮੈ ਦਾ ਖ਼ਯਾਲ। ੨ ਸਿੰਨ੍ਹ (ਸੰਧਾਨ) ਕੇ।

'ਸਤਿ ਨਾਮੁ ਕਰਤਾ ਪੁਰਖੁ' ਮੂਲ ਮੰਤ੍ਰ[੧] ਸਿਮਰਣੁ ਪਰਵਾਣੇ।
ਚਰਣ ਕਵਲ ਮਕਰੰਦ ਰਸੁ ਪੂਜਾ ਮੂਲੁ ਪਿਰਮ ਰਸੁ ਮਾਣੇ।
ਸਬਦ ਸੁਰਤਿ ਲਿਵ ਸਾਧਸੰਗਿ ਗੁਰ ਕਿਰਪਾ ਤੇ ਅੰਦਰਿ ਆਣੇ[੨]। (੧੯)

ਵਾਰ ੧੩

ਵਾਹਿਗੁਰੂ ਗੁਰੁਮੰਤ੍ਰ ਹੈ ਜਪਿ ਹਉਮੈ ਖੋਈ। (੨)

ਕਬਿੱਤ—ਭਾਈ ਗੁਰਦਾਸ

ਸਤਿਗੁਰ ਚਰਨ ਸ਼ਰਨਿ ਚਲ ਜਾਇ ਸਿਖ,
ਤਾ ਚਰਨ ਸਰਨਿ ਜਗਤੁ ਚਲਿ ਆਵਈ।
ਸਤਿਗੁਰ ਆਗਿਆ ਸਤਿ ਸਤਿ ਕਰਿ ਮਾਨੈ ਸਿਖ,
ਆਗਿਆ ਤਾਹਿ ਸਕਲ ਸੰਸਾਰਹਿ ਹਿਤਾਵਈ[੩]।
ਸਤਿਗੁਰੁ ਸੇਵਾ ਭਾਇ ਪ੍ਰਾਨ ਪੂਜਾ[੪] ਕਰੈ ਸਿਖ,
ਸਰਬ ਨਿਧਾਨ ਅਗ੍ਰਭਾਗ ਲਿਵ ਲਾਵਈ।
ਸਤਿਗੁਰ ਸੀਖਿਆ ਦੀਖਿਆ ਹਿਰਦੈ ਪ੍ਰਵੇਸ ਜਾਹਿ,
ਤਾ ਕੀ ਸੀਖ ਸੁਨਤ ਪਰਮ ਪਦ ਪਾਵਈ ॥੯੭॥

## ਗੁਰੁਦ੍ਵਾਰਾ

ਜਿਸ ਥਾਂ ਸਤਿਗੁਰਾਂ ਦੇ ਦਸ ਸਰੂਪਾਂ ਵਿੱਚੋਂ ਕਿਸੇ ਦੇ ਚਰਣ ਪਏ ਅਤੇ ਇਤਿਹਾਸਿਕ (ਐਤਿਹਾਸਿਕ) ਘਟਨਾ ਹੋਈ ਹੈ, ਅਥਵਾ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ ਸਿੱਖ ਧਰਮ ਦੇ ਨਿਯਮਾਂ ਦਾ ਪ੍ਰਚਾਰ ਕੀਤਾ ਜਾਂਦਾ ਹੈ ਅਤੇ ਵਿਸ਼੍ਰਾਮ, ਲੰਗਰ, ਵਿਦਯਾ, ਕੀਰਤਨ ਆਦਿ ਦਾ ਗੁਰੁ ਮਰਯਾਦਾ ਅਨੁਸਾਰ ਪ੍ਰਬੰਧ ਹੈ, ਉਸ ਦੀ ਗੁਰਦ੍ਵਾਰਾ ਸੰਗਯਾ ਹੈ।

ਗੁਰੁਦ੍ਵਾਰੇ ਦਾ ਨਮੂਨਾ ਸ੍ਰੀ ਗੁਰੂ ਅਰਜਨ ਦੇਵ ਨੇ ਹਰਿਮੰਦਿਰ ਬਣਾ ਕੇ ਦੱਸ ਦਿੱਤਾ ਹੈ[੫] ਅਤੇ ਬਾਬਾ ਬੁੱਢਾ ਜੀ ਨੂੰ ਗ੍ਰੰਥੀ ਥਾਪ ਕੇ ਪ੍ਰਬੰਧਕਾਂ ਲਈ ਪੂਰਨੇ ਪਾ ਦਿੱਤੇ ਹਨ।

[੧੦੭] ਮਾਝ ਮਹਲਾ ੫ (੪੪)

ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ[੬] ॥...

੧ ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
੨ ਧਾਵਤ ਮਨ ਨੂੰ ਅੰਦਰ ਆਣੈ। ੩ ਹਿਤਕਾਰੀ ਹੋਂਦੀ ਹੈ।
੪ ਜ਼ਿੰਦਗੀ ਅਰਪਨ।
੫ ਜੇ ਅਸਾਡੇ ਪਾਸ ਹਰਿਮੰਦਰ ਦਾ ਨਕਸ਼ਾ ਨਾ ਹੁੰਦਾ, ਤਾਂ ਅੱਜ ਗੁਰੂ ਗ੍ਰੰਥ ਸਾਹਿਬ ਤੋਂ ਉੱਚੀ ਗੈਲਰੀ ਬਣਾਨ ਵਾਲਿਆਂ ਦੀ ਅਗਯਾਨੀ ਸਿੱਖਾਂ ਦੇ ਹੱਥੋਂ ਕਪਾਲ ਕ੍ਰਿਯਾ ਹੋ ਜਾਂਦੀ।
੬ ਜਿਸ ਵਿੱਚ ਕੇਵਲ ਕਰਤਾਰ ਦੀ ਉਪਾਸ਼ਨਾ ਕੀਤੀ ਜਾਂਦੀ ਹੈ।

ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ[1],
ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥
[੩੧੦] ਮਹਲਾ ੪, ਵਾਰ ਗਉੜੀ ੧ (੧੭)
ਸਾ ਧਰਤੀ ਭਈ ਹਰੀਆਵਲੀ, ਜਿਥੈ ਮੇਰਾ ਸਤਿਗੁਰੁ ਬੈਠਾ ਆਇ[2] ॥
[੪੫੦] ਆਸਾ ਮਹਲਾ ੪, ਛੰਤ (੧੨)
ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥
ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥
[੬੫੦] ਮਹਲਾ ੪, ਵਾਰ ਸੋਰਠਿ (੧੯)
ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ[3] ॥
ਕਬਿੱਤ—ਭਾਈ ਗੁਰਦਾਸ
ਬਾਹਰ ਕੀ ਅਗਨਿ ਬੂਝਤ ਜਲ ਸਰਿਤਾ ਕੈ,
ਨਾਉ ਮੈ ਜਉ ਅਗਨਿ ਲਾਗੈ ਕੈਸੇ ਕੈ ਬੁਝਾਈਐ ?।
ਬਾਹਰ ਸੈ ਭਾਗਿ ਓਟ ਲੀਜੀਅਤ ਕੋਟ ਗੜ,
ਗੜ ਮੈ ਜਉ ਲੂਟਿ ਲੀਜੈ, ਕਹੋ, ਕਤ ਜਾਈਐ ?।
ਚੋਰਨ ਕੈ ਤ੍ਰਾਸ ਜਾਇ ਸਰਨਿ ਗਹੈ ਨਰਿੰਦ,
ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ ?।
ਮਾਇਆ ਡਰ ਡਰਪਤ ਹਾਰਿ ਗੁਰਦੁਆਰੇ ਜਾਵੈ,
ਤਹਾ ਜਉ ਮਾਇਆ ਬਿਆਪੈ, ਕਹਾ ਠਹਰਾਈਐ[4] ॥੫੪੪॥

[ਗੁਰਦ੍ਵਾਰਿਆਂ ਦਾ ਪ੍ਰਬੰਧ] ਜੇ ਸਿੱਖ ਗੁਰਦ੍ਵਾਰਿਆਂ ਦਾ ਪ੍ਰਬੰਧ ਸਿੱਖ ਧਰਮ ਦੇ ਨਿਯਮਾਂ ਅਨੁਸਾਰ ਹੋ ਜਾਵੇ, ਤਦ ਸਿੱਖ ਧਰਮ ਦਾ ਪ੍ਰਚਾਰ, ਵਿਦਯਾ, ਦਾਨ, ਅਨਾਥਾਂ ਦਾ ਪਾਲਨ, ਅਨੇਕ ਪ੍ਰਕਾਰ ਦੀ ਦਸਤਕਾਰੀ ਆਦਿ ਉੱਤਮ ਕਰਮ ਆਸਾਨੀ ਨਾਲ ਪੂਰਣ ਹੋ ਸਕਦੇ ਹਨ ।

## ਗੁਰੁਦ੍ਵਾਰੇ ਸਿਰ ਢਕ ਕੇ ਜਾਣਾ

ਸਿੰਘ ਅਥਵਾ ਸਹਜਧਾਰੀ ਸਿੱਖਾਂ ਲਈ ਜ਼ਰੂਰੀ ਹੈ ਕਿ ਗੁਰੁਦ੍ਵਾਰੇ ਦਸਤਾਰ,

੧ ਜਿਥੈ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ ।' (ਭਾਈ ਗੁਰਦਾਸ ਜੀ, ਵਾਰ ੧/੨੭)
੨ ਦੇਖੋ ਦ੍ਰਿਸ਼ਟਾਂਤ ਲਈ ਜੰਗਲ ਦੀ ਭੂਮੀ ਜੋ ਦਸਮੇਸ਼ ਦੀ ਕ੍ਰਿਪਾ ਨਾਲ ਅੱਜ ਬਾਗ਼ ਦੀ ਸ਼ਕਲ ਵਿੱਚ ਹਰੀ ਭਰੀ ਨਜ਼ਰ ਆ ਰਹੀ ਹੈ । ੩ ਕਦਮ ।
੪ ਇਸ ਕਬਿੱਤ ਦਾ ਭਾਵ ਇਹ ਹੈ ਕਿ ਗੁਰਦ੍ਵਾਰੀਏ ਅਤੇ ਧਰਮਸਾਲੀਏ ਲੋਕਾਂ ਨੂੰ ਆਪ ਨਮੂਨਾ ਬਣ ਕੇ ਦੱਸਣਾ ਲੋੜੀਏ । ਜੇ ਗੁਰਦ੍ਵਾਰਿਆਂ ਵਿੱਚ ਅਨਰਥ ਹੋਣ ਤਾਂ ਸੁਧਾਰ ਦਾ ਦੂਜਾ ਕੇਹੜਾ ਠਿਕਾਣਾ ਹੈ ? ਗੁਰੂ ਸਾਹਿਬ ਦਾ ਬਚਨ ਹੈ :—
'ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥' (ਧਨਾਸਰੀ ਮਹਲਾ ੧, ਪੰਨਾ ੬੬੨)

ਸਰਬੰਦ ਪਹਿਨ ਕੇ ਹਾਜ਼ਿਰ ਹੋਣ। ਨੰਗੇ ਸਿਰ ਬੈਠਣਾ ਨਿਸ਼ੇਧ ਕੀਤਾ ਗਿਆ ਹੈ[੧]।

ਜੋ ਲੋਕ ਸਿੱਖ ਨਹੀਂ, ਅਰ ਆਪਣੇ ਧਰਮ ਮੰਦਿਰਾਂ ਵਿੱਚ ਨੰਗੇ ਸਿਰ ਜਾਂਦੇ ਹਨ, ਉਨ੍ਹਾਂ ਨੂੰ ਭੀ ਸਿੱਖ ਮਰਯਾਦਾ ਅਨੁਸਾਰ ਗੁਰਦੁਆਰੇ ਵਿੱਚ ਨੰਗੇ ਸਿਰ ਨਹੀਂ ਜਾਣਾ ਚਾਹੀਏ ਅਤੇ ਸਿਰ ਢਕ ਕੇ ਉਪਦੇਸ਼ ਕੀਰਤਨ ਆਦਿ ਦਾ ਆਨੰਦ ਮਾਨਣਾ ਚਾਹੀਏ।

## ਗੁਰਦੁਆਰੇ ਜੁੱਤੀ ਉਤਾਰ ਕੇ ਜਾਣਾ

ਫ਼ਰਸ਼ 'ਤੇ ਬੈਠਣ ਸਮੇਂ ਜੁੱਤੀ ਸਮੇਤ ਬੈਠ ਨਹੀਂ ਸਕਦੇ ਅਤੇ ਗੰਦੇ ਥਾਈਂ ਫਿਰਣ ਤੋਂ ਜੁੱਤੀ ਅਪਵਿੱਤ੍ਰ ਹੈ, ਇਸ ਲਈ ਗੁਰਦੁਆਰੇ ਜੁੱਤੀ ਉਤਾਰ ਕੇ ਜਾਣਾ ਚਾਹੀਏ ਅਤੇ ਦੀਵਾਨ ਵਿੱਚ ਭੀ ਜੋੜਾ ਉਤਾਰ ਕੇ ਬੈਠਣਾ ਚਾਹੀਏ, ਪਵਿੱਤਰ ਸਥਾਨਾਂ ਵਿੱਚ ਜੁੱਤੀ ਉਤਾਰ ਕੇ ਜਾਣਾ ਬਾਈਬਲ (Bible) ਵਿੱਚ ਭੀ ਵੇਖਿਆ ਜਾਂਦਾ ਹੈ[੨] ਅਤੇ 'ਕੁਰਾਨ ਸ਼ਰੀਫ਼' ਵਿੱਚ ਭੀ ਇਸ ਦੀ ਪੁਸ਼ਟੀ ਹੈ[੩]।

ਕਿਤਨੇ ਪ੍ਰੇਮੀ ਸਿੱਖ, ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿਰ 'ਤੇ ਰੱਖ ਕੇ ਸਫ਼ਰ ਕਰਦੇ ਹੋਏ ਅਥਵਾ ਗੁਰੂ ਸਾਹਿਬ ਦੀ ਪਾਲਕੀ ਉਠਾਉਂਦੇ ਹੋਏ ਜੁੱਤੀ ਉਤਾਰ ਕੇ ਨੰਗੇ ਪੈਰੀਂ ਜਾਂਦੇ ਹਨ, ਅਰ ਚੌਰ ਕਰਨ ਵਾਲਾ ਅਤੇ ਕੀਰਤਨੀਏ ਸਿੱਖ ਜੁੱਤੀ ਉਤਾਰ ਦੇਂਦੇ ਹਨ, ਪਰ ਇਹ ਅਵਿਦਯਾ ਅਤੇ ਭ੍ਰਮ ਮੂਲਕ ਕਰਮ ਹੈ, ਰਸਤੇ ਵਿੱਚ ਜੁੱਤੀ ਉਤਾਰ ਕੇ ਜਾਣਾ ਯੋਗਯ ਨਹੀਂ, ਜੇ ਜੁੱਤੀ ਦੀ ਭਿੱਟ ਅਪਵਿੱਤ੍ਰਤਾ ਦਾ ਕਾਰਣ ਹੋ ਸਕਦੀ ਹੈ, ਤਦ ਰਸਤੇ ਵਿੱਚ ਪਿਆ ਖੰਘਾਰ, ਕੁੱਤੇ ਆਦਿ ਜੀਵਾਂ ਦਾ ਮਲ ਮੂਤ੍ਰ ਪੈਰਾਂ ਨੂੰ ਕਿਤਨਾ ਵਧ ਕੇ ਅਪਵਿੱਤ੍ਰ ਕਰ ਸਕਦਾ ਹੈ ? ਕੰਕਰ ਕੰਡਾ ਆਦਿ ਪੈਰਾਂ ਨੂੰ ਦੁੱਖ ਦਾ ਕਾਰਨ ਹੁੰਦੇ ਹਨ। ਸ੍ਰੀ ਗੁਰੂ ਸਾਹਿਬਾਨ ਦੀ ਅੜਦਲ ਵਿੱਚ ਜੋ ਸਿੱਖ ਸੇਵਕ ਚੱਲਦੇ ਸਨ, ਉਹ ਨਗਨ ਚਰਨ ਨਹੀਂ ਹੋਇਆ ਕਰਦੇ ਸਨ, ਗੁਰੁਸਿੱਖਾਂ ਨੂੰ ਗੁਰੂ ਨਾਨਕ ਦੇਵ ਜੀ ਦਾ ਵਾਕ—

'ਪਗ ਉਪੇਤਾਣਾ ॥ ਆਪਣਾ ਕੀਆ ਕਮਾਣਾ[੪] ॥'

ਅਤੇ—ਦਸਮੇਸ਼ ਦਾ ਵਾਕ—

'ਬੰਦਰਾ ਸਦੀਵ ਪਾਇ ਨਾਗੇ ਹੀ ਫਿਰਤ ਹੈ[੫] ॥

ਸਦਾ ਮਨ ਵਿੱਚ ਵਸਾ ਕੇ ਪਾਖੰਡ ਕਰਮਾਂ ਤੋਂ ਬਚਣਾ ਚਾਹੀਏ। ☆

---

੧ ਭਾਰਤ ਦੇ ਰਾਜ ਦਰਬਾਰਾਂ ਵਿੱਚ ਸਿਰ ਢਕ ਕੇ ਜਾਣਾ ਅਦਬ ਦਾ ਚਿੰਨ੍ਹ ਹੈ। ਮੁਸਲਮਾਨ ਵੀ ਨਮਾਜ਼ ਪੜ੍ਹਨ ਵੇਲੇ ਸਿਰ ਢਕ ਲੈਂਦੇ ਹਨ।

੨ Put off thy shoes from off the feet, for the place where on thou standest is holy ground. (Exodus III. 5)

Loose thy shoes from off thy feet, for the place where on thou standest is holy, And Joshua did so. (Joshua V, 15)

੩ ਦੇਖੋ, ਕੁਰਾਨ ਸੂਰਤ 'ਤਾ ਹਾ' ਰੁਕੂ ੧, ਆਯਤ ੧੨।

੪ ਵਾਰ ਆਸਾ (੫) ।੫ ਅਕਾਲ ਉਸਤਤਿ (੭੧) ਪੰਨਾ ੧੭।

# ਗੁਰੁਦ੍ਵਾਰੇ ਪੈਰ ਧੋ ਕੇ ਜਾਣਾ

ਗੁਰੁਦ੍ਵਾਰੇ ਸਾਫ਼ ਪੈਰਾਂ ਅਤੇ ਸਾਫ਼ ਜੁਰਾਬਾਂ ਨਾਲ ਜਾਣਾ ਚਾਹੀਏ, [ਜੁਰਾਬਾਂ] ਮੈਲੇ ਪੈਰ ਅਤੇ ਮੈਲੀਆਂ ਜੁਰਾਬਾਂ ਲੈ ਜਾਣੀਆਂ ਨਿੰਦਿਤ ਹਨ[1]। ਕਈ ਥਾਈਂ ਪੈਰ ਧੋਣ ਲਈ ਕੁੰਡ ਬਣੇ ਹੋਏ ਹਨ, ਉਨ੍ਹਾਂ ਵਿੱਚ ਬਹੁਤ ਲੋਕ ਪੈਰ ਧੋ ਕੇ ਜਲ ਗੰਦਾ ਕਰ ਦਿੰਦੇ ਹਨ, ਅਰ ਗਿੱਲੇ ਪੈਰੀਂ ਜਾ ਕੇ ਗੁਰੁਦ੍ਵਾਰੇ ਦੇ ਫਰਸ਼ ਅਰ ਵਿਛਾਈ ਦੇ ਵਸਤ੍ਰਾਂ ਨੂੰ ਦਾਗੀ ਕਰ ਦਿੰਦੇ ਹਨ।

ਜਿਥੇ ਪੈਰ ਧੋਣ ਦੀ ਰੀਤਿ ਹੋਵੇ, ਉਥੇ ਪੈਰ ਪੂੰਝਣ ਲਈ ਵਸਤ੍ਰ ਦਾ ਭੀ ਪ੍ਰਬੰਧ ਹੋਣਾ ਚਾਹੀਏ, ਜੇ ਐਸਾ ਨਾ ਹੋ ਸਕੇ ਤਾਂ ਸੁੱਕੇ ਪੈਰੀਂ ਜਾਣਾ ਹੀ ਉੱਤਮ ਹੈ, ਕਿਉਂਕਿ ਸਿੱਖ ਧਰਮ ਵਿੱਚ ਜੁੱਤੀ ਦੇ ਸਪਰਸ਼ ਤੋਂ ਪੈਰ ਭਿੱਟ ਨਹੀਂ ਹੋਂਦੇ। ਬਾਜ਼ਾਰ ਗਲੀ ਵਿਚਦੀਂ ਨੰਗੇ ਪੈਰੀਂ ਗੁਰੁਦ੍ਵਾਰੇ ਆਉਣ ਵਾਲਿਆਂ ਨੂੰ ਪੈਰ ਜ਼ਰੂਰ ਧੋਣੇ ਚਾਹੀਏ।

# ਗੁਰੁਪਰਵ—ਗੁਰੁਪੁਰਬ

[ਪਰਵ] ਸਤਿਗੁਰਾਂ ਨਾਲ ਸੰਬੰਧ ਰੱਖਣ ਵਾਲਾ ਉਤਸਵ ਦਾ ਦਿਨ ਪਰਵ (पर्वन्) ਆਖਿਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ, ਦੂਜੇ, ਤੀਜੇ, ਚੌਥੇ, ਪੰਜਵੇਂ, ਛੇਵੇਂ, ਸੱਤਵੇਂ, ਅੱਠਵੇਂ ਅਤੇ ਨੌਵੇਂ ਸਤਿਗੁਰਾਂ ਦੇ ਗੁਰੁ-ਗੱਦੀ 'ਤੇ ਵਿਰਾਜਣ ਦੇ ਦਿਨ, ਕਲਗੀਧਰ ਜੀ ਦਾ ਜਨਮ ਦਿਹਾੜਾ ਅਤੇ ਸਿੰਘਾਸਣ 'ਤੇ ਵਿਰਾਜਣ ਦਾ ਦਿਨ, ਖ਼ਾਲਸੇ ਦਾ ਜਨਮ ਦਿਨ, ਇਹ ੧੨ ਗੁਰੁਪਰਵ ਹਨ।

ਜੋਤੀ ਜੋਤਿ ਸਮਾਉਣ ਦੇ ਦਿਨ ਪਰਵ ਨਹੀਂ ਕਹੇ ਜਾਂਦੇ, ਉਨ੍ਹਾਂ ਵਿੱਚੋਂ ਕੋਈ ਸ਼ਹੀਦੀ ਦਿਨ, ਕੋਈ ਜੋਤੀ ਜੋਤਿ ਸਮਾਉਣ ਦੇ ਦਿਨ ਆਖ ਕੇ ਮਨਾਉਣੇ ਚਾਹੀਏ।

ਭਾਈ ਗੁਰੁਦਾਸ, ਵਾਰ ੧

ਭਾਉ ਭਗਤਿ ਗੁਰਪੁਰਬਿ ਕਰਿ[2] ਨਾਮੁ ਦਾਨੁ ਇਸਨਾਨੁ ਦ੍ਰਿੜ੍ਹਾਇਆ। (੧)

ਵਾਰ ੭

ਤੀਰਥ ਪੁਰਬ ਸੰਜੋਗ ਵਿਚਿ ਦਸ ਪੁਰਬੀਂ ਗੁਰਪੁਰਬਿ ਨ ਪਾਇਆ[3]। (੧੦)

---

੧ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਲੱਗਿਆਂ ਭੀ ਸਾਫ਼ ਜੁਰਾਬਾਂ ਹੋਣੀਆਂ ਚਾਹੀਏ। ਮੈਲਾ ਵਸਤ੍ਰ ਲੈ ਕੇ ਨਹੀਂ ਬੈਠਣਾ ਚਾਹੀਏ। ਕਈ ਅਗ੍ਯਾਨੀ ਲੋਕ ਜੁਰਾਬਾਂ ਪਹਿਨ ਕੇ ਪਾਠ ਕਰਨਾ ਅਯੋਗ ਸਮਝਦੇ ਹਨ, ਜੋ ਕੇਵਲ ਅਵਿਦ੍ਯਾ ਦਾ ਕਰਮ ਹੈ।

੨ ਗੁਰੁਪਰਵਾਂ ਦੇ ਸਮੇਂ ਸਤਿਗੁਰਾਂ ਦੇ ਗੁਣਾਨੁਵਾਦ ਕਥਾ ਕੀਰਤਨ ਵ੍ਯਾਖ੍ਯਾਨ, ਅੰਮ੍ਰਿਤ ਪ੍ਰਚਾਰ, ਵਿਦ੍ਯਾ ਸੰਬੰਧੀ ਪ੍ਰਯਤਨ ਕਰ ਕੇ ਸਾਨੂੰ ਕ੍ਰਿਤਗ੍ਯ ਹੋਣ ਦਾ ਸਬੂਤ ਦੇਣਾ ਚਾਹੀਏ। ਇਹ ਬਾਤ ਲਿਖਦੇ ਸਾਨੂੰ ਲੱਜਾ ਆਉਂਦੀ ਹੈ ਕਿ ਅਸਾਡੇ ਕਈ ਅਗ੍ਯਾਨੀ ਭਾਈ ਅਨ੍ਯਮਤ ਦੇ ਤਿਉਹਾਰ ਮਨਾਂਉਣ ਲਈ ਸਭ ਤੋਂ ਅੱਗੇ ਹੋਂਦੇ ਹਨ, ਅਰ ਗੁਰੁਪਰਵਾਂ ਦਾ ਨਾਉਂ ਭੀ ਨਹੀਂ ਜਾਣਦੇ। ਜਿਨ੍ਹਾਂ ਕੌਮਾਂ ਦਾ ਆਪਣੇ ਪਰਵਾਂ ਨਾਲ ਪ੍ਯਾਰ ਨਹੀਂ, ਉਨ੍ਹਾਂ ਨੂੰ ਮੁਰਦਾ ਖ਼੍ਯਾਲ ਕਰਨਾ ਚਾਹੀਏ।

੩ ਤੀਰਥਾਂ ਦੇ ਉਤਸਵ ਅਤੇ ਦਸ ਪੁਰਬ (ਅਸ਼ਟਮੀ, ਚੌਦੇਂ, ਅਮਾਵਸ, ਪੂਰਨਮਾਸ਼ੀ, ਸੰਕ੍ਰਾਂਤਿ ☛

ਵਾਰ ੯

ਪਹਿਲੇ ਗੁਰਿ ਉਪਦੇਸ ਦੇ ਸਿਰ ਪੈਰੀ ਪਾਏ।
ਸਾਧਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ।
ਭਾਇ ਭਗਤਿ ਭੈ ਸੇਵਦੇ ਗੁਰਪੁਰਬ ਕਰਾਏ।
ਸਬਦ ਸੁਰਤਿ ਲਿਵ ਕੀਰਤਨੁ ਸਚਿ ਮੇਲਿ ਮਿਲਾਏ।
ਗੁਰਮੁਖਿ ਮਾਰਗੁ ਸਚ ਦਾ ਸਚੁ ਪਾਰਿ ਲੰਘਾਏ।... (੧੭)

## ਗੁਰੁਬਾਣੀ

ਸਤਿਗੁਰੁ ਨਾਨਕ ਦੇਵ ਅਤੇ ਉਨ੍ਹਾਂ ਦੇ ਜਾ-ਨਸ਼ੀਨ ਸਤਿਗੁਰਾਂ ਦੇ ਮੁਖ ਤੋਂ ਅਕਾਲ ਦੀ ਪ੍ਰੇਰਣਾ ਨਾਲ ਪ੍ਰਗਟ ਹੋਈ ਬਾਣੀ ਦੀ 'ਗੁਰੁਬਾਣੀ' ਸੰਗਯਾ ਹੈ[੧]।

[੩੬] ਸਿਰੀਰਾਗੁ ਮਹਲਾ ੩ (੫੮)

ਮਨ ਰੇ, ਸਦਾ ਅਨੰਦੁ ਗੁਣ ਗਾਇ॥
ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੇ ਸਮਾਇ॥

[੬੭] ਸਿਰੀਰਾਗੁ ਮਹਲਾ ੩, ਅਸਟਪਦੀ (੨੨)

ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਏ॥੧॥

[੯੬] ਮਾਝ ਮਹਲਾ ੪ (੭)

ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਗੁਰਸਿਖਾਂ ਕੈ ਮਨਿ ਪਿਆਰੀ ਭਾਣੀ॥
ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ, ਗੁਰੁ ਸਤਿਗੁਰੁ ਪਰਉਪਕਾਰੀਆ ਜੀਉ॥੪॥

[੩੦੮] ਮਹਲਾ ੪, ਵਾਰ ਗਉੜੀ ੧ (੧੪)

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ, ਗੁਰਸਿਖਹੁ !
ਹਰਿ ਕਰਤਾ ਆਪਿ ਮੁਹਹੁ ਕਢਾਏ॥

[੩੭੬] ਆਸਾ ਮਹਲਾ ੫ (੨੩)

ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥

---

ਵਜਤਿਪਾਤ, ਉੱਤਰਾਯਣ, ਦਖਿਣਾਯਣ, ਚੰਦ੍ਰ ਗ੍ਰਹਣ, ਸੂਰਯ ਗ੍ਰਹਣ) ਗੁਰੁਪੁਰਬਾਂ ਦੀ ਤੁਲਨਾ ਨਹੀਂ ਕਰ ਸਕਦੇ।
ਗੁਰੁਸਿੱਖਾਂ ਨੂੰ ਅਨਯਮਤੀਆਂ ਦੇ ਪਰਵ, ਆਪਣੇ ਧਰਮ ਤਿਉਹਾਰ ਸਮਝ ਕੇ ਨਹੀਂ ਮਨਾਉਣੇ ਚਾਹੀਏ, ਪਰ ਜੇ ਕਿਸੇ ਮੱਤ ਦੇ ਤਿਉਹਾਰ ਵਾਲੇ ਦਿਨ ਗੁਰਪੁਰਬ ਆ ਜਾਵੇ, ਤਾਂ ਉਸ ਦਾ ਮਨਾਉਣਾ ਇਹ ਸਿੱਧ ਨਹੀਂ ਕਰਦਾ ਕਿ ਅਸੀਂ ਅਨਯਮਤੀ ਤਿਉਹਾਰ ਮਨਾ ਰਹੇ ਹਾਂ। ਦ੍ਰਿਸ਼ਟਾਂਤ ਵਾਸਤੇ ਦੇਖੋ, ਵੈਸਾਖੀ।

੧ ਸਾਮਾਨਯ ਕਰ ਕੇ ਆਤਮਗਯਾਨੀਆਂ ਦੀ ਬਾਣੀ ਭੀ ਗੁਰੁਬਾਣੀ ਆਖੀ ਜਾਂਦੀ ਹੈ, ਜੈਸੇ ਭਾਈ ਗੁਰੁਦਾਸ ਜੀ ਦਸਵੀਂ ਵਾਰ ਦੀ ਛੇਵੀਂ ਪੌੜੀ ਵਿੱਚ ਲਿਖਦੇ ਹਨ :—
ਸੁਖੁ ਰਾਜੇ ਹਰੀ ਚੰਦ ਘਰਿ ਨਾਰਿ ਸੁ ਤਾਰਾ ਲੋਚਨ ਰਾਣੀ।
ਸਾਧਸੰਗਤਿ ਮਿਲਿ ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ।
ਪਰ ਵਿਸ਼ੇਸ਼ ਕਰ ਕੇ ਅਸਾਡੇ ਸਤਿਗੁਰਾਂ ਦੀ ਬਾਣੀ ਲਈ ਇਹ ਸ਼ਬਦ ਹੈ।

[੩੮੭] ਆਸਾ ਮਹਲਾ ੫ (੬੭)

**ਗੁਰ ਕੀ ਬਾਣੀ ਸਿਉ ਰੰਗੁ[1] ਲਾਇ ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥**

[੩੯੭] ਆਸਾ ਮਹਲਾ ੫ (੧੦੪)

**ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ[2] ॥**

[੪੪੨] ਆਸਾ ਮਹਲਾ ੪, ਛੰਤ (੧)

**ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥**
**ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥**

[੪੪੯] ਆਸਾ ਮਹਲਾ ੪, ਛੰਤ (੯)

**ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥**
**ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ[3] ॥**

[੫੮੯] ਮਹਲਾ ੩, ਵਾਰ ਵਡਹੰਸ (੯)

**ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ ॥**

[੬੧੬] ਸੋਰਠਿ ਮਹਲਾ ੫ (੨੭)

**ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥**

[੬੨੮] ਸੋਰਠਿ ਮਹਲਾ ੫ (੭੭)

**ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥**

[੬੨੮] ਸੋਰਠਿ ਮਹਲਾ ੫ (੮੧)

**ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥**

[੬੨੯] ਸੋਰਠਿ ਮਹਲਾ ੫ (੮੨)

**ਗੁਰ ਪੂਰੇ ਕੀ ਬਾਣੀ ॥ ਪਾਰਬ੍ਰਹਮ ਮਨਿ ਭਾਣੀ ॥**
**ਨਾਨਕ ਦਾਸਿ ਵਖਾਣੀ ॥ ਨਿਰਮਲ ਅਕਥ ਕਹਾਣੀ ॥**

[੬੩੫] ਸੋਰਠਿ ਮਹਲਾ ੧, ਅਸਟਪਦੀ (੧)

**ਸਬਦੁ ਗੁਰ ਪੀਰਾ ਗਹਿਰ ਗੰਭੀਰਾ, ਬਿਨੁ ਸਬਦੈ ਜਗੁ ਬਉਰਾਨੰ ॥**

[੭੫੯] ਸੂਹੀ ਮਹਲਾ ੪, ਅਸਟਪਦੀ (੧੧)

**ਮੈ ਸਤਿਗੁਰ ਸੇਤੀ ਪਿਰਹੜੀ[4] ਕਿਉ ਗੁਰ ਬਿਨੁ ਜੀਵਾ ਮਾਉ ? ॥**
**ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥੮॥**

[੭੯੭] ਬਿਲਾਵਲੁ ਮਹਲਾ ੩ (੪)

**ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥**

---

੧ ਪ੍ਰੇਮ । ੨ ਗੁਰ ਸ਼ਬਦ ਇਕ ਰਸ ਮਨ ਵਸਿਆ ਹੈ ।
੩ ਦਿਲ ਦੇ ਫ਼ਿਕਰ । ੪ ਪ੍ਰੀਤੀ ।

**ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ[1] ਹਰਿ ਨਾਮਾ॥**

[੯੨੦] ਰਾਮਕਲੀ ਮਹਲਾ ੩, ਅਨੰਦੁ (੨੩)

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥**
**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥**

(੨੪)

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥...**
**ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥...**
**ਚਿਤੁ ਜਿਨ ਕਾ ਹਿਰਿ ਲਇਆ ਮਾਇਆ, ਬੋਲਨਿ ਪਏ ਰਵਾਣੀ[2]॥**

(੨੫)

**ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥**
**ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ[3]॥**
**ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ॥**

[੯੩੫] ਰਾਮਕਲੀ ਓਅੰਕਾਰੁ, ਮਹਲਾ ੧ (੪੦)

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾਪੁਰਖ[4] ਕੀ ਨਿਜ ਘਰਿ ਵਾਸਾ ਹੋਇ॥**

[੯੮੨] ਨਟ ਮਹਲਾ ੪, ਅਸਟਪਦੀ (੪)

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥**

[੧੦੨੮] ਮਾਰੂ ਮਹਲਾ ੧, ਸੋਲਹਾ (੮)

**ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ॥**
**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ॥੧੪॥**

[੧੦੪੩] ਮਾਰੂ ਮਹਲਾ ੧ ਸੋਲਹਾ (੨੨)

**ਵਾਚਹਿ ਪੁਸਤਕ ਵੇਦ ਪੁਰਾਨਾਂ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ॥**
**ਅਜਗਰ ਕਪਟੁ ਕਹਹੁ ਕਿਉ ਖੁਲੈ ? ਬਿਨੁ ਸਤਿਗੁਰ ਤਤੁ ਨ ਪਾਇਆ॥੧੧॥**
**ਕਰਹਿ ਬਿਭੂਤਿ ਲਗਾਵਹਿ ਭਸਮੈ॥ ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ॥**
**ਪਾਖੰਡ ਕੀਨੇ ਜੋਗੁ ਨ ਪਾਈਐ, ਬਿਨੁ ਸਤਿਗੁਰ ਅਲਖੁ ਨ ਪਾਇਆ॥੧੨॥**
**ਤੀਰਥ ਵਰਤ ਨੇਮ ਕਰਹਿ ਉਦਿਆਨਾ[5]॥**
**ਜਤੁ ਸਤੁ ਸੰਜਮੁ ਕਥਹਿ ਗਿਆਨਾ॥**
**ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ? ਬਿਨੁ ਸਤਿਗੁਰ ਭਰਮੁ ਨ ਜਾਇਆ॥੧੩॥**

੧ ਬਸਦਾ ਹੈ, ਅਸਰ ਕਰਦਾ ਹੈ। ੨ ਸੁਭਾਵਿਕ ਪਰਿਪਾਟੀ। ੩ ਸ਼ਿੰਗਾਰ, ਆਧਾਰ।
੪ ਕਰਤਾਰ। ੫ ਬਣਵਾਸ।

ਨਿਉਲੀ ਕਰਮ ਭੁਇਅੰਗਮ ਭਾਠੀ ॥ ਰੇਚਕ ਕੁੰਭਕ ਪੂਰਕ ਮਨ ਹਾਠੀ[੧] ॥
ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ[੨], ਗੁਰ ਸਬਦ ਮਹਾ ਰਸੁ ਪਾਇਆ ॥੧੪॥
ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥ ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥
ਨਾਨਕ ਆਤਮ ਰਾਮੁ ਸਬਾਇਆ, ਗੁਰ ਸਤਿਗੁਰ ਅਲਖੁ ਲਖਾਇਆ ॥੧੫॥

[੧੦੬੬] ਮਾਰੂ ਮਹਲਾ ੩, ਸੋਲਹਾ (੨੨)

ਗੁਰਬਾਣੀ ਵਰਤੀ ਜਗ ਅੰਤਰਿ, ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥

ਭਾਈ ਗੁਰਦਾਸ, ਵਾਰ ੩

ਗੁਰ ਬਾਣੀ ਮਨ ਧ੍ਰਾਪਿ[੩] ਨਿਜ ਘਰਿ ਆਵਦੀ। (੭)

ਵਾਰ ੫

ਜਤ ਸਤ ਸੰਜਮ ਹੋਮ ਜਗ ਜਪੁ ਤਪੁ ਦਾਨ ਪੁੰਨ ਬਹੁਤੇਰੇ।
ਰਿਧਿ ਸਿਧਿ ਨਿਧਿ ਪਾਖੰਡ ਬਹੁ ਤੰਤ੍ਰ ਮੰਤ੍ਰ ਨਾਟਕ ਅਗਲੇਰੇ[੪]।
ਵੀਰਾਰਾਧਣ[੫] ਜੋਗਣੀ ਮੜ੍ਹੀ ਮਸਾਣ ਵਿਡਾਣ[੬] ਘਨੇਰੇ।
ਪੂਰਕ ਕੁੰਭਕ ਰੇਚਕਾ[੭] ਨਿਵਲੀ ਕਰਮ[੮] ਭੁਇਅੰਗਮ ਘੇਰੇ[੯]।
[ਪੂਰਕ, ਕੁੰਭਕ, ਰੇਚਕ, ਨਿਓਲੀ ਕਰਮ, ਭੁਜੰਗਮਾ ਨਾੜੀ]
ਸਿਧਾਸਣ ਪਰਚੇ ਘਣੇ ਹਠ ਨਿਗ੍ਰਹ ਕਉਤਕ ਲਖ ਹੇਰੇ।
ਪਾਰਸ ਮਣੀ[੧੦] ਰਸਾਇਣਾ[੧੧] ਕਰਾਮਾਤ ਕਾਲਖ ਆਨ੍ਹੇਰੇ। [ਰਸਾਯਣ]
ਪੂਜਾ ਵਰਤ ਉਪਾਰਣੇ ਵਰ ਸਰਾਪ ਸਿਵ ਸਕਤਿ ਲਵੇਰੇ[੧੨]।
ਸਾਧਸੰਗਤਿ ਗੁਰ ਸਬਦ[੧੩] ਵਿਣੁ ਥਾਉ ਨ ਪਾਇਨਿ ਭਲੇ ਭਲੇਰੇ।
ਕੂੜ ਇਕ ਗੰਢੀ ਸਉ ਫੇਰੇ[੧੪] ॥੭॥

ਵਾਰ ੧੬

ਸਾਸਤ੍ਰ ਸਿੰਮ੍ਰਿਤਿ ਵੇਦ ਲਖ ਮਹਾਂ ਭਾਰਥ ਰਾਮਾਇਣ ਮੇਲੇ।

---

੧ ਮਨ ਹਠ ਕਰਮ, ਦੇਖੋ ਜੋਗ। ੨ ਸਾਥ, ਸੇ। ੩ ਤ੍ਰਿਪਤ ਹੋ ਕੇ।
੪ ਬਹੁਤ, ਅਨੇਕ। ੫ ਬਵੰਜਾ ਵੀਰਾਂ ਦਾ ਸੇਵਨ। ੬ ਠੱਗਣ ਵਾਲੇ ਪਾਖੰਡ ਕਰਮ।
੭ ਸ੍ਵਾਸ ਅੰਦਰ ਨੂੰ ਖਿੱਚਣਾ ਪੂਰਕ, ਠਹਿਰਾਉਣਾ ਕੁੰਭਕ, ਬਾਹਰ ਨੂੰ ਛੱਡਣਾ ਰੇਚਕ ਹੈ।
੮ ਨੌਲੀ ਅਥਵਾ ਨਿਵਲੀ ਕਰਮ ਯੋਗ ਦੇ ਖਟ ਕਰਮਾਂ ਵਿੱਚੋਂ ਇਕ ਹੈ, ਜਿਸ ਦਾ ਪ੍ਰਕਾਰ ਇਹ ਹੈ ਕਿ ਪ੍ਰਾਣਾਂ ਦੇ ਬਲ ਕਰ ਕੇ ਪੇਟ ਅਰ ਅੰਤੜੀਆਂ ਨੂੰ ਮਧਾਣੀ ਦੀ ਤਰ੍ਹਾਂ ਮਥਨ ਕਰਨਾ।
੯ ਭੁਜੰਗਮਾ ਨਾੜੀ ਹੈ (ਜਿਸ ਦਾ ਦੂਜਾ ਨਾਉਂ ਕੁੰਡਲਿਨੀ ਹੈ) ਸੁਖਮਨਾ ਨਾੜੀ ਦਾ ਦਰ ਕਿਵਾੜ ਰੂਪ ਹੋ ਕੇ ਬੰਦ ਕੀਤਾ ਹੋਇਆ ਹੈ, ਪ੍ਰਾਣਾਯਾਮ ਦੇ ਬਲ ਕਰ ਕੇ ਜਦ ਭੁਜੰਗਮਾ ਪਰ੍ਹੇ ਹਟਾਈ ਜਾਂਦੀ ਹੈ, ਤਦ ਸੁਖਮਨਾ ਦ੍ਵਾਰਾ ਪ੍ਰਾਣਾਂ ਦੀ ਗਤੀ ਦਸਮ ਦ੍ਵਾਰ ਵਿੱਚ ਹੁੰਦੀ ਹੈ। ਇਸ ਘੇਰੇ (ਭ੍ਰਮ ਚੱਕ੍ਰ) ਵਿੱਚ ਪਏ ਹੋਏ ਹਨ। ੧੦ ਚਿੰਤਾਮਣਿ।
੧੧ ਰਸਾਯਣ ਦੇ ਠਰਕ ਨੇ ਕਿਤਨੇ ਅਗਜਾਨੀਆਂ ਨੂੰ ਘਰ ਦਰ ਤੋਂ ਖੋਹ ਕੇ ਸਦਾ ਲਈ ਭਿਖ ਮੰਗਾ ਬਣਾ ਦਿੱਤਾ ਹੈ। ੧੨ ਲੱਗੇ ਹੋਏ। ੧੩ ਗੁਰਬਾਣੀ।
੧੪ ਇਕ ਝੂਠ ਨੇ ਭਰਮ ਦੀਆਂ ਅਨੇਕ ਗੰਢਾਂ ਲੋਕਾਂ ਦੇ ਮਨਾਂ ਵਿੱਚ ਪਾ ਰੱਖੀਆਂ ਹਨ।

ਸਾਰ ਗੀਤਾ[1] ਲਖ ਭਾਗਵਤ ਜੋਤਕ ਵੈਦ ਚਲੰਤੀ ਖੇਲੇ[2]।
ਚਉਦਹ ਵਿਦਿਆ ਸਾਅੰਗੀਤ[3] ਬ੍ਰਹਮੇ ਬਿਸਨ ਮਹੇਸੁਰ ਭੇਲੇ[4]।
ਸਨਕਾਦਿਕ ਲਖ ਨਾਰਦਾ ਸੁਕ ਬਿਆਸ ਲਖ ਸੇਖ ਨਵੇਲੇ[5]।
ਗਿਆਨ ਧਿਆਨ ਸਿਮਰਣ ਘਣੇ ਦਰਸਨ ਵਰਨ ਗੁਰੂ ਬਹੁ ਚੇਲੇ।
ਪੂਰਾ ਸਤਿਗੁਰ ਗੁਰਾਂ ਗੁਰੁ[6] ਮੰਤ੍ਰ ਮੂਲ ਗੁਰ ਬਚਨ ਸੁਹੇਲੇ[7]।
ਅਕਥ ਕਥਾ ਗੁਰੁ ਸਬਦੁ ਹੈ ਨੇਤਿ ਨੇਤਿ ਨਮੋ ਨਮੋ ਕੇਲੇ[8]।
ਗੁਰਮੁਖ ਸੁਖ ਫਲੁ ਅੰਮ੍ਰਿਤ ਵੇਲੇ ॥੨੦॥

ਵਾਰ ੧੭

ਤੀਰਥਿ ਪੁਰਬਿ ਸੰਜੋਗ ਲੋਗ ਚਹੁ ਕੁੰਡਾਂ ਦੇ ਆਇ ਜੁੜੰਦੇ।
ਚਾਰਿ ਵਰਨ ਛਿਅ ਦਰਸਨਾਂ ਨਾਮੁ ਦਾਨੁ ਇਸਨਾਨੁ ਕਰੰਦੇ।
ਜਪ ਤਪ ਸੰਜਮ ਹੋਮ ਜਗ ਵਰਤ ਨੇਮ ਕਰਿ ਵੇਦ ਸੁਣੰਦੇ।
ਗਿਆਨ ਧਿਆਨ ਸਿਮਰਣ ਜੁਗਤਿ ਦੇਵੀ ਦੇਵ ਸਥਾਨ ਪੂਜੰਦੇ।
ਬਗਾ ਬਗੇ ਕਪੜੇ ਕਰਿ ਸਮਾਧਿ ਅਪਰਾਧਿ ਨਿਵੰਦੇ[9]।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰਮੁਖਿ ਪੰਥ ਨ ਚਾਲ ਚਲੰਦੇ।
ਕਪਟ ਸਨੇਹੀ ਫਲੁ ਨ ਲਹੰਦੇ ॥੩॥

ਵਾਰ ੨੪

ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ। (੨੫)

---

੧ ਸਾਰ ਗੀਤਾ। ੨ ਚਰਿਤ੍ਰਾਂ ਦਾ ਖੇਡਣਾ ਤੰਤ੍ਰ ਸ਼ਾਸਤ੍ਰ।

੩ ਸੰਗੀਤ ਆਦਿਕ ਚੋਦਾਂ ਵਿਦ੍ਯਾ, ਚਾਰ ਵੇਦ ਛੀ ਵੇਦਾਂਗ (ਸਿਕਸ਼ਾ-ਸਿੱਖਿਆ, ਕਲਪ, ਵ੍ਯਾਕਰਣ, ਨਿਰੁਕਤ, ਜ੍ਯੋਤਿਸ਼, ਛੰਦ), ਮੀਮਾਂਸਾ, ਨ੍ਯਾਯ, ਧਰਮ ਸ਼ਾਸਤ੍ਰ ਅਤੇ ਪੁਰਾਣ ਇਹ ਚੋਦਾਂ ਵਿਦ੍ਯਾ ਵਿਸ਼ਨੁ ਪੁਰਾਣ ਵਿੱਚ ਲਿਖੀਆਂ ਹੈਨ। ਜੇ ਇਨ੍ਹਾਂ ਨਾਲ ਆਯੁਰ ਵੇਦ ਧਨੁਰ ਵੇਦ, ਗਾਂਧਰਬ ਵੇਦ ਅਤੇ ਅਰਥ ਸ਼ਾਸਤ੍ਰ, ਇਹ ਚਾਰ ਹੋਰ ਮਿਲਾਈਆਂ ਜਾਣ, ਤਾਂ ਅਠਾਰਾਂ ਵਿਦ੍ਯਾ [ਅਠਾਰਾਂ ਵਿਦ੍ਯਾ] ਹੁੰਦੀਆਂ ਹਨ। ਭਾਈ ਮਨੀ ਸਿੰਘ ਜੀ ਨੇ ਜਨਮ ਸਾਖੀ ਵਿੱਚ ਚੋਦਾਂ ਵਿਦ੍ਯਾ ਇਹ ਲਿਖੀਆਂ ਹਨ—

ਸ੍ਰੀ ਅੱਖਰ, ਜਲਤਰਨ, ਚਕਿਤਸਾ, ਔਰ ਰਸਾਇਨ।
ਜੋਤਕ ਜੋਤ ਪ੍ਰਬੀਨ, ਰਾਗ ਖਟ ਰਾਗਨਿ ਗਾਇਨ।
ਕੋਕ ਕਲਾ ਵ੍ਯਾਕਰਨ ਔਰ ਬਾਜੰਤ੍ਰ ਬਜਾਇਨ।
ਤੁਰਹਿ ਤੋਰ, ਨਟ ਨ੍ਰਿੱਤ ਔਰ ਸਰ ਧਨੁਖ ਚਲਾਇਨ।
ਗ੍ਯਾਨ ਕਰਨ ਔ ਚਾਤੁਰੀ, ਏਤ ਨਾਮ ਵਿਦ੍ਯਾ ਬਰੇ।
ਏਹ ਚਤੁਰ ਦਸ਼ ਜਗਤ ਮੇਂ ਚਤੁਰ ਸਮਝ ਮਨ ਮੇਂ ਧਰੇ।

੪ ਸਾਰੇ ਇਕੱਠੇ ਕਰੀਏ। ੫ ਨਵੇਂ ਨਾਉਂ ਲੈਣ ਵਾਲੇ।

੬ ਉੱਪਰ ਲਿਖੇ ਸਭ ਦੇਵਤਿਆਂ ਤੋਂ ਸ੍ਰੇਸ਼ਟ ਗੁਰੂਆਂ ਦਾ ਗੁਰੂ ਨਾਨਕ ਦੇਵ ਹੈ।

੭ ਸਭ ਗ੍ਰੰਥ ਸ਼ਾਸਤ੍ਰਾਂ ਦੇ ਉਪਦੇਸ਼ ਤੋਂ ਵਧ ਕੇ, ਸਰਬ ਮੰਤ੍ਰਾਂ ਦਾ ਸਾਰ, ਸੁਖਦਾਯਕ ਗੁਰਬਚਨ ਹੈਨ।

੮ ਗੁਰੁ ਸ਼ਬਦ ਦੀ ਮਹਿਮਾ ਅਕਥ ਅਤੇ ਪਰ੍ਹੇ ਤੋਂ ਪਰ੍ਹੇ ਹੈ ਔਰ ਉਸ ਨੂੰ ਬਾਰ-ਬਾਰ ਨਮਸਕਾਰ ਹੈ, ਜੋ ਸੱਚਾ ਅਨੰਦ ਦੇਣ ਵਾਲਾ ਹੈ।

੯ 'ਅਪਰਾਧੀ ਦੂਣਾ ਨਿਵੈ' (ਵਾਰ ਆਸਾ)।

ਕਬਿੱਤ—ਭਾਈ ਗੁਰਦਾਸ

**ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ,**
**ਹੰਸ ਮਰਜੀਵਾ[੧] ਨਿਹਚੈ ਪ੍ਰਸਾਦੁ[੨] ਪਾਵਈ।...**
**ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈਂ,**
**ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ[੩] ॥੫੪੬॥**
**ਸਤਿਗੁਰ ਮਹਿ ਸਬਦ ਸਬਦ ਮਹਿ ਸਤਿਗੁਰ ਹੈ,**
**ਨਿਗੁਨ ਸਗੁਨ ਗਿਆਨ-ਧਿਆਨ ਸਮਝਾਵੈ ਜੀ ॥੬੦੮॥**

ਗਯਾਨ ਰਤਨਾਵਲੀ, ਟੀਕਾ ੨੭ਵੀਂ ਪੌੜੀ ਕਾ

**ਜਿਥੇ ਬਾਬੇ ਦਾ ਸ਼ਬਦ ਪੜ੍ਹੀਦਾ ਹੈ, ਤਾਂ ਓਥੇ ਮੜ੍ਹੀਆਂ ਅਰ ਮੱਟਾਂ ਦੀ, [ਮਟ] ਅਗਯਾਨੀਆਂ ਅਰ ਦੇਵੀ ਦੇਵਤਿਆਂ ਦੀ ਪੂਜਾ ਘਟ ਜਾਂਦੀ ਹੈ। [ਦੇਵੀ ਦੇਵਤਾ]**

ਰਹਿਤਨਾਮਾ ਪ੍ਰਸ਼ਨ ਉੱਤਰ ਭਾਈ ਨੰਦ ਲਾਲ

**ਤੀਨ ਰੂਪ ਹੈਂ ਮੋਹ ਕੇ ਸੁਨਹੁ ਨੰਦ ! ਚਿਤ ਲਾਇ।**
**ਨਿਰਗੁਣ ਸਰਗੁਣ ਗੁਰ ਸ਼ਬਦ[੪] ਕਹਹੁ ਤੋਹਿ ਸਮਝਾਇ ॥੬॥...**
**ਸਬਦ ਸੁਨੈ ਗੁਰ ਹਿਤ ਚਿਤ ਲਾਇ। ਗਿਆਨ ਸ਼ਬਦ ਗੁਰ ਸੁਨੇ ਸੁਨਾਇ।...**
**ਵਿਸਾਹ ਪ੍ਰੀਤਿ ਗੁਰ ਸ਼ਬਦ ਜੁ ਧਰੇ। ਗੁਰ ਕਾ ਦਰਸ਼ਨ[੫] ਨਿਤ ਉਠ ਕਰੇ।...**
**ਗੁਰਸਿਖ ਸੇਵ ਕਰੇ ਚਿਤ ਲਾਇ। ਆਪਾ ਮਨ ਕਾ ਸਗਲ ਮਿਟਾਇ।...**
**ਐਸੇ ਗੁਰਸਿਖ ਸੇਵ ਕੀ, ਮੋਹਿ ਪਹੁਚੇ ਆਇ[੬]।**
**ਸੁਨਹੁ, ਨੰਦ! ਚਿਤ ਦੇਇ ਕਰਿ ਮੁਕਤਿ ਬੈਕੁੰਠੇ ਪਾਇ ॥੧੬॥**

ਗੁਰੁ ਪ੍ਰਤਾਪ ਸੂਰਜ, ਰਾਸਿ ੫, ਅੰਸੂ ੪੨

**[੭]ਸੁਨਹਿਂ ਸ਼ਬਦ ਜੇ ਨਰ ਅੱਗਯਾਨੀ। ਤਿਨ ਕੇ ਕਲਮਲ ਹੋਵਹਿਂ ਹਾਨੀ ॥੩੬॥**
**ਜੱਗਯਾਸਾ[੮] ਕੋ ਪਾਇ ਅਗਾਰੇ। ਅੱਭਯਾਸੇ ਲਹਿ ਗਯਾਨ ਸੁਖਾਰੇ।**
**ਭਗਤਨਿ ਕੀ ਦ੍ਰਿਢ ਭਗਤੀ ਹੋਇ। ਗਯਾਨੀ ਗਯਾਨ ਸੁ ਗਾਢੋ ਜੋਇ ॥੩੭॥**
**ਜੋ ਨਰ ਪਢਹਿ ਮਾਨ ਕੇ ਕਾਰਨ। ਦੂਰਿ ਦੂਰਿ ਕਰਹਿ ਸਮੂਹ ਬਿਕਾਰਨਿ।**
**ਨਿਸ਼ਚਾ ਨਹੀ ਗਯਾਨ ਕੋ ਪਾਵੈ। ਸਭਿ ਮਹਿਂ ਗਯਾਨੀ ਨਾਮ ਕਹਾਵੈ ॥੩੮॥**
**ਹੰਕਾਰੀ ਸਤਿਸੰਗ ਨ ਕਰੈ। ਬਡਿਆਈ ਧਨ ਹਿਤ ਸਭਿ ਧਰੈ।**
**ਤਿਸ ਕੋ ਪ੍ਰਾਪਤ ਹੋਇ ਨ ਗਯਾਨ। ਕਿਮ ਦਰਗਾਹਿ ਪਾਇ ਸੋ ਮਾਨ ॥੩੯॥**

---

੧ ਮਰਜੀਉੜਾ, ਗੋਤਾ ਲਾਉਣ ਵਾਲਾ। ੨ ਫਲ, ਰਤਨਾਂ ਦਾ ਲਾਭ।
੩ ਪ੍ਰਾਪਤ ਹੋਂਦਾ ਹੈ। ੪ ਤ੍ਰਿਗੁਣਾਤੀਤ ਸਰਵ ਵਯਾਪੀ ਪਾਰਬ੍ਰਹਮ, ਗੁਰੂ ਰੂਪ ਅਤੇ ਗੁਰੂ ਬਾਣੀ। ੫ ਗੁਰੂ ਗ੍ਰੰਥ ਸਾਹਿਬ ਦਾ ਦਰਸ਼ਨ ਪਾਠ। ੬ ਅਜੇਹੇ ਗੁਰਸਿੱਖ ਦੀ ਸੇਵਾ ਮੈਨੂੰ ਪਹੁੰਚਦੀ ਹੈ, ਭਾਵ ਮੇਰੀ ਸੇਵਾ ਹੈ। ੭ ਕਿਸ਼ਨਾ ਅਤੇ ਪੰਮੂੰ ਸਿੱਖ ਨੂੰ ਗੁਰੂ ਹਰਿਗੋਬਿੰਦ ਸਾਹਿਬ ਦਾ ਉਪਦੇਸ਼। ੮ ਵਾਹਗੁਰੂ ਦੇ ਗਯਾਨ ਦੀ ਇੱਛਾ।

ਰਾਸਿ ੯, ਅੰਸੂ ੮

[1]ਪਾਠ ਕਰੈਂ ਹਮ ਨਿਤ ਗੁਰਬਾਨੀ। ਅਰਥ ਪ੍ਰਮਾਰਥ ਰੀਤਿ ਨ ਜਾਨੀ ॥੩੫॥
ਜੋ ਮਾਰਗ ਗੁਰ ਸ਼ਬਦ ਬਤਾਇਵ। ਸੋ ਹਮ ਤੇ ਨਹਿਂ ਜਾਇ ਕਮਾਇਵ।
ਪਾਠ ਕਰਨ ਕੋ ਨੇਮ ਨਿਬਾਹੈਂ। ਪਢੈਂ ਸਦਾ ਬਾਨੀ ਅਵਗਾਹੈਂ ॥੩੬॥
ਕਹਾ ਹੋਵੈ ਗਤਿ ਅੰਤ ਹਮਾਰੀ। ਇਹ ਸੰਦੇਹ ਨਿਤ ਰਿਦੇ ਮਝਾਰੀ।...
ਸ੍ਰੀ ਹਰਿਰਾਇ ਕਛੂ ਨਹਿਂ ਕਹਜੋ। ਸਭਿ ਕੋ ਮਨ ਮੈਂ ਸੰਸੈ ਰਹਜੋ।
ਤਿਹ ਛਿਨ ਹੋਇ ਤੁਰੰਗ[2] ਅਸਵਾਰ। ਗਮਨੇ ਬਾਹਰ ਹੇਤੁ ਸ਼ਿਕਾਰ ॥੩੮॥
ਬਰਖਾ ਹੋਇ ਹਟੀ ਤਿਸ ਕਾਲਾ। ਸੂਰਜ ਨਿਕਸਜੋ ਦਜੋਤ[3] ਬਿਸਾਲਾ।
ਮਗ ਮਹੁਂ ਹੰਭੀ[4] ਪੁਰਾਤਨ ਹੇਰੀ। ਤਹਾਂ ਠੀਕਰੀ ਚਮਕ ਘਨੇਰੀ[5] ॥੩੯॥
ਘ੍ਰਿਤ ਬਾਸਨ ਕੀ ਫੂਟੀ ਪਰੀ। ਥਿਤ ਹੁਇ ਗੁਰੂ ਮੰਗਾਵਨਿ ਕਰੀ।
ਨਿਜ ਕਰ ਮਹਿਂ ਧਰਿ ਬਾਕ ਬਖਾਨਾ। 'ਬਾਨੀ ਪਾਠ ਪ੍ਰਸ਼ਨ ਤੁਮ ਠਾਨਾ ॥੪੦॥
ਤਿਸ ਕੋ ਉੱਤਰ ਲੀਜਹਿ ਸਾਰੇ। ਜੋ ਗੁਰ ਸ਼ਬਦ ਕਮਾਵਹਿਂ, ਪਜਾਰੇ !।
ਸੋ ਜਨੁ ਭੁਗਤਿ ਮੁਕਤਿ ਸੁਖ ਪਾਵੈਂ। ਚਲਹਿਂ ਪੰਥ, ਜੋ ਸ਼ਬਦ ਬਤਾਵੈ ॥੪੧॥
ਪਾਠ ਸਧਾਰਨਿ ਜੋ ਨਿਤ ਕਰੇ। ਨੇਮ ਨਿਬਾਹਨਿ ਮੈਂ ਅਨੁਸਰੇ।
ਪਾਠ ਪ੍ਰਤਾਪ ਕਰੈ ਗਤਿ ਐਸੀ। ਸੁਨਹੁ ਸ਼੍ਰੌਨ ਹਮ ਭਾਖਹਿਂ ਜੈਸੀ ॥੪੨॥
ਜਿਮ ਠਿਕਰੀ ਬਹੁ ਬਰਖ ਬਿਤਾਈ। ਲਗੇ ਤੇਜ ਨਿਕਸੀ ਚਿਕਨਾਈ।
ਤਿਮ ਜੇ ਪਠਹਿਂ ਨੇਮ ਗੁਰਬਾਨੀ। ਅੰਤ ਦੇਤਿ ਕੱਲਜਾਨ ਮਹਾਨੀ ॥੪੩॥
ਰਹੀ ਚਿਕਨਤਾ ਠੀਕਰਿ ਮਾਂਹਿ। ਤਜੋਂ ਬਾਨੀ ਗੁਨ ਰਹਿ ਮਨ ਤਾਂਹਿ।
ਅੰਤ ਕਾਲ ਫਲ, ਕਰਹਿ ਪ੍ਰਕਾਸ਼ੇ। ਜਥਾ ਕੁਸਮ ਤਿਲ ਪਾਇ ਸੁਬਾਸੇ[6] ॥੪੪॥

ਰਾਸਿ ੧੦, ਅੰਸੂ ੨੧

[7]ਸੁਨਿ ਕਰਿ ਸ੍ਰੀ ਹਰਿਰਾਇ ਉਚਾਰੇਂ। 'ਸੁਨਹੁ ਸਿੱਖ ! ਤੁਮ ਹੋ ਮਮ ਪਜਾਰੇ ॥੧੨॥
ਗੁਰ ਅਨਭੈ ਬਿਚ ਬਾਨੀ ਰੂਪ। ਯਾਂ ਕੀ ਮਹਿਮਾ ਅਮਿਤ ਅਨੂਪ।
ਭਵ ਅਗਨੀ ਸਾਗਰ ਕਹੁ ਤਰਨੀ[8]। ਸਤਿਗੁਰ ਸਿੱਖਨਿ ਕੋ ਸੁਖ ਕਰਨੀ ॥੧੩॥
ਪਾਠਕ ਰਿਦੇ ਬਿਕਾਰਨਿ ਹਰਨੀ। ਹਰਨੀ ਤ੍ਰਿਸ਼ਨਾ ਸਿੰਘਨਿ ਬਰਨੀ[9]।

---

੧ ਗੁਰੂ ਹਰਿਰਾਇ ਸਾਹਿਬ ਦੀ ਸੇਵਾ ਵਿੱਚ ਸੰਗਤਿ ਦਾ ਪ੍ਰਸ਼ਨ। ੨ ਚਾਲਾਕ ਘੋੜਾ।
੩ ਪ੍ਰਕਾਸ਼ਵਾਨ। ੪ ਹਾਂਡੀ। ੫ ਮਿੱਟੀ ਦੇ ਭਾਂਡੇ (ਹਾਂਡੀ) ਦੀਆਂ (ਜਿਸ ਵਿੱਚ ਕਿਸੇ ਵੇਲੇ ਘੀ ਪਾਇਆ ਹੋ) ਠੀਕਰੀਆਂ ਦੇਖੀਆਂ, ਜੋ ਧੁੱਪ ਦੇ ਅਸਰ ਨਾਲ ਚਮਕ ਰਹੀਆਂ ਸਨ।
੬ ਫੁੱਲਾਂ ਦੀ ਖੁਸ਼ਬੂ ਤਿਲਾਂ ਵਿੱਚ ਆ ਜਾਂਦੀ ਹੈ। [ਗੁਰਬਾਣੀ ਦਾ ਅਦਬ] ੭ ਸੱਤਵੇਂ ਪਾਤਸ਼ਾਹ ਇਕ ਵਾਰ ਪਲੰਘ ਪਰ ਵਿਰਾਜ ਰਹੇ ਸੇ, ਦੋ ਸਿੱਖ ਉਸ ਵੇਲੇ ਸ਼ਬਦ ਗਾਉਣ ਲੱਗ ਪਏ। ਸ਼ਬਦ ਦੇ ਸਨਮਾਨ ਲਈ ਜੋ ਗੁਰੂ ਸਾਹਿਬ ਛੇਤੀ ਨਾਲ ਪਲੰਘ ਤੋਂ ਉਤਰ ਕੇ ਹੇਠ ਬੈਠਣ ਲੱਗੇ, ਤਾਂ ਗੋਡੇ ਪਰ ਸੱਟ ਵੱਜੀ। ਸਿੱਖਾਂ ਆਖਿਆ 'ਮਹਾਰਾਜ! ਸ਼ਬਦ ਤਾਂ ਆਪ ਦੀ ਹੀ ਰਚਨਾ ਹੈ, ਫੇਰ ਇਸ ਦਾ ਏਨਾਂ ਮਾਨ ਕਰਨ ਦੀ ਕੀ ਲੋੜ ਹੈ ? ਇਸ ਦੇ ਉੱਤਰ ਵਿੱਚ ਸਤਿਗੁਰੂ ਕਥਨ ਕਰਦੇ ਹਨ। ੮ ਬੇੜੀ, ਨੌਕਾ। ੯ ਤ੍ਰਿਸ਼ਨਾ-ਮ੍ਰਿਗੀ ਨੂੰ ਸ਼ੇਰਣੀ ਹੈ।

ਬਰਨੀ ਗੁਰ ਦੁਖ ਤਰੁ ਕੋ ਕਰਨੀ[੧] । ਕਰਨੀ ਗਜਾਨ ਅਗਨਿ ਕੋ ਅਰਨੀ[੨] ॥੧੪॥
ਜੋ ਸਿਖ ਗੁਰਬਾਨੀ ਭੈ[੩] ਕਰੈ। ਬਿਨ ਪ੍ਰਯਾਸ[੪] ਭਵ ਸਾਗਰ ਤਰੈ।
ਗੁਰਬਾਨੀ ਮਹਿਮਾ ਮਹੀਯਾਨੇ[੫]। ਜੇ ਮਿਰਯਾਦਾ ਹਮ ਨਹਿੰ ਠਾਨੇ ॥੧੫॥
ਤੌ ਸਿਖ ਭੈ ਨ ਕਰੇਗੋ ਕੋਈ। ਬਿਨ ਭੈ ਕਰੇ, ਸ਼੍ਰੇਯ[੬] ਨਹਿੰ ਹੋਈ।
ਗੁਰਬਾਨੀ ਕੋ ਭੈ ਹਮ ਧਰਿ ਕੈ। ਤਜਯੋ ਪ੍ਰਯੰਕ ਸ਼ੀਘ੍ਰਤਾ ਕਰਿ ਕੈ[੭] ॥੧੬॥
ਜੋ ਸਿੱਖ ਹੈ ਗੁਰ ਸ਼ਬਦ ਕਮਾਵੈ। ਸ਼ਬਦ ਕਮਾਇ ਪਰਮ ਪਦ ਪਾਵੈ।
ਭਗਤਿ ਪ੍ਰਤੀਤਿ ਨਹੀਂ ਜਿਸ ਤਨ ਮੈਂ। ਤਿਹ ਗੁਰਬਾਨੀ ਭੈ ਨਹਿੰ ਮਨ ਮੈਂ ॥੧੭॥
ਬਿਨ ਭੈ, ਭਗਤਿ ਨ ਪ੍ਰਾਪਤਿ ਹੋਇ। ਭਗਤਿ ਬਿਨਾ ਨ ਗਜਾਨ ਅਵਿਲੋਇ।
ਗਜਾਨ ਬਿਨਾ ਮੁਕਤੀ ਕਿਮ ਪਾਇ। ਮੁਕਤਿ ਬਿਨਾ ਨ ਅਨੰਦ ਸਮਾਇ ॥੧੮॥...
ਬਿਨ ਭੈ ਭਗਤਿ ਨ ਜਗਤ ਤਰਾਵੈ। ਤੀਰਥ ਬ੍ਰਤ ਜਗ ਜੋਗ ਕਮਾਵੈ[੮] ॥੧੯॥
ਜੋ ਗੁਰ ਭਗਤਿ ਸੁ ਸਿਖ ਹੈ ਮੇਰਾ। ਗੁਰਬਾਨੀ ਭੈ ਤਿਸੈ ਘਨੇਰਾ।
ਜਿਨ ਭੈ ਅਦਬ ਨ ਬਾਨੀ ਧਾਰਾ। ਜਾਨਹੁ ਸੋ ਸਿਖ ਨਹੀਂ ਹਮਾਰਾ' ॥੨੦॥...
'ਗੁਰ ਉਪਦੇਸ਼ ਜਾਂਹਿ ਮਨ ਲਾਗਾ। ਕੋਟਿ ਜਨਮ ਕੋ ਸੋਵਤਿ ਜਾਗਾ ॥੨੪॥
ਮਨ ਜਾਗੇ ਕੀ ਇਹੀ ਨਿਸ਼ਾਨੀ। ਪ੍ਰਿਯ ਲਾਗਹਿ ਉਰ ਸਤਿਗੁਰ ਬਾਨੀ।
ਧਨ ਸਿੱਖ ਜਿਨ ਕੇ ਉਰ ਭਾਈ। ਸਮ ਸਲਿਤਾ[੯] ਮਨ ਮੀਨ ਬਨਾਈ ॥੨੫॥
ਪਰਮ ਸਿੱਖ ਜਿਨ ਕੇ ਮਨ ਕਾਨਨ। ਬਿਚਰਹਿ ਨਿਤ ਗੁਰ ਸ਼ਬਦ ਪਚਾਨਨ[੧੦]।
ਤਾਰੋ[੧੧] ਭਰਮ ਭਿਰਯੋ ਨਰ ਡੋਲਹਿ। ਗੁਰਬਾਨੀ ਤਾਰੀ[੧੨] ਸੰਗ ਖੋਲਹਿ ॥੨੬॥
ਭਗਤਿ ਵਿਰਾਗ ਗਜਾਨ ਗੁਨ ਘਨੇ। ਪ੍ਰਵਿਸ਼ਹਿ ਕੋਸ਼ਠ, ਸੋ ਤਬਿ ਚੁਨੇ।
ਸਤਿਗੁਰ ਬਾਨੀ ਚੰਦਨ ਬਾਵਨ। ਮਨ ਦਾਸਨਿ ਤਰੁ ਕਰਹਿ ਸੁਖਾਵਨ[੧੩] ॥੨੭॥

## ਗੁਰਬਾਣੀ ਦਾ ਅਰਥ ਵਿਚਾਰ ਨਾਲ ਸ਼ੁੱਧ ਪਾਠ ਕਰਨਾ ਚਾਹੀਏ

ਸਰਬ ਲੋਹ

**ਜਿਨ ਮਨ ਅੰਤਰ ਸਬਦ ਗੁਰੂ ਕਾ ਰਿਦੇ ਵਿਚਾਰ ਕਰਾਏ।**

---

੧ ਦੁੱਖ ਰੂਪ ਬ੍ਰਿਛ ਨੂੰ ਹਥਨੀ ਦੀ ਤਰ੍ਹਾਂ ਉਖੇੜਨ ਵਾਲੀ ਹੈ। ੨ ਗਜਾਨ ਅਗਨੀ ਨੂੰ ਪ੍ਰਗਟ ਕਰਨ ਲਈ ਕਾਠ ਦਾ ਅਰਨੀ ਨਾਮਕ ਜੰਤ੍ਰ ਹੈ, ਜਿਸ ਦੇ ਘਸਾਉਣ ਨਾਲ ਅੱਗ ਛੇਤੀ ਨਿਕਲਦੀ ਹੈ, ਪੁਰਾਣੇ ਸਮੇਂ ਯੱਗਜ ਅਤੇ ਹਵਨ ਵਾਸਤੇ ਅਰਨੀ ਦੀ ਅਗਨੀ ਮਹਾਂ ਪਵਿੱਤ੍ਰ ਮੰਨੀ ਜਾਂਦੀ ਸੀ।
੩ ਅਦਬ। ੪ ਯਤਨ। ੫ ਵੱਡੀ। ੬ ਕਲਜਾਣ।
੭ ਇਸ ਪ੍ਰਸੰਗ ਨੂੰ ਪੜ੍ਹ ਕੇ ਅਸੀਂ ਉਨ੍ਹਾਂ ਸਾਹਿਬਜ਼ਾਦਿਆਂ ਅਤੇ ਮਹੰਤਾਂ ਸੰਤਾਂ ਦੀ ਬੁਧਿ ਪਰ ਸ਼ੋਕ ਕਰਦੇ ਹਾਂ ਜੋ ਆਪ ਪਲੰਘ ਉਤੇ ਅਥਵਾ ਗਦੇਲਾ ਤਕੀਆ ਲਾ ਕੇ ਬੈਠਦੇ ਹਨ ਅਤੇ ਸ਼ਬਦ ਗਾਉਣ ਵਾਲਿਆਂ ਨੂੰ ਹੇਠ ਫ਼ਰਸ਼ ਉਤੇ ਬੈਠਾਲਦੇ ਹਨ, ਅਥਵਾ ਆਪ ਸਵਾਰੀ ਉਤੇ ਹੁੰਦੇ ਹਨ ਅਤੇ ਸ਼ਬਦ ਪੜ੍ਹਨ ਵਾਲੇ ਪੈਦਲ ਚੱਲਦੇ ਹਨ। ਜੋ ਸ਼ਬਦ ਪੜ੍ਹਨ ਵਾਲੇ ਸਿੱਖ ਬਾਣੀ ਦਾ ਅਦਬ ਨਹੀਂ ਕਰਦੇ, ਉਹ ਭੀ ਉਨ੍ਹਾਂ ਮਾਨਧਾਰੀਆਂ ਦੇ ਨਾਲ ਹੀ ਤਨਖਾਹੀਏ ਹਨ। ੮ ਭਾਵੇਂ ਅਨੇਕ ਤੀਰਥ ਵ੍ਰਤ ਜੱਗ ਅਤੇ ਜੋਗ ਆਦਿਕ ਕਮਾਵੇ। ੯ ਨਦੀ। ੧੦ ਪੰਚਾਨਨ, ਸਿੰਹ।
੧੧ ਤਾਲਾ, ਜੰਦਰਾ। ੧੨ ਕੁੰਜੀ, ਚਾਬੀ। ੧੩ ਸੁਗੰਧਿਤ।

ਮਿਟੇ ਅੰਧੇਰ ਭੰਗਾਰ ਚਿਰਨ ਕੌ ਸਬਦ ਪ੍ਰਕਾਸ ਕਰਾਏ।

ਭਾਈ ਗੁਰੁਦਾਸ, ਵਾਰ ੧

ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜ੍ਹਿ ਸਮਝਿ ਸੁਣੇਹੀ[1]। (੩)

ਗੁਰੁ ਪ੍ਰਤਾਪ ਸੂਰਜ, ਰਾਸਿ ੧, ਅੰਸੂ ੧੧

[2]ਜਪੁ ਜੀ ਅਰਥ ਬਿਚਾਰਨ ਕਰੋ। ਸ੍ਵਾਸੁ ਸ੍ਵਾਸੁ ਅੰਤਰਿ ਨਿਤਿ ਧਰੋ ॥੨੪॥

ਰਾਸਿ ੨ ਅੰਸੂ ੧੮

[3]ਜਿਮੁ ਨਿਸ ਦਿਨ ਘਰ ਕਾਜ ਸੁਧਾਰੇ।
ਤਯਾਗਹੁ ਕਬਹੁੰ ਨ, ਲਾਗਹਿ ਪਯਾਰੇ ॥੩੨॥
ਤਥਾ ਪਯਾਰ ਧਾਰਹੁ ਗੁਰਬਾਨੀ। ਪਠਨਿ ਸੁਨਨਿ ਕੀਜਹਿ ਰੁਚਿ ਠਾਨੀ।
ਧਰਯੋ ਅਰਥ ਜੋ ਸ਼ਬਦ ਮਝਾਰਾ। ਬਾਰ ਬਾਰ ਉਰ ਕਰਹੁ ਬਿਚਾਰਾ ॥੩੩॥
ਕਯਾ ਗੁਰੁ ਕਹੈਂ, ਕਰੈਂ ਹਮ ਕਹਾਂ। ਸਨੈ ਸਨੈ ਮੋਰਹੁ ਮਨ ਮਹਾਂ[4]।

ਰਾਸਿ ੫, ਅੰਸੂ ੪੧

[5]ਸੁਨਿ ਕਰਿ ਸ਼੍ਰੀ ਹਰਿਗੋਵਿੰਦ ਕਹੈਂ। ਸਭਿ ਕਾਸ਼ਟ ਮਹਿਂ ਅਗਨੀ ਰਹੈ ॥੪੩॥
ਬਿਨਾ ਮਥੇ ਨਹਿਂ ਨਿਕਸਿ ਪ੍ਰਕਾਸ਼ੇ। ਕਾਰਜ ਕਰਹਿ ਨ ਸੀਤ ਬਿਨਾਸ਼ੇ।
ਜਥਾ ਦੁਗਧ ਮਹਿਂ ਘ੍ਰਿਤ ਮਿਲਿ ਰਹਯੋ। ਮਥਨ ਕਰੇ ਬਿਨ ਕਿਨਹੁੰ ਨ ਲਹਯੋ ॥੪੪॥
ਤਿਮ ਸਤਿਗੁਰ ਕੇ ਸ਼ਬਦ ਮਝਾਰਾ। ਆਤਮ ਗਯਾਨ ਬਸੈ ਸੁਖ ਸਾਰਾ।
ਪਾਠ ਕਰੇ ਹੁਇ ਪੁੰਨ ਮਹਾਨਾ। (ਪਰ) ਨਾਂਹਿਨ ਪ੍ਰਾਪਤਿ ਆਤਮ ਗਯਾਨਾ ॥੪੫॥
ਜਬਿ ਬਿਚਾਰ ਕਰਿ ਰਿਦੇ ਬਸਾਵੈ। ਸਭਿ ਬਿਵਹਾਰਨਿ ਬਿਖੈ ਕਮਾਵੈ।
(ਤਬ) ਗਯਾਨ ਪ੍ਰਕਾਸ਼ੈ ਆਨੰਦ ਪਾਵੈ। ਜਨਮ ਮਰਨ ਕੋ ਕਸ਼ਟ ਮਿਟਾਵੈ ॥੪੬॥

ਰੁਤ ੩, ਅੰਸੂ ੩੪

[6]ਸਿੱਖਹੁ ਸੁਨਹੁ ਸੀਖ ਇਹੁ ਮੇਰੀ। ਬਾਨੀ ਪਢਹੁ ਸ਼ੁੱਧ ਗੁਰ ਕੇਰੀ[7]।

---

੧ ਉਨ੍ਹਾਂ ਦਾ ਸਫਲ ਜਨਮ ਹੈ, ਜੋ ਸਮਝ ਨਾਲ ਗੁਰਬਾਣੀ ਪੜ੍ਹਦੇ ਅਤੇ ਸਮਝ ਨਾਲ ਸੁਣਦੇ ਹਨ।
੨ ਗੁੱਜਰ ਸਿੱਖ ਨੂੰ ਗੁਰੂ ਅੰਗਦ ਸਾਹਿਬ ਦਾ ਉਪਦੇਸ਼।
੩ ਜਾਪਾ, ਮੈਯਾ, ਕਨ੍ਹੈਯਾ ਅਤੇ ਤੁਲਸਾ ਨੂੰ ਗੁਰੂ ਰਾਮਦਾਸ ਦਾ ਉਪਦੇਸ਼।
੪ ਮਹਾ ਚਪਲ ਮਨ ਨੂੰ ਵਿਚਾਰ ਨਾਲ ਮੋੜੋ।
੫ ਨਿਵਲਾ ਨਿਹਾਲੂ ਸਿੱਖਾਂ ਪ੍ਰਸ਼ਨ ਕੀਤਾ ਕਿ ਅਸਾਂ ਨੂੰ ਆਤਮ ਗਯਾਨ ਕਿਵੇਂ ਹੋਵੇ। ਇਸ ਦੇ ਉਤਰ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਫ਼ਰਮਾਉਂਦੇ ਹਨ।
੬ ਸ੍ਰੀ ਗੁਰੂ ਗੋਬਿੰਦ ਸਿੰਘ ਸ੍ਵਾਮੀ ਉਪਦੇਸ਼ ਦਿੰਦੇ ਹਨ।
੭ ਬਾਣੀ ਸ਼ੁੱਧ ਉਹੀ ਪੜ੍ਹ ਸਕਦਾ ਹੈ ਜਿਸ ਨੂੰ ਅਰਥ ਬੋਧ ਹੋਵੇ। ਹਰੇਕ ਸਿੱਖ ਨੂੰ ਗੁਰੁਬਾਣੀ ਦੇ ਅਰਥਾਂ ਦਾ ਗਯਾਤਾ ਹੋਣਾ ਚਾਹੀਏ। ਅਸ਼ੁੱਧ ਪਾਠ ਹੋਣ ਦਾ ਇਹ ਕਾਰਣ ਭੀ ਹੈ ਕਿ ਪੁਰਾਣੇ ਗਯਾਨੀਆਂ ਦੀ ਟਕਸਾਲ ਜਾਂਦੀ ਰਹੀ ਹੈ, ਅਰ ਹੁਣ ਦੇ ਗ੍ਰੰਥੀ ਤਥਾ ਸਕੂਲ ਮਾਸਟਰ ਗੁਰੁਬਾਣੀ ਦੇ ਵਯਾਕਰਣ ਤੋਂ ਖੁਦ ਅਗਯਾਤ ਗੁਰੁਬਾਣੀ ਦਾ ਸ਼ੁੱਧ ਪਾਠ ਨਹੀਂ ਕਰ ਸਕਦੇ, ਅਰ ਪੁਸਤਕ ਪਦ-ਛੇਦ ਕਰ ਕੇ ਲਿਖੇ ਅਰ ਛਾਪੇ ਨਹੀਂ ਜਾਂਦੇ, ਜਿਸ ਤੋਂ ਥੋੜ੍ਹੀ ਵਿਦਯਾ ਵਾਲਿਆਂ ਨੂੰ ਭਾਰੀ ਕਠਿਨਾਈ ਹੈ। ਜੇ ਪਦ-ਛੇਦ ਕਰ ਕੇ ਗ੍ਰੰਥਾਂ ਦਾ ਪ੍ਰਚਾਰ ਹੋਵੇ ਤਦ ਅਰਥ ਗਯਾਨ ਰਹਿਤ ਲੋਕ ਭੀ ਸ਼ੁੱਧ ਪਾਠ ਕਰ ਸਕਣ। ਸ਼ੁਕਰ ਹੈ, ਸਿੱਖਾਂ ਨੇ ਹੁਣ ਇਸ ਪਾਸੇ ਧਿਆਨ ਦਿੱਤਾ ਹੈ।

ਪਵੈ ਮਹਾਤਮ ਲਹੇ ਬਿਸਾਲ। ਹਲਤਿ ਪਲਤਿ ਮਹਿਂ ਹੋਇ ਨਿਹਾਲ[੧] ॥੨੮॥
ਜੇ ਕਸ਼ੁੱਧ ਹੁਇ, ਪਢੀਐ ਸ਼ੁਧ ਕਰਿ। ਬਿਗਰੀ ਵਸਤੁ ਸੁਧਾਰਹਿ ਜਿਮ ਘਰ[੨]।

# ਗੁਰਬਾਣੀ ਦਾ ਪ੍ਰਚਾਰ

ਗੁਰਸਿੱਖਾਂ ਨੂੰ ਯਤਨ ਕਰਨਾ ਚਾਹੀਏ ਕਿ ਗੁਰਬਾਣੀ ਦੇ ਅਨੇਕ ਬੋਲੀਆਂ ਵਿੱਚ ਉਲਥੇ ਅਤੇ ਅਨੇਕ ਭਾਸ਼ਾ ਦੀਆਂ ਲਿਖਤਾਂ ਵਿੱਚ ਗੁਰੂ ਸਾਹਿਬਾਨ ਦੀ ਪਵਿੱਤ੍ਰ ਬਾਣੀ ਦੇਸ਼ ਵਿਦੇਸ਼ ਫੈਲਾਈ ਜਾਵੇ, ਜਿਸ ਤੋਂ ਸੰਸਾਰ ਨੂੰ ਸਿੱਖ ਧਰਮ ਦੇ ਨਿਯਮਾਂ ਦਾ ਪੂਰਣ ਗਯਾਨ ਹੋਵੇ।

ਗੁਰੁ ਪ੍ਰਤਾਪ ਸੂਰਜ ਦੀ ਤੀਜੀ ਰਾਸ਼ਿ ਦੇ ਅੰਸੂ ੪੧ ਤੋਂ ਗੁਰੂ ਸਾਹਿਬ ਦਾ ਇਹ ਆਸ਼ਯ ਪ੍ਰਗਟ ਹੈ :-

ਸਹਸਕ੍ਰਿਤ ਅਰੁ ਤੁਰਕਨਿ ਭਾਸ਼ਾ। ਇਸ ਮਹਿਂ ਲਿਖਿ ਲੈ ਹੈਂ, ਬੁਧਿ ਰਾਸਾ।
ਸਭਿ ਊਪਰਿ ਪਸਰਹਿ ਇਹ ਧਾਈ। ਜਿਸ ਜਲ ਪਰ ਸੁ ਚਿਕਨਤਾ ਪਾਈ ॥੭॥

ਗੁਰਬਾਣੀ ਦੀ ਨਾਗਰੀ ਉਰਦੂ ਆਦਿਕ [ਗੁਰਬਾਣੀ ਦੇ ਅਨੇਕ ਅੱਖਰਾਂ ਵਿੱਚ ਨਕਲ ਕਰਨ ਵੇਲੇ ਇਸ ਬਾਤ ਦਾ ਖ਼ਾਸ (ਬੋਲੀਆਂ) ਵਿੱਚ ਨਕਲ] ਧਯਾਨ ਰੱਖਣਾ ਚਾਹੀਏ ਕਿ ਗੁਰਬਾਣੀ ਦੇ ਸ਼ਬਦ ਜ਼ਰਾ ਭੀ ਨਾ ਬਦਲੇ ਜਾਣ, ਉਚਾਰਣ ਉਹੀ ਰਹੇ, ਪਰ ਅੱਖਰਾਂ ਦੇ ਜੋੜ (ਹਿਜੇ— Spelling) ਉਹ ਭਾਸ਼ਾ ਅਨੁਸਾਰ ਹੋਣ, ਜਿਸ ਦੇ ਅੱਖਰਾਂ ਵਿੱਚ ਬਾਣੀ ਲਿਖੀ ਗਈ ਹੈ, ਜਿਵੇਂ :-

| | |
|---|---|
| ਗਿਆਨ ਦੀ ਥਾਂ | ज्ञान |
| ਖਟ ਦੀ ਥਾਂ | षट |
| ਕਰਮ ਦੀ ਥਾਂ | कर्म |
| ਦਰਸਨ ਦੀ ਥਾਂ | दर्शन |
| ਰਿਣ ਦੀ ਥਾਂ | ऋण |
| ਰਿਖਿ ਦੀ ਥਾਂ | ऋषि ਆਦਿ[੩] |

ਜੇ ਇਸ ਨਿਯਮ ਅਨੁਸਾਰ ਨਕਲ ਨਹੀਂ ਹੋਵੇਗੀ ਤਾਂ ਪਾਠਕ ਨੂੰ ਗੁਰਬਾਣੀ ਦਾ ਅਰਥ ਵਿਚਾਰ ਕੁਛ ਪ੍ਰਾਪਤ ਨਹੀਂ ਹੋਵੇਗਾ ਅਰ ਨਾ ਪਾਠ ਕਰਨ ਲਈ ਰੁਚੀ ਪੈਦਾ ਹੋਵੇਗੀ।

---

੧ ਆਨੰਦ। ੨ ਸਾਡੇ ਵਿੱਚ ਇਕ ਮੂਰਖ ਮੰਡਲੀ ਭੀ ਹੈ, ਜੋ ਲਿਖਾਰੀਆਂ ਦੀਆਂ ਭੁੱਲਾਂ ਨੂੰ ਭੀ ਸਤਿਗੁਰੂ ਦੀ ਰਚਨਾ ਜਾਣਦੀ ਹੈ, ਇਸੇ ਕਾਰਣ ਅਸ਼ੁੱਧ ਪਾਠਾਂ ਦੀ ਸੁਧਾਈ ਨਹੀਂ ਹੁੰਦੀ। ਦਸ਼ਮੇਸ਼ ਦੀ ਮਨੋਹਰ ਕਾਵ੍ਯ ਰਚਨਾ ਲਿਖਾਰੀਆਂ ਨੇ ਇਤਨੀ ਵਿਗਾੜੀ ਹੈ, ਜਿਸ ਦਾ ਸੋਧਣਾ ਹੁਣ ਅਸਾਨ ਨਹੀਂ ਹੈ।

੩ ਦ੍ਰਿਸ਼ਟਾਂਤ ਲਈ ਵੇਖੋ, ਜੋ ਗੁਰਮੁਖੀ ਵਿੱਚ ਪਾਠ ਹੈ—
"ਬ੍ਰਹਮ ਗਿਆਨੀ ਸਦਾ ਸਮਦਰਸੀ ॥ ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤ ਬਰਸੀ ॥"
ਤਾਂ ਇਸ ਨੂੰ ਹਿੰਦੀ ਵਿਚ ਇਸ ਤਰ੍ਹਾਂ ਲਿਖਣਾ ਚਾਹੀਏ :-
'ब्रह्म ज्ञानी सदा समदर्सी ॥ ब्रह्म ज्ञानी की दृस्टि अमृत बर्सी ॥'

ਇਸ ਨਿਯਮ ਦੇ ਵਿਰੁੱਧ, ਨਾਗਰੀ ਅਤੇ ਫ਼ਾਰਸੀ ਅੱਖਰਾਂ ਵਿਚ ਜੋ ਗੁਰਬਾਣੀ ਛਾਪੀ ਗਈ ਹੈ, ਉਸ ਤੋਂ ਲਾਭ ਦੀ ਥਾਂ ਹਾਨਿ ਹੋਈ ਹੈ।

## ਗੁਰੁਬਾਣੀ ਦਾ ਰਸ ਅਭ੍ਯਾਸੀ ਹੀ ਲੈ ਸਕਦਾ ਹੈ

ਸ਼ਬਦ ਦਾ ਅਰਥ ਵਿਚਾਰ ਕੇ ਉਸ 'ਤੇ ਅਮਲ ਕਰਨ ਵਾਲਾ ਹੀ ਗੁਰਬਾਣੀ ਦੇ ਰਹਸ੍ਯ ਦਾ ਗ੍ਯਾਤਾ ਅਤੇ ਰਸ ਲੈਣ ਵਾਲਾ ਹੈ।

[੫੨੧] ਮਹਲਾ ੫, ਵਾਰ ਗੂਜਰੀ ੨ (੧੨)

ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨ੍ਹਿ ਸੁਞੀਆ ॥
ਸੇਈ ਮੁਖ ਦਿਸੰਨ੍ਹਿ ਨਾਨਕ ਰਤੇ ਪ੍ਰੇਮ ਰਸਿ[1] ॥

ਕਬਿੱਤ—ਭਾਈ ਗੁਰੁਦਾਸ

ਜੈਸੇ ਅਹਿਨਿਸਿ ਮਦ ਰਹਤ ਭਾਂਜਨ ਬਿਖੈ,
ਜਾਨਤ ਨ ਮਰਮ ਕਿਧਉ ਕਵਨ ਪ੍ਰਕਾਰੀ ਹੈ।
ਤੈਸੇ ਗੁਰ ਸਬਦ ਕੋ ਲਿਖਿ ਪੜਿ ਗਾਵਤ ਹੈਂ,
ਬਿਰਲੋ ਅੰਮ੍ਰਿਤ ਰਸੁ ਪਦੁ ਹਿਤਕਾਰੀ ਹੈ। (੫੩੦)

## ਗੁਰੁਭਾਈਆਂ ਨਾਲ ਪ੍ਯਾਰ

ਭਾਈ ਗੁਰੁਦਾਸ , ਵਾਰ ੭

ਗੁਰਭਾਈ ਸੰਤੁਸਟੁ ਕਰਿ[2] ਗੁਰਮੁਖਿ ਸੁਖ ਫਲੁ ਪਿਰਮੁ ਚਖਾਇਆ। (੧੩)

ਕਬਿੱਤ—ਭਾਈ ਗੁਰੁਦਾਸ

ਜੈਸੇ ਮਾਤ ਪਿਤਾ ਕੇਰੀ ਸੇਵਾ ਸਰਵਨ[3] ਕੀਨੀ, [ਸਰਵਨ]
ਸਿਖ ਬਿਰਲੋ ਈ ਗੁਰ ਸੇਵਾ ਠਹਿਰਾਵਈ।
ਜੈਸੇ ਲਛਮਨ ਰਘੁਪਤਿ ਭਾਇ ਭਗਤਿ ਮੈ,
ਕੋਟਿ ਮਧੇ ਕਾਹੂ ਗੁਰ ਭਾਈ ਬਨਿ ਆਵਈ[4]।
ਜੈਸੇ ਜਲ ਬਰਨ ਬਰਨ ਸਰਬੰਗ ਰੰਗ[5],
ਬਿਰਲੋ ਬਿਬੇਕੀ ਸਾਧ ਸੰਗਤਿ ਸਮਾਵਈ।

---

੧ ਪ੍ਰੇਮ ਰਸੀਆਂ ਤੋਂ ਛੁਟ ਬਾਣੀ ਦੇ ਪਾਠੀ ਅਤੇ ਕਥੱਕੜ ਕੜਛੀ ਤੁੱਲ ਹਨ, ਜੋ ਸਭ ਰਸਾਂ ਵਿੱਚ ਫਿਰ ਕੇ ਭੀ ਰਸ ਨਹੀਂ ਲੈ ਸਕਦੀ। ੨ ਪ੍ਰਸੰਨ ਕਰ ਕੇ।

੩ ਸਿੰਧੁ ਨਾਉਂ ਦਾ ਸਪੁੱਤਰ, ਜਿਸ ਦਾ ਜਗਤ ਪ੍ਰਸਿੱਧ ਨਾਮ ਸਰਵਨ ਹੈ। ਇਹ ਆਪਣੇ ਅੰਧਕ ਪਿਤਾ ਅਤੇ ਮਾਤਾ ਦੀ ਅਦੁਤੀਯ ਸੇਵਾ ਕਰਦਾ ਸੀ। ਇਸ ਨੂੰ ਰਾਤ ਵੇਲੇ, ਸ਼ਿਕਾਰ ਕਰਦੇ ਹੋਏ ਰਾਜਾ ਦਸ਼ਰਥ ਨੇ ਇਕ ਝੀਲ ਦੇ ਕਿਨਾਰੇ ਜੰਗਲੀ ਜੀਵ ਸਮਝ ਕੇ ਸ਼ਬਦ ਵੇਧੀ ਤੀਰ ਨਾਲ ਮਾਰ ਦਿੱਤਾ ਸੀ।

੪ ਧੰਨ ਹੈ ਉਹ ਸਿੱਖ, ਜੋ ਗੁਰੁਭਾਈਆਂ ਨਾਲ ਰਾਮ ਲਛਮਨ ਜੇਹਾ ਸਨੇਹ ਰੱਖਦਾ ਹੈ।

੫ ਨਦੀਆਂ ਦੇ ਅਨੇਕ ਰੰਗ ਤੋਂ ਭਾਵ ਜਾਤੀ ਵਰਣ ਹੈ, ਗੁਰੁ ਸੰਗਤਿ ਸਮੁਦ੍ਰ ਹੈ, ਜਿਸ ਵਿੱਚ ਆ ਕੇ ਇਕ ਰੂਪ ਹੋਈਦਾ ਹੈ।

ਗੁਰਸਿਖ ਸੰਧਿ ਮਿਲੇ ਬੀਸ ਇਕ ਈਸ ਈਸ,
ਪੂਰਨ ਕ੍ਰਿਪਾ ਕੈ ਕਾਹੂ ਅਲਖ ਲਖਾਵਈ ॥੧੦੩॥

ਨਵੀਨ ਪੰਥ ਪ੍ਰਕਾਸ਼, ਅਧਜਾਯ ੭੪

ਬਨੇ ਰਹਤ ਸਭ ਸਕੇ ਬਿਰਾਦਰ। ਇਕ ਕੋ ਦੂਸਰ ਦੇਵਤ ਆਦਰ।

## ਗੁਰੁਮਤ

ਸਤਿਗੁਰੂ ਦਾ ਸਿੱਧ ਕੀਤਾ ਸਿੱਧਾਂਤ ਗੁਰੁਮਤ ਅਤੇ ਇਸ ਦੇ ਵਿਰੁੱਧ ਮਨਮਤ ਹੈ।

ਕਬਿੱਤ—ਭਾਈ ਗੁਰੁਦਾਸ

ਗੁਰਮਤਿ ਸਤਿ ਕਰਿ[1] ਚੰਚਲ ਅਚਲ ਭਏ,
ਮਹਾਂ ਮਲ ਮੂਤ੍ਰਧਾਰੀ ਨਿਰਮਲ ਕੀਨੇ ਹੈਂ।
ਗੁਰਮਤਿ ਸਤਿ ਕਰਿ ਜੋਨਿ ਕੈ[2] ਅਜੋਨਿ ਭਏ,
ਕਾਲ ਸੇ ਅਕਾਲ ਕੈ ਅਮਰ ਪਦ ਦੀਨੇ ਹੈਂ।
ਗੁਰਮਤਿ ਸਤਿ ਕਰਿ ਹਉਮੈ ਖੋਇ ਹੋਇ ਰੇਨੁ,
ਤ੍ਰਿਕੁਟੀ ਤ੍ਰਿਬੇਨੀ[3] ਪਾਰਿ ਆਪਾ ਆਪ ਚੀਨੇ ਹੈਂ।
ਗੁਰਮਤਿ ਸਤਿ ਕਰਿ ਬਰਨ ਅਬਰਨ ਭਏ[4],
ਭੈ ਭ੍ਰਮ ਨਿਵਾਰਿ ਡਾਰਿ ਨਿਰਭੈ ਕੈ ਲੀਨੇ ਹੈਂ॥੨੪॥

## ਗੁਰੁਮਤਾ

ਸਿੱਖ ਨਿਯਮ ਦੀ ਪਾਬੰਦੀ ਵਿੱਚ ਕੀਤਾ ਹੋਇਆ ਮਸ਼ਵਰਾ ਅਤੇ ਫ਼ੈਸਲਾ, ਜੋ ਸਭ ਨੂੰ ਮੰਨਣ ਯੋਗ ਹੈ।

ਭਾਈ ਦਯਾ ਸਿੰਘ ਦਾ ਰਹਤਨਾਮਾ

ਪਾਂਚ ਸਿੰਘ ਮਿਲ ਕਰ ਰਹਤ ਬਿਬੇਕ ਕਾ ਗੁਰੁਮਤਾ ਕਰੇਂ[5]।

ਨਵੀਨ ਪੰਥ ਪ੍ਰਕਾਸ਼, ਅਧਜਾਯ ੬੪

ਕਾਮ ਪਰਤ ਥਾ ਜੋ ਕਛੁ ਕਬ ਹੀ। ਕੁਰਤ ਗੁਰੁਮਤਾ ਮਿਲ ਕਰ ਸਭ ਹੀ।
ਜਥੇਦਾਰ ਜੋ ਕਛ ਕਹਿ ਦੇਤਾ। ਸੋਈ ਪੰਥ ਮਾਨ ਸਭ ਲੇਤਾ[6]।

---

੧ ਗੁਰੁਮਤ ਦੀ ਸੱਤਾ ਕਰਕੇ, ਗੁਰੁਮਤ ਦੇ ਪ੍ਰਭਾਵ ਨਾਲ। ੨ ਤੋਂ, ਸੇ।
੩ [ਤ੍ਰਿਕੁਟੀ] ਇੜਾ, ਪਿੰਗਲਾ, ਸੁਖਮਨਾ ਅਤੇ ਧਜਾਤਾ, ਧਜਾਨ, ਧਜੇਜ।
੪ ਜਾਤਿ ਵਰਣਾਂ ਤੋਂ ਅਲੱਗ ਭਏ।
੫ ਵਧ ਭਾਹੇ ਕਿਤਨੇ ਹੋਣ, ਪਰ ਪੰਜਾਂ ਤੋਂ ਘਟ ਗੁਰੁਮਤਾ ਨਹੀਂ ਕਰ ਸਕਦੇ। ਗੁਰਮਤੇ ਲਈ **Quorum** ਪੰਜਾਂ ਦਾ ਹੈ।
੬ ਗੁਰੁਮਤੇ ਦਾ ਸਾਰ ਜਥੇਦਾਰ ਦੀਵਾਨ ਵਿੱਚ ਸਭ ਨੂੰ ਜੋ ਸੁਣਾ ਦਿੰਦਾ, ਉਸ ਦੀ ਤਾਮੀਲ ਸਤਿਗੁਰੂ ਦਾ ਹੁਕਮ ਜਾਣ ਕੇ ਸਭ ਕਰਦੇ।
**John Malcolm** ਨੇ ਆਪਣੀ ਕਿਤਾਬ **Sketch of the Sikhs** ☞

# ਗੁਰੁ ਮਰਯਾਦਾ—ਗੁਰੁ ਰੀਤਿ

ਗੁਰੁਬਾਣੀ ਅਤੇ ਸਤਿਗੁਰਾਂ ਦੀ ਚਲਾਈ ਮਰਯਾਦਾ ਅਨੁਸਾਰ ਜੋ ਸੰਸਕਾਰ ਆਦਿ ਕਰਮ ਕੀਤੇ ਜਾਣ, ਉਹ ਗੁਰੁ ਰੀਤਿ ਹੈ।

[੨੧੪] ਗਉੜੀ ਮਹਲਾ ੪ (੧੫੯)

ਜਉ ਲਉ ਪੋਟ[1] ਉਠਾਈ ਚਲਿਅਉ ਤਉ ਲਉ ਡਾਨ ਭਰੇ[2] ॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ[3] ॥

[੬੦੨] ਸੋਰਠਿ ਮਹਲਾ ੩ (੬)

ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥

[੬੬੭] ਧਨਾਸਰੀ ਮਹਲਾ ੪ (੪)

ਹਮ ਅੰਧੁਲੇ[4] ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥
ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ[5] ॥੧॥

---

ਵਿੱਚ ਜੋ ਗੁਰੁਮਤ ਸੰਬੰਧੀ ਲੇਖ ਲਿਖਿਆ ਹੈ, ਉਹ ਪੜ੍ਹਨ ਯੋਗ ਹੈ—

" When the chiefs meet upon this soleman occasion it is concluded that all private animosities ceases, and that every man scarifices his personal feelings at the shrine of the general good, and actuated by principles of pure partriotism thinks of nothing but the interests of religion and the common wealth to which he belongs. When the chiefs and principal leaders are seated the Adi—Granth and Daswen Padshah ka Granth are placed before them. They all bend their heads before these scriptures and utter." Wahguru ji ka Khalsa Wahguru ji ki Fateh !

Karah Prashad next receives the salutation of the assembly. who then rise and the Akalis pray aloud. The members then resume their seates and partake of the Karah Prashad in token of their general and complete union in one cause. The Akalis then announce Sirdars, this is Gurumata. on which prayers are again said aloud. The sacred Granth is betwiset us, let us swear by our scriptures to forget all internal dispûte and to be united. This moment of religious fervour and ardent patriotism is taken to reconcile all animosities. They then proceed to consider the danger with which they are threatened, to sattle the best plans for everthing it, and to choose the generals who are to lead their armies against the common enemy.

੧ ਸੁਧਰਮ ਵਿਰੁੱਧ ਕਰਮਾਂ ਦਾ ਬੋਝਾ।
੨ ਦੰਡ, ਜੁਰਮਾਨਾ।
੩ ਲੋਕ ਲਾਜ ਅਗਜਾਨ ਮਿਲੀ ਕੁਰੀਤਿ ਦਾ ਭਯ ਦੂਰ ਹੋ ਗਿਆ।
੪ ਅਗਜਾਨੀ, ਧਰਮ ਦੇ ਨਿਯਮਾਂ ਤੋਂ ਭੁੱਲੇ ਹੋਏ।
੫ ਪੱਲੇ, ਲੜ।

ਗੁਰਸਿਖ ਮੀਤ, ਚਲਹੁ ਗੁਰ ਚਾਲੀ ॥
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥੧॥

[੭੬੩] ਸੂਹੀ ਮਹਲਾ ੫ (ਗੁਣਵੰਤੀ)

ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥
ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥

## ਗੁਰਮੁਖ-ਸਨਮੁਖ ਅਤੇ ਮਨਸੁਖ-ਵੇਮੁਖ

ਜੋ ਗੁਰੂ ਦੇ ਸੰਮੁਖ ਹਨ, ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ 'ਤੇ ਪੂਰਾ ਅਮਲ ਕੀਤਾ ਹੈ, ਉਨ੍ਹਾਂ ਦੀ ਗੁਰਮੁਖ ਅਥਵਾ ਸਨਮੁਖ ਸੰਗਜਾ ਹੈ। ਇਨ੍ਹਾਂ ਤੋਂ ਵਿਰੁੱਧ ਆਚਰਣ ਵਾਲੇ ਮਨਮਤੀਏ ਮਨਮੁਖ ਅਥਵਾ ਵੇਮੁਖ (ਵਿਮੁਖ) ਕਹੇ ਜਾਂਦੇ ਹਨ। ਸਿੱਖ ਧਰਮ ਵਿੱਚ 'ਗੁਰਮੁਖ' ਪਦਵੀ ਮਹਾ ਉੱਚ ਹੈ।

[੨੨] ਸਿਰੀਰਾਗੁ ਮਹਲਾ ੧ (੨੧)

ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ[੧] ॥
ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ ॥

[੬੯] ਸਿਰੀਰਾਗੁ ਮਹਲਾ ੩, ਅਸਟਪਦੀ (੨੪)

ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ ॥
ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ ॥੬॥

[੧੨੩] ਮਾਝ ਮਹਲਾ ੩, ਅਸਟਪਦੀ (੨੩)

ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ ॥ ਸੇ ਜਨ ਸਚੇ ਪਾਵਹਿ ਮੋਖ ਦੁਆਰੁ ॥
ਸਚੁ ਕਾਗਦੁ ਕਲਮ ਮਸਵਾਣੀ[੨] ਸਚੁ ਲਿਖਿ ਸਚਿ ਸਮਾਵਣਿਆ ॥੭॥

[੧੨੫] ਮਾਝ ਮਹਲਾ ੩ ਅਸਟਪਦੀ (੨੬)

ਗੁਰਮੁਖਿ ਹਰਿ ਦਰਿ ਸੋਭਾ ਪਾਏ ॥ ਗੁਰਮੁਖਿ ਵਿਚਹੁ ਆਪੁ ਗਵਾਏ ॥
ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥

[੧੩੧] ਮਾਝ ਮਹਲਾ ੩ ਅਸਟਪਦੀ (੩੬)

(ਪ੍ਰਸ਼ਨ)

ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ ?॥
ਕਉਣੁ ਸੁ ਗਿਆਨੀ ਕਉਣੁ ਸੁ ਬਕਤਾ ?॥
ਕਉਣੁ ਸੁ ਗਿਰਹੀ ਕਉਣੁ ਉਦਾਸੀ,
ਕਉਣੁ ਸੁ ਕੀਮਤਿ ਪਾਏ ਜੀਉ ?॥੧॥
ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ ?॥
ਕਿਨਿ ਬਿਧਿ ਆਵਣੁ ਜਾਵਣੁ ਤੂਟਾ ?॥

੧ ਸੱਚੇ ਪ੍ਰੇਮ ਨਾਲ। ੨ ਸਿਆਹੀ, ਰੋਸ਼ਨਾਈ।

ਕਉਣ ਕਰਮ ਕਉਣ ਨਿਹਕਰਮਾ ਕਉਣੁ ਸੁ ਕਹੈ ਕਹਾਏ ਜੀਉ ?॥੨॥
ਕਉਣੁ ਸੁ ਸੁਖੀਆ ਕਉਣੁ ਸੁ ਦੁਖੀਆ ?॥
ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ ?॥
ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ,
ਇਹ ਬਿਧਿ ਕਉਣੁ ਪ੍ਰਗਟਾਏ ਜੀਉ ?॥੩॥
ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ?॥
ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ?॥
ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ,
ਕਿਨਿ ਬਿਧਿ ਕੀਰਤਨੁ ਗਾਏ ਜੀਉ ?॥੪॥

ਉੱਤਰ—

ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥ ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥
ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ ॥੫॥
ਹਉਮੈ ਬਾਧਾ ਗੁਰਮੁਖਿ ਛੂਟਾ ॥ ਗੁਰਮੁਖਿ ਆਵਣੁ ਜਾਵਣੁ ਤੂਟਾ ॥
ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥੬॥
ਗੁਰਮੁਖਿ ਸੁਖੀਆ ਮਨਮੁਖਿ ਦੁਖੀਆ ॥
ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥
ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥੭॥
ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥
ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥
ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥੮॥

[੩੧੦] ਮਹਲਾ ੪, ਵਾਰ ਗਉੜੀ ੧ (੧੭)

ਗੁਰਮੁਖਿ ਜਿਤਾ ਮਨਮੁਖਿ ਹਾਰਿਆ ॥

[੮੬੭] ਗੋਂਡ ਮਹਲਾ ੫ (੧੮)

ਪ੍ਰਭ ਅਪਨੇ ਕਾ ਭਇਆ ਬਿਸਾਸੁ ॥ ਜੀਉ ਪਿੰਡੁ ਸਭੁ ਤਿਸ ਕੀ ਰਾਸਿ ॥
ਨਾਨਕ ਕਉ ਉਪਜੀ ਪਰਤੀਤਿ ॥ ਮਨਮੁਖ ਹਾਰ ਗੁਰਮੁਖ ਸਦ ਜੀਤਿ ॥

[੯੪੨] ਰਾਮਕਲੀ ਸਿਧ ਗੋਸਟਿ, ਮਹਲਾ ੧ (੩੭)

ਗੁਰਮੁਖਿ ਵੈਰ ਵਿਰੋਧ ਗਵਾਵੈ ॥ ਗੁਰਮੁਖਿ ਸਗਲੀ ਗਣਤ[1] ਮਿਟਾਵੈ ॥

[੧੦੫੮] ਮਾਰੂ ਮਹਲਾ ੩ ਸੋਲਹਾ (੧੫)

ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ ॥ ਗੁਰਮੁਖਿ ਸਚੁ ਕਮਾਵੈ ਕਰਣੀ ॥
ਸਦ ਹੀ ਸਚੁ ਕਹੈ ਦਿਨੁ ਰਾਤੀ ਅਵਰਾ ਸਚੁ ਕਹਾਇਦਾ ॥੫॥...
ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥ ਮਰਣੁ ਜੀਵਣੁ ਕੀ ਸੋਝੀ ਪਾਏ ॥

੧ ਮਨ ਦੇ ਖੋਟੇ ਸੰਕਲਪ, ਕੁਟਿਲਤਾ ਦੀ ਬਜੋਤ।

ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥੧੨॥

[੧੪੧੮] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੪੪)

ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ[1] ॥

[੧੩੮] ਮਹਲਾ ੨, ਵਾਰ ਮਾਝ (੨)

ਦੇਂਦੇ ਥਾਵਹੁ ਦਿਤਾ ਚੰਗਾ[2] ਮਨਮੁਖਿ ਐਸਾ ਜਾਣੀਐ ॥ [ਮਨਮੁਖ]

[੩੦੩] ਮਹਲਾ ੪, ਵਾਰ ਗਉੜੀ ੧ (੮)

ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥
ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ,
ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥
ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ ॥
ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ,
ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ[3] ਲਾਇਆ ॥
ਗੁਰਮੁਖਿ ਹੋਇ ਸੁ ਅਲਿਪਤੋ ਵਰਤੈ,
ਓਸ ਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ ॥

[੩੧੬] ਮਹਲਾ ੪, ਵਾਰ ਗਉੜੀ ੧ (੩੧)

ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ ॥
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ ॥...
ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ ॥੧॥

[੩੧੪] ਮਹਲਾ ੩, ਵਾਰ ਗਉੜੀ ੧ (੨੬)

ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ ॥ ਅੰਤਰਿ ਕ੍ਰੋਧੁ ਜੂਐ ਮਤਿ ਹਾਰੀ ॥
ਕੂੜੁ ਕੁਸਤੁ[4] ਓਹੁ ਪਾਪ ਕਮਾਵੈ ॥ ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ ?
ਅੰਨਾ ਬੋਲਾ[5] ਉਝੜਿ ਪਾਇ ॥ ਮਨਮੁਖੁ ਅੰਧਾ ਆਵੈ ਜਾਇ ॥
ਬਿਨੁ ਸਤਿਗੁਰ ਭੇਟੇ ਥਾਇ ਨ ਪਾਇ ॥

[੫੦੮] ਮਹਲਾ ੩, ਵਾਰ ਗੂਜਰੀ ੧ (੧)

ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਆਚਾਰੁ ॥

[੫੧੧] ਮਹਲਾ ੩, ਵਾਰ ਗੂਜਰੀ ੧ (੮)

ਮਨਮੁਖੁ ਊਧਾ ਕਉਲੁ[6] ਹੈ ਨਾ ਤਿਸੁ ਭਗਤਿ ਨ ਨਾਉ ॥...

---

੧ ਜੋ ਗੁਰਮੁਖ ਗਜਾਨ ਬਲ ਨਾਲ ਵਿਕਾਰ ਰਹਿਤ ਹੈ, ਜੋ ਕਦੇ ਹੌਸਲਾ ਨਹੀਂ ਹਾਰਦਾ, ਕਰਮ ਯੋਗੀ ਹੈ, ਉਹ ਕਦੇ ਬੁੱਢਾ ਨਹੀਂ। ਆਲਸੀ ਹਿੰਮਤ-ਹੀਣ ਮਨਮੁੱਖ, ਜਵਾਨ ਹੋਣ ਪੁਰ ਭੀ ਬੁਢਿਆਂ ਤੋਂ ਗਏ ਗੁਜ਼ਰੇ ਹਨ। ੨ ਦੇਣ ਵਾਲੇ ਨਾਲੋਂ ਦਿੱਤੇ ਹੋਏ ਪਦਾਰਥ ਚੰਗੇ ਮੰਨਦਾ ਹੈ, ਭਾਵ-ਕਰਤਾਰ ਨਾਲੋਂ ਵਧ ਮਾਯਕ ਪਦਾਰਥਾਂ ਦੀ ਕਦਰ ਕਰਦਾ ਹੈ। ੩ ਲਾਂਛਨ, ਕਲੰਕ।
੪ ਨਿੰਦਿਤ (ਕੁਤਸਿਤ) ਕਰਮ, ਨੀਚ ਕਰਮ।੫ ਰਾਹ ਭੁੱਲ ਕੇ।
੬ ਮੂਧਾ ਕਮਲ ਰਿਦਾ ਰੂਪ ਕਮਲ ਮੁਰਝਾ ਕੇ ਉਲਟ ਗਿਆ ਹੈ।

ਤਿਸ ਕਾ ਅੰਦਰੁ ਚਿਤੁ[1] ਨ ਭਿਜਈ ਮੁਖਿ ਫੀਕਾ ਆਲਾਉ ॥

[੫੯੧] ਮਹਲਾ ੩, ਵਾਰ ਵਡਹੰਸ (੧੩)

ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ ॥

[੬੦੧] ਸੋਰਠਿ ਮਹਲਾ ੩ (੫)

ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ॥

[੭੫੫] ਸੂਹੀ ਮਹਲਾ ੩, ਅਸਟਪਦੀ (੩)

ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥
ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ[2] ॥

[੮੩੧] ਬਿਲਾਵਲੁ ਮਹਲਾ ੧, ਅਸਟਪਦੀ (੧)

ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥

[੯੫੦] ਮਹਲਾ ੩ ਵਾਰ ਰਾਮਕਲੀ ੧ (੯)

ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥
ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ ॥

[੧੦੫੪] ਮਾਰੂ ਮਹਲਾ ੩, ਸੋਲਹਾ (੧੧)

ਸੇ ਮਨਮੁਖ ਜੋ ਸਬਦੁ ਨ ਪਛਾਣਹਿ ॥ ਗੁਰ ਕੇ ਭੈ ਕੀ ਸਾਰ ਨ ਜਾਣਹਿ ॥

[੧੪੧੫] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੨੧)

ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ[3] ਕਾ ਵਾਸੁ ॥
ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥
ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ ॥

ਭਾਈ ਗੁਰੁਦਾਸ, ਵਾਰ ੫

ਗਜ ਮ੍ਰਿਗ ਮੀਨ ਪਤੰਗ ਅਲਿ[4] ਇਕਤੁ ਇਕਤੁ ਰੋਗਿ ਪਚੰਦੇ[5]।
ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ[6] ਕਸੂਤੁ ਕਰੰਦੇ।
ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ।
ਮਨਮੁਖ ਦੂਜੈ ਭਾਇ ਲਗਿ ਭੰਭਲਭੂਸੇ ਖਾਇ ਭਵੰਦੇ।
ਸਤਿਗੁਰ ਸਚਾ ਪਾਤਸਾਹ ਗੁਰਮੁਖਿ ਗਾਡੀ ਰਾਹੁ ਚਲੰਦੇ।
ਸਾਧਸੰਗਤਿ ਮਿਲਿ ਚਲਣਾ ਭਜਿ ਗਏ ਠਗ ਚੋਰ ਡਰੰਦੇ।
ਲੈ ਲਾਹਾ ਨਿਜਿ ਘਰਿ ਨਿਬਹੰਦੇ[7] ॥੨੦॥

---

੧ ਅੰਤਹਕਰਣ। ੨ ਖ਼ਾਲਿਸ। ੩ ਕ੍ਰੋਧ, ਤਮੋ ਗੁਣ। ੪ ਭੋਰਾ।
੫ [ਵਜਸਨ] ਹਸਤੀ ਸਪਰਸ਼, ਮ੍ਰਿਗ ਸ਼ਬਦ, ਮੀਨ ਰਸ, ਪਤੰਗ ਰੂਪ, ਭ੍ਰਮਰ ਗੰਧ ਰੋਗ ਕਰ ਕੇ ਨਾਸ਼ ਨੂੰ ਪ੍ਰਾਪਤ ਹੋਂਦਾ ਹੈ। ਰੋਗ ਦਾ ਅਰਥ ਵਜਸਨ ਹੈ।
੬ ੧. ਕਾਮ। ੨. ਕ੍ਰੋਧ। ੩. ਲੋਭ। ੪. ਮੋਹ ਅਤੇ ੫. ਅਹੰਕਾਰ। ੭ ਪਹੁੰਚਦੇ ਹਨ।

ਭਾਈ ਗੁਰਦਾਸ, ਵਾਰ ੬

ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪੁ ਜਾਪੈ[੧]।
ਗੁਰਮੁਖਿ ਅਖੀ ਦੇਖਣਾ ਬ੍ਰਹਮ ਧਿਆਨੁ ਧਰੈ ਆਪੁ ਆਪੈ[੨]।
ਗੁਰਮੁਖਿ ਸੁਨਣਾ ਸੁਰਤਿ ਕਰਿ ਪੰਚ ਸਬਦੁ ਗੁਰ ਸਬਦਿ ਅਲਾਪੈ[੩]।
ਗੁਰਮੁਖਿ ਕਿਰਤਿ ਕਮਾਵਣੀ ਨਮਸਕਾਰੁ ਡੰਡਉਤਿ ਸਿਵਾਪੈ[੪]।
ਗੁਰਮੁਖਿ ਮਾਰਗਿ ਚਲਣਾ ਪਰਦਖਣਾ ਪੂਰਨ ਪਰਤਾਪੈ[੫]॥
ਗੁਰਮੁਖਿ ਖਾਣਾ ਪੈਨਣਾ ਜਗ ਭੋਗ ਸੰਜੋਗ ਪਛਾਪੈ[੬]।
ਗੁਰਮੁਖਿ ਸਵਣੁ ਸਮਾਧਿ ਹੈ ਆਪੇ ਆਪਿ ਨ ਥਾਪਿ ਉਥਾਪੈ[੭]।
ਘਰ ਬਾਰੀ ਜੀਵਨ ਮੁਕਤਿ ਲਹਰਿ ਨ ਭਵਜਲ ਭਉ ਨ ਬਿਆਪੈ।
ਪਾਰਿ ਪਏ ਲੰਘਿ ਵਰੈ ਸਰਾਪੈ[੮] ॥੧੮॥

ਵਾਰ ੧੯

ਗੁਰਮੁਖਿ ਪੰਡਿਤੁ ਹੋਇ ਜਗੁ ਪਰਬੋਧੀਐ[੯]।
ਗੁਰਮੁਖਿ ਆਪੁ ਗਵਾਇ ਅੰਦਰੁ ਸੋਧੀਐ[੧੦]।
ਗੁਰਮੁਖਿ ਸਤੁ ਸੰਤੋਖੁ ਨ ਕਾਮੁ ਕਰੋਧੀਐ।
ਗੁਰਮੁਖਿ ਹੈ ਨਿਰਵੈਰੁ ਨ ਵੈਰ ਵਿਰੋਧੀਐ।
ਚਹੁ ਵਰਨਾ ਉਪਦੇਸੁ[੧੧] ਸਹਜਿ ਸਮੋਧੀਐ।

---

੧ ਗੋਮੁਖੀ ਵਿੱਚ ਹੱਥ ਪਾ ਕੇ ਮਾਲਾ ਦੇ ਮਣਕੇ ਘਸਾਉਣੇ ਗੁਰਸਿੱਖਾਂ ਦਾ ਜਪ ਨਹੀਂ, ਮਿੱਠਾ ਬੋਲਣਾ ਹੀ ਜਪ ਹੈ। ੨ ਅੱਖਾਂ ਮੀਚ ਕੇ ਬਗੁਲੇ ਵਤ ਸਮਾਧੀ ਲਾਉਣੀ ਸਿੱਖਾਂ ਦਾ ਧਯਾਨ ਨਹੀਂ, 'ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ, ਹਰਿ ਰੂਪੁ ਨਦਰੀ ਆਇਆ ॥' (ਅਨੰਦੁ) ਇਸ ਪਰ ਅਮਲ ਕਰਨਾ ਹੀ ਧਯਾਨ ਹੈ।

੩ ਕੰਨਾਂ ਵਿੱਚ ਬੁੱਜੇ ਦੇ ਕੇ ਘੰਟਾ, ਵੀਣਾ, ਮ੍ਰਿਦੰਗ ਆਦਿਕ ਪੰਜ ਵਾਜੇ ਦਿਮਾਗ ਵਿੱਚ ਸੁਣਨੇ ਸਿੱਖਾਂ ਲਈ ਸ਼ਾਂਤਿਦਾਇਕ ਨਹੀਂ, ਮਨ ਲਾ ਕੇ ਗੁਰੂ ਦਾ ਸ਼ਬਦ ਸੁਣਨਾ ਹੀ ਅਨਹਤ ਸ਼ਬਦ ਹੈ। [ਪੰਚ ਸ਼ਬਦ] ਪੰਜ ਸ਼ਬਦ ਪੰਜ ਵਾਜਿਆਂ ਦੇ—ਤਤ (ਤਾਰ ਅਤੇ ਤੰਦ ਦੇ ਵਾਜੇ), ਵ੍ਰਿਤ (ਚੰਮ ਦੇ ਮੜ੍ਹੇ ਹੋਏ ਵਾਜੇ), ਘਨ (ਧਾਤੂ ਦੇ ਛੈਣੇ ਘੰਟੇ ਆਦਿਕ), ਨਾਦ (ਘੜਾ, ਆਦਿ), ਸੁਸ਼ਿਰ (ਫੂਕ ਨਾਲ ਵਜਾਉਣ ਦੇ ਵਾਜੇ)। ੪ ਹੱਥਾਂ ਪੈਰਾਂ ਨਾਲ ਧਰਮ ਕਿਰਤ ਕਰਨੀ ਹੀ ਦੰਡਵਤ ਹੈ।

੫ ਹਿੰਦੂ ਮਤ ਅਨੁਸਾਰ ਕਿਸੇ ਦੇਵਤੇ ਦੀਆਂ ਚਾਰ, ਕਿਸੇ ਦੀਆਂ ਤਿੰਨ, ਕਿਸੇ ਦੀ ਅੱਧੀ, ਪਰੀਕ੍ਰਮਾ ਸਿੱਖ ਨਹੀਂ ਕਰਦੇ ਕਿੰਤੂ ਸਤਿਗੁਰੂ ਅਤੇ ਸਾਧ ਸੰਗਤਿ ਦੇ ਦਿਦਾਰ ਲਈ ਚਲ ਕੇ ਜਾਣਾ ਸਿੱਖਾਂ ਲਈ ਪਰੀਕ੍ਰਮਾ ਹੈ।

੬ ਪਸ਼ੂ ਅਤੇ ਰਤਨ ਰੂਪ ਸਾਮਗਰੀ ਨੂੰ ਅੱਗ ਵਿੱਚ ਨਿਰਾਰਥਕ ਭਸਮ ਕਰਨਾ ਸਿੱਖਾਂ ਦਾ ਯੱਗ ਨਹੀਂ; ਕਿੰਤੂ ਵਾਹਗੁਰੂ ਦਾ ਨਾਮ ਲੈ ਕੇ ਗੁਰਮੁਖਾਂ ਦੇ ਨਾਲ ਵੰਡ ਖਾਣਾ ਹੀ ਯੱਗ ਹੈ।

੭ ਐਸੇ ਹੀ ਗੁਰਸਿੱਖਾਂ ਦਾ ਏਕਾਗਰ ਮਨ ਹੋ ਕੇ ਸੁਖੁਪਤਿ ਅਵਸਥਾ ਵਿੱਚ ਹੋਣਾ ਹੀ ਮਹਾਨ ਸਮਾਧੀ ਹੈ, ਜਿਸ ਨੂੰ ਥਾਪ ਉਥਾਪਣ ਲਈ ਯੋਗ ਅਭਯਾਸੀ ਸਹਾਇਕਾਂ ਦੀ ਲੋੜ ਨਹੀਂ।

੮ ਵਰ ਸਰਾਪ ਦੇਣ ਦੀ ਸ਼ਕਤੀ ਹਾਸਿਲ ਕਰਨ ਦੀ ਆਸ਼ਾ ਅਤੇ ਪਾਖੰਡੀਆਂ ਦੇ ਵਰ ਸਰਾਪ ਦਾ ਵਿਸ਼ਵਾਸ, ਸਤਿਗੁਰੂ ਦੇ ਸਿੱਖ ਨਹੀਂ ਰੱਖਦੇ ਉਹ ਅਗਯਾਨ ਦੇ ਕਲੇਸ਼ਾਂ ਤੋਂ ਪਾਰ ਹੋ ਗਏ ਹਨ।

੯ ਜੋ ਪੰਡਿਤ ਹੋ ਕੇ, ਲੋਕਾਂ ਨੂੰ ਸਤਯ ਉਪਦੇਸ਼ ਨਹੀਂ ਦਿੰਦੇ ਅਤੇ ਸਿੱਖ ਧਰਮ ਦਾ ਪ੍ਰਚਾਰ ਨਹੀਂ ਕਰਦੇ ਉਹ ਗੁਰਮੁਖ ਪਦ ਦੇ ਅਧਿਕਾਰੀ ਨਹੀਂ।

੧੦ ਲੋਕਾਂ ਨੂੰ ਉਪਦੇਸ਼ ਕਰਨ ਤੋਂ ਪਹਿਲਾਂ ਆਪਣਾ ਅੰਦਰ ਸੋਧੀਏ।

੧੧ ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ॥ (ਸੂਹੀ ਮਹਲਾ ੫)

ਧੰਨੁ ਜਣੇਦੀ ਮਾਉ ਜੋਧਾ ਜੋਧੀਐ[੧] ॥੧੮॥

ਵਾਰ ੨੨

ਚਲਣੁ ਹੁਕਮੁ ਰਜਾਇ ਗੁਰਮੁਖਿ ਜਾਣਿਆ।
ਗੁਰਮੁਖਿ ਪੰਥਿ ਚਲਾਇ ਚਲਣੁ ਭਾਣਿਆ।
ਸਿਦਕੁ ਸਬੂਰੀ ਪਾਇ ਕਰਿ ਸੁਕਰਾਣਿਆ[੨] ॥੧੬॥

ਵਾਰ ੩੪

ਰਤਨ ਮਣੀ ਗਲਿ ਬਾਂਦਰੈ ਕਿਹੁ ਕੀਮ ਨ ਜਾਣੈ।
ਕੜਛੀ ਸਾਉ[੩] ਨ ਸੰਮ੍ਲੇ ਭੋਜਨ ਰਸੁ ਖਾਣੈ।
ਡਡੂ ਚਿਕੜਿ ਵਾਸੁ ਹੈ ਕਵਲੈ ਨ ਸਿਵਾਣੈ।
ਨਾਭਿ ਕਥੂਰੀ[੪] ਮਿਰਗ ਦੈ ਫਿਰਦਾ ਹੈਰਾਣੈ।
ਗੁਜਰੁ ਗੋਰਸੁ[੫] ਵੇਚਿ ਕੈ ਖਲਿ ਸੂੜੀ ਆਣੈ।
ਬੇਮੁਖ ਮੂਲਹੁ ਘੁਥਿਆ ਦੁਖ ਸਹੇ ਜਮਾਣੈ ॥੪॥
ਸਾਵਣਿ ਵਣਿ ਹਰੀਆਵਲੇ ਸੁਕੈ ਜਾਵਾਹਾਂ[੬]।
ਸਭ ਕੋ ਸਰਸਾ[੭] ਵਰਸਦੈ ਝੂਰੈ ਜੌਲਾਹਾ[੮]।
ਸਭਨਾ ਰਾਤਿ ਮਿਲਾਵੜਾ ਚਕਵੀ ਦੋਰਾਹਾ।
ਸੰਖੁ ਸਮੁੰਦਹੁ ਸਖਣਾ[੯] ਰੋਵੈ ਦੇ ਧਾਹਾ।
ਰਾਹਹੁ ਉਝੜਿ ਜੋ ਪਵੈ ਮੁਸੈ ਦੇ ਫਾਹਾ[੧੦]।
ਤਿਉਂ ਜਗ ਅੰਦਰਿ ਬੇਮੁਖਾਂ ਨਿਤ ਉਭੇ ਸਾਹਾ[੧੧] ॥੫॥
ਕੋਰੜੁ ਮੋਠੁ ਨ ਰਿਝਈ ਕਰਿ ਅਗਨੀ ਜੋਸੁ।...
ਟਿਬੈ ਨੀਰੁ ਨ ਠਾਹਰੈ ਘਣਿ ਵਰਸਿ ਗਇਓਸੁ।
ਵਿਣੁ ਸੰਜਮਿ ਰੋਗੀ ਮਰੈ ਚਿਤਿ ਵੈਦ ਨ ਰੋਸੁ।...
ਬੇਮੁਖ ਪੜ੍ਹੈ ਨ ਇਲਮ ਜਿਉਂ ਅਵਗੁਣ ਸਭਿ ਓਸੁ ॥੮॥

---

੧ ਸਾਰੀ ਪੌੜੀ ਦਾ ਸਾਰ ਇਹ ਹੈ :-
ਜਿਨ੍ਹਾਂ ਨੇ ਵਿਦਵਾਨ ਹੋ ਕੇ ਆਪਣੇ ਉਪਦੇਸ਼ ਤੋਂ ਜਗਤ ਨੂੰ ਲਾਭ ਪੁਚਾਇਆ ਹੈ, ਜਿਨ੍ਹਾਂ ਨੇ ਆਪ ਕਮਾ ਕੇ ਹੋਰਨਾਂ ਨੂੰ ਉਪਦੇਸ਼ ਕੀਤਾ ਹੈ, ਜਿਨ੍ਹਾਂ ਵਿੱਚ ਸਤ੍ਯ ਸੰਤੋਖ ਆਦਿਕ ਸ਼ੁਭ ਗੁਣ ਵਸਦੇ ਹਨ, ਜਿਨ੍ਹਾਂ ਨੇ ਕਾਮ ਕ੍ਰੋਧ ਅਤੇ ਵੈਰ ਦਾ ਤ੍ਯਾਗ ਕੀਤਾ ਹੈ, ਜੋ ਜਾਤੀ ਭਰਮ ਨੂੰ ਛੱਡ ਕੇ ਮਨੁਖ ਮਾਤ੍ਰ, ਨੂੰ ਸਮਾਨ ਧਰਮ ਉਪਦੇਸ਼ ਕਰਦੇ ਹਨ, ਜੋ-'ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ ਪਰ ਅਮਲ ਕਰਦੇ ਹੋਏ ਮਹਾਨ ਜੋਧਾ ਦੀ ਪਦਵੀ ਨਾਲ ਭੂਸ਼ਿਤ ਹੁੰਦੇ ਹਨ, ਐਸੇ ਗੁਰੁਮੁਖਾਂ ਦੇ ਜਣਨ ਵਾਲੀ ਮਾਤਾ ਧੰਨ ਹੈ।

੨ ਗੁਰੁਮੁਖ, ਸਿਦਕ ਸਬਰ ਅਤੇ ਸ਼ੁਕਰੀਯਹ ਦੇ ਅਭ੍ਯਾਸੀ ਹਨ। ੩ ਰਸ, ਸਵਾਦ।

੪ ਕਸਤੂਰੀ। ੫ ਦੁੱਧ ਅਤੇ ਮੱਖਣ। ੬ ਜਵਾਸਾ। ੭ ਆਨੰਦ ਹੋਂਦਾ ਹੈ।

੮ ਜੁਲਾਹੇ ਦੀ ਤਾਣੀ, ਪਾਣ ਲਗਾ ਕੇ ਧੁੱਪ ਵਿੱਚ ਫੈਲਾ ਕੇ ਕੂੱਚ ਫੇਰੇ ਬਿਨਾਂ ਠੀਕ ਨਹੀਂ ਹੋ ਸਕਦੀ।

੯ ਵਿਛੁੜਿਆ ਹੋਇਆ। ੧੦ ਧਾੜਵੀਆਂ ਤੋਂ ਲੁੱਟਿਆ ਅਤੇ ਪਾਹੇ ਲਟਕਾਇਆ ਜਾਂਦਾ ਹੈ।

੧੧ ਲੰਮੇ ਦੁੱਖ ਭਰੇ ਹਾਹੁਕੇ ਲੈਂਦੇ ਹਨ।

ਵੜੀਐ ਕਜਲ ਕੋਠੜੀ ਮੁਹੁ ਕਾਲਖ ਭਰੀਐ।
ਕਲਰਿ ਖੇਤੀ ਬੀਜੀਐ ਕਿਹੁ ਕਾਜੁ ਨ ਸਰੀਐ।
ਟੁਟੀ ਪੀਂਘੇ ਪੀਂਘੀਐ ਪੈ ਟੋਏ ਮਰੀਐ।
ਕੰਨਾਂ ਫੜਿ ਮਨਤਾਰੂਆਂ[1] ਕਿਉ ਦੁਤਰੁ ਤਰੀਐ।
ਅਗਿ ਲਾਇ ਮੰਦਰਿ ਸਵੈ ਤਿਸੁ ਨਾਲਿ ਨ ਫਰੀਐ[2]।
ਤਿਉਂ ਠਗ ਸੰਗਤਿ ਬੇਮੁਖਾਂ ਜੀਅ ਜੋਖਹੁ ਡਰੀਐ[3] ॥੧੫॥
ਗੰਗ ਜਮੁਨ ਗੋਦਾਵਰੀ ਕੁਲਖੇਤ[4] ਸਿਧਾਰੇ।
ਮਥੁਰਾ ਮਾਇਆ[5] ਅਯੁਧਿਆ ਕਾਸੀ ਕੇਦਾਰੇ।
ਗਇਆ ਪਿਰਾਗ ਸਰਸੁਤੀ ਗੋਮਤੀ ਦੁਆਰੇ[6]।
ਜਪੁ ਤਪੁ ਸੰਜਮੁ ਹੋਮ ਜਗਿ ਸਭ ਦੇਵ ਜੁਹਾਰੇ[7]।
ਅਖੀ ਪਰਣੈ ਜੇ ਭਵੈ ਤਿਹੁ ਲੋਅ[8] ਮਝਾਰੇ।
ਮੂਲਿ ਨ ਉਤਰੈ ਹਤਿਆ ਬੇਮੁਖ ਗੁਰਦੁਆਰੇ[9] ॥੧੭॥
ਬਹੁਤੀਂ ਘਰੀਂ ਪਰਾਹੁਣਾ ਜਿਉ ਰਹੰਦਾ ਭੁਖਾ।...
ਜਿਉ ਬਹੁ ਮਿਤੀ ਵੇਸੁਆ ਤਨਿ ਵੇਦਨਿ ਦੁਖਾ।
(ਤਯੋਂ) ਵਿਣੁ ਗੁਰ ਪੂਜਨਿ ਹੋਰਨਾ ਬਰਨੇ ਬੇਮੁਖਾ ॥੧੯॥

ਵਾਰ ੩੫

ਚਾਕਰ ਸਭ ਸਦਾਇੰਦੇ ਸਾਹਿਬ ਦਰਬਾਰੇ।
ਨਿਵਿ ਨਿਵਿ ਕਰਨਿ ਜੁਹਾਰੀਆ ਸਭ ਸੇਹਥੀਆਰੇ[10]।
ਮਜਲਸ ਬਹਿ ਬਾਫਾਇੰਦੇ[11] ਬੋਲ ਬੋਲਨਿ ਭਾਰੇ।
ਗਲੀਏ ਤੁਰੇ[12] ਨਚਾਇੰਦੇ ਗਜਗਾਹ ਸਵਾਰੇ।
ਰਣ ਵਿਚਿ ਪਇਆਂ ਜਾਣੀਅਨਿ ਜੋਧ ਭਜਣਹਾਰੇ[13]।
ਤਿਉਂ ਸਾਂਗਿ ਸਿਵਾਪਨਿ ਸਨਮੁਖਾਂ ਬੇਮੁਖ ਹਤਿਆਰੇ[14] ॥੧੯॥

ਕਬਿੱਤ—ਭਾਈ ਗੁਰੁਦਾਸ

ਗੁਰਮੁਖਿ ਸਾਧਸੰਗੁ ਸਬਦ ਸੁਰਤਿ ਲਿਵ,
ਪੂਰਨ ਬ੍ਰਹਮੁ ਸਰਬਾਤਮ ਕੈ ਜਾਨੀਐ।

---

੧ ਅਣਤਾਰੂਆਂ ਦਾ, ਜੋ ਤਰਨ ਨਹੀਂ ਜਾਣਦਾ। ੨ ਅਜੇਹੇ ਮੂਰਖ ਦਾ ਸੰਗ ਨਾ ਫੜੀਏ (ਕਰੀਏ)।
੩ ਵਿਮੁਖ ਠੱਗਾਂ ਦੀ ਸੰਗਤਿ ਤੋਂ ਇਖ਼ਲਾਕ, ਸਿਹਤ ਅਤੇ ਜਾਨ ਜਾਣ ਦਾ ਖ਼ਤਰਾ ਹੈ।
੪ ਕੁਰੁਕਸ਼ੇਤ੍ਰ। ੫ ਹਰਿਦ੍ਵਾਰ ਤੋਂ ਕਨਖਲ ਦੇ ਵਿਚਕਾਰ ਦੀ ਆਬਾਦੀ। ੬ ਦ੍ਵਾਰਿਕਾ।
੭ ਨਮਸਕਾਰ ਕਰੇ, ਪੂਜੇ। ੮ ਲੋਕ। ੯ ਗੁਰੂ ਦਰਬਾਰ ਤੋਂ।
੧੦ ਨੇਜ਼ਾ, ਬਰਛੀਧਾਰੀ। ੧੧ ਗਰਬ ਦੀਆਂ ਗੱਪਾਂ ਮਾਰਦੇ ਹਨ।
੧੨ ਤੁਰੰਗ, ਘੋੜੇ। ੧੩ ਯੋਧੇ ਅਤੇ ਭਗੌੜੇ।
੧੪ ਪਰੀਖਯਾ ਲਈ ਕੀਤੇ ਗੁਰੂ ਸਾਂਗ ਵੇਲੇ ਸਮੁਖ ਅਤੇ ਵਿਮੁਖ ਦੀ ਪਰਖ ਹੋ ਜਾਂਦੀ ਹੈ।

ਸਹਜ ਸੁਭਾਇ ਰਿਦੈ ਭਾਵਨੀ ਭਗਤਿ ਭਾਇ,
ਬਿਹਸਿ ਮਿਲਨ ਸਮ ਦਰਸ ਧਿਆਨੀਐ।
ਨਿੰਮ੍ਰਤਾ ਨਿਵਾਸ ਦਾਸ ਦਾਸਨ ਦਾਸਾਨ ਮਤਿ,
ਮਧੁਰ ਬਚਨ ਮੁਖਿ ਬੇਨਤੀ ਬਖਾਨੀਐ।
ਪੂਜਾ ਪ੍ਰਾਨ ਗਿਆਨ ਗੁਰ ਆਗਿਆਕਾਰੀ ਅਗ੍ਰਭਾਗ,
ਆਤਮ ਅਵੇਸ ਪਰਮਾਤਮ ਨਿਧਾਨੀਐ[1] ॥੧੩੭॥

ਭਾਈ ਮਨੀ ਸਿੰਘ ਕ੍ਰਿਤ ਭਗਤ ਰਤਨਾਵਲੀ ਟੀਕਾ ੧੯ਵੀਂ ਪੌੜੀ ਦਾ

ਕੁੱਲਾ, ਭੁੱਲਾ ਤੇ ਭਗੀਰਥ, ਤਿੰਨੇ ਗੁਰੂ ਅਰਜਨ ਜੀ ਦੀ ਸ਼ਰਨ ਆਏ ਅਤੇ ਅਰਦਾਸ ਕੀਤੀ—'ਜੀ ਗਰੀਬ ਨਿਵਾਜ਼ ! ਅਸੀਂ ਜਨਮਾਂ ਤੇ ਜੂਨੀਆਂ ਵਿੱਚ ਬਹੁਤ ਦੁੱਖ ਪਾਂਵਦੇ ਆਏ ਹਾਂ, ਹੁਣ ਤੁਸੀਂ ਕਿਰਪਾ ਕਰੋ ਜੋ ਅਸਾਡਾ ਜਨਮ ਮਰਣ ਕੱਟੋ।' ਤਾਂ ਬਚਨ ਹੋਇਆ, 'ਤੁਸੀਂ ਗੁਰਮੁਖਾਂ ਦੇ ਕਰਮ ਕਰੋ ਤੇ ਮਨਮੁਖਾਂ ਦੇ (ਕਰਮ) ਤਿਆਗੋ।' ਤਾਂ ਉਨ੍ਹਾਂ ਅਰਦਾਸ ਕੀਤੀ ਜੀ—'ਜੀ ਗਰੀਬ ਨਿਵਾਜ਼ ! ਗੁਰਮੁਖਾਂ ਤੇ ਮਨਮੁਖਾਂ ਦੇ ਕੀ ਕਰਮ ਹਨ ?' ਤਾਂ ਬਚਨ ਹੋਇਆ, 'ਤਿੰਨ ਪ੍ਰਕਾਰ ਦੇ ਗੁਰਮੁਖ ਹਨ, ਤਿੰਨੇ ਪ੍ਰਕਾਰ ਦੇ ਮਨਮੁਖ ਹਨ, **[ਗੁਰਮੁਖ ਮਨਮੁਖ ਤਿੰਨ ਤਿੰਨ ਪ੍ਰਕਾਰ ਦੇ]** ਇਕ ਗੁਰਮੁਖ ਹਨ, ਇਕ ਗੁਰਮੁਖ ਤਰ ਹਨ, ਇਕ ਗੁਰਮੁਖ ਤਮ ਹਨ। ਗੁਰਮੁਖ ਓਹ ਹਨ ਜੋ ਭਲੇ ਸਾਥ ਭਲੇ ਅਰ ਬੁਰੇ ਸਾਥ ਬੁਰੇ ਹੋਣ। ਗੁਰਮੁਖ ਤਰ ਓਹ ਹਨ, ਜਿਨ੍ਹਾਂ ਨੇ ਖੋਟੇ ਕਰਮਾਂ ਵੱਲੋਂ ਪਿੱਠ ਦਿੱਤੀ ਹੈ ਤੇ ਗੁਰਾਂ ਦੇ ਬਚਨਾਂ ਵੱਲ ਮੁਖ ਕੀਤਾ ਹੈ ਤੇ ਜੇ ਇਕ ਭੀ ਉਨ੍ਹਾਂ ਨਾਲ ਕੋਈ ਚੰਗਿਆਈ ਕਰਦਾ ਹੈ ਤਾਂ ਓਹ ਆਪਣੇ ਵੱਲੋਂ ਉਸ ਦੇ ਨਾਲ ਸਦੀਵ ਚੰਗਿਆਈ ਕਰਦੇ ਰਹਿੰਦੇ ਹਨ, ਉਸ ਦੀ ਭਲਿਆਈ ਵਿਸਾਰਦੇ ਨਹੀਂ ਤੇ ਆਪਣੀ ਭਲਿਆਈ ਚਿਤ ਨਹੀਂ ਕਰਦੇ। ਬੁਰੇ ਕਰਮ ਉਨ੍ਹਾਂ ਤਿਆਗ ਦਿੱਤੇ ਹਨ ਤੇ ਭਲੇ ਕਰਮਾਂ ਦਾ ਅੰਗੀਕਾਰ ਕੀਤਾ ਹੈ। ਜਿਸ ਦਾ ਕੰਮ ਉਨ੍ਹਾਂ ਤੀਕਰ ਆਂਵਦਾ ਹੈ, ਤਾਂ ਸਭ ਕਿਸੇ ਨਾਲ ਭਲਿਆਈ ਹੀ ਕਰਦੇ ਹਨ। ਗੁਰਮੁਖ ਤਮ ਓਹ ਹੈਨ ਜੋ ਗਿਆਨ ਸੰਪੰਨ ਹਨ। ਸਭਸ ਨਾਲ ਭਲਾ ਹੀ ਕਰਦੇ ਹਨ, ਜੋ ਕੋਈ ਉਨ੍ਹਾਂ ਨਾਲ ਬੁਰਾ ਭੀ ਕਰੇ, ਤਾਂ ਓਸ ਨਾਲ ਭੀ ਭਲਾ ਹੀ ਕਰਦੇ ਹਨ। ਮਨਮੁਖ ਓਹ ਹਨ ਜੋ ਸਦਾ ਵਿਕਾਰ ਹੀ ਕਰਦੇ ਹੰਨ, ਜੋ ਕੋਈ ਉਨ੍ਹਾਂ ਨਾਲ ਭਲਿਆਈ ਕਰੇ ਸੋ ਵਿਸਾਰ ਦਿੰਦੇ ਹਨ ਤੇ ਬੁਰਿਆਈ ਜੇ ਕੋਈ ਕਰੇ ਤਾਂ ਵਿਸਾਰਦੇ ਨਹੀਂ। ਮਨਮੁਖ ਤਰ ਉਹ ਹਨ ਕੋਈ ਭਲਾ ਬੁਰਾ ਹੋਵੈ ਸਭਸ ਨਾਲ ਬੁਰਿਆਈ ਹੀ ਕਰਦੇ ਹਨ। ਮਨਮੁਖ ਤਮ ਉਹ ਹਨ : ਜੋ ਭਲੇ ਨਾਲ ਭੀ ਬੁਰਿਆਈ ਕਰਦੇ ਹਨ। ਜੇ ਅਗਲਾ ਫਿਰ ਭਲਿਆਈ ਕਰੇ ਤਾਂ ਉਹ ਫਿਰ ਬੁਰਿਆਈ ਕਰਦੇ ਹਨ। ਸ਼ਬਦ ਬਾਣੀ ਦੀ ਸਮਝ ਕੁਛ ਨਹੀਂ, ਸਗੋਂ ਕਹਿੰਦੇ ਹਨ ਜੋ ਸ਼ਬਦ ਦਾ ਸੁਣਨਾ ਤੇ ਭਲਿਆਈ ਕਰਨੀ ਸਾਨੂੰ ਨਹੀਂ ਫਲਦੀ ਤੇ ਬੁਰਿਆਈ ਅਸਾਨੂੰ ਫਲ ਦੇਂਦੀ ਹੈ।'

੧ ਸਤਿਗੁਰੂ ਅੱਗੇ ਜੋ ਪ੍ਰਾਣ ਪੂਜਾ (ਜੀਵਨ) ਅਰਪਦਾ ਹੈ ਅਤੇ ਆਗਜਾਕਾਰੀ ਰਹਿ ਕੇ ਉਪਦੇਸ਼ 'ਤੇ ਪੂਰਾ ਅਮਲ ਕਰਦਾ ਹੈ, ਉਹ ਮਹਾਨਿਧਿ (ਆਤਮ-ਧਨ) ਲੱਭਦਾ ਹੈ।

ਸਮੁੰਦੇ ਸਿੱਖ ਨੇ ਗੁਰੂ ਅਰਜਨ ਜੀ ਪਾਸ ਅਰਦਾਸ ਕੀਤੀ 'ਜੀ ਗ਼ਰੀਬ ਨਿਵਾਜ਼! ਸਨਮੁਖ ਕੌਨ ਹੈਨ ਤੇ ਵੇਮੁਖ ਕੌਨ ਹੈਨ ?' ਬਚਨ ਹੋਇਆ—'ਜੋ ਕਿਸੇ ਕੰਮ ਨੂੰ ਭੇਜੀਦਾ ਹੈ, ਜੇ ਕੰਮ ਕਰ ਆਂਵਦਾ ਹੈ, ਤਾਂ ਸਨਮੁਖ ਚਲਿਆ ਆਂਵਦਾ ਹੈ। ਜੇ ਕੰਮ ਵਿਗਾੜ ਆਂਵਦਾ ਹੈ, ਤਾਂ ਸਨਮੁਖ ਨਹੀਂ ਹੋ ਸਕਦਾ, ਤੈਸੇ ਜੇਹੜੇ ਅੰਮ੍ਰਿਤ ਵੇਲੇ ਇਸ਼ਨਾਨ ਕਰਦੇ ਹੈਨ, ਨਾਮ ਜਪਦੇ ਹੈਨ ਤੇ ਦਾਨ ਕਰਦੇ ਹੈਨ, ਸੋ ਵਾਹਗੁਰੂ ਦੇ ਸਨਮੁਖ ਹੋ ਜਾਣਗੇ । ਜੇ ਕਾਮ ਕਰੋਧ ਵਿੱਚ ਆਰਜਾ ਬੀਤਦੀ ਹੈ ਤਾਂ ਵੇਮੁਖ ਹੋ ਜਾਈਦਾ ਹੈ।' ਭਾਈ ਸਮੁੰਦੇ ਅਰਦਾਸ ਕੀਤੀ—'ਜੇ ਤੇਰੀ ਦਇਆ ਹੋਵੈ ਤਾਂ ਸਨਮੁਖ ਹੋਈਏ।' ਤਾਂ ਬਚਨ ਹੋਇਆ—'ਜੇ ਸਿੱਖ ਸਨਮੁਖ ਹੁੰਦਾ ਹੈ, ਤਾਂ ਗੁਰੂ ਕੀ ਦਯਾ ਆਪੇ ਹੁੰਦੀ ਹੈ।'

ਗੁਰੁ ਨਾਨਕ ਪ੍ਰਕਾਸ਼ ਉੱਤ੍ਰਾਰਧ, ਅਧਜਾਯ ੪੩

ਮੈਤ੍ਰਿਯ ਕਰੁਨਾ ਦ੍ਵੈ ਲਖੋ, ਮੁਦਤਾ ਤੀਜੀ ਜਾਨ।
ਚਤੁਰ ਉਪੇਖਜਾ ਜਿਸ ਬਿਖੈ, 'ਸਨਮੁਖ ਸੋ ਪਹਿਚਾਨ[1] ॥੨੬॥...[ਸਨਮੁਖ]
[2]ਸੁਨਿ ਕੈ ਬੋਲੇ ਸ਼੍ਰੀ ਗੁਰ ਤਬਿ ਹੀ। ਮਨਮੁਖ ਕਰਮ ਤਜਹੁ ਜੇ ਸਭਿ ਹੀ ॥੪੩॥
ਤਬਿ ਹੋਵਹਿ ਕੱਲਯਾਨ ਤੁਮਾਰਾ। ਬਹੁਰ ਨ ਪਾਵਹੁਗੇ ਸੰਸਾਰਾ'[3]।
ਪ੍ਰਸ਼ਨ ਕੀਨ ਤਿਨ ਦ੍ਵੈ ਕਰ ਜੋਰੇ। 'ਮਨਮੁਖ ਕਰਮ ਕਹਉ, ਜੋ ਛੋਰੈਂ ॥੪੪॥
ਤਬਿ ਸ਼੍ਰੀ ਗੁਰ, ਸਗਰੀ ਬਿਧਿ[4] ਬਰਨੀ। 'ਰਿਦੇ ਈਰਖਾ ਸਭਿ ਸੋਂ ਕਰਨੀ।
ਜਗਤ ਪਦਾਰਥ ਸੁਖ ਜੇ ਸਾਰੇ। ਸਭਿ ਕੇ ਮਿਟਿ ਕਰਿ ਹੋਹਿੰ ਹਮਾਰੇ[5] ॥੪੫॥
ਸਦਨ ਬਿਭੂਤਿ ਅਪਰ ਕੋ ਦੇਖੀ। ਪੀਰਾ[6] ਪਾਵਹਿ ਰਿਦੇ ਵਿਸ਼ੇਖੀ।
ਸਰਬ ਨਰਨ ਕੋ ਸ਼ੱਤ੍ਰੂ ਜਾਨਹਿ। ਸੰਗ ਨ ਕਿਸੇ ਭਲਾਈ ਠਾਨਹਿ ॥੪੬॥
ਇਕ ਮਨਮੁਖ ਕੋ ਕਰਮ ਇਹ ਤਜਾਗਹੁ ਉਰ ਤੇ ਸੋਇ।
ਦੂਸਰ ਹਉਮੈ ਮਨ ਕਰੈ ਸਭਿ ਸੋਂ ਨਿਰਦਯ[7] ਹੋਇ ॥੪੭॥

੧ ਕਾਲੂ ਸਿੱਖ ਨੂੰ ਗੁਰੂ ਨਾਨਕ ਦੇਵ ਨੇ 'ਸਨਮੁਖ' ਸਿੱਖ ਦਾ ਲੱਛਣ ਕਥਨ ਕੀਤਾ, ਕਿ ਜਿਸ ਵਿੱਚ ਚਾਰ ਗੁਣ ਹੈਨ ਉਹ ਗੁਰਮੁਖ ਹੈ। ਮੈਤ੍ਰੀ— ਸਭ ਨਾਲ ਪਜਾਰ ਕਰਨਾ ਅਤੇ ਸਭ ਦੇ ਸੁਖ ਲਈ ਜਤਨ ਕਰਨਾ, ਕਰੁਣਾ— ਸਭ ਉਤੇ ਦਯਾ ਕਰਨੀ, ਅਤੇ ਪਰਾਏ ਦੁੱਖ ਤੋਂ ਦੁਖੀ ਹੋਣਾ, । ਮੁਦਿਤਾ—ਧਨ ਵਿਦਜਾ ਆਦਿਕ ਵਿੱਚ ਦੂਜੇ ਨੂੰ ਵੱਡਾ ਦੇਖ ਕੇ ਪ੍ਰਸੰਨ ਹੋਣਾ ਅਤੇ ਈਰਖਾ ਨਾ ਕਰਨੀ। ਉਪੇਖਜਾ—ਪਾਮਰ ਲੋਕ ਜੋ ਸ਼ੁਭ ਉਪਦੇਸ਼ ਨਹੀਂ ਸੁਣਨਾ ਚਾਹੁੰਦੇ ਅਤੇ ਜਿਨ੍ਹਾਂ ਦੀ ਸੰਗਤਿ ਤੋਂ ਵਿਕਾਰੀ ਹੋਣ ਦਾ ਡਰ ਹੈ, ਉਨ੍ਹਾਂ ਦਾ ਤਜਾਗ ਕਰਨਾ ਅਤੇ ਉਨ੍ਹਾਂ ਤੋਂ ਉਪਰਾਮ ਰਹਿਣਾ।

੨ ਭਗਤਾ ਓਹਰੀ ਨੇ ਪ੍ਰਸ਼ਨ ਕੀਤਾ ਕਿ ਮੁਕਤੀ ਕਿਨ੍ਹਾਂ ਕਰਮਾਂ ਦੇ ਕਰਨ ਤੋਂ ਹੁੰਦੀ ਹੈ ? ਇਸ ਦੇ ਉੱਤਰ ਵਿੱਚ ਗੁਰੂ ਸਾਹਿਬ ਵਚਨ ਕਰਦੇ ਹਨ । ੩ ਜਨਮ ਮਰਨ ।

੪ ਮਨਮੁਖਾਂ ਦੇ ਕਰਮਾਂ ਦੀ ਕਥਾ। ਈਰਖਾ, ਹੰਕਾਰ, ਨਿੰਦਿਆ ਅਤੇ ਮਨਹਠ ਜਿਨ੍ਹਾਂ ਵਿੱਚ ਹਨ, ਉਹ 'ਮਨਮੁਖ' ਹਨ ।

੫ ਮਨਮੁਖ ਚਾਹੁੰਦੇ ਹਨ ਕਿ ਸਭ ਦੇ ਸੁਖ ਅਤੇ ਪਦਾਰਥ ਮਿਟ ਕੇ, ਕੇਵਲ ਸਾਡੇ ਪਾਸ ਹੀ ਰਹਿਣ।

੬ ਪੀੜਾ । ੭ ਦਯਾ ਬਿਨਾ, ਬੇ-ਰਹਿਮ ।

ਜੋ ਨਿਜ ਤੇ ਘਟ ਦੇਖਹਿਂ ਤੇਈ। ਤਿਹ ਕੋ ਮਤਿ ਨਹਿਂ ਕੈਸੇ ਦੇਈ।
ਹਾਸੀ ਕਰੈਂ ਧਰੈਂ ਹੰਕਾਰਾ। 'ਇਹੁ ਨਹਿਂ ਸਮ ਮਮ ਬੁਧਿ ਉਦਾਰਾ' ॥੪੮॥
ਪੁਨ ਤੀਜੀ ਨਿੰਦਾ ਪਹਿਚਾਨ। ਤਯਾਗਿ ਦੀਜੀਏ ਕਥਿ ਨ ਬਖਾਨ।
ਜੋ ਬਿਸ਼ੇਖ ਅਪਨੇ ਤੇ ਹੋਇ। ਤਿਹ ਕੀ ਉਸਤਤਿ ਕਰਹੈ ਕੋਇ ॥੪੯॥
..ਸੁਨਿ ਕਰਿ ਨਹੀਂ ਸਹਾਰਨੀ, ਜਰ ਬਰ ਤਿਹ ਤੇ ਜਾਇ।
'ਦੇਖਯੋ ਸੌ ਮੇਰੋ ਅਹੈ' ਇਸ ਬਿਧਿ ਨਿੰਦ ਅਲਾਇ ॥੫੦॥
ਸਮ ਸੋ ਗਰਬ ਅਸੂਯਾ[1] ਧਰਿ ਹੀਂ 'ਉਹ ਨਰ ਕਯਾ ? ਹੌਂ ਗੁਣ ਭਰਪੁਰਿ ਹੀਂ ?'
ਚੌਥੀ ਹਠ ਬ੍ਰਿਤੀ[2] ਅਸ ਜੋਇ। ਦੇ ਉਪਦੇਸ਼ ਨ ਮੰਨੇ ਕੋਇ ॥੫੧॥
ਤੱਦਪਿ ਹਠ ਕਰਿ ਕਰਿ ਪੁਨ ਕਹਿਹੀਂ[3]। ਚਤੁਰ ਕਰਮ ਮਨਮੁਖਿ ਕੇ ਅਹਿਹੀਂ।
ਤਿਨ ਕੋ ਤਯਾਗ ਕਰਹੁ ਤੁਮ ਐਸੇ। ਸਿਸਰ ਬਿਖੈ ਤਰੁ ਪੱਤ੍ਰਨ ਜੈਸੇ[4] ॥੫੨॥

ਗੁਰੁ ਪ੍ਰਤਾਪ ਸੂਰਜ, ਰਾਸ਼ਿ ੩, ਅੰਸੂ ੬੪

[5]ਸ੍ਰੀ ਮੁਖ ਤੇ ਸ਼ੁਭ ਜੁਗਤਿ ਬਖਾਨੀ। ਹੀਰਾ ਫਟਕ[6] ਦੁ ਏਕ ਸਮਾਨੀ ॥੨੪॥
ਹੀਰਾ ਨਿਜ ਪ੍ਰਕਾਸ਼ ਦਿਖਰਾਵੈ। ਸਰਬ ਰੰਗ ਕੇ ਊਪਰ ਛਾਵੈ।
ਫਟਕ ਪ੍ਰਕਾਸ਼ ਪਰੈ ਨਹਿਂ ਕਾਹੂ। ਅੰਤਰ ਇਤੋ ਦੁਹਨਿ ਕੇ ਮਾਂਹੂ ॥੨੫॥
ਤਿਮ ਗੁਰਮੁਖ ਕੀ ਕਰੋ ਪਛਾਨ। ਜਿਸ ਸੰਗਤਿ ਮਹਿਂ ਕਰਹਿਂ ਬਖਾਨ।
ਤਿਸ ਕੋ ਤੇਜ ਸਭਿਨਿ ਪਰ ਛਾਵੈ। ਕਯੋਂਕਿ ਸਦਾ ਸੋ ਸਚੁ ਕਮਾਵੈ ॥੨੬॥...
ਜਿਮ ਚੰਦਨ ਬਾਵਨ ਤਰੁ ਸੀਤਲ। ਚਹੁੰ ਦਿਸ਼ਿ ਮਹਿਂ ਅਹਿ ਲਪਟੈਂ ਹੀ ਤਲ।
ਤਉ ਨ ਸੀਤ ਤਜਿ ਬਿਖ ਕੋ ਲੇਤਿ। ਸਰਪਨ ਕੋ ਸੀਤਲ ਕਰਿ ਦੇਤਿ ॥੩੧॥
ਤਿਮ ਗੁਰਮੁਖ ਜੇ ਧਸਹਿ ਕੁਸੰਗ। ਤਹਿਂ ਭੀ ਦੇਤਿ ਆਪਨੋ ਰੰਗ।

## ਗੁਰਮੁਖ ਪੰਥ

ਨਿਰਮਲ (ਖ਼ਾਲਿਸ) ਪੰਥ ਦਾ ਹੀ ਇਹ ਪੁਰਾਣਾ ਨਾਉਂ ਹੈ।

---

੧ ਪਰਾਏ ਗੁਣਾਂ ਵਿੱਚ ਦੋਸ਼ ਦੇਖਣਾ, ਹਸਦ, ਈਰਖਾ।

੨ [ਹਠ ਦੋ ਪ੍ਰਕਾਰ ਦਾ] ਹਠਵ੍ਰਿੱਤੀ ਦੋ ਪ੍ਰਕਾਰ ਦੀ ਹੈ, ਇਕ ਤਯਾਗ ਯੋਗਯ ਹੈ, ਜਿਸ ਦਾ ਜ਼ਿਕਰ ਇਸ ਥਾਂ ਹੈ, ਦੂਜੀ ਹਠਵ੍ਰਿੱਤੀ ਗੁਰੁਮਤ ਦਾ ਨਿਯਮ ਰੂਪ ਧਾਰਣ ਯੋਗਯ ਹੈ, ਜਿਸ ਬਾਬਤ ਅਰਦਾਸ ਵਿੱਚ ਰੋਜ਼ ਸੁਣੀਦਾ ਹੈ—'ਹਠੀਆਂ ਜਪੀਆਂ ਦੀ ਕਮਾਈ ਦਾ ਧਯਾਨ ਧਰ ਕੇ ਬੋਲੋ ਵਾਹਗੁਰੂ'—ਉੱਤਮ ਹਠਵ੍ਰਿੱਤੀ ਦਾ ਲੱਛਣ ਇਹ ਹੈ ਕਿ ਕਿਸੇ ਨਿਯਮ ਦਾ ਯਥਾਰਥ ਗਯਾਨ ਪ੍ਰਾਪਤ ਕਰ ਕੇ ਦ੍ਰਿੜ੍ਹ ਧਾਰਣਾ, ਅਰ ਅਗਯਾਨੀ ਅਥਵਾ ਅਨਯਾਈਆਂ ਦੇ ਕਥਨ ਪਰ, ਜਾਂ ਦੁੱਖ ਅਥਵਾ ਲੋਭ ਦੇਣ ਪੁਰ ਸਚੇ ਨਿਯਮ ਨੂੰ ਨਾ ਤਯਾਗਣਾ। ਇਸ ਹਠਵ੍ਰਿੱਤੀ ਦਾ ਪੂਰਾ ਗਯਾਨ, ਸਤਿਗੁਰੂ ਅਰਜਨ ਸਾਹਿਬ, ਗੁਰੂ ਤੇਗ ਬਹਾਦੁਰ ਸਾਹਿਬ, ਛੋਟੇ ਸਾਹਿਬਜ਼ਾਦੇ ਅਰ ਸਿੱਖ ਸ਼ਹੀਦਾਂ ਦੇ ਪ੍ਰਸੰਗਾਂ ਤੋਂ ਚੰਗੀ ਤਰ੍ਹਾਂ ਹੁੰਦਾ ਹੈ।

੩ ਆਪਣੀ ਗੱਲ ਹੀ ਮੁੱਖ ਰੱਖਦੇ ਹਨ। ੪ ਜਿਸ ਤਰ੍ਹਾਂ ਸ਼ਿਸ਼ਿਰ ਰੁੱਤ (ਮਾਘ-ਫੱਗਣ) ਵਿੱਚ ਬ੍ਰਿਛ ਆਪਣੇ ਪੱਤੇ ਤਯਾਗ ਦਿੰਦੇ ਹਨ।

੫ ਤੀਰਥ, ਮੂਲਾ, ਮੁਕੰਦਾ, ਨਿਹਾਲੂ ਨੂੰ ਗੁਰੂ ਅਰਜਨ ਸਾਹਿਬ ਦਾ ਉਪਦੇਸ਼। ੬ ਬਲੌਰ।

ਭਾਈ ਗੁਰੁਦਾਸ, ਵਾਰ ੩

**ਗੁਰਮੁਖਿ ਪੰਥ ਨਿਰੋਲੁ[1] ਨ ਰਲੇ ਰਲਾਈਐ।...**
**ਗੁਰਮੁਖਿ ਪੰਥੁ ਅਲੋਲੁ[2] ਸਹਜਿ ਸਮਾਈਐ। (੫)**

ਕਬਿੱਤ—ਭਾਈ ਗੁਰੁਦਾਸ

**ਗੁਰਮੁਖਿ ਪੰਥ ਗਹੇ ਜਮ ਪੁਰਿ ਪੰਥ ਮੇਟੇ,**
**ਗੁਰਸਿਖ ਸੰਗਿ ਪੰਚ ਦੂਤ[3] ਸੰਤ ਤਿਆਗੇ ਹੈ। (੫੭)**

# ਗੁਰੂ ਆਗਜ਼ਾ ਮੰਨਣੀ

[੨੮] ਸਿਰੀਰਾਗੁ ਮਹਲਾ ੩ (੩੮)

**ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ॥**
**ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ॥**

[੩੧] ਸਿਰੀਰਾਗੁ ਮਹਲਾ ੩ (੪੬)

**ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ॥੩॥**
**ਗੁਰ ਕੇ ਭਾਣੇ ਵਿਚਿ ਅੰਮ੍ਰਿਤੁ[4] ਹੈ ਸਹਜੇ ਪਾਵੈ ਕੋਇ॥**

[੩੭]'ਸਿਰੀਰਾਗੁ ਮਹਲਾ ੩ [੫੯]

**ਮਨ ਮੇਰੇ, ਸਤਿਗੁਰ ਕੈ ਭਾਣੈ ਚਲੁ॥**
**ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ॥੧॥**

[੬੬੯] ਧਨਾਸਰੀ ਮਹਲਾ ੪ (੧੧)

**ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥**
**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥**

[੮੩੨] ਬਿਲਾਵਲੁ ਮਹਲਾ ੩, ਅਸਟਪਦੀ (੧)

**ਗੁਰਿ ਕਹਿਆ ਸਾ ਕਾਰ ਕਮਾਵਹੁ॥ ਸਬਦੁ ਚੀਨਿ੍ ਸਹਜ ਘਰਿ ਆਵਹੁ॥**
**ਸਾਚੈ ਨਾਇ ਵਡਾਈ ਪਾਵਹੁ॥੨॥**

[੧੨੪੮] ਮਹਲਾ ੩, ਵਾਰ ਸਾਰੰਗ (੨੯)

**ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖੁ ਸਾਰੁ॥**
**ਗੁਰ ਕੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ॥੧॥**

ਭਾਈ ਗੁਰੁਦਾਸ, ਵਾਰ ੨੮

**ਗੁਰਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ। (੧੦)**

੧ ਬਿਨ-ਮਿਲਾਵਟ ਸ਼ੁੱਧ ਅਕਾਲੀ ਧਰਮ। ੨ ਚਪਲਤਾ (ਨਾਟਕ ਚੇਟਕ) ਰਹਿਤ।
੩ ਪੰਜ ਕਾਮਾਦਿ ਅਤੇ ਪੰਜ ਸ਼ਬਦ ਸਪਰਸ ਆਦਿ। ੪ ਪਰਮ ਆਨੰਦ, ਮੁਕਤਿ।

ਕਬਿੱਤ—ਭਾਈ ਗੁਰਦਾਸ

**ਸਤਿਗੁਰ ਆਗਿਆ ਸਤਿ ਸਤਿ ਕਰਿ ਮਾਨੈ ਸਿਖ,**
**ਆਗਿਆ ਤਾਂਹਿ ਸਕਲ ਸੰਸਾਰਹਿ ਹਿਤਾਵਈ। (੮੭)**
**ਪੂਜਾ ਪ੍ਰਾਨ ਗਿਆਨ ਗੁਰ ਆਗਿਆਕਾਰੀ ਅਗ੍ਰਭਾਗ,**
**ਆਤਮ ਅਵੇਸ ਪਰਮਾਤਮ ਨਿਧਾਨੀਐ[1] ॥੧੩੭॥**

ਗੁਰੁ ਪ੍ਰਤਾਪ ਸੂਰਜ, ਰਾਸ਼ਿ ੧, ਅੰਸੂ ੧੧

**[2]ਸਤਿਗੁਰੁ ਅਰ ਪ੍ਰਭੁ ਜਥਾ ਰਜਾਇ। ਤਿਸ ਪਰ ਰਾਜੀ ਰਹਿਨ ਸਦਾਇ ॥੨੫॥**
**ਮੁੱਖਜ ਧਰਮ ਸਿੱਖੀ ਕੋ ਏਹੀ। ਜੋ ਧਾਰਹਿ ਸਿਖ ਗੁਰੂ ਸਨੇਹੀ।**
**ਜਿਮ ਪਤਿਬ੍ਰੱਤਾ ਇਸਤ੍ਰੀ ਲੱਛਨ। ਪਤਿ ਆਗਯਾ ਮਹਿਂ ਸੁਖੀ ਬਿੱਚਛਨ ॥੧੬॥**
**ਪ੍ਰਭੁ ਆਗਯਾ ਮਹਿਂ ਤਥਾ ਸਦੀਵਾ। ਰਹੁ ਰਾਜ਼ੀ ਬਨਿ ਗੁਰਮੁਖ 'ਜੀਵਾ !'।...**
**ਸਿਮਰਹੁ ਸੱਤਿ ਨਾਮੁ ਕਰਿ ਪ੍ਰੀਤਿ। ਤਯਾਗਹੁ ਤਨ ਹੰਤਾ ਇਮ ਨੀਤਿ।**

## ਗੁਰੂ ਸਮੁੰਦ੍ਰ ਹੈ

[੧੫੦] ਮਹਲਾ ੧, ਵਾਰ ਮਾਝ (੨੬)

**ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥**

[੧੦੪੩] ਮਾਰੂ ਮਹਲਾ ੧, ਸੋਲਹਾ (੨੨)

**ਸੇਵਹੁ ਸਤਿਗੁਰ ਸਮੁੰਦੁ ਅਥਾਹਾ ॥ ਪਾਵਹੁ ਨਾਮੁ ਰਤਨੁ ਧਨੁ ਲਾਹਾ[3] ॥**

## ਗੁਰੂ ਸਰਾਫ਼ ਹੈ

[੪੧੩] ਆਸਾ ਮਹਲਾ ੧, ਅਸਟਪਦੀ (੫)

**ਆਪੁ ਵੀਚਾਰੈ ਸੁ ਪਰਖੇ ਹੀਰਾ ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ ॥...**
**ਐਸਾ ਸਾਹੁ ਸਰਾਫੀ ਕਰੈ ॥ ਸਾਚੀ ਨਦਰਿ ਏਕ ਲਿਵ ਤਰੈ ॥੧॥ ਰਹਾਉ ॥**

[੮੮੦] ਰਾਮਕਲੀ ਮਹਲਾ ੪ (੧)

**ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥**
**ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ ॥**

## ਗੁਰੂ ਸਾਹਿਬ ਦੇ ਚਿੱਤ੍ਰ (ਤਸਵੀਰਾਂ)

**ਗੁਰੂ ਸਾਹਿਬਾਨ ਦੇ ਜਿਤਨੇ ਚਿੱਤ੍ਰ ਵੇਖੀਦੇ ਹਨ, ਉਹ ਸਾਰੇ ਮਨ-ਕਲਪਿਤ**

੧ ਜਿਸ ਸਿੰਘ ਨੇ ਜ਼ਿੰਦਗੀ ਗੁਰੂ ਨੂੰ ਅਰਪੀ ਹੈ, ਗੁਰਮਤ ਦਾ ਗਯਾਨ ਪਾ ਕੇ ਸਤਿਗੁਰੂ ਅੱਗੇ ਆਗਯਾ ਪਾਲਦਾ ਹੈ, ਉਸ ਦਾ ਆਤਮ ਮੰਡਲ ਵਿੱਚ ਦਖਲ ਹੋਂਦਾ ਹੈ ਅਤੇ ਉਹ ਬ੍ਰਹਮ ਗਯਾਨੀ ਪਦਵੀ ਪਾਉਂਦਾ ਹੈ।

੨ ਜੀਵੇ ਸਿੱਖ ਨੂੰ ਗੁਰੂ ਅੰਗਦ ਸਾਹਿਬ ਦਾ ਉਪਦੇਸ਼।

੩ ਨਾਮੁ ਮੁਕਤਿ ਲਈ ਅਤੇ ਧਨ ਭੋਗ ਵਾਸਤੇ, ਭਾਵ—ਸਤਿਗੁਰੂ ਮੋਖ ਭੋਗ ਦਾ ਦਾਤਾ ਹੈ।

ਹਨ, ਇਸੇ ਲਈ ਇਕ ਦੂਜੇ ਨਾਲ ਨਹੀਂ ਮਿਲਦੇ। ਜਿਵੇਂ ਕਿਸੇ ਸਮੇਂ ਹਜ਼ਰਤ ਈਸਾ ਦੇ ਚਿੱਤ੍ਰ, ਮੁਸੱਵਰ ਆਪਣੀ ਆਪਣੀ ਬੁਧਿ ਅਤੇ ਭਾਵਨਾ ਅਨੁਸਾਰ ਚਿਤ੍ਰਦੇ ਸਨ, ਜੋ ਇਸ ਵੇਲੇ ਵੱਖ-ਵੱਖ ਸ਼ਕਲ ਦੇ ਯੂਰਪ ਐਮਰੀਕਾ ਆਦਿ ਦੇ ਅਜਾਯਬ ਘਰਾਂ ਵਿੱਚ ਵੇਖੇ ਜਾਂਦੇ ਹਨ। ਸਿਆਣੇ ਈਸਾਈਆਂ ਨੇ ਇਸ ਕੁਰੀਤਿ ਨੂੰ ਵੇਖ ਕੇ ਚੁਣੇ ਹੋਏ ਵਿਦ੍ਵਾਨ ਅਤੇ ਚਿੱਤ੍ਰਕਾਰਾਂ ਦਾ ਇਕੱਠ ਕਰ ਕੇ ਮਸੀਹ ਦੀਆਂ ਤਸਵੀਰਾਂ ਬਾਲ ਅਵਸਥਾ ਤੋਂ ਲੈ ਕੇ ਅੰਤ ਤਕ ਦੀਆਂ ਇਕ ਮਤ ਹੋ ਕੇ ਪ੍ਰਭਾਵਸ਼ਾਲੀ ਖਿਚਵਾਈਆਂ, ਜੋ ਸਰਵ ਸੰਮਤੀ ਨਾਲ ਸਹੀ ਮੰਨੀਆਂ ਗਈਆਂ। ਹੁਣ ਸਾਰੇ ਚਿੱਤ੍ਰ ਉਸ ਤਜਵੀਜ਼ ਮੁਤਾਬਿਕ ਇਕੋ ਸ਼ਕਲ ਦੇ ਬਣਦੇ ਹਨ, ਜਿਸ ਤੋਂ ਕਲਪਨਾ ਭੀ ਸੱਤਜ ਰੂਪ ਹੋ ਗਈ।

ਅਸਾਡੇ ਭਾਈਆਂ ਨੂੰ ਭੀ ਅਜੇਹਾ ਯਤਨ ਕਰਨਾ ਚਾਹੀਏ ਕਿ ਇਤਿਹਾਸ ਖੋਜੀ ਅਤੇ ਚਤੁਰ ਚਿੱਤ੍ਰਕਾਰ ਮਿਲ ਕੇ ਸਤਿਗੁਰਾਂ ਦੀਆਂ ਮਨੋਹਰ ਮੂਰਤੀਆਂ ਤਿਆਰ ਕਰਨ, ਜਿਨ੍ਹਾਂ ਤੋਂ ਉਨ੍ਹਾਂ ਦੇ ਆਤਮਿਕ ਭਾਵ, ਮੂਰਤੀ ਵੇਖਦੇ ਹੀ ਸਾਕਸ਼ਾਤ ਹੋ ਜਾਣ।

ਇਸ ਸਮੇਂ ਦੀਆਂ ਤਸਵੀਰਾਂ, ਜੇਹਾ ਚਾਹੀਏ ਤੇਹਾ ਅਸਰ ਚਿੱਤ 'ਤੇ ਨਹੀਂ ਕਰ ਸਕਦੀਆਂ, ਕਿਉਂਕਿ ਬਹੁਤ ਚਿੱਤ੍ਰਕਾਰ ਇਤਿਹਾਸ ਤੋਂ ਅਗਜਾਤ ਹਨ। ਉਨ੍ਹਾਂ ਨੂੰ ਪਤਾ ਨਹੀਂ ਕਿ ਕਿਸ ਸਤਿਗੁਰੂ ਦਾ ਕੱਦ ਲੰਮਾ, ਸਰੀਰ ਪਤਲਾ ਅਥਵਾ ਭਾਰੀ ਹੈ। ਰੰਗ ਅਤੇ ਅਵਸਥਾ ਅਨੁਸਾਰ ਅਕ੍ਰਿਤਿ ਕੇਹੀ ਹੋਣੀ ਚਾਹੀਏ[੧]।

ਕੋਈ ਮੁਸੱਵਰ, ਕਵੀਆਂ ਦੀ ਮਿਥਜਾ ਕਲਪਨਾ ਨੂੰ ਸੱਤਜ ਮੰਨ ਕੇ ਰਾਜਿਆਂ ਦੇ ਚਿੱਤ੍ਰਾਂ ਸਮਾਨ ਭੂਸ਼ਣ ਪਹਿਨਾ ਕੇ ਗੁਰੂ ਸਾਹਿਬ ਦੇ ਸ਼ਬਦਾਂ ਵਿਰੁੱਧ ਸਬੀਹ ਬਣਾ ਦੇਂਦੇ ਹਨ[੨]।

ਕਾਲ ਦਾ ਗਜਾਨ ਨਾ ਹੋਣ ਕਰ ਕੇ ਗੁਰੂ ਸਾਹਿਬ ਦੇ ਘੋੜੇ ਦਾ ਸਾਜ਼ ਅੰਗਰੇਜ਼ੀ, ਸ੍ਰੀ ਸਾਹਿਬ ਦਾ ਕਬਜ਼ਾ ਕਿਰਚ ਜੇਹਾ ਲਿਖਦੇ ਹਨ। ਸ਼ਮਸ਼ੇਰ ਕ੍ਰਿਪਾਨ ਦੇ ਭੇਦ ਤੋਂ ਅਨਜਾਣ ਅਰ ਬਾਜ਼ ਦੀ ਸ਼ਕਲ ਤੋਂ ਨਾਵਾਕਿਫ਼ ਚਿਤੇਰੇ, ਸੈਫ ਜਾਂ ਸਿਰੋਹੀ ਅਤੇ ਚੂਹਮਾਰ ਜਾਂ ਉਕਾਬ ਦੀ ਤਸਵੀਰ ਬਣਾ ਕੇ, ਘੋੜੇ ਦੀ ਚਾਲ ਤੋਂ ਅਗਜਾਤ ਇਕ ਪਾਸੇ ਦੇ ਦੋ ਪੈਰ ਚੱਲਦੇ ਵਿਖਾ ਕੇ ਵਿਦਵਾਨਾਂ ਤੋਂ ਹਾਸਜ ਅਤੇ ਸ਼ੋਕ ਦੇ ਅਧਿਕਾਰੀ ਹੋਂਦੇ ਹਨ। ਐਸੇ ਹੀ ਹੋਰ ਅਨੰਤ ਦੂਸ਼ਣ ਤਸਵੀਰਾਂ ਵਿੱਚ ਵੇਖ ਕੇ ਮਨ ਦੁਖੀ ਹੋਂਦਾ ਹੈ।

## ਗੁਰੂ ਸ਼ਾਹੁ ਹੈ

[੧੮੯] ਗਉੜੀ ਮਹਲਾ ੫ (੧੧੭)

**ਜਾ ਕੈ ਹਰਿ ਧਨੁ ਸੋ ਸਚ ਸਾਹੁ॥**

੧ ਭਾਈ ਬਾਲਾ ਗੁਰੂ ਨਾਨਕ ਦੇਵ ਤੋਂ ਉਮਰ ਵਿੱਚ ਵੱਡਾ ਸੀ, ਪਰ ਉਸ ਦੀ ਦਾੜ੍ਹੀ ਕਾਲੀ ਲਿਖਦੇ ਹਨ। ਗੁਰੂ ਸਾਹਿਬ ਦੇ ਸੀਸ ਉੱਪਰ ਤੋਤੇ ਦਾ ਪਿੰਜਰਾ ਲਟਕਾ ਦਿੰਦੇ ਹਨ, ਜਿਸ ਤੋਂ ਸਤਿਗੁਰੂ ਤੋਤਾ ਰੱਖਣ ਵਾਲੇ ਸਿੱਧ ਹੋਂਦੇ ਹਨ।

੨ ਜੋ ਗੁਰੂ ਗੋਬਿੰਦ ਸਿੰਘ ਸਾਹਿਬ ਨੱਕ, ਕੰਨ ਵਿੰਨ੍ਹਣ ਦੇ ਵਿਰੁੱਧ ਹੁਕਮ ਦੇਂਦੇ ਹਨ, ਅਰ ਸ਼ਸਤ੍ਰਾਂ ਨੂੰ ਭੂਸ਼ਣ ਬਣਾਉਣ ਦੀ ਆਗਜਾ ਕਰਦੇ ਹਨ, ਉਨ੍ਹਾਂ ਦੇ ਕੰਨਾਂ ਵਿੱਚ ਕੁੰਡਲ ਪਹਿਨਾ ਦੇਂਦੇ ਹਨ।

[੪੪੯] ਆਸਾ ਮਹਲਾ ੪, ਛੰਤ (੧੭)

**ਗੁਰੁ ਸਤਿਗੁਰੁ ਸਚਾ ਸਾਹੁ ਹੈ, ਸਿਖ ਦੇਇ ਹਰਿ ਰਾਸੇ[੧] ॥**

[੫੪੩] ਬਿਹਾਗੜਾ ਮਹਲਾ ੫, ਛੰਤ (੩)

**ਜਿਨੀ ਸਚੁ ਵਣੰਜਿਆ, ਹਰਿ ਜੀਉ, ਸੇ ਪੂਰੇ ਸਾਹਾ ਰਾਮ ॥**

## ਗੁਰੂ ਸੂਰਵੀਰ ਹੈ

[੧੬੩] ਗਉੜੀ ਮਹਲਾ ੩ (੩੭)

**ਹਰਿ ਹਰਿ ਨਾਮੁ ਧਿਆਇਆ, ਭੇਟਿਆ ਗੁਰੁ ਸੂਰਾ[੨] ॥**

[੪੫੪] ਆਸਾ ਮਹਲਾ ੫, ਛੰਤ (੩)

**ਢਾਠੀ ਭੀਤਿ ਭਰੰਮ ਕੀ[੩] ਭੇਟਤ ਗੁਰੁ ਸੂਰਾ, ਰਾਮ ਰਾਜੇ ॥**

[੧੦੭੩] ਮਾਰੂ ਮਹਲਾ ੫, ਸੋਲਹਾ (੨)

**ਹਉ ਬਲਿਹਾਰੀ ਸਤਿਗੁਰ ਪੂਰੇ ॥**
**ਸਰਣਿ ਕੇ ਦਾਤੇ, ਬਚਨ ਕੇ ਸੂਰੇ[੪] ॥**

## ਗੁਰੂ ਕੁੰਜੀ ਬਰਦਾਰ ਹੈ

[੮੦] ਸਿਰੀਰਾਗੁ ਮਹਲਾ ੫, ਛੰਤ (੩)

**ਸੋਹੰਦੜੋ ਹਭ ਠਾਇ[੫] ਕੋਇ ਨ ਦਿਸੈ ਡੂਜੜੋ[੬] ॥**
**ਖੁਲੑੜੇ ਕਪਾਟ[੭] ਨਾਨਕ ਸਤਿਗੁਰ ਭੇਟਤੇ ॥**

[੧੨੪] ਮਾਝ ਮਹਲਾ ੩, ਅਸਟਪਦੀ (੨੫)

**ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ, ਨ ਚੂਕੈ ਫੇਰਾ ॥**
**ਸਤਿਗੁਰ ਹਥਿ ਕੁੰਜੀ, ਹੋਰਤੁ ਦਰੁ ਖੁਲੈ ਨਾਹੀ, ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥**

[੧੨੩੭] ਮਹਲਾ ੨, ਵਾਰ ਸਾਰੰਗ (੧)

**ਗੁਰੁ ਕੁੰਜੀ ਪਾਹੂ ਨਿਵਲੁ[੮], ਮਨੁ ਕੋਠਾ ਤਨੁ ਛਤਿ ॥**
**ਨਾਨਕ, ਗੁਰ ਬਿਨੁ ਮਨ ਕਾ ਤਾਕੁ ਨ ਉਘੜੈ, ਅਵਰ ਨ ਕੁੰਜੀ ਹਥਿ ॥੧॥**

## ਗੁਰੁ ਖੇਵਟ (ਮਲਾਹ) ਅਤੇ ਬੋਹਿਥ (ਜਹਾਜ਼) ਹੈ

[੫੩੯] ਬਿਹਾਗੜਾ ਛੰਤ, ਮਹਲਾ ੪ (੨)

**ਹਰਿ ਹਰਿ ਨਾਮੁ ਪੋਤੁ[੯] ਹੈ, ਮੇਰੀ ਜਿੰਦੂੜੀਏ !**

---

੧ ਹਰਿ ਨਾਮ ਰੂਪੀ ਪੂੰਜੀ ।
੨ ਜਿਸ ਵਿੱਚ ਅੰਖ਼ਲਾਕੀ ਕਾਂਯੰਰਤਾ ਨਹੀਂ, ਅਰ ਜਿਸ ਨੇ ਵਿਕਾਰ ਰੂਪੀ ਸ਼ੱਤਰੂਆਂ ਉਤੇ ਫਤੇ ਪਾਈ ਹੈ। ੩ ਭਰਮ ਦਾ ਗੜ੍ਹ ਢਹਿ ਪਿਆ । ੪ ਸਤਜ ਪ੍ਰਤਿਗਜ ।
੫ ਸਭ, ਹਰ ਜਗ੍ਹਾ । ੬ ਦੂਜਾ । ੭ ਭ੍ਰਮ ਅਤੇ ਅਵਿਦਜਾ ਦੇ ਕਿਵਾੜ ।
੮ ਗੁਰੂ ਪਾਸ ਜਿੰਦੇ, (ਕੁਫ਼ਲ) ਦੀ ਕੁੰਜੀ ਹੈ । ੯ ਵਹਿਤ੍ਰ, ਬੋਟ, ਜਹਾਜ਼ ।

ਗੁਰ ਖੇਵਟ[1] ਸਬਦਿ ਤਰਾਇਆ ਰਾਮ ॥

[੪੦] ਸਿਰੀਰਾਗੁ ਮਹਲਾ ੪ (੬੭)

ਸਤਿਗੁਰੁ ਬੋਹਿਥੁ ਹਰਿ ਨਾਵ ਹੈ, ਕਿਤੁ ਬਿਧਿ ਚੜਿਆ ਜਾਇ ॥
ਸਤਿਗੁਰ ਕੈ ਭਾਣੈ ਜੋ ਚਲੈ, ਵਿਚਿ ਬੋਹਿਥ ਬੈਠਾ ਆਇ ॥

[੫੫੨] ਮਹਲਾ ੩, ਵਾਰ ਬਿਹਾਗੜਾ (੧੦)

ਨਾਮਿ ਰਤਾ[2] ਸਤਿਗੁਰੂ ਹੈ, ਕਲਿਜੁਗ ਬੋਹਿਥੁ ਹੋਇ ॥

## ਗੁਰੂ ਗ੍ਰੰਥ ਸਾਹਿਬ

ਆਤਮਿਕ ਪ੍ਰੇਰਣਾ ਤੋਂ ਸਤਿਗੁਰਾਂ ਦ੍ਵਾਰਾ ਪ੍ਰਗਟ ਹੋਈ ਬਾਣੀ ਦਾ ਸੰਗ੍ਰਹ ਸਿੱਖ ਧਰਮ ਦਾ ਮਹਾਮਾਨਜ ਪੁਸਤਕ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਸਤਿਗੁਰਾਂ ਦੀ ਬਾਣੀ ਏਕਤ੍ਰ ਕਰ ਕੇ ਸੰਮਤ ੧੬੬੦ ਵਿੱਚ, ਇਹ ਰਾਮਸਰ ਦੇ ਕਿਨਾਰੇ (ਅੰਮ੍ਰਿਤਸਰ) ਭਾਈ ਗੁਰੁਦਾਸ ਜੀ ਤੋਂ ਲਿਖਾਉਣਾ ਆਰੰਭਿਆ। ਆਪਣੀ ਰਚਨਾ ਅਤੇ ਭਗਤ ਆਦਿਕਾਂ ਦੀ ਬਾਣੀ ਸ਼ਾਮਿਲ ਕਰ ਕੇ ਸੰਮਤ ੧੬੬੧ ਵਿੱਚ ਸਮਾਪਤ ਕੀਤਾ। ਇਸੇ ਸਾਲ ਭਾਦੋਂ ਸੁਦੀ ੧ ਨੂੰ ਹਰਿਮੰਦਿਰ ਵਿੱਚ ਗੁਰਮਤ ਦੇ ਪ੍ਰਚਾਰ ਲਈ ਅਸਥਾਪਨ ਕਰ ਕੇ ਬਾਬਾ ਬੁੱਢਾ ਜੀ ਨੂੰ ਗ੍ਰੰਥੀ ਥਾਪਿਆ।

[ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਤਿੰਨ ਬੀੜਾਂ] ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਤਿੰਨ ਬੀੜਾਂ (ਜਿਲਦਾਂ) ਦੇਖੀਆਂ ਜਾਂਦੀਆਂ ਹਨ:—ਭਾਈ ਗੁਰੁਦਾਸ ਜੀ ਦੀ। (੨) ਭਾਈ ਬੰਨੋ ਦੀ। (੩) ਦਮਦਮੇ ਵਾਲੀ। ਇਨ੍ਹਾਂ ਤੇਹਾਂ ਬੀੜਾਂ ਦਾ ਵੇਰਵਾ ਇਉਂ ਹੈ:—

(੧) ਸ੍ਰੀ ਗੁਰੂ ਅਰਜਨ ਸਾਹਿਬ ਨੇ ਜੋ ਬੀੜ ਭਾਈ ਗੁਰੁਦਾਸ ਜੀ ਦੀ ਕਲਮ ਤੋਂ ਲਿਖਵਾਈ, ਉਸ ਦਾ ਪ੍ਰਸਿੱਧ ਨਾਉਂ ਭਾਈ ਗੁਰੁਦਾਸ ਵਾਲੀ ਹੋ ਗਿਆ। ਇਸ ਵਿੱਚ ਸ੍ਰੀ ਰਾਗੁ ਤੋਂ ਲੈ ਕੇ ਪ੍ਰਭਾਤੀ ਤੀਕ ੩੦ ਰਾਗ ਹਨ ਅਤੇ ਕੁਲ ਬਾਣੀ ਸ਼ਬਦ ਸਲੋਕ ਪੌੜੀ ਆਦਿ ਦੀ ਗਿਣਤੀ ਮੁੰਦਾਵਣੀ ਤੀਕ ੫੭੫੧ ਹੈ। ਇਹ ਬੀੜ ਹੁਣ ਕਰਤਾਰ ਪੁਰ ਹੈ, ਜਿਸ ਦੀ ਜਿਲਦ ਕਿਤਾਬੀ ਅਰ ਸਾਰੇ ਪੱਤਰੇ ੯੭੫ ਹਨ[3], ਹਾਸ਼ੀਆ ਹਰੇਕ ਪੱਤਰੇ ਦਾ ਨਵਾਂ ਚੜ੍ਹਿਆ ਹੋਇਆ ਹੈ। ਸ੍ਰੀ ਗੁਰੂ ਅਰਜਨ ਸਾਹਿਬ ਦੀ ਕਲਮ ਤੋਂ 'ਜਪੁ' ਦੇ ਆਦਿ ਦਾ ਮੂਲ ਮੰਤ੍ਰ ਹੈ ਅਤੇ ਪੰਨੇ ੫੪੧ ਪੁਰ ਗੁਰੂ ਹਰਿਗੋਬਿੰਦ ਸਾਹਿਬ ਦੇ ਦਸਤਖ਼ਤ ਹਨ।

ਆਸਾ ਰਾਗ ਵਿੱਚ ਕਬੀਰ ਜੀ ਦੇ ਸ਼ਬਦ—'ਰਹੁ ਰਹੁ ਰ੍ਹੀ ਬਹੁਰੀਆ'—ਅਤੇ

---

੧ ਕੈਵਰਤ, ਮਲਾਹ। ੨ ਨਾਮ-ਰੰਗ ਵਿੱਚ ਰੰਗਿਆ।

੩ ਪੰਨਿਆਂ ਦਾ ਅੰਗ ਤਤਕਰੇ ਤੋਂ ਸ਼ੁਰੂ ਹੁੰਦਾ ਹੈ, ਅਰ ਸੰਸਕ੍ਰਿਤ ਗ੍ਰੰਥਾਂ ਦੇ ਨਿਯਮ ਅਨੁਸਾਰ ਦੂਜੇ ਸਫੇ 'ਤੇ ਲਾਇਆ ਗਿਆ ਹੈ।

'ਕਰਵਤੁ ਭਲਾ ਨ ਕਰਵਟ ਤੇਰੀ'—ਦੇ ਮੱਧ—'ਦੇਖਹੁ ਲੋਗਾ'—ਨੰਬਰ ੩੫ ਦਾ ਸ਼ਬਦ ਲਿਖ ਕੇ ਕੱਟ ਦਿੱਤਾ ਗਿਆ ਹੈ, ਪਰ ਉਸ ਦੇ ਅੱਖਰ ਪੜ੍ਹੇ ਜਾਂਦੇ ਹਨ ਅਰ ਅੰਗਾਂ ਦਾ ਸਿਲਸਿਲਾ ਜਿਉਂ ਦਾ ਤਿਉਂ ਹੈ[1]। ਮਾਰੂ ਰਾਗ ਵਿੱਚ ਮੀਰਾਂ ਬਾਈ ਦਾ ਸ਼ਬਦ ਲਿਖ ਕੇ ਫੇਰ ਉੱਪਰ ਕਲਮ ਫੇਰੀ ਹੋਈ ਹੈ।

ਬਹੁਤ ਸਿੱਖ ਆਖਿਆ ਕਰਦੇ ਹਨ ਕਿ ਗੁਰੂ ਅਰਜਨ ਦੇਵ ਨੇ ਨੌਵੇਂ ਸਤਿਗੁਰੂ ਦੀ ਬਾਣੀ ਲਈ ਖਾਲੀ ਪੱਤਰੇ ਛੱਡ ਦਿੱਤੇ ਸਨ, ਪਰ ਇਹ ਖ਼ਿਆਲ ਗਲਤ ਹੈ, ਕਿਉਂਕਿ ਪੱਤਰੇ ਅਜੇਹੀ ਥਾਂ ਖਾਲੀ ਹਨ ਜਿਸ ਥਾਂ ਗੁਰੂ ਤੇਗ ਬਹਾਦੁਰ ਸਾਹਿਬ ਦੀ ਬਾਣੀ ਦਰਜ ਨਹੀਂ ਹੋ ਸਕਦੀ, ਜੈਸੇ ਪੰਨਾ ੬੦ ਦਾ ਇਕ ਪਾਸਾ ਖਾਲੀ ਅਤੇ ਸ੍ਰੀ ਰਾਗ ਵਿੱਚ ਪੰਜਵੇਂ ਸਤਿਗੁਰੂ ਦੀ ਬਾਣੀ ਵਿੱਚ ਤਿੰਨ ਪੱਤਰੇ ਖਾਲੀ ਹਨ, ਆਦਿ ਅਰ ਨੌਵੇਂ ਮਹਲ ਦੇ ਸਲੋਕਾਂ ਲਈ ਕੋਈ ਪੱਤ੍ਰਾ ਖਾਲੀ ਨਹੀਂ।

(੨) ਮਾਂਗਟ ਨਿਵਾਸੀ ਭਾਈ ਬੰਨੋ ਨੇ ਸ੍ਰੀ ਗੁਰੂ ਅਰਜਨ ਸਾਹਿਬ ਤੋਂ ਘਰ ਲੈ ਜਾਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਮੰਗ ਕੇ, ਅਥਵਾ ਲਾਹੌਰ ਜਿਲਦ ਬੰਧਵਾਉਣ ਸਮੇਂ, ਜੋ ਨਕਲ ਕੀਤੀ ਅਤੇ ਆਪਣੀ ਇੱਛਾ ਅਨੁਸਾਰ ਕੁਝ ਵਾਧੂ ਬਾਣੀ ਦਰਜ ਕੀਤੀ, ਉਸ ਦਾ ਨਾਉਂ ਭਾਈ ਬੰਨੋ ਦੀ ਬੀੜ (ਅਰ ਖਾਰੀ ਬੀੜ) ਹੋ ਗਿਆ। ਇਸ ਵਿੱਚ ਭੀ ੩੦ ਹੀ ਰਾਗ ਹਨ ਅਰ ਸ਼ਬਦ ਸਲੋਕ ਆਦਿ ਦੀ ਗਿਣਤੀ ੫੭੫੭ ਹੈ। ਇਹ ਬੀੜ ਹੁਣ ਭਾਈ ਬੰਨੋ ਦੀ ਔਲਾਦ ਪਾਸ ਹੈ। ਜਿਲਦ ਕਿਤਾਬੀ ਸ਼ਕਲ ਦੀ ਹੈ, ਪੱਤਰੇ ੪੬੭ ਹਨ। ਭਾਈ ਬੰਨੋ ਦੀ ਬੀੜ ਵਿੱਚ ਵਾਧੂ ਬਾਣੀ ਦਾ ਵੇਰਵਾ ਇਹ ਹੈ:—

ੳ) ਰਾਗ ਸੋਰਠਿ ਵਿੱਚ—'ਅਉਧੂ ਸੋ ਜੋਗੀ ਗੁਰੁ ਮੇਰਾ॥
ਇਸ ਪਦ ਕਾ ਜੋ ਕਰੇ ਨਿਬੇਰਾ॥' ਸ਼ਬਦ ਹੈ[2]।

ਅ) ਰਾਮਕਲੀ ਵਿੱਚ ਮ: ੫—'ਰਣ ਝੁੰਝਨੜਾ'—ਸ਼ਬਦ ਦੀਆਂ ਦੋ ਤੁਕਾਂ ਦੇ ਥਾਂ, ਪੂਰੇ ਚਾਰ ਪਦ ਹਨ।

ੲ) ਮਾਰੂ ਰਾਗ ਵਿੱਚ ਮੀਰਾਂ ਬਾਈ ਦਾ ਸ਼ਬਦ ਹੈ।

ਸ) ਸਾਰੰਗ ਵਿੱਚ ਸੂਰ ਦਾਸ ਦਾ—'ਛਾਡਿ ਮਨ, ਹਰਿ ਬਿਮੁਖਨ ਕੋ ਸੰਗ'—ਸਾਰਾ ਸ਼ਬਦ ਹੈ।

ਹ) ਅੰਤ ਵਿੱਚ—'ਜਿਤੁ ਦਰਿ ਲਖ ਮਹੰਮਦਾ'—'ਏਸੁ ਕਲੀਓਂ ਪੰਜ ਭੀਤੀਓਂ'—ਅਤੇ—'ਦ੍ਰਿਸਟਿ ਨ ਰਹੀਆ ਨਾਨਕਾ'—ਸਲੋਕ ਮਃ ੧ ਸਿਰਲੇਖ ਹੇਠ ਤਿੰਨ ਸਲੋਕ ਹਨ।

ਕ) 'ਬਾਇ ਆਤਸ ਆਬ'—ਮਹਲਾ ੧ ਦਾ ਸੋਲ੍ਹਾਂ ਪਦਾਂ ਦਾ ਸ਼ਬਦ ਹੈ।

੧ ਮਾਲੂਮ ਹੁੰਦਾ ਹੈ ਇਹ ਸ਼ਬਦ ਪੰਚਮ ਸਤਿਗੁਰੂ ਨੇ ਨਹੀਂ ਲਿਖਵਾਇਆ। ਭਾਈ ਗੁਰਦਾਸ ਜੀ ਨੇ ਭਗਤ ਬਾਣੀ ਦੀ ਸੰਚੀ ਵਿੱਚੋਂ ਨਕਲ ਕਰ ਲਿਆ ਹੈ। ਸਤਿਗੁਰਾਂ ਨੇ ਅਯੋਗ ਜਾਣ ਕੇ ਮਿਟਵਾ ਦਿੱਤਾ ਹੈ।

੨ ਇਹ ਸ਼ਬਦ ਭਾਈ ਬੰਨੋ ਦੀ ਹੋਰ ਕਾਪੀਆਂ ਵਿੱਚ ਨਹੀਂ ਹੈ।

ਖ) 'ਆਸਨ ਸਾਧ ਨਿਰਾਲਮ ਰਹੈ'—ਤੋਂ ਆਰੰਭ ਹੋ ਕੇ—'ਨਾਨਕ ਕਹੈ ਬੈਰਾਗੀ ਸੋਈ'—੨੫ ਪਦਾਂ ਦੀ ਰਤਨਮਾਲਾ ਨਾਮਕ ਬਾਣੀ ਹੈ।
ਗ) ਹਕੀਕਤ ਰਾਹ ਮੁਕਾਮ, ਸਿਵ ਨਾਭਿ ਰਾਜੇ ਦੀ ਵਾਰਤਿਕ ਪਾਠ ਹੈ।
ਘ) ਅੰਤ ਵਿੱਚ ਸਿਆਹੀ ਦੀ ਬਿਧਿ ਲਿਖੀ ਹੈ।

ਜੇ ਰਾਮਕਲੀ ਅਤੇ ਸਾਰੰਗ ਦਾ ਨੰਬਰ ਛੱਡ ਦੇਈਏ, ਤਦ ਕੇਵਲ ਸੱਤ ਨੰਬਰ ਦਾ ਵਾਧਾ ਹੈ।

ਬਾਬਾ ਅਜਾਪਾਲ ਸਿੰਘ ਜੀ ਦੇ ਗੁਰਦੁਆਰੇ ਨਾਭੇ ਇਕ ਪੁਰਾਣੀ ਲਿਖਤ ਦਾ ਅਸਵਾਰਾ ਹੈ, ਜਿਸ ਦੇ ਪੱਤਰੇ ੭੪੧ ਹਨ। ਉਸ ਵਿੱਚ 'ਮਹਲਾ' ਦੀ ਥਾਂ 'ਪਾਤਸ਼ਾਹੀ' ਸ਼ਬਦ ਹਰ ਥਾਂ ਲਿਖਿਆ ਹੈ ਅਤੇ ਗੂਜਰੀ ਵਿੱਚ ਤ੍ਰਿਲੋਚਨ ਦਾ ਸ਼ਬਦ ਹੈ, ਜੋ ਭਾਈ ਬੰਨੋ ਦੀ ਤੇ ਹੋਰ ਬੀੜਾਂ ਵਿੱਚ ਨਹੀਂ ਹੈ:—

ਨਵ ਨਿਧਿ ਪਰਸੀ ਕਾਇ ਰੇ ਚਿੰਤਾ ਅਚਿੰਤ ਕਲਪ ਤਰੋ॥
ਕੇਣ ਪਾਸਿ ਹਉ ਮਾਗਤ ਆਛਉ ਮੇਰਾ ਪ੍ਰਭੁ ਲਾਜੈ ਲਾਛ ਬਰੋ॥੧॥
ਗੋਬਿੰਦ ਗੋਬਿੰਦ ਗੋਬਿੰਦੇ॥
ਗੋਬਿੰਦ ਬਿਨੁ ਮੈ ਅਵਰੁ ਨ ਜਾਚਉ ਨਾਮ ਵਖਾਣਉ ਗੋਬਿੰਦ ਕਾ॥ ਰਹਾਉ॥
ਗੋਬਿੰਦ ਕੇਰੀ ਮੁਕਤੀ ਦਾਸੀ ਸਨਿਆਸੀ ਸਿਵ ਰਾਚੀ ਲੇ॥
ਤਾ ਚੀ ਦਾਸੀ ਮਹਾ ਅਸਟ ਸਿਧਿ ਨਾਹੀ ਕਾਜੁ ਹਮਾ ਤਿਸੁ ਸੇਤੀ॥੨॥
ਧਾਤੁਰ ਬਾਜੀ ਰਸਾ ਉਪਜੀ ਲੇ ਤਜਿ ਲੇ ਏਹ ਕੁਬੁਧੀ॥
ਮਨਿ ਭੀਤਰਿ ਬੀਚਾਰਿ ਨ ਦੇਖਹਿ ਗੋਬਿੰਦ ਭਗਤਿ ਭਲੀ ਰਸੁ ਸੁਧੀ॥੩॥
ਗੋਬਿੰਦ ਕੇਰੀ ਬਾਤ ਸੁਣੀਜੈ ਕਹੁ ਕਿਨਿ ਦੇਖਿਆ ਨੈਣੀ॥
ਗੋਬਿੰਦ ਨਾਮ ਚਰਿਤ ਸਦਾ ਹਰਿ ਗੋਬਿੰਦੁ ਸਦਾ ਸੰਤ ਕੀ ਬੈਣੀ॥੪॥
ਗੋਬਿੰਦ ਕੇਰੀ ਭਾਉ ਭਾਗਵਤੁ ਮਾਨ ਮਛਰ ਮਦ ਰਹਤਾ॥
ਬਦਤ ਤ੍ਰਿਲੋਚਨ ਸੁਨਿ ਰੇ ਪਰਾਨੀ ਮਾਗਉ ਜੋ ਸੰਸਾਰਿ ਬਿਰਕਤਾ॥੫॥

ਐਸੇ ਹੀ ਨਿਰੰਕਾਰੀ ਦਰਬਾਰ ਰਾਵਲਪਿੰਡੀ ਵਾਲਿਆਂ ਪਾਸ ਸੰਮਤ ੧੮੪੨ ਦੀ ਲਿਖੀ ਹੋਈ ਇਹ ਬੀੜ ਹੈ, ਉਸ ਵਿੱਚ ਨਾਮਦੇਵ ਦਾ ਛੀ ਨੰਬਰ ਦਾ ਇਕ ਵਾਧੂ ਸ਼ਬਦ ਹੈ, ਜਿਸ ਦੀ ਪਹਿਲੀ ਤੁਕ ਹੈ—'ਸਾਤ ਸਮੁੰਦ ਜਾਂ ਕੀ ਹੈ ਕਿਰਣੀ ਧਰਤੀ ਜਾ ਕਾ ਬੇਟੋ॥'

(੩) ਸ੍ਰੀ ਗੁਰੂ ਗੋਬਿੰਦ ਸਿੰਘ ਸੁਾਮੀ ਨੇ ਦਮਦਮੇ ਦੇ ਮਕਾਮ ਸੰਮਤ ੧੭੬੨-੬੩ ਵਿੱਚ ਜੋ ਗੁਰੂ ਗ੍ਰੰਥ ਸਾਹਿਬ ਲਿਖਵਾਇਆ, ਅਰ ਜਿਸ ਵਿੱਚ ਪਿਤਾ ਗੁਰੂ ਜੀ ਦੀ ਬਾਣੀ ਸ਼ਾਮਿਲ ਕੀਤੀ, ਉਸ ਦਾ ਨਾਉਂ ਦਸਵੇਂ ਪਾਤਸ਼ਾਹ ਦੀ ਬੀੜ ਹੋਇਆ, ਪਰ ਪ੍ਰਸਿੱਧ ਨਾਉਂ ਦਮਦਮੇ ਵਾਲੀ ਬੀੜ ਹੈ। ਇਸ ਵਿੱਚ ਜੈਜਾਵੰਤੀ ਸਮੇਤ ੩੧ ਰਾਗ ਹਨ, ਅਰ ਸ਼ਬਦ ਸਲੋਕ ਪੌੜੀ ਆਦਿ ਦੀ ਜਪੁ ਤੋਂ ਲੈ ਕੇ ਮੁੰਦਾਵਣੀ ਤੀਕ ਗਿਣਤੀ ੫੮੬੭ ਹੈ।

ਇਸ ਵਿੱਚ—'ਸੋ ਪੁਰਖੁ'—ਸਿਰਲੇਖ ਹੇਠ ਚਾਰ ਸ਼ਬਦ ਹਨ, ਅਰ ੧੧੫ ਸ਼ਬਦ ਸਲੋਕ ਗੁਰੂ ਤੇਗ ਬਹਾਦੁਰ ਸਾਹਿਬ ਦੇ ਅਤੇ ਇਕ ਸਲੋਕ 'ਬਲੁ ਹੋਆ ਬੰਧਨ ਛੁਟੇ'— ਦਸ਼ਮੇਸ਼ ਦਾ ਹੈ। ਕਈ ਆਖਦੇ ਹਨ ਕਿ ਸੋਰਠਿ ਵਿੱਚ ਕਬੀਰ ਜੀ ਦੇ ਸ਼ਬਦ ਦੀ ਤੁਕ ਪਹਿਲਾਂ 'ਖਲਾਸੇ' ਪਾਠ ਵਾਲੀ ਸੀ, ਕਲਗੀਧਰ ਨੇ 'ਖਾਲਸੇ' ਸ਼ਬਦ ਬਦਲਿਆ ਹੈ, ਪਰ ਇਹ ਭੁੱਲ ਹੈ। ਕਬੀਰ ਜੀ ਦਾ ਪਹਿਲਾਂ ਹੀ ਪਾਠ 'ਖਾਲਸੇ' ਹੈ। ਇਹ ਦਮਦਮੇ ਵਾਲੀ ਜਿਲਦ ਸੰਮਤ ੧੮੧੮ ਵਿੱਚ ਕੁਪਰਹੀੜੇ ਦੇ ਜੰਗ 'ਵੱਡੇ ਘੱਲੂਘਾਰੇ' ਵਿੱਚ ਖਾਲਸਾ ਦਲ ਦੇ ਹੱਥੋਂ ਜਾਂਦੀ ਰਹੀ, ਪਰ ਇਸ ਤੋਂ ਪਹਿਲਾਂ ਇਸ ਦੀਆਂ ਕਈ ਨਕਲਾਂ ਹੋ ਚੁਕੀਆਂ ਸਨ[1]।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪਦ, ਸ਼ਬਦ, ਸਲੋਕ, ਛੰਤ, ਪੌੜੀ ਆਦਿ ਦੀ ਗਿਣਤੀ ਇਉਂ ਹੈ :—

| | |
|---|---|
| ਅਮਰਦਾਸ ਸਤਿਗੁਰੂ | ੮੬੯ |
| ਅਰਜਨ ਸਤਿਗੁਰੂ | ੨੩੧੨ |
| ਅੰਗਦ ਸਤਿਗੁਰੂ (ਕੇਵਲ ਸਲੋਕ) | ੬੩ |
| ਸੱਤਾ ਬਲਵੰਡ, ਵਾਰ ਰਾਮਕਲੀ ੩, ਪਦ | ੮ |
| ਸਧਨਾ | ੧ |
| ਸੁੰਦਰ, ਰਾਮਕਲੀ ਸਦੁ, ਪਦ | ੬ |
| ਸੂਰਦਾਸ[2] | ੨ |
| ਸੈਣੁ | ੧ |
| ਕਬੀਰ ਜੀ | ੫੩੪ |
| ਗੋਬਿੰਦ ਸਿੰਘ ਸਤਿਗੁਰੂ, ਸਲੋਕ | ੧ |
| ਜੈ ਦੇਵ | ੨ |
| ਤੇਗ ਬਹਾਦੁਰ ਸਤਿਗੁਰੂ | ੧੧੫ |
| ਤ੍ਰਿਲੋਚਨ | ੫ |
| ਧੰਨਾ | ੪ |
| ਨਾਨਕ ਦੇਵ ਸਤਿਗੁਰੂ | ੯੪੭ |
| ਨਾਮਦੇਵ | ੬੨ |
| ਪਰਮਾਨੰਦ | ੧ |
| ਪੀਪਾ | ੧ |

੧ ਗਜਾਨੀ ਗਜਾਨ ਸਿੰਘ ਨੇ ਲਿਖਿਆ ਹੈ ਕਿ ਇਹ ਬੀੜ ਕਾਬੁਲ ਹੈ ਪਰ ਅਸੀਂ ਗਵਰਨਮੈਂਟ ਦੀ ਮਾਰਫਤ ਅਤੇ ਖ਼ੁਦ ਕਾਬੁਲ ਜਾ ਕੇ ਪੂਰਾ ਨਿਰਣਾ ਕਰ ਲੀਤਾ ਹੈ ਕਿ ਇਹ ਬੀੜ ਉਥੇ ਕਦੀ ਨਹੀਂ ਸੀ, ਅਰ ਨਾ ਹੁਣ ਹੈ।

੨ 'ਸਾਰੰਗ' ਵਿੱਚ ਸੂਰ ਦਾਸ ਜੀ ਦੇ ਇਕ ਸ਼ਬਦ ਦੀ ਕੇਵਲ ਇਕ ਤੁਕ ਹੈ :—
ਛਾਡਿ ਮਨ, ਹਰਿ ਬਿਮੁਖਨ ਕੋ ਸੰਗ॥'

| | |
|---|---|
| ਫਰੀਦ ਜੀ | ੧੨੩ |
| ਬੇਣੀ | ੩ |
| ਭੱਟਾਂ ਦੇ ਸਵੈਯੇ | ੧੨੩ |
| ਭੀਖਨ | ੨ |
| ਮਰਦਾਨਾ, ਵਾਰ ਬਿਹਾਗੜਾ ਵਿੱਚ ਸਲੋਕ | ੩ |
| ਰਵਿਦਾਸ | ੪੦ |
| ਰਾਮਦਾਸ ਸਤਿਗੁਰੂ | ੬੩੮ |
| ਰਾਮਾਨੰਦ | ੧ |

ਕਈ ਇਤਿਹਾਸ ਲੇਖਕ ਅਤੇ ਸੰਪ੍ਰਦਾਈ ਗਯਾਨੀ ਦੱਸਦੇ ਹਨ ਕਿ ਵਾਰਾਂ ਪੁਰ ਨੌਂ ਧੁਨੀਆਂ ਗੁਰੂ ਹਰਿਗੋਬਿੰਦ ਸਾਹਿਬ ਨੇ ਚੜ੍ਹਾਈਆਂ ਹਨ, ਪਰ ਇਹ ਭਾਰੀ ਭੁੱਲ ਹੈ। ਧੁਨੀਆਂ ਸ੍ਰੀ ਗੁਰੂ ਅਰਜਨ ਦੇਵ ਨੇ ਹੀ ਰਾਗੀਆਂ ਨੂੰ ਗਾਉਣ ਦੀ ਧਾਰਨਾ ਦੱਸਣ ਲਈ ਲਿਖੀਆਂ ਹਨ।

ਗ੍ਰੰਥ ਸਾਹਿਬ ਨਾਲ 'ਗੁਰੂ' ਸ਼ਬਦ ਸੰਮਤ ੧੭੬੫ ਤੋਂ ਲਾਉਣਾ ਆਰੰਭ ਹੋਇਆ, ਜਿਸ ਵੇਲੇ ਅਬਿਚਲ ਨਗਰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੁਤਾ ਸਿੱਖ ਧਰਮ ਦੇ ਆਧਾਰ ਰੂਪ ਗ੍ਰੰਥ ਨੂੰ ਦਿੱਤੀ[੧]।

ਕਈ ਨਾਦਾਨ ਸਿੱਖ, ਦਸਮ ਗ੍ਰੰਥ ਨਾਲ ਭੀ 'ਗੁਰੂ' ਸ਼ਬਦ ਦਾ ਪ੍ਰਯੋਗ ਕਰਦੇ ਹਨ, ਜੋ ਗੁਰੁਮਤ ਵਿਰੁੱਧ ਹੈ। ਦੇਖੋ, ਦਸਮ ਗ੍ਰੰਥ ਸ਼ਬਦ।

[੧੮੫] ਗਉੜੀ ਮਹਲਾ ੫ (੧੦੦)

ਹਮ ਧਨਵੰਤ ਭਾਗਠ[੨] ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ ਰਹਾਉ ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ[੩] ॥ ਤਾ ਮੇਰੈ ਮਨਿ ਭਇਆ ਨਿਧਾਨਾ[੪] ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ[੫] ॥ ਭਰੇ ਭੰਡਾਰ ਅਖੂਟ ਅਤੋਲ ॥੨॥

੧ ਬਹੁਤ ਲੋਕ ਇਹ ਪ੍ਰਸ਼ਨ ਕੀਤਾ ਕਰਦੇ ਹਨ ਕਿ ਉਹ ਕੇਹੜੀ ਬੀੜ ਹੈ ਜਿਸ ਨੂੰ ਦਸ਼ਮੇਸ਼ ਨੇ ਅਬਿਚਲ ਨਗਰ ਗੁਰੁਤਾ ਦਿੱਤੀ। ਅਸੀਂ ਮੰਨਦੇ ਹਾਂ ਕਿ ਇਹ ਉਹ ਬੀੜ ਸੀ, ਜੋ ਦਸਮ ਸਤਿਗੁਰੂ ਨੇ ਨੌਵੇਂ ਸਤਿਗੁਰੂ ਦੀ ਬਾਣੀ ਸ਼ਾਮਲ ਕਰ ਕੇ ਦਮਦਮੇ ਦੇ ਮਕਾਮ ਤਿਆਰ ਕਰਵਾਈ ਸੀ, ਅਰ ਜੋ ਵੱਡੇ ਘੱਲੂਘਾਰੇ ਵਿੱਚ ਪੰਥ ਦੇ ਹੱਥੋਂ ਜਾਂਦੀ ਰਹੀ ਅਤੇ ਜਿਸ ਦੀਆਂ ਕਾਪੀਆਂ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਪਹਿਲਾਂ ਹੀ ਕਈ ਕਰਵਾ ਲਈਆਂ ਸਨ। ਪਰ ਜੇ ਕੋਈ ਭੀ ਬੀੜ ਦਸ਼ਮੇਸ਼ ਦੇ ਜੋਤੀ ਜੋਤਿ ਸਮਾਉਣ ਵੇਲੇ ਉਪਸਥਿਤ ਨਹੀਂ ਸੀ, ਤਦ ਭੀ ਗੁਰੁਤਾ ਅਰਪਨ ਵਿੱਚ ਕੋਈ ਦਿੱਕਤ ਹੋ ਸਕਦੀ ਸੀ ? ਕੀ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੋਤੀ ਜੋਤਿ ਸਮਾਉਣ ਸਮੇਂ ਗੁਰੂ ਤੇਗ ਬਹਾਦੁਰ ਸਾਹਿਬ ਦਿੱਲੀ ਮੌਜੂਦ ਸਨ ? ਧਯਾਨ ਅਤੇ ਵਾਕ ਦ੍ਵਾਰਾ ਗੁਰੁਤਾ ਅਰਪੀ ਜਾ ਸਕਦੀ ਹੈ।

੨ ਖੁਸ਼ ਨਸੀਬ।

੩ ਗੁਰੂ ਨਾਨਕ ਦੇਵ ਆਦਿਕ ਸਤਿਗੁਰਾਂ ਦਾ ਗੁਰਬਾਣੀ ਰੂਪ ਖ਼ਜ਼ਾਨਾ।

੪ ਆਨੰਦ।

੫ ਉੱਤਮ ਉਪਦੇਸ਼, ਲਾਲ ਆਦਿਕ ਅਮੋਲਕ ਰਤਨ।
"ਅਮੁਲੀਕ ਲਾਲ ਏਹਿ ਰਤਨ ॥" ਸੁਖਮਨੀ (੨੪)।

**ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥੩॥**

[੯੮੨] ਨਟ ਮਹਲਾ ੪, ਅਸਟਪਦੀ (੪)

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥**

[੧੪੨੯] ਮੁੰਦਾਵਣੀ ਮਹਲਾ ੫[1]

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ[2]॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ[3]॥**
**ਜੇ ਕੋ ਖਾਵੈ ਜੇ ਕੋ ਭੁੰਚੈ[4] ਤਿਸ ਕਾ ਹੋਇ ਉਧਾਰੋ॥**
**ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥**
**ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ[5]॥੧॥**

ਗੁਰੁ ਬਿਲਾਸ ਪਾਤਸ਼ਾਹੀ ੬, ਅਧਯਾਯ ੪

**ਗੁਰੂ ਦਰਸ ਜਿਹ ਦੇਖਨਾਂ ਸ੍ਰੀ ਗ੍ਰੰਥ ਦਰਸਾਇ।**
**ਬਾਤ ਕਰਨਿ ਗੁਰ ਸੋਂ ਚਹੈ ਪੜ੍ਹੈ ਗ੍ਰੰਥ ਮਨ ਲਾਇ॥੪੧੩॥**

ਗੁਰੁ ਪ੍ਰਤਾਪ ਸੂਰਜ, ਰੁਤ ੫, ਅੰਸੂ ੧੫

**ਦਸ ਅਵਤਾਰ ਗੁਰ ਏਕ ਸਮ ਜਯੋਂ ਜਾਨੈਂ ਸੋ ਮੇਰ[6]।**
**[7]ਇਕਦਸ਼ਮੋ ਗੁਰ ਗ੍ਰੰਥ ਜੀ ਬਾਣੀ ਸਤਿਗੁਰ ਹੇਰਿ॥੪॥**

ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਕਾ

**ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟ ਚਲਾਯੋ ਪੰਥ।**
**ਸਭ ਸਿੱਖਨ ਕੋ ਬਚਨ ਹੈ ਗੁਰੂ ਮਾਨੀਅਹੁ ਗ੍ਰੰਥ[8]॥੩੦॥**

---

੧ ਸਮਾਪਤੀ ਪੁਰ ਇਹ ਮੁੰਦਾਵਣੀ ਮੁਹਰ ਰੂਪ ਹੈ, ਜਿਸ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਮਹਾਤਮ ਗੁਰੁ ਅਰਜਨ ਸਾਹਿਬ ਕਥਨ ਕਰਦੇ ਹਨ।

੨ ਇਸ ਗੁਰੂ ਗ੍ਰੰਥ ਸਾਹਿਬ ਰੂਪ ਥਾਲ ਵਿੱਚ ਤਿੰਨ ਮੁਖ ਪਦਾਰਥ ਪਾਏ (ਪਰੋਸੇ ਗਏ) ਹਨ, ਸਤਯ, ਸੰਤੋਖ ਔਰ ਆਤਮ ਵਿਚਾਰ, ਏਹ ਮਾਨੋ ਕੜਾਹ ਪ੍ਰਸ਼ਾਦ ਦੀ ਤ੍ਰਿਭਾਵਲੀ ਹੈ।

੩ ਮੁਕਤਿ ਦਾਯਕ ਸਵਾਮੀ ਦਾ ਨਾਮ ਇਸ ਵਿੱਚ ਅੰਮ੍ਰਿਤ-ਜਲ ਪਰਿਪੂਰਣ ਹੈ, ਜਿਸ ਦਾ ਸਤਯ ਸੰਤੋਖ ਔਰ ਵਿਚਾਰ ਆਦਿਕ ਨੂੰ ਆਧਾਰ ਹੈ। ਭਾਵ ਇਹ ਹੈ-ਨਾਮ ਉਪਾਸਕ ਹੀ ਸਭ ਗੁਣਾਂ ਦੇ ਮੇਲ ਤੋਂ ਆਨੰਦ-ਰਸ ਲੈਂਦੇ ਹਨ।

੪ ਹੋਰਨਾਂ ਨੂੰ ਭੁਗਾਉਂਦਾ ਹੈ, ਜੋ ਆਪ ਗੁਰਬਾਣੀ ਦਾ ਰਸ ਲੈਂਦਾ ਅਤੇ ਦੂਸਰਿਆਂ ਨੂੰ ਆਨੰਦ ਦਿੰਦਾ ਹੈ। ੫ ਅਗਯਾਨ ਅੰਧਕਾਰ ਨਾਲ ਅਫਰਿਆ ਹੋਇਆ ਸੰਸਾਰ, ਵਾਹਗੁਰੂ ਦੇ ਚਰਣੀ ਲੱਗ ਕੇ ਤਰੀਦਾ ਹੈ, ਗੁਰੂ ਗ੍ਰੰਥ ਸਾਹਿਬ ਦੇ ਅਭਯਾਸੀਆਂ ਦਾ ਅੰਧੇਰਾ ਮਿਟ ਜਾਂਦਾ ਹੈ ਅਤੇ ਉਨ੍ਹਾਂ ਨੂੰ ਸਭ ਪਸਾਰਾ ਬ੍ਰਹਮ ਦਾ ਨਜ਼ਰ ਆਉਂਦਾ ਹੈ।

੬ ਉਹ ਮੇਰਾ ਹੈ।

੭ ਏਕਾ ਦਸ਼ਮ—ਗਯਾਰਵਾਂ।

੮ ਇਹ ਦੋਹਾ ਬਹੁਤ ਜਗ੍ਹਾ ਰੋਜ਼ ਪੜ੍ਹਿਆ ਜਾਂਦਾ ਹੈ, ਪਰ ਗ੍ਰੰਥ ਦੇ ਮੰਨਣ ਵਾਲੇ ਵਿਰਲੇ ਹਨ। ਜੋ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿੱਚ ਬੋਲ-ਕੁਬੋਲ ਬੋਲਦੇ ਹਨ, ਪੱਗਾਂ ਉਤਾਰਦੇ ਹਨ, ਦਾੜ੍ਹੀਆਂ ਪੁੱਟਦੇ ਹਨ, ਉਨ੍ਹਾਂ ਨੇ ਮਾਮੂਲੀ ਕਿਤਾਬ ਤੋਂ ਵਧ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਹੀਂ ਜਾਣਿਆ।

ਸਰਵ ਲੋਹ

ਗੁਰੂ ਅਪਨ ਮੈਂ ਖਾਲਸੇ ਦੀਨਾ, ਦੁਤਿਯ ਰੂਪ ਸਤਿਗੁਰ ਗੁਰੁ ਗ੍ਰੰਥਾ।
ਬੋਲਨ ਸਤਿਗੁਰੁ ਸਬਦ ਸੰਭਾਖਨ ਨਾਮ ਗੋਬਿੰਦ ਕੀਰਤਨ ਸੰਥਾ।...
ਸਤਿਗੁਰੁ ਨਾਨਕ ਅੰਸ ਕਲਾ ਪ੍ਰਭੁ ਤਿਨ ਗੁਰੁ ਗ੍ਰੰਥ ਬਨਾਏ।
ਨਾਮ ਉਪਾਸਨ ਨਾਮ ਅਰਾਧਨ ਨਾਮਹਿ ਜਪਿ ਤ੍ਰਿਪਤਾਏ।

ਕਵਿ ਕੁਲ ਦੇ ਰਤਨ ਸੰਤ ਨਿਹਾਲ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ ਇਸ ਪ੍ਰਕਾਰ ਲਿਖਦੇ ਹਨ :-

ੳ) ਆਨੰਦ ਕੋ ਘਰ ਹੈ ਕਿ ਅੰਮ੍ਰਿਤ ਕੋ ਸਰ ਹੈ,
ਕਿ ਦੇਵਨ ਕੋ ਤਰੁ ਹੈ ਕਿ ਗਯਾਨ ਕੋ ਸਮਾਜ ਹੈ।
ਕਾਲੂ ਹੂੰ ਕੋ ਕਾਲ ਹੈ ਕਿ ਰੀਤਿ ਹੀ ਕੀ ਪਾਲ ਹੈ,
ਕਿ ਭਾਰਤੀ ਕੋ ਮਾਲ ਹੈ ਕਿ ਭਵ ਕੋ ਜਹਾਜ਼ ਹੈ।
ਵੇਦ ਕੋ ਸਿਧਾਂਤ ਹੈ ਕਿ ਧਾਰਯੋ ਰੂਪ ਸ਼ਾਂਤਿ ਹੈ,
ਕਿ ਮੋਖ ਹੂੰ ਕੋ ਕਾਂਤਿ ਹੈ ਕਿ ਬ੍ਰਹਮ ਹੀ ਵਿਰਾਜ ਹੈ।
ਰਾਗਨ ਕੋ ਬਾਗ ਹੈ ਕਿ ਜੀਵਨ ਕੋ ਭਾਗ ਹੈ,
ਕਿ ਧਰਾ ਕੋ ਸੁਹਾਗ ਹੈ ਕਿ ਗ੍ਰੰਥ ਮਹਾਰਾਜ ਹੈ।

ਅ) ਏਕ ਹੀ ਚਢਾਏ ਫਲ ਚਾਰੋਂ ਫਲ ਦੇਤ ਜੋਈ,
ਯਾ ਮੈ ਕੋਟਿ ਜੀਵਨ ਕੇ ਚੀਤਿ ਆਛੇ ਧੱਸਗੇ।
ਪਾਤਕੀ ਮਲੀਨ ਅਕੁਲੀਨ ਛੀਨ ਦੀਨਨ ਕੇ,
ਜਾਂ ਕੇ ਨੈਕ ਦੇਖਤੇ ਕਰੋਰੋਂ ਪਾਪ ਨੱਸਗੇ।
ਆਲਸੀ ਅਭਾਗੀ ਭੀਰੁ ਭੋਗਨ ਕੇ ਰਾਗੀ ਮੂਢ,
ਬਾਨੀ ਕੇ ਪ੍ਰਤਾਪ ਸੇ ਸੁ ਪ੍ਰੇਮ-ਸੁਧਾ ਰਸਗੇ।
ਫਸਗੇ ਛਬੀਲੇ ਰੰਗ ਰੂਪ ਜੋ ਨਿਹਾਰੇ ਨੈਨ,
ਗ੍ਰੰਥ ਮਹਾਰਾਜ ਜੂ ਹਮਾਰੇ ਮਨ ਬਸਗੇ।

ੲ) ਤੌ ਲੌ ਹੀਯੇ ਧੀਰਜ ਪ੍ਰਮਾਨ ਕੇ ਬਸੇਰੋ ਕੀਨ,
ਜੌ ਲੌ ਮ੍ਰਿਗਨੈਨੀ ਨ ਕਟਾਛ ਬਾਨ ਮਾਰਯੋ ਹੈ।
ਤੌ ਲੌ ਤਮ ਤੋਮ ਹੈ ਜਹਾਨ ਮੈ ਘਨੇਰੋ ਨੀਚ,
ਜੌ ਲੌ 'ਮਾਰਤੰਡ' ਨ ਪ੍ਰਤਾਪ ਕੋ ਬਿਥਾਰਯੋ ਹੈ।
ਤੌ ਲੌ ਦੂਖ ਦਾਰਦ ਸੋਂ ਦੀਨਤਾ ਦਿਖਾਈ ਦੇਤ,
ਜੌ ਲੌ ਦੇਵ ਤਰੁ ਕੇ ਸਮੀਪ ਨ ਪਧਾਰਯੋ ਹੈ।
ਤੌ ਲੌ ਪੀਨ ਪਾਪਨ ਕੇ ਝੁੰਡਨ ਕੇ ਝੁੰਡ ਗਾਜੈਂ,
ਜੌ ਲੌ ਮਹਾਰਾਜ ਗੁਰੂ ਗ੍ਰੰਥ ਨ ਨਿਹਾਰਯੋ ਹੈ।

ਸ) ਧੰਨਜ ਕੁਲ ਗੋਤ੍ਰ ਤਾਂ ਕੋ ਜਨਨੀ ਜਨਕ ਧੰਨਜ,
ਪੂਜਨੀਯ ਸੋਈ ਚੰਦ੍ਰ ਸੂਰਜ ਵਰਨ ਕੋ।
ਕੇਸਰੀ ਨਿਹਾਲ ਸੋ ਨਿਹਾਲ ਹੈ ਪ੍ਰਨਾਮ ਤਾਂ ਕੋ,
ਹੋਤ ਭਾ ਪ੍ਰਮੋਦ ਵਾਂ ਕੋ ਲਾਖੋਂ ਹੀ ਵਰਨ ਕੋ।
ਨੈਕ ਜੋ ਨਿਹਾਰੈ ਕੋਟਿ ਪਾਤਕ ਪਲੈ ਹੈ ਬੇਗ,
ਚਾਰੋਂ ਫਲ ਦੇਤ ਚੋਖੇ ਚਾਰੋਂ ਹੀ ਵਰਨ ਕੋ।
ਪ੍ਰੀਤਿ ਸੋਂ ਪ੍ਰਤੀਤਿ ਸੋਂ ਅਭੀਤ ਹ੍ਵੈ ਉਚਾਰਜੋ ਜਾਸ,
ਗ੍ਰੰਥ ਮਹਾਰਾਜ ਜੂ ਕੇ ਏਕ ਹੀ ਵਰਨ ਕੋ।

ਹ) ਸ੍ਰੌਨ ਕੰਠ ਕੀਏ ਖੁਸ਼ੀ ਮੌਜ ਬੇਸ਼ੁਮਾਰ ਬੇਸ਼,
ਗੰਠ ਜੋ ਅਨਾਦਿ ਕੀ ਝਟਾਕ ਹੀਏ ਖੋਲ੍ਹ ਹੈ।
ਕੇਸਰੀ ਨਿਹਾਲ ਭਾਗ ਭਾਲ ਕੇ ਭਲਾਈ ਭੂਰਿ,
ਧ੍ਰੰਸ ਕੈ ਅਘੋਘ ਭਾਰੀ ਮੋਦ ਮੈ ਝਕੋਲ ਹੈ।
ਭੂਲਤੇ ਪ੍ਰਪੰਚ ਭੂਪ ਭੀਤਿ ਕੋ ਜੁ ਭੌਨ ਭੀਮ,
ਪ੍ਰੇਮ ਸੁਧਾ ਸਿੰਧੁ ਮੈ ਧਕੇਲ ਜੀਵ ਘੋਲ ਹੈ।
ਹ੍ਵੈ ਰਹਯੋ ਅਲੋਲ ਚੀਤ ਛੋਰ ਕੈ ਕਲੋਲ ਝੋਲ,
ਏਕ ਏਕ ਬੋਲ ਗ੍ਰੰਥ ਨਾਥ ਕੋ ਅਮੋਲ ਹੈ।

ਕ) ਕਾਹੂੰ ਕੋ ਭਰੋਸੋ ਹੈ ਜ਼ਮੀਨ ਕੌ ਜ਼ਮਾਨੇ ਬੀਚ,
ਕਾਹੂੰ ਕੋ ਭਰੋਸੋ ਜ਼ੋਰ ਚਾਕਰੀ ਜਹਾਜ਼ ਪੈ।
ਕਾਹੂੰ ਕੋ ਭਰੋਸੋ ਭਾਰੀ ਸ਼ਾਹ ਪਾਤਸ਼ਾਹ ਮੀਤ,
ਕਾਹੂੰ ਕੋ ਭਰੋਸੋ ਹੈ ਕੁਟੰਬੀ ਕਰੈਂ ਕਾਜ ਪੈ।
ਕਾਹੂੰ ਕੋ ਭਰੋਸੋ ਦੇਵਬਾਨੀ ਅਰੁ ਪਾਰਸੀ ਕੋ,
ਕਾਹੂੰ ਕੋ ਭਰੋਸੋ ਸੰਤਗੀਰੀ ਕੀ ਮਿਜਾਜ਼ ਪੈ।
ਕਾਹੂੰ ਕੋ ਭਰੋਸੋ ਚਾਰੁ ਚਾਤਰੀ ਚਲਾਕੀ ਚੋਖ,
ਮੋ ਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ।

ਖ) ਦਰਸ ਪਰਸ ਕੀਨੇ ਗ੍ਰੰਥ ਮਹਾਰਾਜ ਜੂ ਕੇ,
ਪਾਪ ਜਨਮਾਂਤਰ ਕੇ ਪੁੰਨ ਰੂਪ ਧਾਰਤੇ।
ਦਾਰਦ ਘਨੇਰੇ ਸੇ ਅਨੇਕ ਧਾ ਵਿਭੂਤਿ ਹੋਤ,
ਹੋਤ ਹੈ ਪ੍ਰਕਾਸ਼ ਆਛੋ ਭਾਰੀ ਅੰਧਕਾਰ ਤੇ।
ਮੰਦ ਧੀ ਸੁਬੁੱਧ ਹ੍ਵੈ ਛਨੇਕ ਮੈਂ ਅਨੇਕ ਭਾਂਤਿ,
ਰੋਗ ਤੇ ਪ੍ਰਮੋਦ ਭਲੀ ਰੀਤਿ ਦੁਰਾਚਾਰ ਤੇ।
ਜੇਤੇ ਰਿਪੁ ਝੁੰਡਨ ਕੇ ਝੁੰਡ ਅਪਕਾਰੀ ਨੀਚ,
ਤੇਤੇ ਮੀਤ ਹ੍ਵੈ ਕੈ ਨੀਤ ਕਾਜ ਕੋ ਸਵਾਰਤੇ।

ਗ) ਹੋਤੋ ਜਬੈ ਭੋਰ ਤਬੈ ਹੋਤ ਹੈ ਘਨੇਰੋ ਦੂਖ
ਚੋਰਨ ਕੇ ਝੁੰਡ ਕੋ ਚਕੋਰਨ ਕੀ ਪਾਲ ਕੋ।
ਹੋਤੋ ਜਬੈ ਚੰਦ੍ਰਮਾ ਅਕਾਸ਼ ਮੈ ਪ੍ਰਕਾਸ਼ ਤਬੈ,
ਹੋਤ ਹੈਂ ਸੰਕੋਚ ਕੰਜ ਪੰਥ ਸਜਾਮਾਬਾਲ ਕੋ।
ਹੋਤ ਹੈ ਚਢਾਈ ਜਬੈ ਸੂਰਬੀਰ ਸਿੰਘਨ ਕੀ,
ਤਬੈ ਭੂਮੀ ਹੀਯੇ ਹਾਲੈ ਦੁੱਜਨ ਕਰਾਲ ਕੋ
ਹੋਤ ਹੈ ਸੁ ਪਾਠ ਜਬੈ ਗ੍ਰੰਥ ਮਹਾਰਾਜ ਜੂ ਕੋ,
ਤਬੈ ਕਾਲੋ ਹੋਤੋ ਮੁਖ ਕਾਲ ਕਲਿ ਕਾਲ ਕੋ।

ਘ) ਜੇਤੇ ਦੇਵ ਰਾਛਸ ਅਧੀਨ ਹ੍ਵੈ ਅਧੇਨ ਹੂੰ ਤੇ
ਜਾਂਹਿ ਕੀ ਤ੍ਰਿਲੋਕੀ ਬੀਚ ਜਾਗਤੀ ਸੁ ਜੋਤ ਹੈ।
ਕੇਸਰੀ ਨਿਹਾਲ ਜਾਂ ਕੇ ਨੈਕ ਹੂੰ ਧਜਾਨ ਧਾਰੇ,
ਪਾਪ ਜੋ ਬਿਦਾਰੇ ਜਾਤ ਪੁੰਨ ਤੋ ਉਦੋਤ ਹੈ।
ਭਾਨੁ ਸੋ ਪਧਾਰੇ ਜਹਾਂ ਟਾਰੇ ਅੰਧਕਾਰ ਕਲੂ
ਭੂਲੇ ਹੂੰ ਨਿਹਾਰੇ ਤੇ ਕ੍ਰਿਤਾਂਤ ਦੁਖੀ ਰੋਤ ਹੈ।
ਝਾਕੀ ਗੁਰੁ ਗ੍ਰੰਥ ਮਹਾਰਾਜ ਕੀ ਬਿਲੋਕੀ ਜਬੈ
ਬਾਕੀ ਈਸ਼ ਦੂਸਰੇ ਕੀ ਲਾਲਸਾ ਨ ਹੋਤ ਹੈ।

✡ ✡ ✡

# ਗੁਰੂ ਗ੍ਰੰਥ ਸਾਹਿਬ ਦਾ ਅਦਬ

ਜਿਵੇਂ ਸ਼ਾਹੀ ਫ਼ਰਮਾਨ ਦਾ ਸਨਮਾਨ ਦਰਬਾਰਾਂ ਵਿੱਚ ਰਾਜ ਕਰਮਚਾਰੀ ਅਤੇ ਪ੍ਰਜਾ ਦੇ ਲੋਕ ਕਰਦੇ ਹਨ, ਖਲੋ ਕੇ ਹੁਕਮ ਸੁਣਦੇ ਹਨ, ਬੈਂਡ ਅਤੇ ਤੋਪਾਂ ਦੁਆਰਾ ਸਲਾਮੀ ਹੋਂਦੀ ਹੈ, ਝੁਕ ਕੇ ਪ੍ਰਣਾਮ ਕੀਤੀ ਜਾਂਦੀ ਹੈ, ਤਿਵੇਂ ਗੁਰੁ ਆਗਜਾ ਰੂਪ ਗੁਰੂ ਗ੍ਰੰਥ ਸਾਹਿਬ ਦਾ ਅਦਬ ਕਰਨਾ ਸਿੱਖਾਂ ਦਾ ਕਰਤੱਵਜ ਹੈ।

[ਗੁਰੂ ਗ੍ਰੰਥ ਦਾ ਸਨਮਾਨ ਮੂਰਤਿ-ਪੂਜਾ ਨਹੀਂ] ਜੋ ਤਰਕਵਾਦੀ ਅਗਜਾਨੀ ਲੋਕ ਗੁਰੂ ਗ੍ਰੰਥ ਸਾਹਿਬ ਦੇ ਸਨਮਾਨ ਨੂੰ ਮੂਰਤਿ-ਪੂਜਾ ਕਲਪਦੇ ਹਨ, ਉਹ ਵਿਚਾਰਵਾਨ ਨਹੀਂ।

ਇਕ ਸਥਾਨ ਤੋਂ ਦੂਜੇ ਥਾਂ ਜਦ ਗੁਰੂ ਗ੍ਰੰਥ ਸਾਹਿਬ ਲੈ ਜਾਣਾ ਹੋਵੇ, ਤਦ ਸੀਸ ਉੱਪਰ ਜਾਂ ਸਵਾਰੀ 'ਤੇ ਸਨਮਾਨ ਨਾਲ ਸ਼ਬਦ ਪੜ੍ਹਦੇ ਅਤੇ ਚੌਰ ਕਰਦੇ ਲੈ ਜਾਣਾ ਚਾਹੀਏ।

ਕਈ ਸੱਜਣ ਰਸਤੇ ਵਿੱਚ ਸਵਾਰੀ ਦੇ ਅੱਗੇ ਜਲ ਛਿੜਕਦੇ ਜਾਂਦੇ ਹਨ, ਇਹ ਕੇਵਲ ਅਵਿਦਜਾ ਹੈ, ਕਿਉਂਕਿ ਕੁਛ ਬੂੰਦਾਂ ਛਿੜਕਨ ਤੋਂ ਗਰਦ ਨਹੀਂ ਦਬ ਸਕਦੀ।

ਜੇ ਕਿਸੇ ਗੁਰਪੁਰਵ ਆਦਿ ਦੇ ਸਮੇਂ ਸੜਕਾਂ 'ਤੇ ਛਿੜਕਾਉ ਕੀਤਾ ਜਾਵੇ ਤਾਂ ਯੋਗ੍ਯ ਹੈ।

[ਤਾਜ਼ੀਮ] ਹਰੇਕ ਸਿੱਖ ਦਾ ਫ਼ਰਜ਼ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਵੇਖ ਕੇ ਤਾਜ਼ੀਮ ਦੇਵੇ।

[ਸੰਖ-ਘੜਿਆਲ] ਬਹੁਤ ਲੋਕ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਅੱਗੇ ਸੰਖ ਅਤੇ ਘੜਿਆਲ ਬਜਾਂਦੇ ਹਨ, ਜੋ ਸੋਭਦਾ ਨਹੀਂ, ਕ੍ਯੋਂਕਿ ਇਹ ਵਾਜਾ ਇਸ ਸਮੇਂ ਮੁਰਦਿਆਂ ਦੇ ਵਿਮਾਨਾਂ ਅੱਗੇ ਹੀ ਵੱਜਦਾ ਹੈ। ਗੁਰੂ ਸਾਹਿਬ ਦੀ ਸਵਾਰੀ [ਨਗਾਰਾ ਨਿਸ਼ਾਨ] ਅੱਗੇ ਨਗਾਰਾ ਨਿਸ਼ਾਨ ਹੀ ਪੰਥ ਦੀ ਥਾਪੀ ਹੋਈ ਮਰਯਾਦਾ ਅਨੁਸਾਰ ਸ਼ੋਭਾ ਦਿੰਦਾ ਹੈ।

## ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ ਅਤੇ ਹੁਕਮ ਲੈਣਾ

ਧਰਮ ਸਥਾਨਾਂ ਅਤੇ ਸਿੱਖ ਦੀਵਾਨਾਂ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣਾ ਜ਼ਰੂਰੀ ਹੈ, ਅਰ ਗੁਰੂ ਗ੍ਰੰਥ ਸਾਹਿਬ ਉੱਪਰ ਚੰਦੋਆ, ਹੇਠ ਰਾਜ ਸਿੰਘਾਸਨ ਅਤੇ ਚੌਰ ਫੇਰਨਾ ਅਵੱਸ਼੍ਯ ਹੈ।

ਫ਼ਰਸ਼ ਦੀ ਖ਼ਾਸ ਵਿਛਾਈ ਗੁਰੂ ਗ੍ਰੰਥ ਸਾਹਿਬ ਦੀ ਛੱਡ ਕੇ ਬਾਕੀ ਸਾਰੀ ਸੰਗਤਿ ਲਈ, ਤੱਪੜ, ਦਰੀ, ਚਾਂਦਨੀ, ਕਾਲੀਨ ਆਦਿਕ ਸਮਾਨ ਹੋਵੇ। ਕਿਸੇ ਰਾਜੇ ਮਹਾਰਾਜੇ ਅਥਵਾ ਮਹੰਤ ਸੰਤ ਗੁਣੀ ਗ੍ਯਾਨੀ ਲਈ ਆਸਨ ਗਦੇਲਾ ਤਕੀਆ ਆਦਿ ਨਹੀਂ ਵਿਛਾਇਆ ਜਾ ਸਕਦਾ।

ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਸਮੇਂ ਜੋ ਸੁਭਾਵਿਕ ਪੰਨੇ ਸਾਹਮਣੇ ਹੋਣ, ਉਨ੍ਹਾਂ ਵਿੱਚੋਂ ਖੱਬੇ ਪਾਸੇ ਦੇ ਪੰਨੇ (ਅਰਥਾਤ ਜਪੁ ਵੱਲ) ਜੋ ਸ਼ਬਦ ਮੁੱਢ ਹੋਵੇ ਅਥਵਾ ਜਿਸ ਸ਼ਬਦ ਦੇ ਆਦਿ ੧ੴ ਹੋਵੇ, ਉਸ ਦਾ ਪਾਠ ਮੂਲ ਮੰਤ੍ਰ ਪੜ੍ਹਨ ਪਿੱਛੋਂ ਕਰਨਾ ਚਾਹੀਏ। ਇਸ ਸ਼ਬਦ ਨੂੰ ਸਿੱਖ ਸੰਗਤਿ ਸਤਿਗੁਰੂ ਦਾ ਹੁਕਮ ਮੰਨ ਕੇ ਅੰਗੀਕਾਰ ਕਰਦੀ ਹੈ।

ਜੇ ਸ਼ਬਦ ਪਿਛਲੇ ਪੰਨੇ ਤੋਂ ਸ਼ੁਰੂ ਹੋਇਆ ਹੈ, ਤਦ ਪੱਤਰਾ ਪਰਤ ਕੇ ਪਾਠ ਆਰੰਭਣਾ ਲੋੜੀਏ। ਇਸ ਸ਼ਬਦ ਨੂੰ ਪਰੀਛਾ ਵਾਕਰ ਫਲ ਸਮਝਣਾ ਅਗ੍ਯਾਨ ਹੈ।

ਕਈ ਗ੍ਰੰਥੀ, ਦੋਪਹਰ ਵੇਲੇ ਪੰਨੇ ਦੇ ਮੱਧ ਦਾ ਸ਼ਬਦ ਅਤੇ ਸੰਝ ਸਮੇਂ ਪੰਨੇ ਦੇ ਅੰਤ ਦਾ ਸ਼ਬਦ ਪੜ੍ਹਦੇ ਹਨ, ਪਰ ਇਹ ਮਨ—ਕਲਪਿਤ ਰੀਤਿ ਹੈ।

ਨੀਤਿ, ਵਿਦ੍ਯਾ, ਭਾਈਚਾਰਿਕ ਮੁਆਮਲਿਆਂ ਦੇ ਵਿਚਾਰ ਲਈ ਜੋ ਗੁਰੂ ਸੰਗਤਿ ਅਤੇ ਆਮ ਲੋਕਾਂ ਦਾ ਇਕੱਠ ਹੋਵੇ ਅਰ ਜਿਸ ਵਿੱਚ ਕੁਰਸੀਆਂ 'ਤੇ ਨਿਸ਼ਚਤ ਹੋਵੇ, ਉਸ ਥਾਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਕਰਨਾ ਚਾਹੀਏ।

☆ ☆ ☆